# ਸ਼ਿਰੋਮਣੀ ਸਿੱਖ ਇਤਿਹਾਸ

## (1469-1708)

ਡਾ. ਸੁਖਦਿਆਲ ਸਿੰਘ



ਸੰਗਮ ਵਲੋਂ ਪ੍ਰਕਾਸ਼ਿਤ ਲੇਖਕ ਦੀਆਂ ਪੁਸਤਕਾਂ

* ਸ਼ਿਰੋਮਣੀ ਸਿੱਖ ਇਤਿਹਾਸ 1469-1708
* ਸ਼ਿਰੋਮਣੀ ਸਿੱਖ ਇਤਿਹਾਸ 1708-1799
* ਗੁਰੂ ਗੋਬਿੰਦ ਸਿੰਘ: ਜੀਵਨ, ਯੁੱਧ ਤੇ ਯਾਤਰਾਵਾਂ
* ਬੰਦਾ ਸਿੰਘ ਬਹਾਦਰ: ਇੱਕ ਇਤਿਹਾਸਕ ਅਧਿਅਨ
* ਬੰਦਾ ਸਿੰਘ ਬਹਾਦਰ ਦਾ ਖਾਲਸਾ ਇਨਕਲਾਬ
* ਸਿੰਘ ਸਾਹਿਬ ਜੱਥੇਦਾਰ ਬੰਦਾ ਸਿੰਘ ਬਹਾਦਰ ਜੀ ਦੀ ਅਜ਼ੀਮ ਸ਼ਹਾਦਤ
* ਜ਼ਫਰਨਾਮਾ: ਇਤਿਹਾਸ ਅਤੇ ਰਾਜਨੀਤਿਕ ਸੰਦਰਭ ਵਿਚ
* ਜੀਵਨ ਇਤਿਹਾਸ ਗੁਰੂ ਨਾਨਕ ਸਾਹਿਬ
* ਪੰਜ ਦਰਿਆਵਾਂ ਦਾ ਸ਼ੇਰ ਮਹਾਰਾਜਾ ਰਣਜੀਤ ਸਿੰਘ
* ਖਾਲਸਾ ਰਾਜ ਦਾ ਬਾਨੀ ਬੰਦਾ ਸਿੰਘ ਬਹਾਦਰ

# ਸ਼੍ਰੋਮਣੀ ਸਿੱਖ ਇਤਿਹਾਸ

## (1469-1708)

ਜਿਲਦ ਪਹਿਲੀ

ਡਾ. ਸੁਖਦਿਆਲ ਸਿੰਘ
ਸਾਬਕਾ ਮੁਖੀ
ਪੰਜਾਬ ਇਤਿਹਾਸ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ।



**Shiromani Sikh Itehas-Vol. 1**
**(Sikh History)**
by
**Dr. Sukhdial Singh**
**99A, Proffessors Colony**
**Opp. Punjabi University, Patiala- 147002**
**Ph: 98158-80539**

ISBN 978-93-80918-11-2


Third Edition-2020

Published by
**Sangam Publications**
Sekhon Colony, near bus stand
Samana-147101, Distt. Patiala (Pb.)
Mob. 98152-43917, 99151-03490

# ਤੱਤਕਰਾ

# ਭੂਮਿਕਾ

ਸਿਰੋਮਣੀ ਸਿੱਖ ਇਤਿਹਾਸ : 1469-1708 ਨੂੰ ਪੰਜਾਬੀ ਵਿੱਚ ਖੋਜ-ਭਰਭੂਰ ਵਿਸ਼ੇ ਵਿਚ ਲਿਖੇ ਜਾਣ ਦੀ ਇਹ ਆਪਣੇ ਆਪ ਵਿਚ ਪਹਿਲੀ ਕੋਸ਼ਿਸ਼ ਹੈ। ਅਜੇ ਤਕ ਇਸ ਵਿਸ਼ੇ ਉਪਰ ਦੀਰਘ ਰੂਪ ਵਿਚ ਕਿਸੇ ਵਲੋਂ ਵੀ ਪੰਜਾਬੀ ਵਿਚ ਲਿਖੇ ਜਾਣ ਦੀ ਕੋਸਿਸ਼ ਨਹੀਂ ਕੀਤੀ ਗਈ। ਜੋ ਕੁਝ ਵੀ ਲਿਖਿਆ ਗਿਆ ਹੈ ਉਹ ਸਭ ਅੰਗਰੇਜ਼ੀ ਵਿਚ ਹੈ। ਜੋ ਕੁਝ ਵੀ ਹੁਣ ਤਕ ਗੁਰੂ-ਕਾਲ ਉਪਰ ਪੰਜਾਬੀ ਵਿਚ ਲਿਖਿਆ ਗਿਆ ਹੈ ਉਹ ਜਾ ਤਾਂ ਬਹੁਤ ਹੀ ਸਾਧਾਰਣ ਪੱਧਰ ਦਾ ਹੈ ਤੇ ਜਾਂ ਫਿਰ ਇਮਤਿਹਾਨੀ ਨਜ਼ਰੀਏ ਤੋਂ ਸਹਾਇਕ ਪੁਸਤਕਾਂ ਵਾਲਾ ਹੈ। ਇਹ ਇਕ ਵਿਜਨਸ ਦਾ ਰੂਪ ਹੈ ਜਿਸ ਨੂੰ ਖੋਜ਼ਾਰਥੀ ਅਤੇ ਇਤਿਹਾਸਕਾਰਾਂ ਦੇ ਖੇਤਰ ਵਿਚ ਬਹੁਤ ਮਾੜਾ ਸਮਝਿਆ ਜਾਂਦਾ ਹੈ।

1469 ਤੋਂ ਲੈ ਕੇ 1708 ਦਾ ਗੁਰ-ਇਤਿਹਾਸ ਆਪਣੇ ਆਪ ਵਿਚ ਹੀ ਇਕ ਇਨਕਲਾਬੀ ਦੌਰ ਸੀ। ਇਸ ਦੌਰ ਨੇ ਪੰਜਾਬ ਦੇ ਇਤਿਹਾਸ ਨੂੰ ਖਾਸ ਕਰਕੇ ਅਤੇ ਭਾਰਤ ਦੇ ਇਤਿਹਾਸ ਨੂੰ ਆਮ ਕਰਕੇ ਇਕ ਨਵਾਂ ਮੋੜ ਦਿੱਤਾ ਸੀ। ਗੁਰੂ ਸਾਹਿਬਾਨ ਦੀਆਂ ਸਿੱਖਿਆਵਾਂ ਨੇ ਮਨੁੱਖ ਦੀ ਸੋਚ ਨੂੰ ਹੀ ਬਦਲ ਸੁੱਟਿਆ ਸੀ। ਇਸ ਨਾਲ ਮਾਨਵਵਾਦੀ ਅਧਿਕਾਰਾਂ ਬਾਰੇ ਨਵੀਂ ਚੇਤੰਨਤਾ ਪੈਦਾ ਹੋਈ ਅਤੇ ਇਸ ਚੇਤੰਨਤਾ ਵਿਚੋਂ ਨਵਾਂ ਵਿਅਕਤੀ, ਨਵਾਂ ਸਮਾਜ, ਨਵਾਂ ਫਲਸਫਾ ਅਤੇ ਨਵੇਂ ਸਿੱਧਾਂਤ ਪੈਦਾ ਹੋਏ ਸਨ। ਇਸ ਨੂੰ ਭਾਵੇਂ ਸਿੱਖ ਲਹਿਰ ਦਾ ਨਾਂ ਦੇ ਦਿੱਤਾ ਜਾਵੇ ਤੇ ਭਾਵੇਂ ਨਵੇਂ ਇਨਕਲਾਬ ਦਾ ਨਾਂ ਦੋਵੇਂ ਹੀ ਠੀਕ ਹਨ। ਬਰਾਹਮਣਵਾਦ ਅਤੇ ਇਸਲਾਮ ਦੋਹਾਂ ਨੇ ਹੀ ਇਸ ਦੀ ਵਿਰੋਧਤਾ ਕੀਤੀ ਸੀ ਪਰ ਦੋਵੇਂ ਹੀ ਸਿੱਖ ਲਹਿਰ ਦਾ ਰਸਤਾ ਰੋਕਣ ਵਿਚ ਨਾਕਾਮ ਰਹੇ ਸਨ।

ਸਿੱਖ ਲਹਿਰ ਨੂੰ ਕਈਆਂ ਨੇ ਇਸਲਾਮ ਅਤੇ ਬਰਾਹਮਣਵਾਦ ਦਾ ਸਾਂਝਾ ਰੂਪ ਕਿਹਾ ਹੈ; ਕਈਆਂ ਨੇ ਹਿੰਦੂ ਮੱਤ ਦਾ ਸੁਧਾਰਕ ਰੂਪ ਕਿਹਾ ਹੈ ਅਤੇ ਕਈਆਂ ਨੇ ਭਗਤੀ ਲਹਿਰ ਦਾ ਇਕ ਹਿੱਸਾ ਕਿਹਾ ਹੈ। ਪਰ ਇਨ੍ਹਾਂ ਵਿਚੋਂ ਸਿੱਖ ਲਹਿਰ ਕੁਝ ਵੀ ਨਹੀਂ ਸੀ। ਸਿੱਖ ਲਹਿਰ ਨਿਰੋਲ ਸਿੱਖ ਲਹਿਰ ਸੀ, ਗੁਰਮਤਿ ਸੀ ਅਤੇ ਮਾਨਵਵਾਦੀ ਵਿਚਾਰਧਾਰਾ ਸੀ। ਇਸ ਨੇ ਇਸਲਾਮ ਅਤੇ ਬਰਾਹਮਣਵਾਦ, ਦੋਵਾਂ ਨੂੰ ਹੀ ਪਛਾੜਿਆ ਹੈ। ਜਦੋਂ ਭਾਈ ਗੁਰਦਾਸ ਜੀ ਇਹ ਲਿਖਦੇ ਹਨ ਕਿ "ਮਾਰਿਆ ਸਿਕਾ ਜਗਤ ਵਿਚਿ ਨਾਨਕ ਨਿਰਮਲ ਪੰਥ ਚਲਾਇਆ।" ਇਸ ਦਾ ਭਾਵ ਵੀ ਇਹ ਹੀ ਹੈ ਕਿ ਸਿੱਖ ਲਹਿਰ ਆਪਣੇ ਆਪ ਵਿਚ ਇਕ ਨਵੀਂ ਲਹਿਰ ਸੀ।

ਸਿੱਖ ਲਹਿਰ ਦੇ ਸਿੱਟੇ ਵਜੋਂ ਭਾਰਤੀ ਉਪਮਹਾਂਦੀਪ ਵਿਚ ਸਥਿਤ ਪੰਜ ਦਰਿਆਵਾਂ ਦੀ ਧਰਤੀ ਪੰਜਾਬ 'ਤੇ ਇਕ ਨਵਾਂ ਮਨੁੱਖ (ਗੁਰਮੁਖ), ਨਵਾਂ ਸਮਾਜ (ਸਿੱਖ ਸੰਗਤ), ਨਵਾਂ ਫਲਸਫਾ (ਗੁਰੂ ਗ੍ਰੰਥ ਸਾਹਿਬ) ਲੋਕ-ਸ਼ਕਤੀ ਦਾ ਪਰਤੀਕ ਤਖਤ (ਸ੍ਰੀ ਅਕਾਲ ਤਖ਼ਤ ਸਾਹਿਬ) ਸਿਰਜੇ ਗਏ ਸਨ। ਇਸ ਦੇ ਨਾਲ ਹੀ ਪੰਜਾਬ ਦੀ ਲੋਕ-ਬੋਲੀ (ਪੰਜਾਬੀ) ਨੂੰ ਇਕ ਨਵੀਂ ਲਿਪੀ ਮਿਲੀ ਜਿਸ ਨੇ ਸੰਸਕਰਿਤ ਅਤੇ ਫਾਰਸੀ ਦੋਹਾਂ ਨੂੰ ਹੀ ਪਛਾੜ ਕੇ ਮੁੜ ਤੋਂ ਫਿਰ ਪੰਜਾਬੀ ਨੂੰ ਸਾਹਿਤਕ ਖੇਤਰ ਵਿਚ ਲਿਆ ਖੜ੍ਹਾ ਕੀਤਾ ਸੀ। ਹੜੱਪਾ ਦੀ ਸੱਭਿਅਤਾ ਦੇ ਖਾਤਮੇ ਤੋਂ ਲੈ ਕੇ ਸਿੱਖ ਲਹਿਰ ਦੇ ਉਥਾਨ ਤਕ ਪੰਜਾਬੀ ਬੋਲੀ ਨੂੰ

ਕੁਚਲ ਕੇ ਰੱਖਿਆ ਗਿਆ ਸੀ। ਇਹ ਬਰਬਾਦੀ ਆਰੀਆ ਹਮਲਾਵਰਾਂ ਨੇ ਕੀਤੀ ਸੀ। ਹੜੱਪਾ ਸੱਭਿਅਤਾ ਦੇ ਸਮੁੱਚੇ ਸਾਹਿਤ ਨੂੰ ਇਸ ਕਦਰ ਕੁਚਲ ਦਿੱਤਾ ਗਿਆ ਸੀ ਕਿ ਇਸ ਦੀ ਲਿਪੀ ਅਤੇ ਗ੍ਰੰਥ ਸਭ ਖ਼ਤਮ ਹੋ ਗਏ ਸਨ। ਲੋਕ-ਬੋਲੀ ਪੰਜਾਬੀ ਨੂੰ ਸਦਾ ਲਈ ਖ਼ਤਮ ਕਰਨ ਲਈ ਆਰੀਆ ਲੋਕਾਂ ਨੇ ਇਸ ਨੂੰ ਸੰਸਕਰਿਤ ਵਿਚ ਲਿਖਣਾ ਸ਼ੁਰੂ ਕਰ ਦਿੱਤਾ ਸੀ। ਜੁਗਾਂ-ਜੁਗਾਤਰਾਂ ਦੀ ਇਸ ਗੁਲਾਮੀ ਨੇ ਪੰਜਾਬੀ ਬੋਲੀ ਦੀ ਸੁਤੰਤਰ ਸਥਿਤੀ ਨੂੰ ਖ਼ਤਮ ਕਰ ਦਿੱਤਾ ਸੀ ਅਤੇ ਇਉਂ ਜਾਪਣ ਲਗ ਗਿਆ ਸੀ ਜਿਵੇਂ ਕਿ ਪੰਜਾਬੀ ਸੰਸਕਰਿਤ ਵਿਚੋਂ ਨਿਕਲੀ ਹੁੰਦੀ ਹੈ। ਗੱਲ ਇਸ ਦੇ ਉਲਟ ਸੀ। ਪੰਜਾਬੀ ਨੂੰ ਸੰਸਕਰਿਤ ਦੀ ਲਿਪੀ ਵਿਚ ਛੁਪਾਇਆ ਗਿਆ ਸੀ। ਇਸ ਸੰਸਕਰਿਤ ਅਤੇ ਪੰਜਾਬੀ ਦੇ ਅਜੋੜ ਵਿਚੋਂ ਹਿੰਦੀ ਬੋਲੀ ਪੈਦਾ ਹੋਈ ਸੀ। ਪਰ ਬਰਾਹਮਣਾਂ ਨੇ ਹਿੰਦੀ ਬੋਲੀ ਨੂੰ ਵੀ ਸ਼ਾਸ਼ਤਰੀ ਵਿਚ ਲਿਖੇ ਜਾਣ ਦੀ ਜਿੱਦ ਫੜੀ ਰੱਖੀ। ਕਿਉਂਕਿ ਸੰਸਕਰਿਤ ਬੋਲਣ ਵਿਚ ਵੀ ਔਖੀ ਸੀ ਅਤੇ ਲਿਖਣ ਵਿਚ ਵੀ ਔਖੀ ਸੀ ਇਸ ਕਰਕੇ ਸਮੇਂ ਅਨੁਸਾਰ ਇਸ ਦਾ ਬੋਲਣ ਅਤੇ ਲਿਖਣ ਵਾਲਾ ਰੂਪ ਪੰਜਾਬੀ ਵਿਚ ਮਿਲਿਆ-ਜੁਲਿਆ ਹੋਣ ਕਰਕੇ ਸੌਖਾ ਹੁੰਦਾ ਗਿਆ ਸੀ। ਇਸ ਸੌਖੇ ਰੂਪ ਵਿਚ ਬੋਲੀ ਨੂੰ ਕੋਈ ਪੰਜਾਬੀ ਲਿਪੀ ਦੇਣ ਦੀ ਥਾਂ ਬਰਾਹਮਣਾਂ ਨੇ ਇਸ ਨੂੰ ਦੇਵ ਨਾਗਰੀ ਲਿਪੀ ਵਿਚ ਮੜ੍ਹ ਦਿੱਤਾ। ਇਸ ਕਰਕੇ ਹਿੰਦੀ ਵੀ ਪੰਜਾਬੀ ਰੂਪ ਨਹੀਂ ਹਾਸਲ ਕਰ ਸਕੀ ਸੀ।

ਇਸ ਦਾ ਸੇਹਰਾ ਕੇਵਲ ਤੇ ਕੇਵਲ ਗੁਰੂ ਸਾਹਿਬਾਨ ਨੂੰ ਜਾਂਦਾ ਹੈ ਜਿਨ੍ਹਾਂ ਨੇ ਸਿੱਖ ਮੱਤ ਦੇ ਉੱਥਾਨ ਨਾਲ ਹੀ ਪੰਜਾਬੀ ਬੋਲੀ ਨੂੰ ਇਕ ਨਵੀਂ ਲਿਪੀ ਦੇ ਦਿੱਤੀ ਸੀ। ਇਹ ਨਵੀਂ ਲਿਪੀ ਸੀ ਗੁਰਮੁਖੀ। ਇਸ ਨਾਲ ਪੰਜਾਬੀ ਬੋਲੀ ਨੂੰ ਇਕ ਨਵੀਂ ਅਤੇ ਸੁਤੰਤਰ ਲਿਪੀ ਮਿਲ ਗਈ ਸੀ। ਇਸ ਤਰ੍ਹਾਂ ਪੰਜਾਬੀ ਬੋਲੀ ਦਾ ਸਾਹਿਤ ਅਤੇ ਸੱਭਿਆਚਾਰ ਆਪਣੇ ਆਪ ਵਿਚ ਸੁਤੰਤਰ ਰੂਪ ਵਿਚ ਉਭਰਨਾ ਸ਼ੁਰੂ ਹੋ ਗਿਆ ਸੀ। ਸੰਸਕਰਿਤ ਵਿਚ ਗਏ ਪੰਜਾਬੀ ਦੇ ਸ਼ਬਦ ਫਿਰ ਤੋਂ ਉਸ ਦੇ ਆਪਣੇ ਸਾਹਿਤ ਵਿਚ ਆਉਣੇ ਸ਼ੁਰੂ ਹੋ ਗਏ ਸਨ। ਅਣਜਾਣ ਲੋਕ ਇਸ ਨੂੰ ਇਹ ਕਹਿ ਕੇ ਬਿਆਨਦੇ ਹਨ ਕਿ ਪੰਜਾਬੀ ਬੋਲੀ ਸੰਸਕਰਿਤ ਵਿਚੋਂ ਪੈਦਾ ਹੋਈ ਬੋਲੀ ਹੈ। ਪਰ ਅਸਲੀਅਤ ਇਹ ਹੈ ਕਿ ਜਿਵੇਂ ਸ਼ੂਦਰ ਲੋਕਾਂ ਨੂੰ ਬਰਾਹਮਣਵਾਦ ਦੀ ਗੁਲਾਮੀ ਵਿਚੋਂ ਕੱਢ ਕੇ ਸਿੱਖ ਸਮਾਜ ਦੇ ਰੂਪ ਵਿਚ ਸੁਤੰਤਰ ਕੀਤਾ ਗਿਆ ਸੀ ਬਿਲਕੁਲ ਉਸੇ ਤਰ੍ਹਾਂ ਪੰਜਾਬੀ ਬੋਲੀ ਨੂੰ ਸੰਸਕਰਿਤ ਦੀਆਂ ਜੰਜੀਰਾਂ ਵਿਚੋਂ ਕੱਢ ਕੇ ਗੁਰਮੁਖੀ ਲਿਪੀ ਦੇ ਸੁਤੰਤਰ ਢਾਂਚੇ ਵਿਚ ਖੜਾ ਕੀਤਾ ਗਿਆ ਸੀ। ਇਹ ਸਿੱਖ ਗੁਰੂ ਸਾਹਿਬਾਨ ਦੀ ਬਹੁਤ ਵੱਡੀ ਦੇਣ ਸੀ।

ਆਪਣੀ ਗੁਰਮੁਖੀ ਲਿਪੀ ਦੇ ਵਿਚ ਪੰਜਾਬੀ ਬੋਲੀ ਦਾ ਆਪਣਾ ਸਭ ਤੋਂ ਪਹਿਲਾ ਗ੍ਰੰਥ, **ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ** ਸੀ। ਇਹ ਇਕ ਕਰਿਸ਼ਮਾ ਹੀ ਸੀ ਜੋ ਗੁਰੂ ਸਾਹਿਬਾਨ ਨੇ ਵਿਸ਼ਵ ਦੇ ਸਾਹਮਣੇ ਕਰ ਦਿਖਾਇਆ ਸੀ। ਜਿਹੜੀ ਬੋਲੀ ਜੁਗਾਂ-ਜੁਗਾਂਤਰਾਂ ਤੋਂ ਕੁਚਲੀਂ ਦੀ ਆ ਰਹੀ ਸੀ ਅਤੇ ਜਿਸ ਬੋਲੀ ਦੀ ਕੋਈ ਲਿਪੀ ਹੀ ਨਹੀਂ ਸੀ ਉਸ ਵਿਚ ਗੁਰੂ ਸਾਹਿਬਾਨ ਨੇ ਐਸਾ ਗ੍ਰੰਥ ਰਚ ਕੇ ਤਿਆਰ ਕਰ ਲਿਆ ਜੀ ਜਿਹੜਾ ਵਿਸ਼ਵ ਦੀ ਸਮੁੱਚੀ ਮਾਨਵਤਾ ਨੂੰ ਇਕ ਹੋਣ ਲਈ ਸੰਦੇਸ਼ ਦੇ ਰਿਹਾ ਸੀ। ਪੰਜਾਬੀ ਬੋਲੀ ਨਵੇਂ ਉਭਰਨ ਵਾਲੇ ਸਮਾਜ ਦੀ ਰਾਸ਼ਟਰੀ ਬੋਲੀ ਬਣ ਗਈ ਸੀ। ਇਸ ਉਭਰ ਰਹੇ ਨਵੇਂ ਸਮਾਜ ਨੂੰ ਐਸੀਆਂ ਸੰਸਥਾਵਾਂ ਦੀ ਲੋੜ ਸੀ ਜਿਨ੍ਹਾਂ ਤੋਂ ਉਹ ਆਪਣੇ ਆਤਮ-ਨਿਰਣੈ ਦੇ ਅਧਿਕਾਰਾਂ ਨੂੰ ਸੁਰੱਖਿਅਤ ਰੱਖਦਾ ਹੋਇਆ ਵਿਸ਼ਵ ਵਿਚ ਆਪਣੇ ਮਿਸ਼ਨ ਦੀ ਪੂਰਤੀ ਕਰ ਸਕਦਾ ਸੀ। ਸਮੇਂ ਇਹ ਸੰਸਥਾ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਦੇ ਰੂਪ ਵਿਚ ਸਾਹਮਣੇ ਆਈ।

ਅਨੁਸਾਰ ਇਸ ਨਾਲ ਸਰਬੱਤ ਖਾਲਸਾ, ਗੁਰਮਤਾ ਅਤੇ ਹੁਕਮਨਾਮੇ ਦੀਆਂ ਸੰਸਥਾਵਾਂ ਆਪਣੇ ਆਪ ਜੁੜਦੀਆਂ ਰਹੀਆਂ।

ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਇਨਕਲਾਬ ਨੂੰ ਇਕ ਹੋਰ ਇਨਕਲਾਬੀ ਰੂਪ ਦਿੰਦਿਆਂ ਇਸ ਨੂੰ ਖਾਲਸਾ ਰਾਸ਼ਟਰ ਦੇ ਵਿਚ ਜੱਥੇਬੰਦ ਕਰ ਦਿੱਤਾ ਸੀ। ਇਨਕਲਾਬ ਤਾਂ ਸਿੱਖ ਲਹਿਰ ਹੈ ਹੀ ਸੀ। ਖਾਲਸੇ ਦੀ ਸਾਜਨਾ ਕਰਕੇ ਗੁਰੂ ਜੀ ਨੇ ਪਹਿਲੇ ਇਨਕਲਾਬ ਨੂੰ ਇਕ ਹੋਰ ਇਨਕਲਾਬੀ ਰੂਪ ਦੇ ਦਿੱਤਾ ਸੀ। ਇਸ ਖਾਲਸਈ ਇਨਕਲਾਬ ਨੇ ਚਿੜੀਆਂ ਤੋਂ ਬਾਜਾਂ ਦੇ ਸ਼ਿਕਾਰ ਕਰਵਾ ਕੇ ਐਸੀਆਂ ਪਰੰਪਰਾਵਾਂ ਕਾਇਮ ਕਰ ਦਿੱਤੀਆਂ ਸਨ ਕਿ ਦੁਨੀਆਂ ਦੇ ਇਤਿਹਾਸਕਾਰ ਦੰਗ ਰਹਿ ਗਏ ਸਨ। ਦਰਿਆਵਾਂ ਦੇ ਵਹਿਣ ਪੁੱਠੇ ਮੋੜ ਦਿੱਤੇ ਗਏ ਸਨ। ਸਦੀਆਂ ਅਤੇ ਜੁਗਾਂ ਤੋਂ ਦਰੜੀਂਦੇ ਆ ਰਹੇ ਸ਼ੂਦਰ ਐਸੇ ਜੋਧੇ ਬਣ ਗਏ ਸਨ ਕਿ ਉਨ੍ਹਾਂ ਨੇ ਤਖ਼ਤਾਂ-ਤਾਜਾਂ ਨੂੰ ਮਿੱਟੀ ਵਿਚ ਮਧੋਲ ਸੁੱਟਿਆ ਅਤੇ ਆਪ ਹਾਕਮ ਬਣ ਗਏ ਸਨ। ਅੱਜ ਦਾ ਸਰਦਾਰ ਬਰਾਹਮਣਵਾਦ ਦਾ ਸ਼ੂਦਰ ਸੀ। ਇਨ੍ਹਾਂ ਸ਼ੂਦਰਾਂ ਤੋਂ ਸਰਦਾਰ ਬਣੇ ਜੋਧਿਆਂ ਨੇ ਹਿੰਦੁਸਤਾਨ ਦੇ ਮੱਥੇ ਉਪਰ ਬਰਾਹਮਣਵਾਦ ਵਲੋਂ ਲਗਾਏ ਹੋਏ ਕਲੰਕਾਂ ਨੂੰ ਧੋ ਸੁੱਟਿਆ ਸੀ। ਹਿੰਦੁਸਤਾਨ ਦੇ ਹਮਲਾਵਰਾਂ ਨੂੰ ਉਨ੍ਹਾਂ ਦੇ ਹੀ ਘਰਾਂ ਵਿਚ ਜਾ ਕੇ ਦਬੋਚ ਲਿਆ ਸੀ। ਇਹ ਗੱਲਾਂ ਇਤਿਹਾਸ ਦਾ ਤੱਥ ਬਣ ਚੁੱਕੀਆਂ ਨੇ। ਇਹੀ ਕਾਰਨ ਹੈ ਕਿ ਇਕ ਛੋਟੀ ਜਿਹੀ ਘੱਟ-ਗਿਣਤੀ ਵਾਲੇ ਭਾਈਚਾਰੇ ਨੇ ਸਮੁੱਚੀ ਵਿਸ਼ਵ ਦੇ ਇਤਿਹਾਸਕਾਰਾਂ ਦਾ ਧਿਆਨ ਆਪਣੇ ਵਲ ਖਿੱਚ ਲਿਆ ਸੀ। ਵਿਸ਼ਵ ਦੇ ਤਕਰੀਬਨ ਹਰ ਵਿਕਸਤ ਮੁਲਕ ਦੇ ਇਤਿਹਾਸਕਾਰ ਨੇ ਖਾਲਸੇ ਦੇ ਇਤਿਹਾਸ ਨੂੰ ਲਿਖਿਆ ਹੈ। ਗੁਰੂ ਗ੍ਰੰਥ ਸਾਹਿਬ ਦਾ ਅੱਜ ਵਿਸ਼ਵ ਦੀ ਹਰ ਭਾਸ਼ਾ ਵਿਚ ਅਨੁਵਾਦ ਹੋ ਰਿਹੈ। ਅਕਾਲ ਤਖ਼ਤ ਅਜ ਵਿਸ਼ਵ ਦੇ ਹਰ ਕੋਨੇ ਵਿਚ ਬੈਠੇ ਸਿੱਖ ਨੂੰ ਆਪਣੀ ਕਮਾਂਡ ਹੇਠ ਲੈ ਕੇ ਵਿਚਰ ਰਿਹਾ ਹੈ। ਇਹ ਮਹਾਨ ਪਰਾਪਤੀ ਦਸ ਗੁਰੂ ਸਾਹਿਬਾਨ ਦੀਆਂ ਮਹਾਨ ਘਾਲਣਾਵਾਂ ਦੀ ਦੇਣ ਹੈ। ਗੁਰੂ ਸਾਹਿਬਾਨ ਨੇ ਆਪਣੇ ਸਿੱਖ ਦੇ ਖ਼ੂਨ ਡੁੱਲਣ ਤੋਂ ਪਹਿਲਾਂ ਆਪਣਾ ਖ਼ੂਨ ਡੋਲ੍ਹਿਆ ਸੀ। ਇਹੀ ਕਾਰਨ ਹੈ ਕਿ ਦੁਨੀਆ ਦਾ ਹਰ ਮਿਹਨਤਕਸ਼ ਆਦਮੀ ਗੁਰੂ ਸਾਹਿਬਾਨ ਦੀ ਆਨ ਅਤੇ ਸ਼ਾਨ ਦੀ ਰਾਖੀ ਲਈ ਆਪਣਾ ਆਪਾ ਵਾਰਨ ਨੂੰ ਤਿਆਰ ਬੈਠਾ ਹੈ। ਸਿੱਖ ਧਰਮ ਦਸਾਂ ਨਹੁੰਆਂ ਦੀ ਕਮਾਈ ਕਰਨ ਵਾਲੇ, ਵੰਡ ਕੇ ਛਕਣ ਵਾਲੇ ਅਤੇ ਵਾਹਿਗੁਰੂ ਦਾ ਨਾਮ ਜਪਣ ਵਾਲੇ ਕਿਰਤੀ-ਕਾਮਿਆਂ ਦਾ ਧਰਮ ਹੈ। ਇਹ ਪੁਸਤਕ ਇਸੇ ਸੰਦੇਸ਼ ਨੂੰ ਪਰਚਾਰਨ ਅਤੇ ਪਰਸਾਰਨ ਲਈ ਲਿਖੀ ਗਈ ਹੈ।

ਡਾ. ਸੁਖਦਿਆਲ ਸਿੰਘ
(2008)

99-ਏ, ਪ੍ਰੋਫੈਸਰਜ਼ ਕਾਲੋਨੀ,
ਸਾਹਮਣੇ : ਪੰਜਾਬੀ ਯੂਨੀਵਰਸਿਟੀ,
ਪਟਿਆਲਾ : 147002
ਫੋਨ : 98158-80539

# 1
# ਗੁਰੂ ਨਾਨਕ ਦੇਵ ਜੀ ਦੇ ਸਮੇਂ ਦਾ ਪੰਜਾਬ

ਗੁਰੂ ਨਾਨਕ ਦੇਵ ਜੀ ਦੇ ਸਮੇਂ ਪੰਜਾਬ ਦੇ ਰਾਜਨੀਤਕ ਹਾਲਾਤ ਆਮ ਤੌਰ 'ਤੇ ਹਫੜਾ-ਦਫੜੀ ਵਾਲੇ ਹੀ ਸਨ ਕਿਉਂਕਿ ਦਿੱਲੀ ਵਿਚਲੀ ਰਾਜਨੀਤਕ ਅਵਸਥਾ ਸਥਿਰ ਨਹੀਂ ਸੀ। ਦਿੱਲੀ ਵਿਚ ਬਹਿਲੋਲ ਲੋਧੀ ਦਾ ਰਾਜ ਸੀ। ਇਸ ਨੇ 1489 ਈ. ਤੱਕ ਰਾਜ ਕੀਤਾ। ਇਸ ਪਿੱਛੋ ਇਸ ਦਾ ਪੁੱਤਰ ਸਿਕੰਦਰ ਲੋਧੀ ਬਾਦਸ਼ਾਹ ਬਣਿਆ। ਇਸ ਨੇ 1517 ਈ. ਤੱਕ ਰਾਜ ਕੀਤਾ। ਇਸ ਪਿੱਛੋਂ ਇਬਰਾਹੀਮ ਲੋਧੀ ਦਿੱਲੀ ਦਾ ਬਾਦਸ਼ਾਹ ਬਣਿਆ ਅਤੇ ਇਸ ਨੇ 1526 ਤੱਕ ਰਾਜ ਕੀਤਾ। ਭਾਵੇਂ ਲੋਧੀ ਹਾਕਮ ਪੰਜਾਬ ਵਿਚੋਂ ਹੀ ਮੁੱਖ ਤੌਰ ਆਪਣੀ ਸੈਨਕ ਤਾਕਤ ਖੜੀ ਕਰਦੇ ਸਨ ਪਰ ਸਾਰਾ ਪੰਜਾਬ ਉਨ੍ਹਾਂ ਦੇ ਹੁਕਮ ਅਧੀਨ ਨਹੀਂ ਸੀ। ਪੰਜਾਬ ਭੂਗੋਲਿਕ ਤੌਰ 'ਤੇ ਇਕ ਇਕਾਈ ਵਿਚ ਨਹੀ ਸੀ ਬਲਕਿ ਇਸ ਨੂੰ ਕੁਝ ਖੇਤਰਾਂ ਵਿਚ ਵੰਡ ਕੇ ਇਸ ਦਾ ਪਰਬੰਧ ਕੀਤਾ ਜਾਂਦਾ ਸੀ। ਇਹ ਖੇਤਰ ਸਨ: ਲਾਹੌਰ, ਮੁਲਤਾਨ, ਦੀਪਾਲਪੁਰ, ਸਰਹਿੰਦ ਅਤੇ ਜਲੰਧਰ। ਇਨ੍ਹਾਂ ਸਭ ਖੇਤਰਾਂ ਦੇ ਅਲੱਗ ਅਲੱਗ ਗਵਰਨਰ ਨੀਯਤ ਕੀਤੇ ਹੁੰਦੇ ਸਨ। ਪਰ ਲਾਹੌਰ ਦੇ ਗਵਰਨਰ ਨੂੰ ਆਮ ਤੌਰ ਬਾਕੀ ਦੇ ਸਾਰੇ ਖੇਤਰਾਂ ਉਪਰ ਨਿਗਰਾਨੀ ਕਰਨ ਦੇ ਅਧਿਕਾਰ ਪਰਾਪਤ ਹੁੰਦੇ ਸਨ। ਪੰਜਾਬ ਦੀ ਪੱਛਮੀ ਹੱਦ ਮੁੱਖ ਤੌਰ 'ਤੇ ਜਿਹਲਮ ਦਰਿਆ ਹੀ ਸੀ ਪਰ ਕਈ ਵਾਰ ਦਿੱਲੀ ਅਤੇ ਪੰਜਾਬ ਦੇ ਚੰਗੇਰੇ ਤਾਲਮੇਲ ਹੋਣ ਕਾਰਣ ਜਿਹਲਮ ਦਰਿਆ ਦੇ ਪਾਰ ਦਾ ਇਲਾਕਾ ਵੀ ਪੰਜਾਬ ਵਿਚ ਸ਼ਾਮਲ ਕਰ ਲਿਆ ਜਾਂਦਾ ਸੀ। ਲੋਧੀ ਬਾਦਸ਼ਾਹਾਂ ਸਮੇਂ ਬਹਿਲੋਲ ਲੋਧੀ ਦੇ ਅਖਰੀਲੇ ਸਮੇਂ ਹੀ ਜਿਹਲਮ ਦਰਿਆ ਦੇ ਪਾਰ ਦਾ ਇਲਾਕਾ, ਜਿਸ ਨੂੰ ਭੇਰਾ ਦੇ ਨਾਂ ਨਾਲ ਪੁਕਾਰਿਆ ਜਾਂਦਾ ਸੀ, ਪੰਜਾਬ ਵਿਚ ਸ਼ਾਮਲ ਕੀਤਾ ਗਿਆ ਸੀ।

ਲੋਧੀ ਸੁਲਤਾਨਾਂ ਦਾ ਮੁਲਤਾਨ ਦੇ ਖੇਤਰ ਉਪਰ ਵੀ ਪੂਰਾ ਕੰਟਰੋਲ ਨਹੀਂ ਹੋ ਸਕਿਆ। ਇੱਥੇ 1469 ਈ. ਵਿਚ, ਜਦੋ ਕਿ ਗੁਰੂ ਨਾਨਕ ਦੇਵ ਜੀ ਦਾ ਜਨਮ ਹੋਇਆ ਸੀ, ਕੁਤਬਦੀਨ ਲੰਗਾਹ ਦਾ ਪੁੱਤਰ ਸ਼ਾਹ ਹੁਸੈਨ ਲੰਗਾਹ ਸੁਤੰਤਰ ਹਾਕਮ ਬਣਿਆ ਹੋਇਆ ਸੀ। ਇਸ ਦੇ ਰਾਜ ਨੂੰ ਮੁਲਤਾਨ ਦੀ ਬਾਦਸ਼ਾਹਤ ਵੀ ਕਿਹਾ ਜਾਂਦਾ ਸੀ। ਇਸ ਤੋਂ ਸਪਸ਼ਟ ਹੈ ਕਿ ਮੁਲਤਾਨ ਦਾ ਹਾਕਮ ਆਪਣੇ ਆਪ ਨੂੰ ਲੋਧੀ ਹਾਕਮਾਂ ਦੀ ਅਧੀਨਤਾ ਤੋਂ ਸੁਤੰਤਰ ਸਮਝਦਾ ਸੀ। ਨਾ ਹੀ ਬਹਿਲੋਲ ਲੋਧੀ ਇਸ ਨੂੰ ਹਰਾ ਸਕਿਆ ਸੀ ਅਤੇ ਨਾ ਹੀ ਉਸ ਦੇ ਉਤਰਅਧਿਕਾਰੀ। ਸ਼ਾਹ ਹੁਸੈਨ 1502 ਤੱਕ ਮੁਲਤਾਨ ਤੇ ਰਾਜ ਕਰਦਾ ਰਿਹਾ। ਇਸ ਤੋਂ ਪਿੱਛੋ ਇਸ ਦਾ ਪੁੱਤਰ ਮਹਿਮੂਦ ਸ਼ਾਹ 1525 ਤੱਕ ਮੁਲਤਾਨ ਤੇ ਰਾਜ ਕਰਦਾ ਰਿਹਾ। ਬਾਬਰ ਨੇ ਫਰਵਰੀ 1530 ਈ. ਵਿਚ ਮੁਲਤਾਨ ਦਾ ਸੂਬਾ ਵੀ ਕਾਮਰਾਨ ਨੂੰ ਸੌਂਪ ਦਿੱਤਾ ਸੀ। ਇਸ ਕਰਕੇ ਕਾਮਰਾਨ ਨੇ ਤੁਰੰਤ ਹੀ ਮਹਿਮੂਦ ਦੇ

---

1. ਸੁਜਾਨ ਰਾਏ ਭੰਡਾਰੀ, *ਖੁਲਾਸਤੁਤ ਤਵਾਰੀਖ਼* (ਪੰਜਾਬੀ ਅਨੁਵਾਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1972, ਪੰਨੇ 291-94.

ਉਤਰਅਧਿਕਾਰੀ ਲੰਗਾਹ ਖ਼ਾਨ ਨੂੰ ਮੁਲਤਾਨ ਵਿਚੋਂ ਕੱਢ ਦਿੱਤਾ ਸੀ।[2]

ਲਾਹੌਰ ਜਿਹੜਾ ਕਿ ਸਾਰੇ ਪੰਜਾਬ ਦਾ ਕੇਂਦਰੀ ਅਸਥਾਨ ਸੀ ਅਤੇ ਇਸ ਦਾ ਗਵਰਨਰ ਤਾਤਾਰ ਖ਼ਾਨ ਲੋਧੀ, ਪੰਜਾਬ ਦੇ ਸਾਰੇ ਖੇਤਰਾਂ ਦੇ ਹਾਕਮਾਂ ਤੇ ਨਿਗਰਾਨੀ ਰੱਖਣ ਦਾ ਅਧਿਕਾਰ ਰੱਖਦਾ ਸੀ। ਉਹ ਸਮੁੱਚੇ ਪੰਜਾਬ ਉਪਰ ਇਕ ਸੁਪਰੀਮ ਕਮਾਂਡਰ ਦੇ ਤੌਰ ਤੇ ਨਿਗਰਾਨੀ ਰੱਖਣ ਵਾਲਾ ਸੈਨਾਪਤੀ ਸੀ।[3] ਇਹ ਇਕ ਬਹੁਤ ਯੋਗ ਗਵਰਨਰ ਸੀ। ਉਸ ਨੇ ਸਰਹਿੰਦ ਨੂੰ ਵੀ ਆਪਣੇ ਕਬਜ਼ੇ ਵਿਚ ਕਰਕੇ ਕਾਫੀ ਹਿੱਸਾ ਉਸ ਖਾਲਸਾ ਜ਼ਮੀਨ ਦਾ ਵੀ ਆਪਣੇ ਅਧੀਨ ਕਰ ਲਿਆ ਸੀ ਜਿਹੜੀ ਬਾਦਸ਼ਾਹ ਸਿਕੰਦਰ ਲੋਧੀ ਦੀ ਆਪਣੀ ਮਲਕੀਅਤ ਸੀ। ਇਹ ਖਾਲਸਾ ਜ਼ਮੀਨ ਘੱਗਰ ਦੇ ਖੇਤਰ ਵਿਚ ਸੀ। ਇਨ੍ਹਾਂ ਕਾਰਵਾਈਆਂ ਤੋਂ ਤੰਗ ਆ ਕੇ ਬਹਿਲੋਲ ਲੋਧੀ ਨੇ ਆਪਣੇ ਪੁੱਤਰ ਨਿਜ਼ਾਮ (ਸਿਕੰਦਰ ਲੋਧੀ) ਦੀ ਕਮਾਂਡ ਹੇਠ ਪਾਣੀਪਤ ਤੋਂ ਤਕੜੀ ਫੌਜ ਭੇਜੀ। ਤਾਤਾਰ ਖ਼ਾਨ ਲੋਧੀ ਅੰਬਾਲੇ ਨੇੜੇ ਇਸ ਲੜਾਈ ਵਿਚ ਮਾਰਿਆ ਗਿਆ। ਫਲਸਰੂਪ ਉਮਰ ਖ਼ਾਨ ਸ਼ੇਰਵਾਣੀ ਨੂੰ ਲਾਹੌਰ ਦਾ ਗਵਰਨਰ ਬਣਾਇਆ ਗਿਆ। ਇਸ ਦਾ ਪੁੱਤਰ ਸੈਦ ਖ਼ਾਨ ਸ਼ੇਰਵਾਣੀ ਦੇ ਜਿਉਂਦੇ ਜੀ ਹੀ ਸਿਕੰਦਰ ਲੋਧੀ ਨੂੰ ਲਾਹੌਰ ਦਾ ਗਵਰਨਰ ਬਣਾ ਦਿੱਤਾ ਸੀ। ਇਉਂ ਉਹ ਅਫਗਾਨ ਬਾਦਸ਼ਾਹ ਦਾ ਵਿਸ਼ਵਾਸ ਪਾਤਰ ਬਣ ਗਿਆ ਸੀ। ਇਸ ਨੇ ਜਿਹਲਮ ਤੋਂ ਪਾਰ ਦਾ ਭੇਰਾ ਦਾ ਖੇਤਰ ਵੀ ਆਪਣੇ ਕਬਜ਼ੇ ਵਿਚ ਕਰ ਲਿਆ ਸੀ। ਪਰ ਦੌਲਤ ਖ਼ਾਨ ਲੋਧੀ ਨੂੰ ਸਰਹਿੰਦ ਅਤੇ ਦੀਪਾਲਪੁਰ ਦੇ ਪਰਗਨੇ ਨਹੀ ਦਿੱਤੇ ਗਏ ਸਨ। 21 ਨਵੰਬਰ 1517 ਵਿਚ ਇਬਰਾਹੀਮ ਲੋਧੀ ਦਿੱਲੀ ਦਾ ਬਾਦਸ਼ਾਹ ਬਣਿਆ ਅਤੇ ਉਸ ਨੇ ਆਪਣੇ ਘੁਮੰਡੀ ਵਰਤਾਓ ਕਾਰਣ ਅਫਗਾਨ ਸਰਦਾਰਾਂ ਨੂੰ ਛੇਤੀ ਹੀ ਆਪਣੇ ਖਿਲਾਫ ਕਰ ਲਿਆ ਸੀ।[4]

ਦੌਲਤ ਖ਼ਾਨ ਲੋਧੀ ਇਕ ਤਕੜਾ ਅਤੇ ਕਾਬਲ ਗਵਰਨਰ ਸੀ। ਉਸ ਦੇ ਕੁਝ ਵਿਰੋਧੀਆਂ ਵੱਲੋ ਇਬਰਾਹੀਮ ਦੇ ਕੋਲ ਕੁਝ ਚੁਗਲੀਆਂ ਕਰਨ ਕਰ ਕੇ ਇਬਰਾਹੀਮ ਨੇ ਉਸ ਨੂੰ ਦਰਬਾਰ ਵਿਚ ਹਾਜ਼ਰ ਹੋਣ ਦਾ ਹੁਕਮ ਦਿੱਤਾ ਸੀ। ਇਸ ਨਾਲ ਦੌਲਤ ਖ਼ਾਨ ਲੋਧੀ ਡਰ ਗਿਆ ਸੀ ਅਤੇ ਉਸ ਨੇ ਆਪਣੇ ਪੁੱਤਰ ਦਿਲਾਵਰ ਖ਼ਾਨ ਨੂੰ ਦਿੱਲੀ ਭੇਜ ਦਿੱਤਾ ਪਰ ਆਪ ਨਾ ਗਿਆ। ਇਸ ਨਾਲ ਇਬਰਾਹੀਮ ਲੋਧੀ ਹੋਰ ਤੈਸ਼ ਵਿਚ ਆ ਗਿਆ ਅਤੇ ਦਿਲਾਵਰ ਖ਼ਾਨ ਲੋਧੀ ਦੀ ਵੀ ਬੇਇੱਜ਼ਤੀ ਕੀਤੀ। ਦਿਲਾਵਰ ਖ਼ਾਨ ਕਿਸੇ ਤਰੀਕੇ ਨਾਲ ਬਾਦਸ਼ਾਹ ਦੇ ਦਰਬਾਰ ਵਿਚੋਂ ਨਿਕਲਣ ਵਿਚ ਸਫਲ ਹੋ ਗਿਆ ਅਤੇ ਲਹੌਰ ਨੂੰ ਵਾਪਸ ਮੁੜ ਆਇਆ। ਇਸ ਘਟਨਾ ਪਿੱਛੋਂ ਦੌਲਤ ਖਾਨ ਲੋਧੀ ਨੇ ਕਿਸੇ ਹੋਰ ਸਹਾਰੇ ਦੀ ਲੋੜ ਮਹਿਸੂਸ ਕੀਤੀ। ਬਾਬਰ ਇਸ ਸਮੇਂ ਤੱਕ ਕਾਬਲ ਤੇ ਕਾਬਜ਼ ਹੋ ਕੇ ਜਿਹਲਮ ਤੱਕ ਦਾ ਇਲਾਕਾ ਆਪਣੇ ਰਾਜ ਵਿਚ ਮਿਲਾ ਚੁੱਕਿਆ ਸੀ। ਜਿਹਲਮ ਦੇ ਪਾਰ ਦਾ ਭੇਰਾ ਦਾ ਇਲਾਕਾ ਜੋ ਪੰਜਾਬ ਪਰਾਂਤ ਦਾ ਦਿੱਲੀ ਸਲਤਨਤ ਦੇ ਅਧੀਨ ਸੀ, ਬਾਬਰ ਨੇ ਆਪਣੇ ਕਬਜ਼ੇ ਵਿਚ ਕਰ ਲਿਆ ਸੀ।[5]

ਇਹ 1519 ਈ. ਦੀ ਗੱਲ ਹੈ। 1520 ਈ. ਵਿਚ ਵੀ ਬਾਬਰ ਜਿਹਲਮ ਪਾਰ ਕਰ ਕੇ ਪੰਜਾਬ ਦੇ ਕਾਫੀ ਅੰਦਰ ਤੱਕ ਆ ਚੁੱਕਿਆ ਸੀ ਅਤੇ ਇਉਂ ਸਿਆਲਕੋਟ ਨੂੰ ਵੀ ਆਪਣੇ ਅਧੀਨ ਕਰ ਲਿਆ ਸੀ। ਇਸ ਨਾਲ ਦੌਲਤ ਖ਼ਾਨ ਲੋਧੀ ਨੂੰ ਬਾਬਰ ਦੇ ਨਾਲ ਦੋਸਤੀ ਪਾਉਣ ਵਿਚ ਉਤਸੁਕਤਾ ਪੈਦਾ ਹੋਈ। ਦੂਜੇ ਪਾਸੇ

---

2. ਅਹਿਮਦ ਯਾਦਗਾਰ, *ਤਾਰੀਖ-ਏ-ਸਾਲਾਤੀਨ-ਏ-ਅਫ਼ਗਾਨਾਂ*, ਇਲੀਅਟ ਐਂਡ ਡਾਊਸਨ, ਕਲਕੱਤਾ, 1955, ਪੰਨਾ 59.
3. ਸ੍ਰੀ ਰਾਮ ਸ਼ਰਮਾ ਦਾ ਲੇਖ, 'ਸੱਯਦਾਂ ਤੇ ਲੋਧੀਆਂ ਦਾ ਰਾਜ' ਪੁਸਤਕ ਫੌਜਾ ਸਿੰਘ (ਸੰ.), *ਪੰਜਾਬ ਦਾ ਇਤਿਹਾਸ (1000-1526 ਈ.)*, ਪਟਿਆਲਾ, 1988, ਪੰਨਾ 177.
4. ਮਜੂਮਦਾਰ, ਰੇਅ ਚੌਧਰੀ ਅਤੇ ਦੱਤ, *ਭਾਰਤ ਦਾ ਬ੍ਰਿਹਤ ਇਤਿਹਾਸ*, ਭਾਗ ਦੂਜਾ (ਪੰਜਾਬੀ ਅਨੁਵਾਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1986, ਪੰਨਾ 64.
5. See, also. Banerjee, *Evolution of the Khalsa,* Vol. 1, Calcutta, 1962, p. 28.

ਇਬਰਾਹੀਮ ਲੋਧੀ ਦਾ ਚਾਚਾ ਆਲਮ ਖ਼ਾਨ ਲੋਧੀ ਵੀ ਬਾਬਰ ਨਾਲ ਗੰਢ-ਸੰਢ ਕਰਕੇ ਦਿੱਲੀ ਦਾ ਤਖ਼ਤ ਆਪ ਪਰਾਪਤ ਕਰਨਾ ਚਾਹੁੰਦਾ ਸੀ। 1523 ਈ. ਵਿਚ ਜਦੋਂ ਇਬਰਾਹੀਮ ਲੋਧੀ ਨੇ ਦੇਖਿਆ ਕਿ ਦੌਲਤ ਖ਼ਾਨ ਲੋਧੀ ਬਾਬਰ ਨੂੰ ਬਲਾਉਣ ਵਾਲਿਆਂ ਵਿਚ ਹੈ ਤਾਂ ਉਸ ਨੇ ਦੌਲਤ ਖ਼ਾਨ ਦੇ ਖਿਲਾਫ਼ ਬਿਹਾਰ ਖ਼ਾਨ, ਭੀਖਣ ਖ਼ਾਨ ਨੂਰਾਨੀ ਅਤੇ ਮੁਬਾਰਕ ਖ਼ਾਨ ਦੀ ਅਗਵਾਈ ਹੇਠ ਇਕ ਫ਼ੌਜ ਭੇਜੀ। ਦੌਲਤ ਖ਼ਾਨ ਇਨ੍ਹਾਂ ਦੇ ਆਉਣ ਤੇ ਬਿਨਾਂ ਲੜੇ ਹੀ ਲਾਹੌਰ ਖਾਲੀ ਕਰਕੇ ਦੌੜ ਗਿਆ। ਪਰ ਇਸੀ ਸਮੇਂ ਬਾਬਰ ਸਿੰਧ ਦਰਿਆ ਨੂੰ ਪਾਰ ਕਰ ਚੁੱਕਿਆ ਸੀ। ਉਸ ਨੇ ਤੇਜ਼ੀ ਨਾਲ ਸਿੱਧਾ ਹੀ ਲਾਹੌਰ 'ਤੇ ਹਮਲਾ ਕੀਤਾ ਅਤੇ ਇਬਰਾਹੀਮ ਲੋਧੀ ਦੇ ਭੇਜੇ ਜਰਨੈਲਾਂ ਨੂੰ ਇੱਥੋਂ ਕੱਢ ਦਿੱਤਾ ਸੀ। ਲਾਹੌਰ ਸ਼ਹਿਰ ਨੂੰ ਰੱਜ ਕੇ ਲੁੱਟਿਆ ਗਿਆ ਅਤੇ ਅੱਗਾਂ ਲਾ ਕੇ ਇਸ ਦੇ ਬਾਜ਼ਾਰ ਸਾੜ ਦਿੱਤੇ ਗਏ।[6] ਦੀਪਾਲਪੁਰ ਦੇ ਸ਼ਹਿਰ ਨੂੰ ਵੀ ਲੁੱਟਿਆ ਤੇ ਉਜਾੜ ਦਿੱਤਾ ਗਿਆ ਸੀ। ਲਾਹੌਰ ਅਤੇ ਇਸ ਦੇ ਆਲੇ-ਦੁਆਲੇ ਦੇ ਪਰਾਂਤਾਂ ਉਪਰ ਕਬਜ਼ਾ ਕਰਨ ਦੇ ਬਾਵਜੂਦ ਵੀ ਬਾਬਰ ਅੱਗੇ ਦਿੱਲੀ ਵੱਲ ਨਹੀਂ ਵਧਿਆ ਸੀ ਬਲਕਿ ਉਹ ਪੰਜਾਬ ਵਿਚ ਆਪਣੇ ਅਧਿਕਾਰੀ ਨਿਯੁਕਤ ਕਰਕੇ ਕਾਬੁਲ ਨੂੰ ਵਾਪਸ ਮੁੜ ਗਿਆ ਸੀ।

ਨਵੇਂ ਪਰਬੰਧ ਅਨੁਸਾਰ ਬਾਬਰ ਵੱਲੋਂ ਲਾਹੌਰ ਦਾ ਪਰਬੰਧ ਮੀਰ ਅਬਦੁਲ ਅਜ਼ੀਜ਼ ਨੂੰ, ਦੀਪਾਲਪੁਰ ਆਲਮ ਖ਼ਾਨ ਲੋਧੀ ਨੂੰ, ਸਿਆਲਕੋਟ ਖੁਸਰੋ ਕੋਕਲਤਾਸ਼ ਨੂੰ ਅਤੇ ਕਲਾਨੌਰ ਦਾ ਇਲਾਕਾ ਮੁਹੰਮਦ ਅਲੀ ਤਾਜ਼ੁਕ ਨੂੰ ਦਿੱਤਾ ਗਿਆ ਸੀ। ਦੌਲਤ ਖ਼ਾਨ ਲੋਧੀ ਨੂੰ ਸਿਰਫ ਸੁਲਤਾਨਪੁਰ ਅਤੇ ਜਲੰਧਰ ਦਾ ਇਲਾਕਾ ਦਿੱਤਾ ਗਿਆ ਸੀ। ਦੌਲਤ ਖ਼ਾਨ ਤਾਂ ਬਾਬਰ ਨਾਲ ਮਿਲ ਕੇ ਸਾਰੇ ਪੰਜਾਬ ਦੀ ਗਵਰਨਰੀ ਲੈਣਾ ਚਾਹੁੰਦਾ ਸੀ ਪਰ ਦਿੱਤਾ ਗਿਆ ਸੀ ਉਸ ਨੂੰ ਸਿਰਫ ਸੁਲਤਾਨਪੁਰ ਅਤੇ ਜਲੰਧਰ ਦਾ ਇਲਾਕਾ। ਇਸ ਨਾਲ ਦੌਲਤ ਖ਼ਾਨ ਨੇ ਆਪਣੀ ਬੇਇੱਜ਼ਤੀ ਮਹਿਸੂਸ ਕੀਤੀ। ਇਸ ਕਰਕੇ ਉਸ ਨੇ ਬਾਬਰ ਦੇ ਮੁੜ ਜਾਣ ਬਾਅਦ ਉਸ ਵੱਲੋ ਕੀਤੇ ਪਰਬੰਧ ਦੇ ਖਿਲਾਫ ਬਗਾਵਤ ਕਰ ਦਿੱਤੀ। ਇਸ ਤਹਿਤ ਉਸ ਨੇ ਦੀਪਾਲਪੁਰ ਉਪਰ ਹਮਲਾ ਕਰਕੇ ਆਲਮ ਖ਼ਾਨ ਨੂੰ ਭਜਾ ਦਿੱਤਾ। ਬਾਬਰ ਨਾਲ ਮਿਲਾਪ ਕਰਨ ਵਿਚ ਭਾਵੇਂ ਦੌਲਤ ਖਾਨ ਤੇ ਆਲਮ ਖ਼ਾਨ ਦੋਵੇ ਇਕੱਠੇ ਸਨ। ਪਰ ਦੌਲਤ ਖ਼ਾਨ ਸਾਰੇ ਪੰਜਾਬ ਨੂੰ ਸਿਰਫ ਆਪਣੇ ਲਈ ਹੀ ਸਮਝਦਾ ਸੀ। ਆਲਮ ਖ਼ਾਨ ਭੱਜ ਕੇ ਕਾਬੁਲ ਚਲਾ ਗਿਆ ਸੀ ਜਿੱਥੇ ਜਾ ਕੇ ਉਸ ਨੇ ਦੌਲਤ ਖ਼ਾਨ ਦੀ ਬਗ਼ਾਵਤ ਬਾਰੇ ਬਾਬਰ ਨੂੰ ਜਾਣੂ ਕਰਵਾਇਆ। ਭਾਵੇਂ ਬਾਬਰ ਨੇ ਆਲਮ ਖ਼ਾਨ ਨੂੰ ਲਾਹੌਰ ਵਿਚਲੇ ਮੁਗ਼ਲ ਫ਼ੌਜਦਾਰਾਂ ਦੇ ਨਾਂ ਪੱਤਰ ਲਿਖ ਕੇ ਦਿੱਤੇ ਸਨ ਜਿਨ੍ਹਾਂ ਵਿਚ ਉਸ ਨੇ ਉਨ੍ਹਾਂ ਨੂੰ ਆਲਮ ਖ਼ਾਨ ਦੀ ਮਦਦ ਕਰਨ ਲਈ ਹਦਾਇਤ ਕੀਤੀ ਸੀ। ਪਰ ਜਦੋਂ ਆਲਮ ਖ਼ਾਨ ਵਾਪਸ ਪੰਜਾਬ ਵਿਚ ਆਇਆ ਤਾਂ ਉਸ ਨੂੰ ਦੌਲਤ ਖ਼ਾਨ ਦੀ ਹਦਾਇਤ 'ਤੇ ਉਸ ਦੇ ਪੁੱਤਰ ਗਾਜ਼ੀ ਖ਼ਾਨ ਨੇ ਆਪਣੇ ਨਾਲ ਮਿਲਾ ਲਿਆ ਸੀ।

ਆਲਮ ਖ਼ਾਨ ਦਾ ਮੁੱਖ ਨਿਸ਼ਾਨਾ ਸਿਰਫ ਦਿੱਲੀ ਦਾ ਤਖ਼ਤ ਪਰਾਪਤ ਕਰਨ ਦਾ ਸੀ। ਪੰਜਾਬ ਵਿਚ ਤਾਂ ਉਹ ਸਿਰਫ ਆਪਣਾ ਗੁਜ਼ਾਰਾ ਕਰਨ ਜੋਗਾ ਹੀ ਠਹਿਰਾਅ ਕਰਨਾ ਚਾਹੁੰਦਾ ਸੀ। ਇਸੇ ਗੱਲ ਉਪਰ ਵਿਸ਼ਵਾਸ ਦਿਵਾ ਕੇ ਗਾਜ਼ੀ ਖ਼ਾਨ ਨੇ ਉਸ ਨੂੰ ਆਪਣੇ ਨਾਲ ਮਿਲਾ ਲਿਆ ਸੀ। ਕਿਉਂ ਕਿ ਆਲਮ ਖ਼ਾਨ ਅਤੇ ਦੌਲਤ ਖ਼ਾਨ ਇਕੋ ਵਿਚਾਰਾਂ ਵਾਲੇ ਅਫਗਾਨ ਸ਼ਰਦਾਰ ਸਨ ਇਸ ਕਰਕੇ ਇਨ੍ਹਾਂ ਦਾ ਦੁਬਾਰਾ ਇਕੱਠਿਆ ਹੋਣਾ ਨਾਮੁਮਕਿਨ ਜਾ ਮੁਸ਼ਕਲ ਨਹੀਂ ਸੀ। ਆਲਮ ਖ਼ਾਨ ਨੂੰ ਭਰੋਸਾ ਦਿਵਾਇਆ ਗਿਆ ਸੀ ਕਿ ਉਹ ਦੋਵੇਂ ਮਿਲਵੀਂ ਤਾਕਤ ਨਾਲ ਦਿੱਲੀ 'ਤੇ ਹਮਲਾ ਕਰਨਗੇ। ਇਸ ਤਰ੍ਹਾਂ ਇਬਰਾਹੀਮ ਨੂੰ ਹਰਾ ਕੇ ਦਿੱਲੀ ਆਲਮ ਖ਼ਾਨ ਨੂੰ ਅਤੇ ਪੰਜਾਬ ਦੌਲਤ ਖ਼ਾਨ ਨੂੰ ਦਿੱਤਾ ਜਾਣਾ ਤਹਿ ਹੋਇਆ ਸੀ। ਇਬਰਾਹੀਮ ਉਨ੍ਹਾ ਦੋਵਾਂ ਦੀ ਜੁੜਵੀ ਤਾਕਤ ਨਾਲੋ ਜ਼ਿਆਦਾ ਤਾਕਤਵਰ ਸੀ। ਇਸ ਕਰਕੇ ਉਹ ਉਸ ਨੂੰ ਹਰਾ ਨਾ ਸਕੇ। ਪਰ ਇਨ੍ਹਾਂ ਨੇ ਕਲਾਨੌਰ ਅਤੇ

6. S.R. Sharma, *op.cit.* p. 179.

ਸਿਆਲਕੋਟ ਨੂੰ ਬਾਬਰ ਦੇ ਮੁਗ਼ਲ ਜਰਨੈਲਾਂ ਕੋਲੋਂ ਜ਼ਰੂਰ ਖੋਹ ਲਿਆ ਸੀ। ਇਸ ਤਰ੍ਹਾਂ ਬਾਬਰ ਵੱਲੋਂ ਕੀਤਾ ਗਿਆ ਪੰਜਾਬ ਦਾ ਸਾਰਾ ਰਾਜ-ਪਰਬੰਧ ਦੌਲਤ ਖ਼ਾਨ ਅਤੇ ਉਸ ਦੇ ਪੁੱਤਰਾਂ ਵੱਲੋ ਖ਼ਤਮ ਕਰ ਦਿੱਤਾ ਗਿਆ ਸੀ। ਇਹ ਖ਼ਬਰਾਂ ਸੁਣ ਕੇ ਬਾਬਰ 1525 ਈ. ਵਿਚ ਫਿਰ ਹਮਲਾਵਰ ਹੋ ਕੇ ਆਇਆ।

ਬਾਬਰ ਨੇ ਜਿਉਂ ਹੀ ਪੰਜਾਬ ਵਿਚ ਪੈਰ ਰੱਖਿਆ, ਦੌਲਤ ਖ਼ਾਨ ਲੋਧੀ ਅਤੇ ਇਸ ਦੇ ਪੁੱਤਰ ਸਾਰਾ ਪੰਜਾਬ ਖਾਲੀ ਕਰਕੇ ਪਹਾੜਾਂ ਵਿਚ ਛੁਪ ਗਏ ਸਨ। ਬਾਬਰ ਨੇ ਬਿਨਾਂ ਕਿਸੇ ਖ਼ਾਸ ਲੜਾਈ ਕੀਤੇ ਦੇ ਲਾਹੌਰ ਅਤੇ ਲਾਗਲੇ ਖੇਤਰਾਂ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ ਸੀ। ਪੰਜਾਬ ਵਿਚ ਪੈਰ ਜਮਾ ਲੈਣ ਬਾਅਦ ਬਾਬਰ ਨੇ ਦਿੱਲੀ ਵੱਲ ਵਧਣ ਦੀ ਤਿਆਰੀ ਕੀਤੀ। ਉਸ ਨੂੰ ਰੋਕਣ ਲਈ ਦਿੱਲੀ ਤੋਂ ਸੁਲਤਾਨ ਇਬਰਾਹੀਮ ਲੋਧੀ ਵੀ ਵਿਸ਼ਾਲ ਫ਼ੌਜ ਲੈ ਕੇ ਅੱਗੇ ਨੂੰ ਆ ਗਿਆ। ਸਿੱਟੇ ਵਜੋਂ 21 ਅਪਰੈਲ 1526 ਨੂੰ ਪਾਣੀਪਤ ਦੇ ਅਸਥਾਨ 'ਤੇ ਦੋਹਾਂ ਧਿਰਾਂ ਵਿਚਕਾਰ ਗਹਿਗੱਚਵੀ ਲੜਾਈ ਹੋਈ। ਅੱਧੇ ਦਿਨ ਦੀ ਲੜਾਈ ਵਿਚ ਹੀ ਇਬਰਾਹੀਮ ਮਾਰਿਆ ਗਿਆ ਅਤੇ ਉਸ ਦੀ ਫ਼ੌਜ ਮੈਦਾਨ ਵਿਚੋਂ ਭੱਜ ਗਈ ਸੀ। ਬਾਬਰ ਜੇਤੂ ਹੋ ਕੇ ਦਿੱਲੀ ਵਿਚ ਦਾਖ਼ਲ ਹੋਇਆ ਅਤੇ ਪੱਕੇ ਤੌਰ ਤੇ ਦਿੱਲੀ ਦੇ ਤਖਤ ਉਪਰ ਕਬਜ਼ਾ ਕਰਕੇ ਉਥੇ ਹੀ ਰਹਿਣ ਲੱਗ ਪਿਆ।

ਪੰਜਾਬ ਵਿਚ ਉਸ ਨੇ ਆਪਣੇ ਜਰਨੈਲ ਅਤੇ ਗਵਰਨਰ ਨਿਯੁਕਤ ਕੀਤੇ। ਲਾਹੌਰ ਫਿਰ ਤੋਂ ਮੀਰ ਅਬਦੁਲ ਅਜੀਜ਼ ਨੂੰ ਸੌਂਪਿਆ ਗਿਆ। ਦੋ ਕੁ ਸਾਲਾਂ ਬਾਅਦ ਇਸ ਦੀ ਥਾਂ 'ਤੇ ਮੀਰ ਯੂਨਸ ਅਲੀ ਲਾਹੌਰ ਦਾ ਗਵਰਨਰ ਬਣਾਇਆ ਗਿਆ। ਪਰ 1529 ਵਿਚ ਬਾਬਰ ਨੇ ਆਪਣੇ ਦੂਜੇ ਪੁੱਤਰ ਕਾਮਰਾਨ ਨੂੰ ਲਾਹੌਰ ਦਾ ਗਵਰਨਰ ਬਣਾ ਦਿੱਤਾ। ਇਸੇ ਹੀ ਸਾਲ ਕਾਮਰਾਨ ਨੇ ਬਾਬਰ ਨੂੰ ਲਾਹੌਰ ਆਉਣ ਦਾ ਸੱਦਾ ਦਿੱਤਾ। ਅਹਿਮਦ ਯਾਦਗਾਰ ਬਾਬਰ ਦੀ ਇਸ ਸਰਕਾਰੀ ਯਾਤਰਾ ਬਾਰੇ ਇਸ ਤਰ੍ਹਾਂ ਲਿਖਦਾ ਹੈ: 'ਸਰਹਿੰਦ ਵਿਖੇ ਕਹਿਲੂਰ ਦਾ ਰਾਜਾ ਬਾਬਰ ਦੇ ਅੱਗੇ ਪੇਸ਼ ਹੋਇਆ। ਉਸ ਨੇ ਸੱਤ ਬਾਜ ਅਤੇ ਇਕ ਸੌ ਵੀਹ ਸੇਰ ਸੋਨਾ ਨਜ਼ਰਾਨੇ ਵਜੋਂ ਪੇਸ਼ ਕੀਤਾ। ਲਾਹੌਰ ਵਿਚ ਬਾਬਰ ਦਾ ਬਹੁਤ ਵਧੀਆ ਸੁਆਗਤ ਕੀਤਾ ਗਿਆ। ਸਾਰਾ ਸ਼ਹਿਰ ਰੰਗਦਾਰ ਝੰਡੇ-ਝੰਡੀਆਂ ਨਾਲ ਸ਼ਿੰਗਾਰਿਆ ਗਿਆ ਸੀ। ਕੱਚੇ ਰਸਤਿਆਂ ਦੀ ਧੂੜ ਨੂੰ ਰੋਕਣ ਲਈ ਪਾਣੀ ਛਿੜਕਿਆ ਗਿਆ ਸੀ। ਤਿੰਨ ਵੱਡੇ ਹਾਥੀ ਸੋਨੇ ਦੇ ਗਹਿਣਿਆਂ ਨਾਲ ਭਰੇ ਕੱਪੜਿਆਂ ਨਾਲ ਸ਼ਿੰਗਾਰੇ ਹੋਏ, ਮਧੁਰ ਆਵਾਜ਼ ਵਿਚ ਖੜਕਦੀਆਂ ਟੱਲੀਆਂ ਦੀ ਆਵਾਜ਼ ਨਾਲ ਤੁਰਦੇ ਸਨ। ਬਹੁਤ ਹੀ ਵਧੀਆ ਸ਼ਿੰਗਾਰੇ ਹੋਏ ਘੋੜਿਆ ਦਾ ਕਾਫਲਾ ਬਾਬਰ ਨੂੰ ਅਗਵਾਈ ਕਰਦਾ ਹੋਇਆ ਬਾਗ ਵਿਚ ਲੈ ਗਿਆ। ਰਸਤਿਆਂ ਦੇ ਦੋਵੇਂ ਪਾਸੇ ਧੁਰ ਤੀਕ ਖੜੇ ਲੋਕਾਂ ਨੇ ਉਚੀ-ਉਚੀ ਤਾੜੀਆਂ ਮਾਰ ਕੇ ਅਤੇ ਨਾਅਰੇ ਗੁੰਜਾ ਕੇ ਉਸ ਦਾ ਸੁਆਗਤ ਕੀਤਾ। ਬਾਬਰ ਦੇ ਸਿਰ ਉਤੋਂ ਦੀ ਸੋਨੇ ਅਤੇ ਚਾਂਦੀ ਦੇ ਸਿੱਕੇ ਵਾਰ ਕੇ ਸੁੱਟੇ ਗਏ ਤਾਂ ਕਿ ਗਰੀਬ ਲੋਕ ਇਨ੍ਹਾਂ ਨੂੰ ਚੱਕ ਸਕਣ।'[7]

1530 ਈ: ਵਿਚ ਹੀ ਬਾਬਰ ਦੀ ਮੌਤ ਹੋ ਗਈ ਸੀ। ਉਸ ਤੋਂ ਪਿੱਛੋ ਉਸ ਦਾ ਵੱਡਾ ਪੁੱਤਰ ਹੁਮਾਯੂੰ ਬਾਦਸ਼ਾਹ ਬਣਿਆ। ਇਸ ਦੇ ਸਮੇਂ ਵੀ ਪੰਜਾਬ ਕਾਮਰਾਨ ਦੇ ਅਧੀਨ ਹੀ ਰਿਹਾ।[8] 1539 ਤੱਕ ਜਦੋਂ ਹਮਾਯੂੰ ਵਾਰ ਵਾਰ ਸ਼ੇਰ ਸ਼ਾਹ ਸੂਰੀ ਕੋਲੋਂ ਹਾਰ ਦਾ ਸਾਹਮਣਾ ਕਰਕੇ ਭਾਰਤ ਵਿਚੋਂ ਕਾਬਲ ਨੂੰ ਵਾਪਸ ਦੌੜ ਰਿਹਾ ਸੀ ਤਾਂ ਉਸੀ ਸਮੇਂ ਹੀ ਕਾਮਰਾਨ ਨੇ ਵੀ ਪੰਜਾਬ ਨੂੰ ਖਾਲੀ ਕਰ ਦਿੱਤਾ ਸੀ। ਪੰਜਾਬ ਵਿਚ ਸ਼ੇਰ ਸ਼ਾਹ ਸੂਰੀ ਦੇ ਅਧਿਕਾਰੀ ਤਾਇਨਾਤ ਕਰ ਦਿੱਤੇ ਗਏ ਸਨ।

---

7. ਅਹਿਮਦ ਯਾਦਗਾਰ, ਪੰਨਾ 59, ਹਰੀ ਰਾਮ ਗੁਪਤਾ ਦੇ ਹਵਾਲੇ ਅਨੁਸਾਰ *ਹਿਸਟਰੀ ਆਫ ਦਾ ਸਿੱਖਸ*, ਵਾਲਿਊਮ 1, ਨਿਊ ਦੇਹਲੀ, 1994, ਪੰਨਾ 22.
8. ਜੇ. ਐਸ. ਗਰੇਵਾਲ, *ਗੁਰੂ ਨਾਨਕ ਇਨ ਹਿਸਟਰੀ*, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1969, ਪੰਨਾ 9.

ਇਸ ਤਰ੍ਹਾਂ ਬਾਬਰ ਦੇ ਹਮਲਿਆਂ ਨਾਲ ਮੁਲਕ (ਪੰਜਾਬ) ਦੀ ਜੋ ਬਰਬਾਦੀ ਹੋਈ ਸੀ ਉਸ ਸਭ ਕੁਝ ਨੂੰ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਅੱਖਾਂ ਨਾਲ ਦੇਖਿਆ ਸੀ ਅਤੇ ਲੋਕਾਂ ਦੀਆਂ ਚੀਕਾਂ ਨੂੰ ਆਪਣੇ ਕੰਨਾਂ ਨਾਲ ਸੁਣਿਆ ਸੀ। ਇਸ ਬਰਬਾਦੀ ਦਾ ਕਾਰਨ ਲੋਧੀ ਬਾਦਸ਼ਾਹ ਵੀ ਸਨ ਕਿਉਂਕਿ ਉਨ੍ਹਾਂ ਦੀਆਂ ਗਲਤ ਨੀਤੀਆਂ ਕਾਰਨ ਹੀ ਦੇਸ਼ ਦੀ ਸੁਰੱਖਿਆ ਕਮਜ਼ੋਰ ਹੋਈ ਸੀ। ਲੋਧੀ ਆਪਣੇ ਮੁਲਕ ਦੀ ਰੱਖਿਆ ਨਹੀਂ ਕਰ ਸਕੇ ਸਨ ਅਤੇ ਬਾਬਰ ਨੇ ਆਪਣੇ ਹਮਲਿਆਂ ਨਾਲ ਦੇਸ਼ ਨੂੰ ਉਜਾੜ ਦਿੱਤਾ ਸੀ ਇਸ ਲਈ ਮੁਲਕ ਦੀ ਬਰਬਾਦੀ ਲਈ ਇਹ ਦੋਵੇਂ ਧਿਰਾਂ ਹੀ ਜ਼ਿੰਮੇਵਾਰ ਸਨ। ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਦੋਹਾਂ ਧਿਰਾਂ ਖਿਲਾਫ ਹੀ ਆਪਣੀ ਆਵਾਜ਼ ਉਠਾਈ ਸੀ।

ਹਮਲਾ ਕਰਨ ਵਾਲੇ ਵੀ ਇਸਲਾਮ ਦੇ ਧਾਰਨੀ ਸਨ ਅਤੇ ਜਿਨ੍ਹਾਂ ਤੇ ਹਮਲਾ ਕੀਤਾ ਗਿਆ ਸੀ ਉਹ ਵੀ ਇਸਲਾਮ ਦੇ ਧਾਰਨੀ ਸਨ। ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚੋਂ ਇਸ ਬਰਬਾਦੀ ਦੀ ਜੋ ਜਾਣਕਾਰੀ ਮਿਲਦੀ ਹੈ ਉਸ ਵਿਚ ਮੁਸਲਮਾਨ ਵੀ ਉਸੇ ਤਰ੍ਹਾਂ ਮਰੇ ਸਨ ਜਿਸ ਤਰ੍ਹਾਂ ਹਿੰਦੂ। ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਜੋ ਕੁਝ ਵੀ ਬਿਆਨ ਕੀਤਾ ਹੈ ਸਿਰਫ ਇਕ ਹਿੰਦੁਸਤਾਨੀ ਦੇ ਤੌਰ ਤੇ ਜਾਂ ਇੱਕ ਮਨੁੱਖ ਦੇ ਤੌਰ ਤੇ ਬਿਆਨ ਕੀਤਾ ਹੈ ਅਤੇ ਇਹ ਸਭ ਕੁਝ ਅਕਾਲ ਪੁਰਖ ਨੂੰ ਸੰਬੋਧਨ ਕਰਕੇ ਉਚਾਰਿਆ ਗਿਆ ਹੈ। ਇਹ ਇਸ ਕਰਕੇ ਹੈ ਕਿ ਗੁਰੂ ਜੀ ਦਾ ਮੁੱਖ ਨੇਤਾ ਅਕਾਲ ਪੁਰਖ ਸੀ। ਇਸ ਲਈ ਉਹ ਇਸ ਸਮੁੱਚੀ ਬਰਬਾਦੀ ਦੀ ਜ਼ਿੰਮੇਵਾਰੀ ਅਕਾਲ ਪੁਰਖ ਉਪਰ ਹੀ ਸੁੱਟ ਰਹੇ ਸਨ। ਇਨ੍ਹਾਂ ਵੇਰਵਿਆਂ ਵਿਚ ਸਮੇਂ ਦੀ ਰਾਜਨੀਤਕ ਸਥਿਤੀ ਦਾ ਵੀ ਜ਼ਿਕਰ ਹੈ ਅਤੇ ਹੋ ਚੁੱਕੀ ਬਰਬਾਦੀ ਦਾ ਵੀ। ਇਸ ਲਈ ਇਸ ਸਮੇਂ ਦੇ ਇਤਿਹਾਸ ਨੂੰ ਲਿਖਣ ਵਿਚ ਇਨ੍ਹਾਂ ਵੇਰਵਿਆਂ ਦਾ ਬੜਾ ਹੀ ਮਹਤੱਵ ਹੈ। ਇਹ ਵੇਰਵੇ ਸਾਡੇ ਲਈ ਇਕ ਸਮਕਾਲੀ ਗਵਾਹੀ ਦੇ ਤੌਰ ਤੇ ਸਾਡੀ ਮਦਦ ਕਰਦੇ ਹਨ। ਗੁਰੂ ਨਾਨਕ ਦੇਵ ਜੀ ਨੇ ਰਾਗ ਆਸਾ ਵਿਚ ਬਾਬਰ ਦੇ ਹਮਲੇ ਨੂੰ ਦਰਸਾਉਂਦਿਆਂ ਉਚਾਰਣ ਕੀਤਾ ਹੈ ਕਿ ਬਾਬਰ ਨੇ ਖੁਰਾਸਾਨ ਤੋਂ ਆ ਕੇ ਹਿੰਦੁਸਤਾਨ ਨੂੰ ਭੈਭੀਤ ਕਰ ਦਿਤਾ ਹੈ। ਇਸ ਬਰਬਾਦੀ ਦਾ ਸਿੱਧਾ ਦੋਸ਼ ਪਰਮਾਤਮਾ ਆਪਣੇ ਉਪਰ ਤਾਂ ਲੈਂਦਾ ਨਹੀਂ ਹੈ ਪਰ ਉਸ ਨੇ ਮੁਗਲਾਂ ਨੂੰ ਮੌਤ ਦਾ ਫਰਹਿਸ਼ਤਾ ਬਣਾ ਕੇ ਇਧਰ ਭੇਜ ਦਿੱਤਾ ਹੈ। ਇਸ ਹਮਲੇ ਦੌਰਾਨ ਹਿੰਦੁਸਤਾਨੀਆਂ ਨੂੰ ਇਤਨੀ ਮਾਰ ਪਈ ਸੀ ਕਿ ਸਾਰੇ ਪਾਸੇ ਲੋਕਾਂ ਦੇ ਕੁਰਲਾਉਣ ਦੀਆਂ ਹੀ ਆਵਾਜ਼ਾਂ ਆ ਰਹੀਆ ਸਨ। ਲੋਕਾਂ ਨੂੰ ਇਤਨੀ ਮਾਰ ਪਈ ਦੇਖ ਕੇ ਵੀ ਪਰਮਾਤਮਾ ਨੂੰ ਤਰਸ ਨਹੀਂ ਆ ਰਿਹਾ ਸੀ। ਜੇ ਤਕੜਾ ਤਕੜੇ ਨਾਲ ਲੜਦਾ ਹੈ ਤਾਂ ਕੋਈ ਰੋਸ ਨਹੀਂ ਹੁੰਦਾ ਪਰ ਜੇ ਗਊਆਂ ਵਰਗੇ ਲੋਕਾਂ ਨੂੰ ਸ਼ੇਰਾਂ ਵਰਗੇ ਸੈਨਿਕ ਆ ਮਾਰਨ ਤਾਂ ਇਸ ਦਾ ਜ਼ਿੰਮੇਵਾਰ ਕੌਣ ਹੋਵੇਗਾ? ਇਨ੍ਹਾਂ ਕੁੱਤਿਆਂ (ਬਾਬਰਕਿਆਂ ਅਤੇ ਲੋਧੀਆ) ਨੇ ਰਤਨਾਂ ਵਰਗੇ ਸੋਹਣੇ ਦੇਸ਼ ਦਾ ਸਤਿਆਨਾਸ ਕਰ ਦਿੱਤਾ ਹੈ। ਇਨ੍ਹਾਂ ਦੇ ਮਰਿਆਂ ਦਾ ਕਿਸੇ ਨੇ ਵੀ ਅਫ਼ਸੋਸ ਨਹੀਂ ਕਰਨਾ।[9]

ਇਸ ਬਰਬਾਦੀ ਦਾ ਹੋਰ ਬਿਰਤਾਂਤ ਦੱਸਦੇ ਹੋਏ ਗੁਰੂ ਜੀ ਉਚਾਰਦੇ ਹਨ ਕਿ ਇਸ ਵਿਚ ਆਮ ਲੋਕਾਂ ਦੇ ਨਾਲ ਨਾਲ ਉਨ੍ਹਾਂ ਸ਼ਾਹਜਾਦੀਆਂ ਜਾਂ ਹੋਰ ਅਮੀਰਜ਼ਾਦੀਆਂ ਦਾ ਵੀ ਬੁਰਾ ਹਾਲ ਹੋ ਗਿਆ ਸੀ ਜਿਹੜੀਆਂ ਕਿਸੇ ਸਮੇਂ ਆਪਣੀ ਸੁੰਦਰਤਾ ਅਤੇ ਆਕਰਸ਼ਕਤਾ ਕਾਰਨ ਮਸ਼ਹੂਰ ਸਨ। ਇਸ ਸਮੇਂ ਉਹ ਸਭ ਮਿੱਟੀ ਵਿੱਚ ਰੁਲ ਰਹੀਆਂ ਸਨ। ਅਮੀਰਜ਼ਾਦਿਆਂ ਨੂੰ ਰੋਟੀ ਵੀ ਖਾਣੀ ਨਸੀਬ ਨਹੀਂ ਹੋ ਰਹੀ

---

9. ਗੁਰੂ ਗ੍ਰੰਥ ਸਾਹਿਬ, ਪੰਨਾ 360.

ਸੀ। ਇਹ ਲੋਕ ਘਰੋਂ-ਬੇਘਰ ਹੋਏ ਫਿਰ ਰਹੇ ਸਨ ਸਾਰੇ ਪਾਸੇ ਬਾਬਰ ਦਾ ਹੀ ਹੁਕਮ ਚਲ ਰਿਹਾ ਸੀ। ਕਿਉਂਕਿ ਇਸ ਬਰਬਾਦੀ ਵਿਚ ਇਥੋਂ ਦੇ ਇਸਲਾਮੀ ਲੋਕਾਂ ਦਾ ਵੀ ਨੁਕਸਾਨ ਹੋਇਆ ਸੀ। ਇਸ ਤਰ੍ਹਾਂ ਦੀ ਹਮ-ਧਰਮੀ ਬਰਬਾਦੀ ਕੀਤੀ ਜਾਣ ਕਾਰਨ ਇਥੋਂ ਦੇ ਕਾਜ਼ੀਆਂ ਅਤੇ ਮੌਲਾਣਿਆਂ ਵਲੋਂ ਬਾਬਰ ਦੇ ਖਿਲਾਫ ਫਤਵੇ ਜਾਰੀ ਕਰਨ ਦਾ ਕੋਈ ਪਰਭਾਵ ਨਹੀਂ ਪਿਆ ਸੀ। ਇਸ ਬਰਬਾਦੀ ਵਿਚ ਸਦੀਆਂ ਤੋਂ ਉਸਰੀਆਂ ਸੁੰਦਰ ਤੇ ਆਲੀਸ਼ਾਨ ਮਹਿਲ-ਮਾੜੀਆਂ (ਮਹਿਲ-ਹਵੇਲੀਆਂ) ਸਭ ਢਹਿ-ਢੇਰੀ ਹੋ ਗਏ ਸਨ। ਇਹ ਲੜਾਈ ਮੁਗਲਾਂ ਅਤੇ ਪਠਾਣਾਂ ਵਿਚਕਾਰ ਸੀ। ਭਾਵ ਕਿ ਭਾਰਤ ਦੇ ਲੋਧੀ ਹੁਕਮਰਾਨ ਪਠਾਣਾਂ ਵਿਚੋਂ ਸਨ ਅਤੇ ਬਾਬਰ ਮੁਗਲ ਸੀ। ਬਾਬਰ ਪਾਸ ਸੰਦੂਕਾਂ ਸਨ ਜੋ ਹਿੰਦੁਸਤਾਨੀਆਂ ਲਈ ਬਿਲਕੁਲ ਨਵੀਆਂ ਸਨ। ਪਠਾਣਾਂ ਪਾਸ ਰਵਾਇਤੀ ਹਥਿਆਰ ਅਤੇ ਹਾਥੀ ਸਨ। [10]

ਰਾਗ ਤਿਲੰਗ ਵਿਚ ਇਸ ਸਮੁੱਚੀ ਹਾਲਤ ਦਾ ਖੁਲਾਸਾ ਕਰਦੇ ਹੋਏ ਗੁਰੂ ਨਾਨਕ ਜੀ ਦੱਸ ਰਹੇ ਹਨ ਕਿ ਇਸ ਸਥਿਤੀ ਬਾਰੇ ਜਿਸ ਤਰ੍ਹਾਂ ਦਾ ਉਨ੍ਹਾਂ ਨੂੰ ਗਿਆਨ ਹੈ ਉਹ ਉਸ ਅਨੁਸਾਰ ਹੀ ਬਿਆਨ ਕਰ ਰਹੇ ਹਨ। ਬਾਬਰ, ਜਾਲਮਾ ਦੀ ਫੌਜ (ਬਰਾਤ) ਲੈ ਕੇ ਕਾਬਲ ਤੋਂ ਚਲ ਕੇ ਇੱਥੇ ਆ ਧਮਕਿਆ ਹੈ। ਇਥੋਂ ਦੇ ਹਾਕਮਾਂ ਨੂੰ ਮਾਰ ਕੇ ਆਪਣੀ ਤਾਕਤ ਦੇ ਜ਼ੋਰ ਨਾਲ ਉਨ੍ਹਾਂ ਕੋਲੋਂ ਨਜ਼ਰਾਨੇ ਲੈ ਰਿਹਾ ਹੈ। ਸ਼ਰਮ ਅਤੇ ਧਰਮ ਸਭ ਖਤਮ ਹੋ ਗਏ ਹਨ। ਸ਼ੈਤਾਨ ਜਾਂ ਕਪਟੀ ਲੋਕ ਧਰਮ ਦੀਆਂ ਰਸਮਾਂ ਅਦਾ ਕਰ ਰਹੇ ਹਨ। ਸਭ ਪਾਸੇ ਖੂਨ ਹੀ ਖੂਨ ਵਹਿ ਰਿਹਾ ਹੈ ਇਸ ਨੂੰ ਹੀ ਉਹ ਲੋਕ ਕੇਸਰ ਦਾ ਛਿੜਕਾਅ ਦਰਸਾ ਰਹੇ ਹਨ। ਹਿੰਦੁਸਤਾਨ ਲੀਰੋ-ਲੀਰ ਹੋ ਗਿਆ ਹੈ। ਉਨ੍ਹਾਂ ਦੇ ਇਹ ਕਥਨ ਹਮੇਸ਼ਾਂ ਯਾਦ ਰੱਖੇ ਜਾਣਗੇ ਕਿ ਇਹ ਮੁਗਲ ਸੰਮਤ 1578 ਬਿ. (1521 ਈ.) ਵਿਚ ਇਥੇ ਆਏ ਸਨ ਅਤੇ ਹੁਣ 1597 ਬਿ. (1540 ਈ.) ਵਿਚ ਇਹ ਹਿੰਦੁਸਤਾਨ ਵਿਚੋਂ ਨਿਕਲ ਗਏ ਹਨ। ਇਨ੍ਹਾਂ ਦੀ ਥਾਂ ਇਕ ਹੋਰ ਮਰਦ ਸੂਰਮਾ (ਸ਼ੇਰ ਸ਼ਾਹ) ਆ ਬੈਠਿਆ ਹੈ। ਇਹ ਸਚਾਈ ਪੇਸ਼ ਕਰਨ ਦਾ ਸਮਾਂ ਹੈ ਅਤੇ ਉਹ ਸਚਾਈ ਹੀ ਪੇਸ਼ ਕਰ ਰਹੇ ਹਨ। [11]

ਗੁਰੂ ਨਾਨਕ ਦੇਵ ਜੀ ਵਲੋਂ ਦਿੱਤੀਆਂ ਗਈਆਂ ਇਹ ਮਿਤੀਆਂ 1521 ਈ. ਤੋਂ ਲੈ ਕੇ 1540 ਈ. ਤੱਕ ਦਾ ਸਮਾਂ ਨਿਸ਼ਚਿਤ ਕਰਦੀਆਂ ਹਨ। ਜਦੋਂ ਬਾਬਰ ਦੇ ਹਿੰਦੁਸਤਾਨ ਵਿਚਲੇ ਅਸਲ ਦਾਖਲੇ ਨੂੰ ਦੇਖਿਆ ਜਾਂਦਾ ਹੈ ਤਾਂ ਉਹ 1521 ਵਿਚ ਹੀ ਪੰਜਾਬ ਦੇ ਸਿਆਲਕੋਟ ਇਲਾਕੇ ਤੱਕ ਪਹੁੰਚਿਆ ਸੀ। ਇਸ ਸਮੇਂ ਹੀ ਸੈਦਪੁਰ ਥਾਂ ਦੀ ਤਬਾਹੀ ਹੋਈ ਸੀ। ਇਹ ਬਾਬਰ ਦਾ ਤੀਜਾ ਹਮਲਾ ਸੀ ਜਿਹੜਾ 1520 ਈ. ਦੇ ਅਖੀਰ ਵਿਚ ਕੀਤਾ ਗਿਆ ਸੀ ਅਤੇ 1521 ਈ. ਵਾਲੇ ਸਾਲ ਦੇ ਸ਼ੁਰੂ ਵਿਚ ਬਾਬਰ ਪੰਜਾਬ ਦੇ ਸਿਆਲਕੋਟ ਸ਼ਹਿਰ ਤੱਕ ਆ ਪਹੁੰਚਿਆ ਸੀ। ਪਹਿਲੇ ਦੋ ਹਮਲਿਆਂ ਦੇ ਸਮੇਂ ਜਿਹੜੇ 1519 ਅਤੇ 1520 ਦੇ ਸ਼ੁਰੂ ਵਿਚ ਹੋਏ ਸਨ, ਉਹ ਜਿਹਲਮ ਤੋਂ ਪਰੇ ਪਰੇ ਹੀ ਰਿਹਾ ਸੀ। [12] ਇਸ ਲਈ ਜਦੋਂ ਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਵਿਚ ਬਾਬਰ (ਮੁਗਲਾਂ) ਦੀ ਆਮਦ 1521 ਈ. (ਸੰ. 1578 ਬਿ. ਆਵਨਿ ਅਠਤਰੈ) ਲਿਖਦੇ ਹਨ ਤਾਂ ਬਿਲਕੁਲ ਠੀਕ ਸਾਲ ਦੱਸ ਰਹੇ ਹਨ। ਇਸੇ ਤਰ੍ਹਾਂ ਹੁਮਾਯੂੰ 1540 ਈ. ਵਿਚ ਬਿਲਗਰਾਮ ਦੀ ਲੜਾਈ ਵਿਚ ਅੰਤਮ ਤੌਰ ਤੇ ਹਾਰ ਗਿਆ ਸੀ ਅਤੇ

---

10. *ਉਕਤ*, ਰਾਗ ਆਸਾ, ਪੰਨੇ 417-18.
11. *ਉਕਤ*, ਪੰਨੇ 722-23.
12. See also S.R. Sharma, *Mughal Empire In Inida*, Agra, 1973, pp. 16-17 nad 71

ਬੜੀ ਤੇਜੀ ਨਾਲ ਲਾਹੌਰ ਵਿਚੋਂ ਦੀ ਹੁੰਦਾ ਹੋਇਆ ਵਾਪਸ ਕਾਬਲ ਨੂੰ ਦੌੜ ਗਿਆ ਸੀ। ਇਹ ਦੋਵੇਂ ਵਾਕਿਆਤ-ਮੁਗਲਾਂ ਦਾ ਆਉਣਾ ਅਤੇ ਮੁਗਲਾਂ ਦਾ ਹਿੰਦੁਸਤਾਨ ਵਿਚੋਂ ਨਿਕਲ ਜਾਣਾ (ਜਾਨਿ ਸਤਾਨਵੈ), ਗੁਰੂ ਜੀ ਦੀਆਂ ਅੱਖਾਂ ਦੇ ਸਾਹਮਣੇ ਵਾਪਰੇ ਸਨ।

ਇਸ ਦੇ ਨਾਲ ਹੀ ਇਕ ਹੋਰ ਪੱਖੋਂ ਗੁਰੂ ਨਾਨਕ ਦੇਵ ਜੀ ਵਲੋਂ ਇਸ ਤਬਾਹੀ ਦੇ ਦਿੱਤੇ ਗਏ ਵੇਰਵੇ ਬੜੇ ਹੀ ਮਹੱਤਤਾ ਰੱਖਦੇ ਹਨ। ਗੁਰੂ ਜੀ ਦੇ ਵਾਕਾਂ ਦੇ ਬਰਾਬਰ, ਬਾਬਰ ਦੀ ਆਪਣੀ ਲਿਖਤ ਨੂੰ ਰੱਖ ਕੇ ਦੇਖਿਆ ਜਾਵੇ ਤਾਂ ਉਹ ਇਕ ਦਮ ਗਲਤ ਸਾਬਤ ਹੋ ਜਾਂਦੀ ਹੈ। ਜਦੋਂ ਬਾਬਰ ਨੇ 1519 ਵਿਚ ਪਹਿਲੀ ਵਾਰ ਹਮਲਾ ਕੀਤਾ ਸੀ ਅਤੇ ਸਿੰਧ ਦਰਿਆ ਨੂੰ ਪਾਰ ਕਰਕੇ ਭੇਰਾ ਤਕ ਪਹੁੰਚਿਆ ਸੀ ਤਾਂ ਉਸ ਨੇ ਆਪਣੀ ਸਵੈ-ਜੀਵਨੀ ਵਿਚ ਲਿਖਿਆ ਹੈ ਕਿ ਉਸ ਨੇ ਆਪਣੇ ਫੌਜੀਆਂ ਨੂੰ ਸਖ਼ਤ ਹੁਕਮ ਦਿੱਤੇ ਸਨ ਕਿ ਇਨ੍ਹਾਂ (ਭੇਰੇ ਦੇ ਲੋਕਾਂ) ਦੇ ਇੱਜੜਾਂ ਅਤੇ ਡੰਗਰਾਂ-ਪਸ਼ੂਆਂ ਨੂੰ ਕੋਈ ਨੁਕਸਾਨ ਨਾ ਪਹੁੰਚਾਇਆ ਜਾਵੇ। ਇਥੋਂ ਤੱਕ ਕਿ ਇਨ੍ਹਾਂ ਦੇ ਕਪਾਹ ਦੇ ਖੇਤਾਂ ਨੂੰ ਅਤੇ ਇਨ੍ਹਾਂ ਦੀਆਂ ਟੁੱਟੀਆਂ ਸੂਈਆਂ ਤੱਕ ਨੂੰ ਵੀ ਨਾ ਛੁਹਿਆ ਜਾਵੇ।[13] ਦੇਖਣ ਨੂੰ ਅਤੇ ਪੜ੍ਹਨ ਨੂੰ ਸਵੈ-ਜੀਵਨੀ ਵਿਚ ਦਰਜ ਇਹ ਵੇਰਵੇ ਬੜੇ ਹੀ ਮਹੱਤਵਪੂਰਨ ਲੱਗਦੇ ਹਨ ਪਰ ਜਦੋਂ ਉਸ ਦੇ ਹਮਲਿਆਂ ਦੌਰਾਨ ਹਿੰਦੁਸਤਾਨ ਦੇ ਸ਼ਹਿਰਾਂ ਦੀ ਤਬਾਹੀ ਦਾ ਹਾਲ ਦੇਖਿਆ ਜਾਂਦਾ ਹੈ ਤਾਂ ਇਸ ਲਿਖਤ ਦੀ ਕੋਈ ਵੀ ਇਤਿਹਾਸਕ ਮਹੱਤਤਾ ਨਹੀਂ ਰਹਿੰਦੀ। ਗੁਰੂ ਨਾਨਕ ਦੇਵ ਜੀ ਦੇ ਵੇਰਵੇ ਅੱਖੀਂ ਦੇਖੀ ਹੋਈ ਅਸਲ ਸਥਿਤੀ ਨੂੰ ਬਿਆਨਦੇ ਹਨ ਅਤੇ ਬਾਬਰ ਦੀ ਸਵੈ-ਜੀਵਨੀ ਵਾਲੇ ਕਥਨ ਇਕ ਕੂਟਨੀਤਕ ਅਤੇ ਚਲਾਕੀ ਭਰੀ ਬਿਆਨਬਾਜ਼ੀ ਤੱਕ ਹੀ ਸੀਮਤ ਹਨ। ਗੁਰੂ ਨਾਨਕ ਦੇਵ ਜੀ ਦੇ ਵੇਰਵਿਆਂ ਸਾਹਮਣੇ ਬਾਬਰ ਦੇ ਕਥਨ ਗਲਤ ਸਾਬਤ ਹੁੰਦੇ ਹਨ।

ਬਾਬਰ, ਤੁਜ਼ਕੇ-ਬਾਬਰੀ ਵਿਚ ਲਿਖਦਾ ਹੈ ਕਿ ਜਦੋਂ ਉਹ ਰਾਵੀ ਨੂੰ ਪਾਰ ਕਰਕੇ ਲਾਹੌਰ ਵਿਚੋਂ ਦੀ ਹੁੰਦਾ ਹੋਇਆ ਪਾਣੀਪਤ ਪਹੁੰਚਿਆ ਸੀ ਤਾਂ "ਰਾਵੀ ਤੋਂ ਲੈ ਕੇ ਜਮੁਨਾ ਤੱਕ ਦੇ ਸਮੁੱਚੇ ਇਲਾਕੇ ਵਿਚੋਂ ਲੋਕ ਆਪਣੇ ਘਰਾਂ ਨੂੰ ਛੱਡ ਕੇ ਜੰਗਲਾਂ ਅਤੇ ਪਹਾੜਾਂ ਵਿਚ ਜਾ ਚੁੱਕੇ ਸਨ। ਸਾਰੇ ਪਿੰਡ ਅਤੇ ਕਸਬੇ ਉਜਾੜ ਪਏ ਸਨ। ਇਥੋਂ ਤੱਕ ਕਿ ਵੱਡੇ ਸ਼ਹਿਰ ਵੀ ਸਿਰਫ ਇਕੋ ਦਿਨ ਵਿਚ ਇੰਨੀ ਪੂਰੀ ਤਰ੍ਹਾਂ ਖਾਲੀ ਕਰ ਦਿੱਤੇ ਗਏ ਸਨ ਕਿ ਉਨ੍ਹਾਂ ਵਿਚ ਅਬਾਦੀ ਦਾ ਕੋਈ ਨਾਂ-ਨਿਸ਼ਾਨ ਵੀ ਨਹੀਂ ਮਿਲਦਾ ਸੀ।"[14] ਲੋਕਾਂ ਦੀ ਅਜਿਹੀ ਭਿਆਨਕ ਦੇਸ਼-ਨਿਕਾਲੇ ਦੀ ਤਸਵੀਰ ਪੇਸ਼ ਕਰਨ ਬਾਅਦ ਬਾਬਰ ਆਪਣੀ ਪਾਣੀਪਤ ਦੀ ਲੜਾਈ ਦੀ ਫਤਿਹ ਦਾ ਬਿਰਤਾਂਤ ਇਉਂ ਲਿਖਦਾ ਹੈ "ਮੈਂ ਉਥੇ (ਪਾਣੀਪਤ), ਇਕ ਫੌਜੀ ਜਰਨੈਲ ਦੇ ਤੌਰ ਤੇ ਗਿਆ ਸੀ। ਇਹ ਸੱਤ ਜਾਂ ਅੱਠ ਸਾਲਾਂ ਦੇ ਸਮੇਂ ਵਿਚ ਪੰਜਵੀਂ ਵਾਰ ਸੀ। ਪਰਮਾਤਮਾ ਦੀ ਅਪਾਰ ਬਖਸ਼ਿਸ਼ ਨਾਲ, ਪੰਜਵੀਂ ਵਾਰ, ਉਥੇ ਮੇਰੇ ਪੈਰਾਂ ਥੱਲੇ ਸੁਲਤਾਨ ਇਬਰਾਹਿਮ ਵਰਗਾ ਜਬਰਦਸਤ ਦੁਸ਼ਮਣ ਮਰਿਆ ਪਿਆ ਸੀ ਅਤੇ ਮੈਂ ਹਿੰਦੁਸਤਾਨ ਦੇ ਵਿਸ਼ਾਲ ਸਾਮਰਾਜ ਨੂੰ ਪਰਾਪਤ ਕਰ ਲਿਆ ਸੀ।"[15] ਇਸ ਜਿੱਤ ਦੀ ਖੁਸ਼ੀ ਮਨਾਉਂਦਾ ਹੋਇਆ ਬਾਬਰ ਜਦੋਂ ਆਪਣੇ ਸਾਥੀਆਂ ਨਾਲ ਸ਼ਰਾਬ ਪੀ ਰਿਹਾ ਹੁੰਦਾ ਹੈ ਤਾਂ ਇਸ ਤਰ੍ਹਾਂ ਆਪਣੇ ਇਕ ਸਾਥੀ ਨਾਲ ਸ਼ਰਾਬ

13. Rushbrooke Williams, *An Empire Builder of the Sixteenth Century*, Longmans, 1918, p. 113.
14. *'Tuzuk-e-Baburi'*. Elliot and Dowson, *History of India As Told by its own Historians*, Vol. , Allahabad, 1964, p. 3.
15. Rushbrook Williams, *op. cit.*, p. 113.

ਪੀਣ ਦੀ ਗੱਲ ਕਰਦਾ ਹੋਇਆ ਦੱਸਦਾ ਹੈ ਕਿ "ਉਸ ਦਿਨ (ਫਤਹਿ ਵਾਲੇ ਦਿਨ) ਮੈਂ ਸ਼ਰਾਬ ਪੀਤੀ। ਮੁੱਲਾ ਮੁਹੰਮਦ ਪਰਗਾੜੀ ਨੇ ਸਾਨੂੰ ਇਸ ਸਮੇਂ ਕਈ ਕਹਾਣੀਆਂ ਸੁਣਾਈਆਂ। ਮੈਂ ਉਸ ਨੂੰ ਇਤਨਾ ਗਲਾਕੜ ਬਹੁਤ ਘੱਟ ਦੇਖਿਆ ਸੀ। ਮੁੱਲਾਂ ਸ਼ੱਮਸ (ਉਹੀ ਬੰਦਾ) ਸ਼ਰਾਬ ਪੀਣ ਲੱਗਿਆਂ ਬਹੁਤ ਖਰੂਦੀ ਬਣ ਜਾਂਦਾ ਹੈ ਅਤੇ ਜਦੋਂ ਉਹ ਇਕ ਵਾਰ ਖਰੂਦ ਮਚਾਉਣਾ ਸ਼ੁਰੂ ਕਰ ਦਿੰਦਾ ਹੈ ਤਾਂ ਉਹ ਸਵੇਰ ਤੋਂ ਲੈ ਕੇ ਸ਼ਾਮ ਤੱਕ ਸ਼ੋਰ ਮਚਾਉਂਦਾ ਰਹਿੰਦਾ ਹੈ ਅਤੇ ਮੁਸੀਬਤ ਪੈਦਾ ਕਰਦਾ ਰਹਿੰਦਾ ਹੈ।"[16]

ਉਪਰੋਕਤ ਵੇਰਵਿਆਂ ਦੀ ਰੋਸ਼ਨੀ ਵਿੱਚ ਦੇਖਿਆਂ ਦੋਹਾਂ ਲਿਖਤਾਂ ਵਿਚ ਕਿੰਨਾ ਫਰਕ ਮਹਿਸੂਸ ਹੁੰਦਾ ਹੈ। ਗੁਰੂ ਨਾਨਕ ਇਸ ਭਿਆਨਕ ਤਬਾਹੀ ਦਾ ਮੇਹਣਾ ਪਰਮਾਤਮਾ ਨੂੰ ਇਹ ਕਹਿ ਕੇ ਦੇ ਰਹੇ ਹਨ ਕਿ ਕੀ ਇਤਨੀ ਮਾਰ ਤੱਕ ਕੇ ਵੀ ਉਸ ਨੂੰ ਲੋਕਾਂ ਦੀ ਕਿਸਮਤ ਉਪਰ ਤਰਸ ਨਹੀਂ ਆਇਆ। ਜਦੋਂ ਕਿ ਬਾਬਰ ਵੀ ਪਾਣੀਪਤ ਦੀ ਫਤਹਿ ਦਾ ਸਿਹਰਾ ਪਰਮਾਤਮਾ ਦੀ ਮਿਹਰ ਉਪਰ ਹੀ ਬੰਨ੍ਹਦਾ ਹੈ। ਗੁਰੂ ਨਾਨਕ ਲੋਕਾਂ ਦੇ ਡੁੱਲ੍ਹੇ ਖ਼ੂਨ ਦੇ ਸੋਹਲੇ (ਕੀਰਨੇ) ਸੁਣ ਰਿਹਾ ਹੈ ਅਤੇ ਸ਼ਾਹਜ਼ਾਦੇ ਅਤੇ ਸ਼ਾਹਜ਼ਾਦੀਆਂ ਦੀ ਬੁਰੀ ਹਾਲਤ ਬਾਰੇ ਦੱਸ ਰਿਹਾ ਹੈ। ਬਾਬਰ ਆਪਣੇ ਸਾਥੀਆਂ ਨਾਲ ਸ਼ਰਾਬ ਦੇ ਗੁਲਛਰੇ ਉਡਾ ਰਿਹਾ ਹੈ। ਗੁਰੂ ਨਾਨਕ ਦੱਸ ਰਿਹਾ ਹੈ ਕਿ ਇਸ ਭਿਆਨਕ ਤਬਾਹੀ ਵਿਚ ਕੁੰਵਰਾਂ (ਸ਼ਾਹਜ਼ਾਦਿਆਂ) ਨੂੰ ਵੀ ਰੋਟੀ ਨਸੀਬ ਨਹੀਂ ਹੋ ਰਹੀ ਸੀ (ਕੁਇਰ ਨਾ ਰੋਟੀ ਖਾਇ)। ਇਸ ਤਰ੍ਹਾਂ ਇਹ ਦੋਵੇਂ ਲਿਖਤਾਂ ਦੋ ਅਤਿ ਦੇ ਵਖਰੇਵੇਂ ਭਰੇ ਹਾਲਾਤ ਦੱਸਦੀਆਂ ਹਨ। ਬਾਬਰ ਦੀ ਲਿਖਤ ਦੇ ਸਾਹਮਣੇ ਗੁਰੂ ਨਾਨਕ ਦੇਵ ਦੀ ਲਿਖਤ ਲੋਕਾਂ ਦੀ ਅਸਲ ਸਥਿਤੀ ਨੂੰ ਬਿਆਨ ਕਰਦੀ ਹੈ ਅਤੇ ਇਸੇ ਵਿੱਚ ਹੀ ਇਤਿਹਾਸਕ ਸਚਾਈ ਹੈ। ਇਹ ਸਿਰਫ਼ ਇਕ ਗੁਰੂ ਨਾਨਕ ਦੀ ਹੀ ਲਿਖਤ ਹੈ ਜੋ ਸਾਨੂੰ ਬਾਬਰ ਦੀ ਸਮਕਾਲੀ ਸਥਿਤੀ ਬਾਰੇ ਦੱਸਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਇਸ ਵੇਰਵੇ ਤੋਂ ਇਕ ਹੋਰ ਤੱਥ ਵੀ ਉਘੜ ਕੇ ਸਾਹਮਣੇ ਆਉਂਦਾ ਹੈ ਕਿ ਉਨ੍ਹਾਂ ਦੇ ਆਪਣੇ ਜੀਵਨ-ਕਾਲ ਵਿਚ ਹੀ ਹਮਾਯੂੰ ਹਿੰਦੁਸਤਾਨ ਨੂੰ ਛੱਡ ਕੇ ਦੌੜ ਗਿਆ ਸੀ ਅਤੇ ਸ਼ੇਰ ਸ਼ਾਹ ਸੂਰੀ ਦੇਸ਼ ਦਾ ਬਾਦਸ਼ਾਹ ਬਣ ਗਿਆ ਸੀ। ਇਤਿਹਾਸਕਾਰਾਂ ਨੇ ਗੁਰੂ ਨਾਨਕ ਦੇਵ ਜੀ ਦੇ ਜੋਤੀ-ਜੋਤ ਸਮਾਉਣ ਦੀ ਮਿਤੀ 22 ਸਤੰਬਰ 1539 ਈ: ਦੱਸੀ ਹੈ ਪਰ ਗੁਰੂ ਜੀ ਦਾ ਉਕਤ ਵਾਕ "ਆਵਨਿ ਅਠਤਰੈ ਜਾਨਿ ਸਤਾਨਵੈ" ਇਸ ਮਿਤੀ ਨੂੰ ਰੱਦ ਕਰਦਾ ਹੈ। ਇਸ ਅਨੁਸਾਰ ਮੁਗਲ ਹਿੰਦੁਸਤਾਨ ਵਿਚੋਂ 1597 ਬਿ. ਨੂੰ ਨਿੱਕਲ ਗਏ ਸਨ। ਇਹ ਘਟਨਾ ਹਮਾਯੂੰ ਦੀ ਭਾਂਜ ਨੂੰ ਦਰਸਾਉਂਦੀ ਹੈ। ਇਹ 1540 ਈ. ਬਣਦਾ ਹੈ। ਇਸ ਵੇਰਵੇ ਦੇ ਸਾਹਮਣੇ ਗੁਰੂ ਨਾਨਕ ਦੇਵ ਜੀ ਦੇ ਜੋਤੀ-ਜੋਤ ਸਮਾਉਣ ਵਾਲੀ ਉਕਤ ਮਿਤੀ ਗਲਤ ਹੋ ਜਾਂਦੀ ਹੈ। ਕਈ ਇਤਿਹਾਸਕਾਰਾਂ ਨੇ ਗੁਰੂ ਜੀ ਦੇ ਉਕਤ ਵਾਕ ਨੂੰ ਭਵਿੱਖਬਾਣੀ ਕਹਿ ਕੇ ਨਜ਼ਰ ਅੰਦਾਜ਼ ਕੀਤਾ ਹੋਇਆ ਹੈ। ਜਾਂ ਇਸ ਬਾਰੇ ਉਕਾ ਹੀ ਚੁੱਪ ਹਨ।[17] ਭਵਿੱਖਬਾਣੀ ਵਿਚ ਕਦੇ ਵੀ ਮਿਤੀਆਂ ਨੀਅਤ ਨਹੀਂ ਹੁੰਦੀਆਂ। ਭਵਿੱਖ ਬਾਣੀ ਵਿੱਚ ਇਕ ਆਮ ਗੱਲ ਨੂੰ ਤਾਂ ਬਿਆਨ ਕੀਤਾ ਜਾ ਸਕਦਾ ਹੈ ਪਰ ਮਿਤੀਆਂ ਦੀ ਨਿਸ਼ਚਿਤਤਾ ਕਦੇ ਵੀ ਨਹੀਂ ਹੋ ਸਕਦੀ। ਗੁਰੂ ਜੀ ਦੇ ਵਾਕ ਵਿੱਚ ਮਿਤੀਆਂ ਦੀ ਵੀ ਨਿਸ਼ਚਿਤਤਾ ਹੈ ਅਤੇ ਹਾਕਮਾਂ ਪਰਤੀ ਵੀ ਸਪਸ਼ਟ

---

16. Leyden, Erskine and King, *Memoirs of Babur*, Vol.II, p. 161.
17. See Kirpal Singh, *The Adi Granth : As a source of History*, PISMT, Ludhinan, 1998, P. 25: Teja Singh Ganda Singh, *A Short History of The Sikh*, Patiala, 1999, p. 12.

ਇਸ਼ਾਰਾ ਹੈ। ਇਹ ਨਾ ਹੀ ਆਮ ਸਥਿਤੀ ਨੂੰ ਦਰਸਾਉਣ ਵਾਲਾ ਬਿਆਨ ਹੈ ਅਤੇ ਨਾ ਹੀ ਭਵਿੱਖਬਾਣੀ। ਇਹ ਸਮੁੱਚੀ ਸਥਿਤੀ ਦਾ ਤੱਥ-ਆਧਾਰਤ ਖੁਲਾਸਾ ਹੈ ਜਿਹੜਾ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਦੇ ਅਖੀਰਲੇ ਦਿਨਾਂ ਵਿਚ ਕੀਤਾ ਸੀ। ਇਸ ਤੱਥ ਦੇ ਸਾਹਮਣੇ ਗੁਰੂ ਨਾਨਕ ਦੇਵ ਜੀ ਦੇ ਜੋਤੀ-ਜੋਤ ਸਮਾਉਣ ਦੀ ਮਿਤੀ 1539 ਈ. ਵੀ ਗਲਤ ਸਾਬਤ ਹੋ ਜਾਂਦੀ ਹੈ। ਇਸ ਬਾਰੇ ਮੁੜ ਤੋਂ ਵਿਚਾਰ ਕਰਨੀ ਪਵੇਗੀ। ਗੁਰੂ ਨਾਨਕ ਦੇਵ ਜੀ ਦੇ ਜੋਤੀ-ਜੋਤ ਸਮਾਉਣ ਦੀ ਉਕਤ ਤਾਰੀਖ (1539) ਵੀ ਸਿਰਫ ਇਸੇ ਤੱਥ ਤੇ ਹੀ ਅਧਾਰਤ ਹੈ ਕਿ ਇਹ ਮਿਤੀ *ਗੁਰੂ ਗ੍ਰੰਥ ਸਾਹਿਬ* ਦੀਆਂ ਕੁਝ ਪੁਰਾਤਨ ਬੀੜਾਂ ਦੇ ਤਤਕਰੇ ਵਿਚ ਲਿਖੀ ਹੋਈ ਹੈ। ਅਸਲ ਵਿਚ ਇਹ ਜੋਤੀ-ਜੋਤ ਸਮਾਉਣ ਦੀਆਂ ਮਿਤੀਆਂ ਬੀੜਾਂ ਦੇ ਉਨ੍ਹਾਂ ਉਤਾਰਿਆਂ ਉਪਰ ਹੀ ਹਨ ਜਿਨ੍ਹਾਂ ਦੇ ਉਤਾਰੇ ਭਾਈ ਬੰਨੋ ਵਾਲੀ ਬੀੜ ਤੋਂ ਕੀਤੇ ਗਏ ਸਨ ਅਤੇ ਭਾਈ ਬੰਨੋ ਵਾਲੀ ਬੀੜ *ਗੁਰੂ ਗ੍ਰੰਥ ਸਾਹਿਬ* ਦੀ ਬੀੜ ਤੋਂ ਬਹੁਤ ਸਮਾਂ ਬਾਅਦ ਕਿਸੇ ਸਿੱਖ ਦੋਖੀ ਵਲੋਂ ਗੁਰੂ ਘਰ ਤੋਂ ਬੇਮੁੱਖ ਹੋ ਕੇ ਲਿਖੀ ਗਈ ਸੀ। ਜਿਸ ਤਰ੍ਹਾਂ ਬੀੜ ਨਕਲੀ ਸੀ ਉਸੇ ਤਰ੍ਹਾਂ ਉਸ ਉਪਰ ਲਿਖੀਆਂ ਮਿਤੀਆਂ ਵੀ ਗੈਰ-ਪਰਮਾਣੀਕ ਹਨ। *ਗੁਰੂ ਗ੍ਰੰਥ ਸਾਹਿਬ* ਦੀ ਅਸਲ ਬੀੜ ਉਪਰ ਇਹ ਮਿਤੀਆਂ ਨਹੀਂ ਹਨ। ਇਸ ਕਰਕੇ ਗੁਰੂ ਨਾਨਕ ਦੇਵ ਜੀ ਦੇ ਜੋਤੀ-ਜੋਤ ਸਮਾਉਣ ਦਾ ਸਾਲ 1539 ਈ. ਉਨ੍ਹਾਂ ਦੀ ਬਾਣੀ ਵਿਚ ਉਨ੍ਹਾਂ ਦੇ ਆਪਣੇ ਹੀ ਕਥਨ ਦੇ ਸਾਹਮਣੇ ਗਲਤ ਸਾਬਤ ਹੋ ਜਾਂਦਾ ਹੈ। ਅਸਲ ਵਿਚ ਇਸ ਵਾਕ "ਜਾਨਿ ਸਤਾਨਵੈ" ਦੀ ਰੋਸ਼ਨੀ ਵਿੱਚ ਗੁਰੂ ਜੀ ਦੇ ਜੋਤੀ-ਜੋਤ ਸਮਾਉਣ ਦੀ ਮਿਤੀ 22 ਸੰਤਬਰ 1540 ਈ. ਹੀ ਦਰੁਸਤ ਹੈ। ਇਸੇ ਤਰ੍ਹਾਂ ਆਪਣੀ ਸਮਕਾਲੀ ਸਥਿਤੀ ਦਾ ਇਕ ਖੁਲਾਸਾ ਹੋਰ, ਗੁਰੂ ਜੀ ਮਾਝ ਦੀ ਵਾਰ ਦੇ ਵਿਚ ਇਸ ਤਰ੍ਹਾਂ ਕਰਦੇ ਹਨ ਕਿ 'ਯੁਗ ਕੈਂਚੀ ਦੀ ਤਰ੍ਹਾਂ ਲੋਕਾਂ ਨੂੰ ਕੱਟ ਰਿਹਾ ਹੈ, ਰਾਜੇ ਕਸਾਈ ਬਣੇ ਹੋਏ ਹਨ ਅਤੇ ਧਰਮ ਖੰਭ ਲਾ ਕੇ ਉਡ ਗਿਆ ਹੈ। ਸਭ ਪਾਸੇ ਝੂਠ ਹੀ ਝੂਠ ਹੈ, ਸੱਚ ਦਾ ਚੰਦਰਮਾ ਕਿਸੇ ਪਾਸੇ ਵੀ ਚੜ੍ਹਿਆ ਹੋਇਆ ਨਹੀਂ ਦਿਸਦਾ। ਮੈਂ ਸੱਚ ਨੂੰ ਭਾਲਦਾ ਹੋਇਆ ਥੱਕ ਗਿਆ ਹਾਂ ਇਸ ਅੰਧਕਾਰ ਯੁਗ ਵਿਚ ਕੋਈ ਰਸਤਾ ਨਹੀਂ ਲੱਭ ਰਿਹਾ। ਸਭ ਆਪਣੀ ਹਉਮੈ ਦਾ ਦੁੱਖ ਰੋ ਰਹੇ ਹਨ। ਅਜਿਹੇ ਹਾਲਾਤ ਅੰਦਰ ਮਨੁੱਖ ਨੂੰ ਕਿਸ ਤਰ੍ਹਾਂ ਸ਼ਾਂਤੀ ਮਿਲ ਸਕਦੀ ਹੈ।'[18]

ਇੰਦੂ ਭੂਸ਼ਨ ਬੈਨਰਜੀ ਇਸ ਬਾਰੇ ਲਿਖਦਾ ਹੋਇਆ ਦਸਦਾ ਹੈ ਕਿ ਜਦੋਂ ਗੁਰੂ ਨਾਨਕ ਦੇਵ ਜੀ 'ਕਲਿ ਕਾਤੀ ਰਾਜੇ ਕਾਸਾਈਂ' ਵਾਲੀ ਗੱਲ ਕਹਿਦੇ ਹਨ ਤਾਂ ਉਨ੍ਹਾਂ ਦਾ ਇਹ ਕਥਨ ਉਕਾ ਹੀ ਅਤਿਕਥਨੀ ਪਰਤੀਤ ਨਹੀਂ ਹੁੰਦਾ। ਗੁਰੂ ਜੀ ਨਿਰੰਤਰ ਲੜਾਈ ਭਿੜਾਈ ਦੇ ਸਮੇਂ ਵਿਚ ਵਿਚਰੇ ਅਤੇ ਜਿਵੇਂ ਕਿ ਅਸੀਂ ਦੇਖਿਆ ਹੈ ਕਿ ਜਿਹੜੀ ਲੋਧੀਆਂ ਨੇ ਥੋੜ੍ਹੀ ਬਹੁਤੀ ਸ਼ਾਂਤੀ ਅਤੇ ਸੁਰੱਖਿਆ ਲਿਆਂਦੀ, ਉਸ ਉਤੇ ਸਿਕੰਦਰ ਦੇ ਅਤਿ ਨਿਰਦਈ ਧਾਰਮਿਕ ਅੱਤਿਆਚਾਰ ਭਾਰੂ ਹੋ ਗਏ ਸਨ। ਜੇਕਰ ਇਸ ਸਥਿਤੀ ਦਾ ਹੋਰ ਗਹੁ ਨਾਲ ਵਿਵੇਚਨ ਕੀਤਾ ਜਾਏ ਤਾਂ ਇਸ ਦਾ ਵਿਵਰਣ ਘਿਣਾਉਣਾ ਹੋਵੇਗਾ। ਕਿਸੇ ਸਿਧਾਂਤ, ਪਰਿਵਾਰ ਜਾਂ ਕਿਸੇ ਵਿਅਕਤੀ ਪਰੱਤੀ ਸਿਦਕ ਦੀ ਅਤਿਅੰਤ ਘਾਟ ਸੀ ਅਤੇ ਹਰ ਕੋਈ

---

18. ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥
ਕੂੜੁ ਅਮਵਾਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥
ਹਉ ਭਾਲਿ ਵਿਕੁੰਨੀ ਹੋਈ। ਆਧੇਰੈ ਰਾਹੁ ਨ ਕੋਈ ॥
ਵਿਚਿ ਹਉਮੈ ਕਰਿ ਦੁਖੁ ਰੋਈ ॥ ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥
*ਗੁਰੂ ਗ੍ਰੰਥ ਸਾਹਿਬ*, ਪੰਨਾ 145.

ਆਪਣੀ ਹੀ ਨਿੱਜੀ ਵਡਿਆਈ ਲਈ ਕੰਮ ਕਰ ਰਿਹਾ ਪਰਤੀਤ ਹੁੰਦਾ ਹੈ।[19]

ਵਾਰ ਮਲਾਰ ਕੀ ਵਿਚ ਇਸ ਬਾਰੇ ਹੋਰ ਇਉਂ ਬਿਆਨਿਆ ਗਿਆ ਹੈ, 'ਹਿਰਣ, ਬਾਜ, ਅਫਸਰ ਅਤੇ ਪੜ੍ਹੇ ਲਿਖੇ ਲੋਕ ਭਾਵੇਂ ਹੁਸ਼ਿਆਰ ਮੰਨੇ ਜਾਂਦੇ ਹਨ ਪਰ ਜਦੋਂ ਜਾਲ ਲਾ ਕੇ ਇਨ੍ਹਾਂ ਨੂੰ ਫਸਾ ਲਿਆ ਜਾਂਦਾ ਹੈ ਤਾਂ ਇਹ ਆਪਣੀ ਗੁਲਾਮੀ ਨੂੰ ਉਲਟੀ ਰੰਗਤ ਦੇ ਕੇ ਆਪਣੇ ਸਾਥੀਆਂ ਨੂੰ ਵੀ ਉਸੇ ਤਰ੍ਹਾਂ ਕਰਨ ਦਾ ਉਪਦੇਸ਼ ਦਿੰਦੇ ਹਨ। ਅਜਿਹੇ ਲੋਕਾਂ ਨੂੰ ਕਿਤੇ ਵੀ ਪਨਾਹ ਨਹੀਂ ਮਿਲਦੀ। ਸਿਰਫ ਹੁਸ਼ਿਆਰ ਜਾਂ ਗਿਆਨਵਾਨ ਵਿਅਕਤੀ ਉਹ ਹੀ ਹੈ ਜਿਹੜਾ ਸੱਚ ਬੋਲ ਕੇ ਆਪਣਾ ਨਾਂ ਕਮਾਉਂਦਾ ਹੈ। ਜੇ ਰੁੱਖ ਦੀ ਜੜ੍ਹ ਧਰਤੀ ਵਿਚ ਫੈਲਦੀ ਹੈ ਤਾਂ ਹੀ ਉਹ ਵੱਡਾ ਹੋ ਕੇ ਛਾਂ ਦੇਣ ਦੇ ਕਾਬਲ ਹੁੰਦਾ ਹੈ। ਭਾਵ ਕਿ ਨੇਤਾ ਲੋਕ ਉਹ ਹੀ ਹਨ ਜਿਨ੍ਹਾਂ ਦੇ ਪੈਰ ਲੋਕਾਂ ਵਿਚ ਮਜ਼ਬੂਤ ਹਨ। ਲੋਕਾਂ ਤੋਂ ਟੁੱਟ ਕੇ ਅਤੇ ਹਾਕਮ ਦੀ ਗੁਲਾਮੀ ਕਰਕੇ ਨੇਤਾ ਨਹੀਂ ਬਣਿਆ ਜਾ ਸਕਦਾ। ਪਾਤਸ਼ਾਹ ਸ਼ੇਰ ਬਣੇ ਹੋਏ ਹਨ ਅਤੇ ਅਹਿਲਕਾਰ ਉਨ੍ਹਾਂ ਦੇ ਕੁੱਤੇ ਹਨ। ਉਹ ਸ਼ਾਂਤਮਈ ਬੈਠੇ ਲੋਕਾਂ ਨੂੰ ਜਾ ਜਾ ਕੇ ਤੰਗ ਕਰਦੇ ਹਨ। ਹਾਕਮਾਂ ਦੇ ਨੌਕਰ ਵੀ ਆਪਣੀਆਂ ਨਹੁੰਦਰਾਂ ਨਾਲ ਲੋਕਾਂ ਦਾ ਜਿਸਮ ਜ਼ਖਮੀ ਕਰਦੇ ਹਨ। ਇਸ ਤਰ੍ਹਾਂ ਹਾਕਮਾਂ ਦੇ ਕੁੱਤੇ ਗਰੀਬ ਪਰਜਾ ਦੇ ਲਹੂ ਅਤੇ ਮਾਸ ਨੂੰ ਚਟਮ ਕਰ ਜਾਂਦੇ ਹਨ। ਜਦੋਂ ਵਾਹਿਗੁਰੂ ਦੇ ਦਰਬਾਰ ਵਿਚ ਸਭ ਦਾ ਲੇਖਾ ਹੋਵੇਗਾ ਉਦੋਂ ਇਨ੍ਹਾਂ ਬੇਇਤਬਾਰੇ ਲੋਕਾਂ ਦਾ ਨੱਕ ਵੱਢਿਆ ਜਾਵੇਗਾ।"

ਇਹ ਗੁਰੂ ਨਾਨਕ ਦੇਵ ਜੀ ਦਾ ਆਪਣਾ ਇਕ ਢੰਗ ਹੈ, ਆਪਣੀ ਸਮਕਾਲੀ ਸਥਿਤੀ ਨੂੰ ਬਿਆਨ ਕਰਨ ਦਾ। ਗੁਰੂ ਸਾਹਿਬਾਨ ਨੇ ਹਰ ਗੱਲ ਧਾਰਮਿਕ ਮੁਹਾਵਰੇ ਵਿਚ ਕਹੀ ਹੈ। ਇਸੇ ਗੱਲ ਨੂੰ ਇਤਿਹਾਸਕਾਰ ਕਿਸੇ ਹੋਰ ਢੰਗ ਨਾਲ ਲਿਖਦੇ ਹਨ। ਏ. ਸੀ. ਬੈਨਰਜੀ, ਮੋਰਲੈਂਡ ਦੇ ਆਧਾਰ ਤੇ ਲੋਧੀਆਂ ਦੇ ਰਾਜ ਦੀ ਪੰਜਾਬ ਵਿਚਲੀ ਵਿਵਸਥਾ ਨੂੰ ਇਉਂ ਬਿਆਨ ਕਰਦਾ ਹੈ। 'ਲੋਧੀਆਂ ਸਮੇਂ ਪੰਜਾਬ ਟੁਕੜਿਆਂ ਵਿਚ ਵੰਡਿਆ ਹੋਇਆ ਇਲਾਕਾ ਸੀ। ਇਨ੍ਹਾਂ ਟੁਕੜਿਆਂ ਦੇ ਅਹਿਲਕਾਰ ਬਾਦਸ਼ਾਹਾਂ ਵਾਂਗ ਵਿਚਰਦੇ ਸਨ। ਉਹ ਆਪਣੀ ਪਰਜਾ ਨਾਲ ਪੂਰੀ ਮਨਮਾਨੀ ਨਾਲ ਵਰਤਾਓ ਕਰਦੇ ਸਨ। ਇਹ ਅਹਿਲਕਾਰ ਆਪਣੇ ਕਿਸੇ ਦੋਸ਼ੀ ਕਰਜ਼ਦਾਰ ਦੇ ਖ਼ਿਲਾਫ ਆਪਣੇ ਤੋਂ ਉਪਰ ਦੇ ਅਧਿਕਾਰੀ ਨੂੰ ਨਹੀਂ ਦੱਸਦੇ ਸਨ ਸਗੋਂ ਆਪਣੀ ਮਰਜ਼ੀ ਅਨੁਸਾਰ ਉਨ੍ਹਾਂ ਨੂੰ ਸਜਾ ਦਿੰਦੇ ਸਨ। ਉਹ ਉਨ੍ਹਾਂ ਨੂੰ ਮਾਰ ਦਿੰਦੇ ਸਨ ਤੇ ਉਸ ਦੇ ਪਰਿਵਾਰ ਨੂੰ ਮੰਗਣ ਤੱਕ ਦੀ ਸਥਿਤੀ ਵਿਚ ਪਹੁੰਚਾ ਦਿੰਦੇ ਸਨ। ਇਹ ਸਥਾਨਕ ਜ਼ੁਲਮ ਦਾ ਇਕ ਸਾਧਾਰਨ ਜਿਹਾ ਢੰਗ ਸੀ। ਜਾਗੀਰਦਾਰਾਂ ਲਈ ਕਿਉਂਕਿ ਕੋਈ ਵੀ ਇਕ ਨੀਅਤ ਢੰਗ ਨਹੀਂ ਸੀ ਇਸ ਲਈ ਉਹ ਜ਼ਮੀਨ ਦੇ ਵਿਕਾਸ ਲਈ ਕੁਝ ਨਹੀਂ ਕਰਦੇ ਸਨ ਸਗੋਂ ਉਨ੍ਹਾਂ ਦਾ ਸਾਰਾ ਧਿਆਨ ਕਿਸਾਨਾਂ ਕੋਲੋਂ ਵੱਧ ਤੋਂ ਵੱਧ ਤੋਂ ਵੱਧ ਧਨ ਜਾਂ ਜਿਣਸ ਇਕੱਠੀ ਕਰਨ ਵੱਲ ਲੱਗਿਆ ਰਹਿੰਦਾ ਸੀ।[20]

19. *ਖਾਲਸੇ ਦੀ ਉਤਪਤੀ*, ਭਾਗ ਪਹਿਲਾ (ਪੰਜਾਬੀ ਅਨੁਵਾਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1976, ਪੰਨਾ 32.

20. ਹਰਣਾ ਬਾਜਾਂ ਤੈ ਸਿਕਦਾਰਾਂ ਏਨਾ ਪੜ੍ਹਿਆ ਨਾਉ ॥
ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ ॥
ਸੋ ਪੜਿਆ ਸੋ ਪੰਡਿਤੁ ਬੀਨਾ ਜਿਨ੍ਹੀ ਕਮਾਣਾ ਨਾਉ ॥
ਪਹਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ ॥
ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨਿ ਬੈਠੇ ਸੁਤੇ ॥
ਚਾਕਰ ਨਹਦਾ ਪਾਇਨਿ ਘਾਉ। ਰਤੁ ਪਿਤੁ ਕੁਤਿਹੋ ਚਟਿ ਜਾਹੁ ॥
ਜਿਥੈ ਜੀਆਂ ਹੋਸੀ ਸਾਰ ॥ ਨਕੀਂ ਵਢੀਂ ਲਾਇਤਬਾਰ ॥ ਉਕਤ, ਪੰਨਾ 1288.

**ਸਮਾਜਿਕ ਸਥਿਤੀ** : 16ਵੀਂ ਸਦੀ ਦੇ ਆਰੰਭ ਵਿਚ ਪੰਜਾਬ ਦਾ ਸਮਾਜ ਦੋ ਮੁੱਖ ਹਿੱਸਿਆਂ - ਹਿੰਦੂਆਂ ਤੇ ਮੁਸਲਮਾਨਾਂ ਵਿਚ ਵੰਡਿਆ ਹੋਇਆ ਸੀ। ਪਰ ਇਕ ਤੀਜਾ ਹਿੱਸਾ ਜੱਟ ਸਮਾਜ ਦਾ ਵੀ ਸੀ ਜਿਹੜਾ ਆਪਣੇ ਆਪ ਵਿਚ ਇਕ ਪੂਰਾ ਸਮਾਜ ਸੀ ਅਤੇ ਬਰਾਹਮਣ ਸਮਾਜ ਤੇ ਮੁਸਲਿਮ ਸਮਾਜ ਤੋਂ ਵੱਖਰਾ ਸੀ। ਵੈਸੇ ਗਿਣਤੀ ਦੇ ਪੱਖੋਂ ਪੰਜਾਬ ਵਿਚ ਜੱਟਾਂ ਦੀ ਗਿਣਤੀ ਸਭ ਤੋਂ ਵੱਧ ਸੀ। ਪੰਜਾਬ ਵਿਚ ਭਾਰਤ ਦੇ ਦੂਜੇ ਪ੍ਰਾਂਤਾਂ ਤੋਂ ਪਹਿਲਾਂ ਇਸਲਾਮ ਧਰਮ ਦਾ ਪਰਸਾਰ ਹੋਇਆ ਤੇ ਇਸਲਾਮ ਦਾ ਪਰਭਾਵ ਵੀ ਸਭ ਤੋਂ ਵੱਧ ਪੰਜਾਬ ਵਿਚ ਹੀ ਹੋਇਆ; ਕਿਉਂਕਿ ਲਗਭਗ ਪਿਛਲੀਆਂ ਪੰਜ ਸਦੀਆਂ ਤੋਂ ਮੁਸਲਮਾਨਾਂ ਦਾ ਪੰਜਾਬ ਉੱਤੇ ਅਧਿਕਾਰ ਰਿਹਾ ਸੀ।[21] ਇਸ ਵਿਚ ਕੋਈ ਸ਼ੱਕ ਨਹੀਂ ਕਿ ਆਪਸੀ ਮੇਲ-ਜੋਲ ਦੇ ਸਿੱਟੇ ਵਜੋਂ ਹਿੰਦੂਆਂ ਤੇ ਮੁਸਲਮਾਨਾ ਨੇ ਇਕ ਦੂਜੇ ਤੋਂ ਬਹੁਤ ਕੁਝ ਸਿਖਿਆ, ਫਿਰ ਵੀ ਇਨ੍ਹਾਂ ਦੋਹਾਂ ਸੰਪਰਦਾਵਾਂ ਦੀ ਸਮਾਜ ਵਿਚ ਸਥਿਤੀ, ਵਿਚਾਰ, ਰਹਿਣ-ਸਹਿਣ ਆਦਿ ਬਿਲਕੁਲ ਹੀ ਵੱਖਰੇ ਸਨ ਜਿਵੇਂ ਕਿ ਇਹ ਦੋਵੇਂ ਅੱਡ-ਅੱਡ ਸਮਾਜ ਹੋਣ।

**ਮੁਸਲਿਮ ਸਮਾਜ** : 11ਵੀਂ ਸਦੀ ਦੇ ਪਹਿਲੇ ਭਾਗ ਵਿਚ ਮਹਿਮੂਦ ਗਜ਼ਨਵੀਂ ਨੇ ਪੰਜਾਬ ਨੂੰ ਜਿੱਤ ਲਿਆ ਸੀ। ਇਸ ਤੋਂ ਪਿੱਛੋਂ ਪੰਜਾਬ ਦਾਸ, ਖ਼ਲਜੀ, ਤੁਗਲਕ, ਸਯੱਦ ਤੇ ਲੋਧੀ ਵੰਸ਼ਾਂ ਦੇ ਰਾਜ ਦਾ ਭਾਗ ਰਿਹਾ। ਇਨ੍ਹਾਂ ਪੰਜ ਸਦੀਆਂ ਵਿਚ ਬਹੁਤ ਸਾਰੇ ਮੁਸਲਮਾਨ ਪੱਕੇ ਤੌਰ ਤੇ ਪੰਜਾਬ ਵਿਚ ਹੀ ਵੱਸ ਗਏ ਅਤੇ ਉਨ੍ਹਾਂ ਨੇ ਇੱਥੋਂ ਦੀਆਂ ਇਸਤਰੀਆਂ ਨਾਲ ਵਿਆਹ ਕਰ ਲਿਆ। ਪੰਜਾਬ ਦੇ ਬਹੁਤ ਸਾਰੇ ਹਿੰਦੂਆਂ, ਵਿਸ਼ੇਸ਼ ਰੂਪ ਵਿਚ ਨੀਵੀਆਂ ਜਾਤੀਆਂ ਨੇ ਸੂਫ਼ੀ ਫ਼ਕੀਰਾਂ ਦੇ ਪਰਭਾਵ ਵਿਚ ਇਸਲਾਮ ਧਰਮ ਆਪਣਾ ਲਿਆ। ਇਸ ਤਰ੍ਹਾਂ 16ਵੀਂ ਸਦੀ ਦੇ ਆਰੰਭ ਵਿਚ ਪੰਜਾਬ ਦੇ ਸ਼ਹਿਰਾਂ ਅਤੇ ਪਿੰਡਾਂ ਵਿਚ ਕਾਫ਼ੀ ਸੰਖਿਆ ਮੁਸਲਮਾਨਾਂ ਦੀ ਹੋ ਗਈ ਸੀ। ਸਮਾਜ ਵਿਚ ਮੁਸਲਮਾਨਾਂ ਦੀ ਸਥਿਤੀ ਆਮ ਤੌਰ ਤੇ ਬਹੁਤ ਚੰਗੀ ਸੀ। ਕਿਉਂ ਜੋ ਉਸ ਸਮੇਂ ਦੇ ਹਾਕਮ ਇਸਲਾਮ ਧਰਮ ਦੇ ਅਨੁਯਾਈ ਸਨ, ਇਸ ਲਈ ਮੁਸਲਮਾਨਾਂ ਨੂੰ ਪੰਜਾਬ ਵਿਚ ਆਦਰ-ਭਾਵ ਨਾਲ ਵੇਖਿਆ ਜਾਂਦਾ ਸੀ। ਸਰਕਾਰੀ ਨੌਕਰੀਆਂ ਦੇ ਮੁਆਮਲਿਆਂ ਵਿਚ ਉਨ੍ਹਾਂ ਦਾ ਪੱਖ ਪੂਰਿਆ ਜਾਂਦਾ ਸੀ। ਉੱਚੀਆਂ ਸ਼੍ਰੇਣੀਆਂ ਦੇ ਮੁਸਲਮਾਨਾਂ ਨੂੰ ਵਿਸ਼ੇਸ਼ ਅਧਿਕਾਰ ਪਰਾਪਤ ਸਨ। ਸਮਾਜਿਕ ਅਤੇ ਆਰਥਿਕ ਦਰਿਸ਼ਟੀ ਤੋਂ ਮੁਸਲਮਾਨ ਤਿੰਨ ਸ਼੍ਰੇਣੀਆਂ ਵਿਚ ਵੰਡੇ ਹੋਏ ਸਨ।

ਮੁਸਲਮਾਨਾਂ ਦੀ ਉੱਚ ਸ਼੍ਰੇਣੀ ਵਿਚ ਸਰਦਾਰ, ਇਕਤਾਦਾਰ, ਉਲਮਾ ਆਦਿ ਸਨ। ਸਰਕਾਰ ਦੇ ਸਭ ਤੋਂ ਉੱਚੇ ਦਰਜੇ ਦੇ ਅਧਿਕਾਰੀਆਂ ਨੂੰ 'ਖ਼ਾਨ', 'ਮਲਿਕ', 'ਅਮੀਰ' ਆਦਿ ਕਿਹਾ ਜਾਦਾ ਸੀ। ਇਕਤਾਦਾਰ ਉਨ੍ਹਾਂ ਸਰਦਾਰਾਂ ਨੂੰ ਕਹਿੰਦੇ ਸਨ ਜਿਨ੍ਹਾਂ ਨੂੰ ਸਰਕਾਰ ਵੱਲੋਂ ਕੁਝ ਨਿਸ਼ਚਿਤ ਇਲਾਕੇ (ਇਕਤੇ) ਮਿਲੇ ਹੁੰਦੇ ਸਨ ਜਾਂ ਕੁਝ ਜ਼ਮੀਨਾਂ ਤੋਂ ਭੂਮੀ-ਕਰ ਪਰਾਪਤ ਕਰਨ ਦਾ ਅਧਿਕਾਰ ਮਿਲਿਆ ਹੁੰਦਾ ਸੀ। ਇਨ੍ਹਾਂ ਸਭ ਸਰਦਾਰਾਂ ਦੇ ਅਧੀਨ ਕਈ ਸੈਨਿਕ ਹੁੰਦੇ ਸਨ। ਲੜਾਈ ਸਮੇਂ ਉਹ ਸਰਕਾਰੀ ਹੁਕਮ ਅਨੁਸਾਰ ਆਪਣੇ ਸੈਨਿਕਾਂ ਸਹਿਤ ਲੜਨ ਲਈ ਜਾਂਦੇ ਸਨ। ਸ਼ਾਂਤੀ ਸਮੇਂ ਉਹ ਭੋਗ-ਵਿਲਾਸ ਦਾ ਜੀਵਨ ਬਤੀਤ ਕਰਦੇ ਸਨ। ਉਨ੍ਹਾਂ ਕੋਲ ਕਾਫ਼ੀ ਸੰਖਿਆ ਵਿਚ ਦਾਸ ਜਾਂ ਨੌਕਰ ਹੁੰਦੇ ਸਨ। ਉਲਮਾ ਮੁਸਲਿਮ ਧਾਰਮਿਕ ਵਰਗ ਦੇ ਨੇਤਾ ਹੁੰਦੇ ਸਨ। ਉਹ ਮੁਸਲਿਮ ਸ਼ਾਸਕਾਂ ਦੀ ਰਾਹਨੁਮਾਈ

---

21. A.C. Banerjee, *Guru Nanak and His Times*, Punjabi University, Patiala, 2000, p. 13.

ਲਈ ਇਸਲਾਮੀ ਕਾਨੂੰਨ ਦੀ ਵਿਆਖਿਆ ਕਰਦੇ ਸਨ ਅਤੇ ਉਨ੍ਹਾਂ ਨੂੰ ਸ਼ਰੀਅਤ ਅਨੁਸਾਰ ਰਾਜ-ਕਾਜ ਚਲਾਉਣ ਵਿਚ ਸਹਾਇਤਾ ਦਿੰਦੇ ਸਨ। ਬਹੁਤ ਸਾਰੇ ਉਲਮਾ ਰਾਜ ਦੀ ਸੇਵਾ ਵਿਚ 'ਕਾਜ਼ੀ' ਅਤੇ 'ਮੁਫ਼ਤੀ' ਦੇ ਪਦ ਤੇ ਨਿਯੁਕਤ ਸਨ। ਉਲਮਾ ਤੋਂ ਇਲਾਵਾ ਮੁਸਲਮਾਨਾਂ ਦੇ ਸਮਾਜ ਵਿਚ ਸਯੱਦਾਂ ਦਾ ਵੀ ਬਹੁਤ ਸਨਮਾਨ ਕੀਤਾ ਜਾਂਦਾ ਸੀ। ਸਯੱਦ ਹਜ਼ਰਤ ਮੁਹੰਮਦ ਦੀ ਸਪੁੱਤਰੀ ਫ਼ਾਤਮਾ ਦੇ ਵੰਸ਼ ਵਿਚੋਂ ਸਨ। ਪਰੰਤੂ ਸਾਧਾਰਣ ਮੁਸਲਮਾਨ ਉਲਮਾ ਤੇ ਸਯੱਦਾਂ ਤੋਂ ਕਿਤੇ ਵਧੀਕ ਸੂਫ਼ੀ ਪੀਰਾਂ ਅਤੇ ਸ਼ੇਖਾਂ ਦਾ ਸਤਿਕਾਰ ਕਰਦੇ ਸਨ। ਕਈ ਸ਼ੇਖਾਂ ਤੇ ਸੇਖਜ਼ਾਦਿਆਂ ਨੇ ਤਾਂ ਸਰਦਾਰਾਂ ਦੇ ਪਰਵਾਰਾਂ ਨਾਲ ਵਿਵਾਹਿਕ ਸੰਬੰਧ ਸਥਾਪਤ ਕਰ ਲਏ ਸਨ। ਅਫ਼ਗਾਨ ਲੋਕ ਸਮਝਦੇ ਸਨ ਕਿ "ਮੁਸਲਮਾਨਾਂ ਵਿਚ ਸ਼ੇਖਾਂ ਦਾ ਉਹੀ ਸਥਾਨ ਹੈ ਜੋ ਹਿੰਦੂਆਂ ਵਿਚ ਬ੍ਰਾਹਮਣਾਂ ਦਾ ਹੈ।"

ਮੁਸਲਮਾਨਾਂ ਦੀ ਮੱਧ ਸ਼੍ਰੇਣੀ ਵਿਚ ਕਿਸਾਨ, ਸੈਨਿਕ, ਵਪਾਰੀ ਅਤੇ ਛੋਟੇ-ਛੋਟੇ ਅਹੁਦਿਆਂ ਤੇ ਲਗੇ ਹੋਏ ਸਰਕਾਰੀ ਕਰਮਚਾਰੀ ਸਨ। ਇਸ ਸ਼੍ਰੇਣੀ ਵਿਚ ਮੁਸਲਿਮ ਵਿਦਵਾਨ ਤੇ ਲੇਖਕ ਵੀ ਸ਼ਾਮਲ ਸਨ। ਉੱਚ ਸ਼੍ਰੇਣੀ ਦੀ ਤੁਲਨਾ ਵਿਚ ਇਸ ਸ਼੍ਰੇਣੀ ਦੇ ਮੁਸਲਮਾਨਾਂ ਦੀ ਗਿਣਤੀ ਜ਼ਿਆਦਾ ਸੀ, ਪਰ ਉਨ੍ਹਾਂ ਦਾ ਜੀਵਨ-ਪੱਧਰ ਇੰਨਾਂ ਉੱਚਾ ਨਹੀਂ ਸੀ ਜਿੰਨਾ ਕਿ ਉੱਚ ਸ਼੍ਰੇਣੀ ਦੇ ਮੁਸਲਮਾਨਾਂ ਦਾ ਸੀ। ਤਾਂ ਵੀ ਇਸ ਸ਼੍ਰੇਣੀ ਦੇ ਮੁਸਲਮਾਨਾਂ ਦੀ ਸਥਿਤੀ ਹਿੰਦੂਆਂ ਦੇ ਮੁਕਾਬਲੇ ਬਹੁਤ ਚੰਗੀ ਸੀ।

ਮੁਸਲਮਾਨਾਂ ਦੀ ਸਭ ਤੋਂ ਹੇਠਲੀ ਸ਼੍ਰੇਣੀ ਵਿਚ ਕਿਰਤੀ-ਕਾਮੇ, ਨਿਜੀ ਸੇਵਕ, ਦਾਸ-ਦਾਸੀਆਂ ਮੋਚੀ ਆਦਿ ਦਸਤਕਾਰ ਬੜੀ ਮਿਹਨਤ ਨਾਲ ਰੋਟੀ ਕਮਾਂਦੇ ਸਨ। ਵੱਡੇ-ਵੱਡੇ ਸਰਦਾਰ ਬਹੁਤ ਜ਼ਿਆਦਾ ਸੰਖਿਆ ਵਿਚ ਨਿਜੀ ਸੇਵਕ ਤੇ ਦਾਸ-ਦਾਸੀਆਂ ਰਖਦੇ ਸਨ। ਦਾਸੀਆਂ ਦੇ ਸੰਬੰਧ ਵਿਚ ਮੁਸਲਮਾਨਾਂ ਵਿਚ ਇਹ ਅਖਾਣ ਪ੍ਰਚਲਿਤ ਹੋ ਗਿਆ ਸੀ, "ਕੰਮ ਕਰਨ ਵਿਚ ਖੁਰਾਸਾਨੀ ਦਾਸੀ, ਬੱਚੇ ਪਾਲਣ ਲਈ ਹਿੰਦੂ ਦਾਸੀ, ਮਨ-ਪਰਚਾਵੇ ਲਈ ਈਰਾਨੀ ਦਾਸੀ ਤੇ ਤਿੰਨਾਂ ਨੂੰ ਤਾੜਨਾ ਕਰਨ ਲਈ ਟ੍ਰਾਂਸ-ਓਕਸੀਨੀਅਨ ਦਾਸੀ ਸਭ ਤੋਂ ਉੱਤਮ ਹੁੰਦੀ ਹੈ।" ਪਰ ਉਸ ਸਮੇਂ ਦਾਸ-ਦਾਸੀਆਂ ਨੂੰ ਆਜ਼ਾਦ ਵੀ ਕਰ ਦਿੱਤਾ ਜਾਂਦਾ ਸੀ। ਇਸ ਕਾਲ ਦੇ ਬਹੁਤ ਸਾਰੇ ਅਜਿਹੇ ਉਦਾਹਰਣ ਮਿਲਦੇ ਹਨ ਜੋ ਸਿੱਧ ਕਰਦੇ ਹਨ ਕਿ ਕਈ ਦਾਸ ਆਪਣੀ ਯੋਗਤਾ ਕਰਕੇ ਨਾ ਕੇਵਲ ਦਾਸਪੁਣੇ ਤੋਂ ਆਜ਼ਾਦ ਹੀ ਹੋ ਗਏ ਸਗੋਂ ਉੱਚਿਆਂ ਅਹੁਦਿਆ ਤੇ ਵੀ ਪਹੁੰਚ ਗਏ ਸਨ।

**ਹਿੰਦੂ ਸਮਾਜ** : ਸੋਲ੍ਹਵੀਂ ਅਤੇ ਸਤਾਰ੍ਹਵੀਂ ਸਦੀ ਦੌਰਾਨ ਜੋ ਪੰਜਾਬ ਦਾ ਹਿੰਦੂ ਸਮਾਜ ਸੀ ਉਹ ਮੁੱਖ ਰੂਪ ਵਿਚ ਅਧੀਨ ਸਮਾਜ ਸੀ। ਮੁਸਲਮਾਨੀ ਰਾਜ ਸੀ। ਮੁਸਲਮਾਨੀ ਰਾਜ ਹੋਣ ਕਰਕੇ ਸਰਕਾਰ ਦੇ ਰਾਜ-ਦਰਬਾਰ ਵਿਚ ਵੱਡੀਆਂ ਵੱਡੀਆਂ ਨੌਕਰੀਆਂ ਮੁਸਲਮਾਨਾਂ ਨੂੰ ਹੀ ਮਿਲਦੀਆਂ ਸਨ ਫਿਰ ਵੀ ਹਿੰਦੂ ਸਮਾਜ ਸਰਕਾਰੀ ਨੌਕਰੀਆਂ ਤੋਂ ਰਹਿਤ ਨਹੀਂ ਸੀ। ਮਾਲ ਮਹਿਕਮੇ ਵਿਚ ਹਿੰਦੂ ਕਰਮਚਾਰੀਆਂ ਦੀ ਬਹੁ-ਗਿਣਤੀ ਹੁੰਦੀ ਸੀ। ਮੁਨਸ਼ੀਗਿਰੀ ਦਾ ਕੰਮ ਵੀ ਹਿੰਦੂ ਹੀ ਕਰਦੇ ਸਨ। ਕੋਈ ਕੋਈ ਹਿੰਦੂ ਉੱਚ-ਅਹੁਦੇ ਤਕ ਵੀ ਪਹੁੰਚ ਜਾਦਾ ਸੀ। ਫਿਰ ਵੀ ਹਿੰਦੂ ਸਮਾਜ ਮੁਸਲਮਾਨ ਸ਼ਾਸਕਾਂ ਦੀ ਗੁਲਾਮੀ ਵਿਚ ਰਹਿਣ ਵਾਲਾ ਸਮਾਜ ਸੀ। ਇਸ ਤੋਂ ਇਲਾਵਾ ਇਹ ਸਮਾਜ ਮੁਖ ਰੂਪ ਵਿਚ ਚਾਰ ਸ਼ਰੈਣੀਆਂ ਵਿਚ ਵੰਡਿਆ ਹੋਇਆ ਸੀ। ਇਹ ਸਨ : ਬਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ।

ਬਰਾਹਮਣ ਹਿੰਦੂ ਸਮਾਜ ਦੀ ਸਭ ਤੋਂ ਉੱਤਮ ਅਤੇ ਉੱਚਤਮ ਸ਼ਰੇਣੀ ਸੀ। ਬਰਾਹਮਣਾਂ ਨੂੰ ਹਰ

ਕਿਸਮ ਦੇ ਅਧਿਕਾਰ ਪਰਾਪਤ ਸਨ ਪਰ ਇਨ੍ਹਾਂ ਦੀ ਜ਼ਿੰਮੇਵਾਰੀ ਕੋਈ ਨਹੀਂ ਸੀ। ਇਨ੍ਹਾਂ ਦੀ ਗਿਣਤੀ ਬਹੁਤ ਥੋੜ੍ਹੀ ਸੀ ਪਰ ਸਦੀਆਂ ਤੋਂ ਨੰਬਰ ਇਕ ਸ਼ਰੇਣੀ ਰਹੀ ਹੋਣ ਕਾਰਨ ਇਨ੍ਹਾਂ ਦੀ ਸਮੁੱਚੇ ਹਿੰਦੂ ਸਮਾਜ ਉਪਰ ਪੂਰੀ ਜਕੜ ਸੀ। ਅਸਲ ਵਿਚ ਬਰਾਹਮਣ, ਹਿੰਦੂ ਸਮਾਜ ਦੀ ਵਿਹਲੜ, ਆਰਾਮ-ਪ੍ਰਸਤ ਅਤੇ ਦੰਭੀ ਜੀਵਨ ਜੀਣ ਵਾਲੀ ਸ਼ਰੈਣੀ ਸੀ ਜਿਸ ਨੇ ਧਰਮ ਦੇ ਨਾਂ ਉਪਰ ਸਮੁੱਚੇ ਹਿੰਦੂ ਸਮਾਜ ਨੂੰ ਪੂਰੀ ਤਰ੍ਹਾਂ ਗੁਲਾਮ ਬਣਾ ਲਿਆ ਹੋਇਆ ਸੀ।

ਬਰਾਹਮਣਾਂ ਤੋਂ ਦੂਜੇ ਨੰਬਰ ਤੇ ਖੱਤਰੀ ਸ਼ਰੇਣੀ ਸੀ। ਇਹ ਲੋਕ ਬਰਾਹਮਣਾ ਦੀ ਗਿਣਤੀ ਨਾਲੋਂ ਜ਼ਿਆਦਾ ਸਨ ਪਰ ਵੈਸ਼ਾਂ ਅਤੇ ਸ਼ੂਦਰਾਂ ਦੀ ਗਿਣਤੀ ਨਾਲੋਂ ਬਹੁਤ ਘੱਟ ਸਨ। ਇਨ੍ਹਾਂ ਦਾ ਕੰਮ ਲੜਾਈ ਕਰਨਾ, ਰਾਜ ਕਰਨਾ ਅਤੇ ਮੁਲਕ ਦੀ ਰੱਖਿਆ ਕਰਨਾ ਸੀ। ਰਾਜਸੀ ਖੇਤਰ ਵਿਚ ਸਾਰੇ ਅਧਿਕਾਰ ਖੱਤਰੀਆਂ ਕੋਲ ਸਨ। ਰਾਜਾ, ਰਾਜਕੁਮਾਰ, ਵਜ਼ੀਰ, ਦਰਬਾਰੀ, ਸੈਨਾਪਤੀ, ਸੈਨਿਕ ਆਦਿ ਲੋਕ ਸਭ ਖੱਤਰੀ ਹੀ ਹੁੰਦੇ ਸਨ। ਪਰ ਇਹ ਸ਼ਰੈਣੀ ਨਾ ਮੁਲਕ ਦੀ ਰੱਖਿਆ ਕਰਨ ਵਿਚ ਸਫ਼ਲ ਰਹੀ ਅਤੇ ਨਾ ਹੀ ਰਾਜ ਕਰਨ ਵਿਚ। ਇਹ ਲੋਕ ਆਪਣੇ ਸਹੀ ਕਿਰਦਾਰ ਤੋਂ ਗਿਰ ਚੁੱਕੇ ਸਨ। ਸਿੱਟੇ ਵਜੋਂ ਗਿਆਰਵੀਂ ਸਦੀ ਤੋਂ ਹੀ ਸਾਰਾ ਪੰਜਾਬ ਅਤੇ ਹਿੰਦੁਸਤਾਨ ਇਸਲਾਮੀ ਧਾੜਵੀਆਂ ਦਾ ਗੁਲਾਮ ਹੋ ਗਿਆ ਸੀ। ਆਖਰ ਇਨ੍ਹਾਂ ਖੱਤਰੀਆਂ ਨੇ ਲੜਾਈ ਦਾ ਕੰਮ-ਧੰਦਾ ਛੱਡ ਕੇ ਦੁਕਾਨਦਾਰੀ, ਵਪਾਰ ਅਤੇ ਇਸ ਤਰ੍ਹਾਂ ਦੇ ਹੀ ਹੋਰ ਕੰਮ-ਧੰਦੇ ਅਪਣਾ ਲਏ ਸਨ।

ਵੈਸ਼ ਇਸ ਵਰਗ ਵਿਚ ਉਹ ਸਭ ਲੋਕ ਸਨ ਜੋ ਬਰਾਹਮਣ ਅਤੇ ਖੱਤਰੀਆਂ ਤੋਂ ਬਾਹਰ ਸਨ ਅਤੇ ਜਿਹੜੇ ਹੱਥਾਂ ਨਾਲ ਕੰਮ-ਧੰਦਾ ਕਰਦੇ ਸਨ। ਖੇਤੀਬਾੜੀ ਕਰਨ ਵਾਲੇ, ਲੁਹਾਰਾ-ਤਰਖਾਣਾ ਕੰਮ ਕਰਨ ਵਾਲੇ, ਹਰ ਕਿਸਮ ਦੇ ਮਿਸਤਰੀ ਅਤੇ ਕਾਰੀਗਰ, ਸਨਅਤਾਂ ਵਿਚ ਕੰਮ ਕਰਨ ਵਾਲੇ, ਦੁਕਾਨਦਾਰ, ਵਪਾਰੀ, ਵਣਜਾਰੇ ਆਦਿ ਸਭ ਕਿਸਮ ਦੇ ਲੋਕ ਵੈਸ਼ ਸ਼ਰੈਣੀ ਵਿਚ ਆਉਂਦੇ ਸਨ। ਇਨ੍ਹਾਂ ਦੀ ਜ਼ਿੰਮੇਵਾਰੀ ਕੇਵਲ ਤੇ ਕੇਵਲ ਕੰਮ ਕਰਨ ਦੀ ਸੀ। ਇਨ੍ਹਾਂ ਦੇ ਕੰਮ ਦੀ ਕੀਮਤ ਬਰਾਹਮਣ ਅਤੇ ਖੱਤਰੀ ਲੋਕ ਨੀਅਤ ਕਰਦੇ ਸਨ। ਫੌਜਾਂ ਨੂੰ ਕਿਸ ਤਰ੍ਹਾਂ ਦਾ ਸਮਾਨ ਸਪਲਾਈ ਕਰਨਾ ਹੈ; ਸ਼ਹਿਰਾਂ-ਕਸਬਿਆਂ ਵਿਚ ਕਿਸ ਤਰ੍ਹਾਂ ਦੇ ਕੰਮ-ਕਾਰ ਦੀ ਜ਼ਰੂਰਤ ਹੈ ਇਸ ਦੇ ਦਿਸ਼ਾ-ਨਿਰਦੇਸ਼ ਬਰਾਹਮਣ ਅਤੇ ਖੱਤਰੀ ਹੀ ਦਿੰਦੇ ਸਨ। ਵੈਸ਼ ਲੋਕ ਇਸ ਮੁਤਾਬਕ ਕੰਮ ਕਰਦੇ ਸਨ। ਇਹ ਲੋਕ ਗਰੀਬੀ ਦੀ ਰੇਖਾ ਤੋਂ ਕੁਝ ਹੀ ਉਪਰ ਸਨ। ਆਮ ਤੌਰ ਤੇ ਇਹ ਗਰੀਬ ਲੋਕ ਹੀ ਸਨ ਪਰ ਇਨ੍ਹਾਂ ਦੀ ਗਰੀਬੀ ਅਤੇ ਸਮਾਜਕ ਦਰਜਾ ਅਛੂਤ ਨਹੀਂ ਸੀ। ਇਸੇ ਸ਼ਰੈਣੀ ਵਿਚੋਂ, ਇਸਲਾਮ ਦੇ ਆ ਜਾਣ ਬਾਅਦ ਬਹੁਤ ਸਾਰੇ ਲੋਕਾਂ ਨੇ ਇਸਲਾਮ ਨੂੰ ਅਪਣਾ ਲਿਆ ਸੀ।

ਸ਼ੂਦਰ ਹਿੰਦੂ ਸਮਾਜ ਦਾ ਸਭ ਤੋਂ ਨਿਚਲਾ ਅਤੇ ਸਭ ਅਧਿਕਾਰਾਂ ਤੋਂ ਰਹਿਤ ਸ਼ੂਦਰ ਵਰਗ ਸੀ। ਇਹ ਵਰਗ ਇਤਨਾ ਬਦਕਿਸਮਤ ਅਤੇ ਸਮਾਜ ਵਿਚੋਂ ਛੇਕਿਆ ਹੋਇਆ ਵਰਗ ਸੀ ਕਿ ਇਹ ਲੋਕ ਉੱਚ ਜਾਤੀ ਦੇ ਘਰਾਂ ਵਿਚ ਵੀ ਨਹੀਂ ਦਾਖ਼ਲ ਹੋ ਸਕਦੇ ਸਨ। ਇਹ ਸਿਰਫ਼ ਘਰਾਂ ਦੀ ਦਹਿਲੀਜ਼ ਤੇ ਜਾਕੇ ਉਥੇ ਹੀ ਖੜੇ ਰਹਿੰਦੇ ਸਨ। ਸ਼ੂਦਰ ਸ਼ਬਦ ਦਾ ਅਰਥ ਹੀ ਇਹ ਸੀ ਕਿ ਇਨ੍ਹਾਂ ਨੇ ਉੱਚ-ਜਾਤੀ ਦੇ ਲੋਕਾਂ ਦੇ ਘਰਾਂ ਦੀ ਦਹਿਲੀਜ਼ ਛੂਹ ਕੇ ਨਮਸਕਾਰ ਕਰਨੀ ਹੁੰਦੀ ਸੀ। 'ਸ਼ੂ' ਦਾ ਮਤਲਬ ਹੈ ਛੂਹਣਾ ਅਤੇ 'ਦਰ' ਤੋਂ ਭਾਵ ਹੈ ਦਰਵਾਜ਼ਾ ਜਾਂ ਦੇਹਲੀ। 'ਦਰ ਨੂੰ ਛੂਹੋ' ਤੋਂ ਸ਼ੂਦਰ ਬਣ ਗਿਆ ਸੀ। ਹਰ ਕਿਸਮ ਦੀ ਵਗਾਰ ਇਹ ਲੋਕ ਕਰਦੇ ਸਨ; ਹਰ ਕਿਸਮ ਦੀ ਫਿਟਕਾਰ ਵੀ ਇਨ੍ਹਾਂ ਹੀ ਲੋਕਾਂ ਨੂੰ ਪੈਂਦੀ

ਸੀ। ਇਨ੍ਹਾਂ ਦਾ ਇਕੋ-ਇਕ ਅਧਿਕਾਰ ਉੱਚ-ਜਾਤੀ ਦੇ ਲੋਕਾਂ ਦੀ ਸੇਵਾ ਹੀ ਕਰਨਾ ਹੁੰਦਾ ਸੀ। ਇਸ ਦੇ ਬਦਲੇ ਉੱਚ-ਜਾਤੀ ਦੇ ਲੋਕ ਆਪਣੀ ਮਰਜ਼ੀ ਅਨੁਸਾਰ ਜੋ ਕੁਝ ਇਨ੍ਹਾਂ ਨੂੰ ਦੇਣਾ ਚਾਹੁੰਦੇ ਹੁੰਦੇ ਸਨ ਉਹ ਦੇ ਦਿੰਦੇ ਸਨ ਪਰ ਇਹ ਕੋਈ ਵੀ ਉਜ਼ਰ ਨਹੀਂ ਕਰ ਸਕਦੇ ਸਨ। ਇਹ ਅਛੂਤ ਸਨ। ਬਾਕੀ ਦੇ ਸਮਾਜ ਤੋਂ ਪਰੇ ਰਹਿੰਦੇ ਸਨ। ਸਮਾਜ ਦੇ ਵਿਚ ਰਹਿਣ ਦੀ ਇਨ੍ਹਾਂ ਨੂੰ ਇਜਾਜ਼ਤ ਨਹੀਂ ਸੀ। ਇਹ ਲੋਕ ਪੜ੍ਹ-ਲਿਖ ਨਹੀਂ ਸਕਦੇ ਸਨ; ਮੰਦਰਾਂ ਵਿਚ ਦਾਖ਼ਲ ਹੋ ਕੇ ਨਮਸਕਾਰ ਨਹੀਂ ਕਰ ਸਕਦੇ ਸਨ; ਘੋੜੇ ਦੀ ਅਸਵਾਰੀ ਨਹੀਂ ਕਰ ਸਕਦੇ ਸਨ। ਦੁਖਾਂਤ ਇਹ ਸੀ ਕਿ ਹਿੰਦੂ ਸਮਾਜ ਵਿਚ ਇਨ੍ਹਾਂ ਦੀ ਗਿਣਤੀ ਬਹੁਤ ਜ਼ਿਆਦਾ ਸੀ। ਇਤਨੀ ਵੱਡੀ ਗਿਣਤੀ ਨੂੰ ਬਰਾਹਮਣਾ ਨੇ ਆਪਣੇ ਸਮਾਜ ਵਿਚੋਂ ਛੇਕਿਆ ਹੋਇਆ ਸੀ ਅਤੇ ਅਧਿਕਾਰਾਂ ਤੋਂ ਵਾਂਝਾ ਕੀਤਾ ਹੋਇਆ ਸੀ। ਇਹੀ ਕਾਰਨ ਸੀ ਕਿ ਹਿੰਦੁਸਤਾਨ ਬਦੇਸ਼ੀ ਤਾਕਤਾਂ ਦਾ ਗੁਲਾਮ ਹੋ ਗਿਆ ਸੀ। ਸ਼ੂਦਰਾਂ ਦੀ ਬਹੁ-ਗਿਣਤੀ ਵਾਲਾ ਸਮਾਜ ਅਛੂਤ ਹੋਣ ਕਰਕੇ ਹਿੰਦੁਸਤਾਨ ਦੇ ਸੁਰੱਖਿਆ ਖੇਤਰ ਵਿਚ ਕੋਈ ਵੀ ਯੋਗਦਾਨ ਨਹੀਂ ਪਾ ਸਕਦਾ ਸੀ। ਇਸ ਕਰਕੇ ਇਹ ਲੋਕ ਹਰ ਹਮਲਾਵਰ ਦੇ ਸਮੇਂ ਨਿਰਲੇਪ ਰਹਿੰਦੇ ਸਨ। ਅਸਲ ਵਿਚ ਇਹ ਸ਼ੂਦਰ ਲੋਕ ਪੰਜਾਬ ਦੇ ਅਸਲ ਵਸ਼ਿੰਦੇ ਸਨ ਜਿਨ੍ਹਾਂ ਨੂੰ ਆਰੀਆ ਲੋਕਾਂ ਨੇ ਜਿੱਤ ਕੇ ਆਪਣੇ ਅਧੀਨ ਕਰ ਲਿਆ ਸੀ। ਪਹਿਲਾਂ ਇਨ੍ਹਾਂ ਨੂੰ ਦਾਸ ਕਿਹਾ ਜਾਂਦਾ ਸੀ ਪਿੱਛੋਂ ਸ਼ੂਦਰ ਕਿਹਾ ਜਾਣਾ ਸ਼ੁਰੂ ਹੋ ਗਿਆ ਸੀ।

**ਜੱਟ ਸਮਾਜ :** ਅਸਲ ਵਿਚ ਜੱਟ ਪੰਜਾਬੀ ਸਮਾਜ ਦਾ ਇਕ ਅਲੱਗ ਅਤੇ ਸਭ ਤੋਂ ਵੱਡਾ ਹਿੱਸਾ ਸਨ। ਆਮ ਤੌਰ ਤੇ ਇਨ੍ਹਾਂ ਨੂੰ ਹਿੰਦੂ ਸਮਾਜ ਦਾ ਹੀ ਇੱਕ ਹਿੱਸਾ ਮੰਨਿਆ ਜਾਂਦਾ ਰਿਹਾ ਹੈ। ਪਰ ਇਹ ਗਲਤ ਹੈ। ਜੱਟਾਂ ਦਾ ਮੁਸਲਿਮ ਅਤੇ ਹਿੰਦੂ ਸਮਾਜ ਨਾਲੋਂ ਵੱਖਰਾ ਸਮਾਜ ਸੀ। ਇਹ ਲੋਕ ਅਸਲ ਵਿਚ ਪੰਜਾਬ ਦੇ ਅਸਲ ਵਸ਼ਿੰਦੇ ਹਨ। ਇਨ੍ਹਾਂ ਦਾ ਪਹਿਲਾ ਵਸੇਬਾ ਸਿੰਧ ਦਰਿਆ ਦਾ ਖੇਤਰ ਸੀ। ਸਿੰਧ ਨੂੰ ਯੂਨਾਨੀਆਂ ਨੇ ਸਿੰਥ (Scynth) ਵੀ ਲਿਖਣਾ ਸ਼ੁਰੂ ਕਰ ਦਿੱਤਾ ਸੀ। ਸਿੰਥ ਤੋਂ ਸਿੱਥ ਅਤੇ ਬਾਅਦ ਵਿਚ ਸੀਥੀਅਨ ਸ਼ਬਦ ਪਰਚੱਲਤ ਹੋ ਗਏ ਸਨ। ਇਸ ਕਰਕੇ ਜੱਟਾਂ ਨੂੰ ਸਿੱਥ ਸ਼ਬਦ ਦੇ ਗਲਤ ਅਰਥ ਸਮਝਣ ਕਾਰਨ ਸੀਥੀਅਨ ਕਿਹਾ ਜਾਂਦਾ ਰਿਹਾ ਹੈ। ਇਹ ਲੋਕ ਪੰਜਾਬ ਦੇ ਅਸਲ ਮਾਲਕ ਸਨ। ਖੇਤੀਬਾੜੀ ਕਰਨਾ ਇਨ੍ਹਾਂ ਦਾ ਮੁੱਖ ਧੰਦਾ ਸੀ। ਇਸ ਲਈ ਇਹ ਜ਼ਿੰਮੀਦਾਰ ਸਨ। ਜਦੋਂ ਆਰੀਆ ਲੋਕ ਪੰਜਾਬ ਵਿਚ ਦਾਖ਼ਲ ਹੋਏ ਤਾਂ ਜੱਟਾਂ ਨੇ ਹੀ ਉਨ੍ਹਾਂ ਨਾਲ ਮੁੱਖ ਟੱਕਰ ਲਈ ਸੀ। ਆਰੀਆਂ ਲੋਕਾਂ ਨੇ ਇਥੋਂ ਦੇ ਲੋਕਾਂ ਨੂੰ 'ਜਟਾਂ ਵਾਲੇ' ਜਾਂ 'ਜੱਤ ਵਾਲੇ' ਕਹਿਣਾ ਸ਼ੁਰੂ ਕਰ ਦਿੱਤਾ ਸੀ। ਇੱਥੋਂ ਹੀ 'ਜੱਟ' ਨਾਂ ਪਰਚਲਤ ਹੋਇਆ ਹੈ। ਮਹਾਂ ਸ਼ਿਵ ਜੱਟਾਂ ਦਾ ਵੱਡਾ-ਵਡੇਰਾ ਹੋਣ ਕਰਕੇ ਜੱਟਾਂ ਦਾ ਸਭ ਤੋਂ ਵੱਡਾ ਨੇਤਾ ਹੈ। ਇਸੇ ਨੂੰ ਇਹ ਪਰਮਾਤਮਾ ਦਾ ਰੂਪ ਸਮਝ ਕੇ ਪੂਜਾ ਕਰਦੇ ਸਨ। ਖੇਤੀਬਾੜੀ ਕਰਨ ਕਰਕੇ ਅਤੇ ਜ਼ਿੰਮੀਦਾਰ ਹੋਣ ਕਰਕੇ ਇਹ ਲੋਕ ਨਿਡਰ, ਬਹਾਦਰ, ਲੜਾਕੇ ਅਤੇ ਖੁੱਲਦਿਲੇ ਹਨ। ਇਨ੍ਹਾਂ ਦੇ ਕੱਦ-ਕਾਠ ਬਹੁਤ ਮਜ਼ਬੂਤ ਅਤੇ ਸੁੰਦਰ ਹਨ। ਇਨ੍ਹਾਂ ਦੀਆਂ ਔਰਤਾਂ ਵੀ ਮਰਦਾਂ ਵਾਂਗ ਖੂਬਸੂਰਤ, ਉੱਚੇ-ਲੰਮੇ ਕੱਦ-ਕਾਠ ਵਾਲੀਆਂ, ਨਿਡਰ ਅਤੇ ਦਲੇਰ ਹਨ। ਉਹ ਵੀ ਆਪਣੇ ਖੇਤਾਂ ਵਿਚ ਮਰਦਾਂ ਵਾਂਗ ਰਹਿੰਦੀਆਂ ਸਨ। ਇਨ੍ਹਾਂ ਦੇ ਆਪਣੇ ਰਸਮੋ-ਰਿਵਾਜ਼ ਅਤੇ ਵਿਸ਼ਵਾਸ ਸਨ। ਇਸਲਾਮ ਦੇ ਆਉਣ ਨਾਲ ਪੱਛਮੀ ਪੰਜਾਬ ਦੇ ਬਹੁ-ਗਿਣਤੀ ਜੱਟਾਂ ਨੇ ਇਸਲਾਮ ਨੂੰ ਧਾਰਨ ਕਰ ਲਿਆ ਸੀ। ਇਸ ਕਰਕੇ ਸਿੰਧ-ਸਾਗਰ, ਚੱਜ-ਦੁਆਬ ਅਤੇ ਰਚਨਾ ਦੁਆਬ ਵਿਚ ਜੱਟ ਜ਼ਿਆਦਾਤਰ ਮੁਸਲਮਾਨ ਬਣ ਗਏ ਸਨ। ਮਾਝੇ, ਦੁਆਬੇ ਅਤੇ ਮਾਲਵੇ ਵਿਚ ਸਿੱਖ ਧਰਮ ਦੇ ਪਰਭਾਵ

ਕਾਰਨ ਇਨ੍ਹਾਂ ਨੇ ਸਿੱਖ ਧਰਮ ਨੂੰ ਅਪਣਾ ਲਿਆ ਸੀ। ਹਰਿਆਣੇ, ਉੱਤਰ-ਪਰਦੇਸ਼ ਅਤੇ ਰਾਜਪੂਤਾਨੇ ਵਿਚਲੇ ਜੱਟ ਹਿੰਦੂ ਸਮਾਜ ਦਾ ਹੀ ਹਿੱਸਾ ਬਣੇ ਰਹੇ ਹਨ। ਫਿਰ ਵੀ ਜੱਟ ਭਾਵੇਂ ਮੁਸਲਮਾਨ ਹੋਵੇ ਤੇ ਭਾਵੇਂ ਸਿੱਖ ਜਾਂ ਹਿੰਦੂ, ਇਨ੍ਹਾਂ ਦਾ ਆਪਸੀ ਮੇਲ-ਮਿਲਾਪ ਬਣਿਆ ਰਹਿੰਦਾ ਹੈ। ਜੱਟਾ ਦੇ ਕਿਉਂਕਿ ਰਸਮੋਂ-ਰਿਵਾਜ਼ ਅਤੇ ਵਿਸ਼ਵਾਸ ਇਕ ਸਨ ਇਸ ਕਰਕੇ ਧਰਮਾਂ ਦਾ ਵਖਰੇਵਾਂ ਇਨ੍ਹਾਂ ਵਿਚ ਕੋਈ ਜ਼ਿਆਦਾ ਵੰਡੀਆਂ ਨਹੀਂ ਪਾਉਂਦਾ। ਪਰ ਜੱਟ ਸਾਰੇ ਹੀ ਬਰਾਹਮਣਾਂ ਨੂੰ ਨਫ਼ਰਤ ਕਰਦੇ ਹਨ।

ਹਿੰਦੂਆਂ ਤੇ ਮੁਸਲਮਾਨਾਂ ਵਿਚ ਨਿਰਸੰਦੇਹ ਆਪਸੀ ਸਦਭਾਵਨਾ ਦੀ ਅਣਹੋਂਦ ਸੀ ਅਤੇ ਉਹ ਸ਼ਹਿਰਾਂ ਵਿਚ ਵੀ ਅੱਡਰੇ-ਅੱਡਰੇ ਮੁਹੱਲਿਆ ਵਿਚ ਰਹਿੰਦੇ ਸਨ। ਫਿਰ ਵੀ ਪੰਜ ਸਦੀਆਂ ਤਕ ਇਕੱਠੇ ਰਹਿਣ ਕਾਰਣ ਦੋਵਾਂ ਸਮਾਜਾਂ ਦੇ ਲੋਕਾਂ ਵਿਚ ਥੋੜ੍ਹਾ ਬਹੁਤਾ ਮੇਲ-ਜੋਲ ਸੁਭਾਵਿਕ ਹੀ ਸੀ। ਇਸ ਲਈ ਦੋਵਾਂ ਧਿਰਾਂ ਨੇ ਇਕ ਦੂਜੇ ਦੀਆਂ ਕੁਝ ਗੱਲਾਂ ਅਪਣਾ ਲਈਆਂ ਸਨ। ਹਿੰਦੂਆਂ ਨੇ ਮੁਸਲਮਾਨਾਂ ਦੀ ਫ਼ਾਰਸੀ ਬੋਲੀ ਸਿਖ ਲਈ ਤੇ ਫ਼ਾਰਸੀ ਸਾਹਿਤ ਦਾ ਗਿਆਨ ਪਰਾਪਤ ਕੀਤਾ। ਉਨ੍ਹਾਂ ਨੇ, ਜਿਵੇਂ ਕਿ ਗੁਰੂ ਨਾਨਕ ਸਾਹਿਬ ਨੇ ਕਿਹਾ ਹੈ, ਮੁਸਲਮਾਨੀ ਢੰਗ ਲਾਲ ਵੱਢੇ ਗਏ ਬੱਕਰੇ ਦਾ ਮਾਸ ਖਾਣਾ ਸ਼ੁਰੂ ਕਰ ਦਿੱਤਾ ਸੀ ਅਤੇ ਕਈ ਮੁਸਲਮਾਨਾਂ ਵਾਲੇ ਨੀਲੇ ਕੱਪੜੇ ਪਹਿਨਣ ਲੱਗ ਪਏ ਸਨ। ਮੁਸਲਮਾਨਾਂ ਨੇ ਹਿੰਦੂਆਂ ਤੋਂ ਕੁਝ ਹੱਦ ਤਕ ਭਾਰਤੀ ਸਮਾਜਿਕ ਜੀਵਨ ਦੀਆਂ ਕੁਝ ਵਿਸ਼ੇਸ਼ਤਾਵਾਂ ਨੂੰ ਅਪਣਾ ਲਿਆ।[22] ਉਦਾਹਰਣ ਵਜੋਂ, ਮੁਸਲਮਾਨਾਂ ਸਰਦਾਰਾਂ ਨੇ ਭਾਰਤੀ ਜਾਤ ਪਰਣਾਲੀ ਨੂੰ ਵਿਆਹ ਦੇ ਮੁਆਮਲੇ ਵਿਚ ਅਪਣਾਇਆ। ਮੁਸਲਮਾਨਾ ਨੇ ਹਿੰਦੂਆਂ ਤੋਂ ਭੋਜਨ ਵਿਚ ਮਸਾਲਿਆਂ ਦੀ ਵਰਤੋਂ ਅਤੇ ਸੁੰਦਰ ਕੱਪੜਿਆਂ ਦਾ ਪਰਯੋਗ ਸਿਖਿਆ। ਮੁਸਲਮਾਨ ਹਾਕਮਾਂ ਨੇ ਹਿੰਦੂ ਰਾਜਿਆਂ ਦੀ ਨਕਲ ਕਰਦੇ ਹੋਏ ਛੱਤਰ ਅਤੇ ਹਾਥੀਆਂ ਦਾ ਰਾਜਸੀ ਸ਼ਕਤੀ ਦੇ ਚਿੰਨ੍ਹਾਂ ਦੇ ਰੂਪ ਵਿਚ ਪਰਯੋਗ ਕਰਨਾ ਸ਼ੁਰੂ ਕਰ ਦਿੱਤਾ ਸੀ। ਮੁਸਲਮਾਨਾਂ ਨੇ ਹਿੰਦੂਆਂ ਦੀ ਹਿੰਦੀ ਤੇ ਸੰਸਕ੍ਰਿਤ ਭਾਸ਼ਾਵਾਂ ਦਾ ਗਿਆਨ ਵੀ ਪਰਾਪਤ ਕੀਤਾ। ਕਲਾ-ਧੰਦਿਆਂ ਵਿਚ ਵੀ ਦੋਵਾਂ ਧਰਮਾਂ ਦੇ ਲੋਕਾਂ ਨੇ ਇਕ-ਦੂਜੇ ਤੋਂ ਕੁਝ ਨਾ ਕੁਝ ਜ਼ਰੂਰ ਸਿਖਿਆ।

16ਵੀਂ ਸਦੀ ਦੇ ਸਮਾਜ ਵਿਚ ਇਸਤਰੀਆਂ ਦੀ ਸਥਿਤੀ ਚੰਗੀ ਨਹੀਂ ਸੀ। ਇਸਤਰੀ ਨੂੰ ਪੁਰਸ਼ ਦੀ ਤੁਲਨਾ ਵਿਚ ਨੀਵਾਂ ਸਮਝਿਆ ਜਾਂਦਾ ਸੀ। ਉਸਨੂੰ ਸਮਾਜਿਕ ਕਾਨੂੰਨਾਂ ਤੇ ਰਿਵਾਜਾਂ ਅਨੁਸਾਰ ਮਾਨਸਿਕ ਤੌਰ ਤੇ ਹੀਣ ਸਮਝਿਆ ਜਾਂਦਾ ਸੀ। ਜਨਮ ਤੋਂ ਮੌਤ ਤਕ ਉਸਦੀ ਹਾਲਤ ਬੜੀ ਤਰਸਯੋਗ ਸੀ। ਹਿੰਦੂ ਸਮਾਜ ਵਿਚ 'ਸਤੀ' ਦੀ ਭੈੜੀ ਪਰੱਥਾ ਪਰਚਲਿਤ ਸੀ। ਸਤੀ ਹੋਣ ਵਾਲੀ ਪਤਨੀ ਦਾ ਬਹੁਤ ਸਨਮਾਨ ਕੀਤਾ ਜਾਂਦਾ ਸੀ ਅਤੇ ਜੋ ਵਿਧਵਾ ਇਸਤਰੀਆਂ ਸਤੀ ਨਹੀਂ ਹੁੰਦੀਆਂ ਸਨ ਉਨ੍ਹਾਂ ਨਾਲ ਬਾਕੀ ਸਾਰਾ ਜੀਵਨ ਦੁਰਵਿਵਹਾਰ ਕੀਤਾ ਜਾਂਦਾ ਸੀ। ਇਬਨ ਬਤੂਤਾ (Ibn Batuta) ਜਿਹੇ ਵਿਦੇਸ਼ੀ ਯਾਤਰੀਆਂ ਨੇ ਸਤੀ ਹੋਣ ਦੀਆਂ ਕਈ ਘਟਨਾਵਾਂ ਵੇਖੀਆਂ ਤੇ ਇਨ੍ਹਾਂ ਦਾ ਅੱਖੀਂ ਡਿੱਠਾ ਹਾਲ ਲਿਖਿਆ ਹੈ। ਉਸ ਸਮੇਂ ਦੇ ਸਮਾਜ ਵਿਚ ਬਾਲ-ਵਿਆਹ ਦਾ ਰਿਵਾਜ ਵੀ ਆਮ ਸੀ। ਇਸ ਬੁਰਾਈ ਕਾਰਣ ਇਸਤਰੀਆਂ ਦਾ ਮਾਨਸਿਕ ਤੇ ਸਰੀਰਕ ਵਿਕਾਸ ਉੱਚਿਤ ਢੰਗ ਨਾਲ ਨਹੀਂ ਹੋ ਸਕਦਾ ਸੀ ਅਤੇ ਵਿਆਹ ਪਿੱਛੋਂ ਕਈ ਤਰ੍ਹਾਂ ਦੀਆਂ ਸਮੱਸਿਆਵਾਂ ਖੜੀਆਂ ਹੋ ਜਾਂਦੀਆਂ ਸਨ। ਹਿੰਦੂ ਆਪਣੀਆਂ ਲੜਕੀਆਂ ਦਾ ਵਿਆਹ ਛੋਟੀ ਉਮਰ ਵਿਚ ਹੀ ਕਰ ਦੇਣਾ ਆਪਣਾ ਕਰਤੱਵ ਸਮਝਦੇ ਸਨ।

---

22. *Ibid.*, p.70

ਇਸਤਰੀਆਂ ਦੀ ਸਿੱਖਿਆ ਵੱਲ ਵੀ ਬਹੁਤ ਘੱਟ ਧਿਆਨ ਦਿੱਤਾ ਜਾਂਦਾ ਸੀ ਅਤੇ ਕੁਝ ਵੱਡੇ ਘਰਾਂ ਦੀਆਂ ਇਸਤਰੀਆਂ ਨੂੰ ਛੱਡ ਕੇ ਆਮ ਇਸਤਰੀਆਂ ਅਨਪੜ੍ਹ ਹੀ ਹੁੰਦੀਆਂ ਸਨ। ਹਿੰਦੂ ਤੇ ਮੁਸਲਮਾਨ ਦੋਵਾਂ ਦੀਆਂ ਇਸਤਰੀਆਂ ਵਿਚ ਪਰਦੇ ਦਾ ਰਿਵਾਜ਼ ਸੀ। ਵੱਡੇ ਘਰਾਂ ਦੀਆਂ ਔਰਤਾਂ ਕੱਪੜੇ ਨਾਲ ਕੱਜੀ ਹੋਈ ਡੋਲੀ ਵਿਚ ਬੈਠ ਕੇ ਬਾਜ਼ਾਰ ਜਾਂਦੀਆਂ ਸਨ ਜਿਨ੍ਹਾਂ ਨੂੰ ਦਾਸ ਤੇ ਦਾਸੀਆਂ ਚੁੱਕ ਕੇ ਲਿਜਾਂਦੇ ਸਨ। ਹੇਠਲੀ ਸ਼੍ਰੇਣੀ ਦੀਆਂ ਇਸਤਰੀਆਂ 'ਬੁਰਕਾ' ਪਾਂਦੀਆ ਸਨ ਜਿਸ ਨਾਲ ਉਹ ਆਪਣੇ ਸ਼ਰੀਰ ਤੇ ਮੂੰਹ ਨੂੰ ਢੱਕ ਲੇਂਦੀਆਂ ਸਨ। ਪਰ ਜੱਟਾਂ ਦੀਆਂ ਇਸਤਰੀਆਂ ਬੁਰਕਿਆਂ ਬਗੈਰ ਹੀ ਕੰਮਕਾਰ ਕਰਦੀਆਂ ਸਨ ਅਤੇ ਜਦੋਂ ਰਾਹ ਵਿਚ ਕੋਈ ਓਪਰਾ ਮਨੁੱਖ ਆ ਜਾਂਦਾ ਤਾਂ ਸਿਰ ਉਤੇ ਲਏ ਦੁਪੱਟੇ ਦੇ ਪੱਲੇ ਨਾਲ ਮੂੰਹ ਕੱਜ ਲੈਂਦੀਆਂ ਸਨ। ਇਕ ਤੋਂ ਵੱਧ ਇਸਤਰੀਆਂ ਨਾਲ ਵਿਆਹ ਕਰਨ ਦਾ ਰਿਵਾਜ ਵੀ ਪਰਚਲਿਤ ਸੀ। ਕੁਰਾਨ ਅਨੁਸਾਰ ਇਕ ਮੁਸਲਮਾਨ ਚਾਰ ਇਸਤਰੀਆਂ ਨਾਲ ਵਿਆਹ ਕਰ ਸਕਦਾ ਹੈ। ਵੱਡੇ-ਵੱਡੇ ਸਰਦਾਰਾਂ ਦੀਆਂ ਬਹੁਤ ਸਾਰੀਆਂ ਪਤਨੀਆਂ ਤੇ ਵੇਸ਼ਵਾਵਾਂ ਹੁੰਦੀਆਂ ਸਨ। ਸਾਧਾਰਣ ਪੁਰਸ਼ ਆਮ ਤੌਰ ਤੇ ਇਕ ਹੀ ਇਸਤਰੀ ਨਾਲ ਵਿਆਹ ਕਰਦੇ ਸਨ।

ਉਸ ਸਮੇਂ ਦੇ ਲੋਕਾਂ ਦਾ ਭੋਜਨ ਕਣਕ, ਮੱਕੀ, ਛੋਲੇ ਅਤੇ ਬਾਜਰੇ ਦੀ ਰੋਟੀ, ਸਬਜ਼ੀਆਂ, ਫਲ, ਮਾਸ ਤੇ ਮੱਛੀ ਆਦਿ ਹੁੰਦਾ ਸੀ। ਭੋਜਨ ਵਿਚ ਮੱਖਣ ਤੇ ਮਸਾਲਿਆਂ ਦੀ ਬੜੀ ਵਰਤੋਂ ਕੀਤੀ ਜਾਂਦੀ ਸੀ ਅਤੇ ਅਚਾਰ-ਚਟਨੀਆਂ ਵੀ ਵਰਤੀਆਂ ਜਾਂਦੀਆਂ ਸਨ। ਉੱਚ ਸ਼ਰੇਣੀ ਦੇ ਮੁਸਲਮਾਨ ਸਰਦਾਰ ਅਨੇਕ ਪਰਕਾਰ ਦੀ ਸਵਾਦੀ ਖੁਰਾਕ ਖਾਂਦੇ ਸਨ। ਦਾਅਵਤਾਂ ਤੇ ਜਸ਼ਨਾਂ ਦੇ ਮੌਕਿਆਂ ਤੇ ਪਰਾਹੁਣਿਆਂ ਲਈ ਪੂੜੀਆਂ, ਹਲਵੇ ਅਤੇ ਕਈ ਪਰਕਾਰ ਦੇ ਮਾਸ ਆਦਿ ਤਿਆਰ ਕੀਤੇ ਜਾਂਦੇ ਸਨ। ਆਮ ਮੁਸਲਮਾਨਾਂ ਦਾ ਭੋਜਨ ਰੋਟੀ ਤੇ ਕਬਾਬ ਜਾਂ ਭੁੰਨਿਆ ਹੋਇਆ ਮਾਸ ਹੀ ਹੁੰਦਾ ਸੀ। ਜੱਟ ਮਾਸ-ਮੱਛੀ ਖਾਣ ਦੇ ਨਾਲ ਨਾਲ ਘਰ ਦੀ ਕੱਢੀ ਗਈ ਸ਼ਰਾਬ ਦੇ ਵੀ ਬਹੁਤ ਸ਼ੌਕੀਨ ਸਨ। ਜੱਟਾਂ ਦੀ ਕੋਈ ਵੀ ਦਾਅਵਤ ਸ਼ਰਾਬ ਅਤੇ ਮਾਸ ਤੋਂ ਬਿਨਾ ਨਹੀਂ ਹੁੰਦੀ ਸੀ। ਹਿੰਦੂ ਆਮ ਤੌਰ ਤੇ ਵੈਸ਼ਨੂੰ ਹੁੰਦੇ ਸਨ; ਪਰ ਕਈ ਹਿੰਦੂ ਬੱਕਰੇ ਦਾ ਮਾਸ ਵੀ ਖਾਂਦੇ ਸਨ। ਹਿੰਦੂਆਂ ਵਿਚੋਂ ਅਮੀਰ ਲੋਕ ਵੀ ਹਲਵੇ, ਪੂੜੀਆਂ ਅਤੇ ਕਈ ਪਰਕਾਰ ਦੀਆਂ ਸਬਜ਼ੀਆਂ ਖਾਂਦੇ ਸਨ। ਉਹ ਦੁੱਧ, ਮੱਖਣ, ਪਨੀਰ, ਘਿਉ ਤੇ ਫਲਾਂ ਆਦਿ ਦੀ ਵਰਤੋਂ ਵੀ ਕਰਦੇ ਸਨ। ਨਿਰਧਨ ਲੋਕ ਸਾਧਾਰਣ ਰੋਟੀ ਤੇ ਦਾਲ-ਸਬਜ਼ੀ ਅਤੇ 'ਖਿਚੜੀ' (ਚੌਲ ਤੇ ਦਾਲ ਮਿਲਾ ਕੇ ਉਬਾਲੇ ਹੋਏ) ਖਾਂਦੇ ਸਨ। ਹਿੰਦੂ ਰੋਟੀ ਤਿਆਰ ਕਰਨ ਤੋਂ ਪਹਿਲਾਂ ਰਸੋਈ ਦਾ ਫ਼ਰਸ਼ ਜਾਂ ਵਿਹੜਾ ਸਾਫ਼ ਕਰਦੇ ਸਨ ਤੇ ਗਊ ਦੇ ਗੋਹੇ ਨਾਲ ਪੋਚਾ ਫੇਰਦੇ ਸਨ। ਭੋਜਨ ਕਰਨ ਤੋਂ ਪਹਿਲਾਂ ਉਹ ਆਮ ਤੌਰ ਤੇ ਇਸ਼ਨਾਨ ਕਰਦੇ ਸਨ ਅਤੇ ਧੋਤੀ ਤੋਂ ਇਲਾਵਾ ਬਾਕੀ ਸਭ ਕੱਪੜੇ ਉਤਾਰ ਦੇਂਦੇ ਸਨ। ਲੋਕ ਆਮ ਤੌਰ ਤੇ ਤਾਜ਼ਾ ਪਾਣੀ ਪੀਂਦੇ ਸਨ, ਪਰ ਬਾਅਦ ਵਿਚ ਅਮੀਰ ਲੋਕ ਬਰਫ਼ ਵਾਲੇ ਠੰਡੇ ਪਾਣੀ ਦੀ ਵਰਤੋਂ ਵੀ ਕਰਨ ਲੱਗ ਪਏ ਸਨ। ਗਰਮੀਆਂ ਵਿਚ ਲੋਕ ਸ਼ਰਬਤ ਪੀਂਦੇ ਸਨ। ਕਈ ਲੋਕ ਅਫ਼ੀਮ ਤੇ ਭੰਗ ਦੀ ਵਰਤੋਂ ਵੀ ਕਰਦੇ ਸਨ। ਰੋਟੀ ਤੋਂ ਬਾਅਦ ਕੁਝ ਲੋਕ ਪਾਨ, ਸੁਪਾਰੀ ਆਦਿ ਚਬਾਂਦੇ ਸਨ।

ਲੋਕਾਂ ਦੇ ਕੱਪੜੇ ਇਕੋ ਜਿਹੇ ਨਹੀਂ ਹੁੰਦੇ ਸਨ। ਉੱਚ ਸ਼ਰੇਣੀ ਦੇ ਮੁਸਲਿਮ ਸਰਦਾਰ ਅਤੇ ਸਰਕਾਰੀ ਅਫ਼ਸਰ ਬੜੇ ਸੁੰਦਰ ਕੱਪੜੇ ਪਾਂਦੇ ਸਨ ਜੋ ਰੇਸ਼ਮ ਤੇ ਮਖਮਲ ਦੇ ਹੁੰਦੇ ਸਨ। ਇਹ ਕਈ ਰੰਗਾਂ ਦੇ ਹੁੰਦੇ ਸਨ। ਉਹ ਇਕ ਲੰਬਾ ਜਿਹਾ ਕੁਰਤਾ ਤੇ ਪਜਾਮਾ ਪਾਂਦੇ ਸਨ ਅਤੇ ਉਸ ਉੱਤੇ ਚਿੱਟਾ

ਕਮਰਬੰਦ ਬੰਨ੍ਹਦੇ ਸਨ। ਉਹ ਆਮ ਤੌਰ ਤੇ ਸਿਰ ਉੱਤੇ ਕੁਲਾਹ ਪਹਿਨਦੇ ਸਨ। ਬਹੁਤ ਸਾਰੇ ਸਰਦਾਰ ਹਿੰਦੂਆਂ ਵਾਂਗ ਪੱਗ ਬੰਨ੍ਹਣ ਲੱਗ ਪਏ ਸਨ। ਹੇਠਲੀਆਂ ਸ੍ਰੇਣੀਆਂ ਦੇ ਲੋਕ ਸੂਤੀ ਕੱਪੜੇ ਪਾਂਦੇ ਸਨ। ਸਰਦੀਆਂ ਵਿਚ ਅਮੀਰ ਲੋਕ ਤਾਂ ਵਧੀਆ ਕਿਸਮ ਦੀ ਉੱਨ ਤੇ ਫ਼ਰ ਦੇ ਕੱਪੜੇ ਪਹਿਨਦੇ ਸਨ, ਪਰ ਗ਼ਰੀਬ ਮੋਟੇ ਸੂਤੀ ਕੱਪੜੇ ਪਾਂਦੇ ਅਤੇ ਸਰੀਰ ਉੱਤੇ ਖੇਸ ਜਾਂ ਦੋੜਿਆਂ ਦੀ ਬੁਕਲ ਮਾਰ ਲੈਂਦੇ ਸਨ। ਕੱਟੜ ਮੁਸਲਮਾਨ, ਕਾਜ਼ੀ ਤੇ ਉਲਮਾ ਸਾਦੇ ਸੂਤੀ ਕੱਪੜੇ ਪਾਂਦੇ ਸਨ, ਸਿਰ ਉੱਤੇ ਸੱਤ ਗਜ਼ ਦੀ ਪੱਗ ਬੰਨ੍ਹਦੇ ਸਨ ਤੇ ਮੌਜੇ ਜਾਂ ਜੁੱਤੀਆਂ ਜ਼ਰੂਰ ਪਾਂਦੇ ਸਨ। ਹਿੰਦੂ ਉੱਚ ਸ਼ਰੇਣੀਆਂ ਦੇ ਕੱਪੜੇ ਵੀ ਮੁਸਲਮਾਨ ਸਰਦਾਰਾਂ ਤੋਂ ਵੱਖ ਨਹੀਂ ਸਨ, ਪਰੰਤੂ ਆਮ ਹਿੰਦੂ ਕੁਰਤਾ-ਧੋਤੀ ਹੀ ਪਾਂਦੇ ਸਨ। ਜੱਟ ਲੋਕ ਤੇੜ ਲੰਮੇ-ਲੰਮੇ ਚਾਦਰੇ ਪਹਿਨਦੇ ਸਨ। ਕਲੀਆਂ ਵਾਲੇ ਕਮੀਜ਼ ਪਾਉਂਦੇ ਸਨ ਅਤੇ ਸਿਰ ਤੇ ਪਗੜੀ ਬੰਨਦੇ ਸਨ। ਖੁਸ਼ੀਆਂ ਦੇ ਮੌਕਿਆਂ ਤੇ ਜੱਟ ਫਰਲੇ ਵਾਲੀਆਂ ਪੱਗਾਂ, ਕਲੀਆਂ ਵਾਲੇ ਕਮੀਜ਼ ਅਤੇ ਲਮਕਣੇ ਚਾਦਰੇ ਪਹਿਨਦੇ ਸਨ। ਪੈਰਾਂ ਵਿਚ ਕੱਢਵੀਂ ਅਤੇ ਅੱਛੇ ਚਮੜੇ ਦੀ ਜੁੱਤੀ ਪਹਿਨਦੇ ਸਨ। ਗਲਾਂ ਵਿਚ ਕੰਠੇ, ਕਮੀਜ਼ਾਂ ਉਪਰ ਜੰਜੀਰੀਆਂ, ਹੱਥਾਂ ਵਿਚ ਛਾਪਾਂ ਅਤੇ ਸੋਨੇ ਦੇ ਕੜੇ ਜਾਂ ਜੋੜੀਆਂ ਪਾਉਂਦੇ ਸਨ। ਬ੍ਰਾਹਮਣ ਮੱਥੇ ਤੇ ਤਿਲਕ ਲਗਾਂਦੇ ਸਨ, ਧੋਤੀ ਬੰਨ੍ਹਦੇ ਤੇ ਹੱਥ ਵਿਚ ਸੋਟੀ ਰੱਖਦੇ ਸਨ। ਹਿੰਦੂ ਸਾਧੂਆਂ ਤੇ ਜੋਗੀਆਂ ਦੇ ਕੱਪੜੇ ਨਿਰਾਲੇ ਹੀ ਹੁੰਦੇ ਸਨ; ਕਈ ਭਗਵਾ ਚੋਲਾ ਪਾਂਦੇ, ਕਈ ਦਾੜ੍ਹੀ ਤੇ ਸਿਰ ਮੁਨਵਾ ਦਿੰਦੇ ਤੇ ਕੰਨਾ ਵਿਚ ਵੱਡੀਆਂ-ਵੱਡੀਆਂ ਮੁੰਦਰਾਂ ਪਾ ਲੈਂਦੇ, ਸਰੀਰ ਉੱਤੇ ਭਬੂਤੀ (ਸੁਆਹ) ਮਲ ਲੈਂਦੇ ਅਤੇ ਇਕ ਲੰਗੋਟੀ ਅਥਵਾ ਧੋਤੀ ਪਾ ਕੇ ਹੱਥ ਵਿਚ ਡੰਡਾ ਲੈ ਘੁੰਮਦੇ-ਫਿਰਦੇ ਸਨ।

ਇਸਤਰੀਆਂ ਦੇ ਕੱਪੜੇ ਇਕ ਲੰਮੀ ਚਾਦਰ ਜਾਂ ਸਾੜ੍ਹੀ, ਚੋਲਾ ਤੇ ਅੰਗੀ ਹੁੰਦੇ ਸਨ। ਕਈ ਇਸਤਰੀਆਂ ਸਾੜ੍ਹੀ ਦੀ ਥਾਂ ਲਹਿੰਗਾ ਪਹਿਨਦੀਆਂ ਸਨ ਅਤੇ ਸਿਰ ਉੱਤੇ ਦੁਪੱਟਾ ਲੈ ਲੈਂਦੀਆਂ ਸਨ। ਘਰਾਂ ਤੋਂ ਬਾਹਰ ਜਾਂਦੇ ਸਮੇਂ ਮੱਧ ਤੇ ਹੇਠਲੀ ਸ਼ਰੇਣੀ ਦੀਆਂ ਇਸਤਰੀਆਂ (ਵਿਸ਼ੇਸ਼ ਰੂਪ ਵਿਚ ਮੁਸਲਮਾਨ) ਆਪਣੇ ਸਾਰੇ ਸ਼ਰੀਰ ਤੇ ਮੂੰਹ ਨੂੰ ਇਕ ਲੰਮਾ ਬੁਰਕਾ ਪਾ ਕੇ ਢੱਕ ਲੈਂਦੀਆਂ ਸਨ। ਪੁਰਸ਼ ਤੇ ਇਸਤਰੀਆਂ ਦੋਵੇਂ ਗਹਿਣਿਆਂ ਦੀ ਵਰਤੋਂ ਕਰਦੇ ਸਨ। ਪੁਰਸ਼ ਕੇਵਲ ਕੰਨਾਂ ਵਿਚ ਤੇ ਹੱਥਾਂ ਦੀਆਂ ਉਂਗਲੀਆਂ ਤੇ ਹੀ ਗਹਿਣੇ ਪਾਂਦੇ ਸਨ। ਪਰੰਤੂ ਇਸਤਰੀਆਂ ਸ਼ਰੀਰ ਦੇ ਹਰ ਉਸ ਅੰਗ ਤੇ ਜਿੱਥੇ ਵੀ ਸੰਭਵ ਹੋਵੇ, ਗਹਿਣੇ ਪਾਂਦੀਆਂ ਸਨ, ਜਿਵੇਂ ਗਲੇ ਵਿਚ ਹਾਰ ਜਾਂ ਕੈਂਠੇ, ਬਾਹਵਾਂ ਉੱਤੇ ਕੰਗਣ ਤੇ ਚੂੜੀਆਂ, ਕੰਨਾ ਵਿਚ ਕਾਂਟੇ, ਨੱਕ ਵਿਚ ਨੱਥ, ਉਂਗਲੀਆਂ ਵਿਚ ਅੰਗੂਠੀਆਂ, ਪੈਰਾਂ ਵਿਚ ਪਾਜੇਬਾਂ ਆਦਿ। ਗਹਿਣੇ ਸੋਨੇ, ਚਾਂਦੀ ਅਤੇ ਕੀਮਤੀ ਪੱਥਰਾਂ ਤੇ ਹੀਰਿਆਂ ਦੇ ਬਣਾਏ ਜਾਂਦੇ ਸਨ। ਗਹਿਣਿਆਂ ਤੋਂ ਇਲਾਵਾ ਇਸਤਰੀਆਂ ਹੋਰ ਵੀ ਕਈ ਪਰਕਾਰ ਦੇ ਸ਼ਿੰਗਾਰ ਕਰਦੀਆਂ ਸਨ। ਉਹ ਸਿਰ ਦੇ ਵਾਲਾਂ ਨੂੰ ਕੰਘੀ ਨਾਲ ਸਵਾਰ ਕੇ ਰੱਖਦੀਆਂ ਸਨ ਤੇ ਮਾਂਗ ਵਿਚ ਸੰਧੂਰ ਭਰਦੀਆਂ ਸਨ। ਹੋਠਾਂ ਨੂੰ ਰੰਗਣ ਲਈ ਪਾਨ ਦੀ, ਹੱਥਾਂ-ਪੈਰਾਂ ਲਈ ਮਹਿੰਦੀ ਦੀ ਵਰਤੋਂ ਕਰਦੀਆਂ ਸਨ। ਅੱਖਾਂ ਵਿਚ ਕੱਜਲ ਜਾਂ ਸੁਰਮਾ ਪਾਂਦੀਆਂ ਸਨ। ਇਸ ਤੋਂ ਇਲਾਵਾ ਉਹ ਪਾਊਡਰ, ਇਤਰ, ਕਸਤੂਰੀ ਆਦਿ ਦੀ ਵਰਤੋਂ ਵੀ ਕਰਦੀਆਂ ਸਨ। ਜੱਟੀਆਂ ਮੁੱਖ ਰੂਪ ਵਿਚ ਸਲਵਾਰ-ਕਮੀਜ਼ ਅਤੇ ਸਿਰ ਉਪਰ ਲੰਮੇ ਦੁਪੱਟੇ ਪਹਿਨਦੀਆਂ ਸਨ।

ਉਸ ਸਮੇਂ ਦੇ ਲੋਕਾਂ ਦੇ ਦਿਲ-ਪਰਚਾਵੇ ਦੇ ਬਾਹਰੀ ਸਾਧਨਾਂ ਵਿਚੋਂ ਪੋਲੋ, ਘੋੜ-ਦੌੜ ਅਤੇ ਸ਼ਿਕਾਰ ਖੇਡਣਾ ਪਰਸਿੱਧ ਸਨ। ਅੰਦਰਲੇ ਮਨ-ਪਰਚਾਵੇ ਦੇ ਸਾਧਨਾ ਵਿਚੋਂ ਨਾਚ-ਗਾਣਾ, ਸ਼ਤਰੰਜ,

ਚੌਪੜ ਆਦਿ ਖ਼ਾਸ ਤੌਰ ਤੇ ਵਰਣਨ-ਯੋਗ ਹਨ। ਉੱਚੀਆਂ ਸ਼ਰੇਣੀਆਂ ਦੇ ਸਰਦਾਰ 'ਜਸ਼ਨ' ਮਨਾਇਆ ਕਰਦੇ ਸਨ। ਸੰਗੀਤਕਾਰ ਆਪਣੇ ਸੰਗੀਤ ਰਾਹੀਂ ਅਤੇ ਨਰਤਕੀਆਂ ਆਪਣੇ ਨਾਚ ਨਾਲ ਦਰਸ਼ਕਾਂ ਦਾ ਮਨੋਰੰਜਨ ਕਰਦੀਆਂ ਸਨ ਜਦ ਕਿ ਸਰਦਾਰਾਂ ਦੇ ਹੱਥਾਂ ਵਿਚ ਸ਼ਰਾਬ ਦੇ ਪਿਆਲੇ ਹੁੰਦੇ ਸਨ। ਜਾਦੂਗਰ ਤੇ ਬਾਜ਼ਾਰਾਂ ਵਿਚ ਨੱਚਣ ਵਾਲੇ ਬਾਜ਼ੀਗਰ ਤੇ ਕਲਾਕਾਰ ਵੀ ਲੋਕਾਂ ਦਾ ਮਨੋਰੰਜਨ ਕਰਦੇ ਸਨ। ਨਕਲੀਏ ਨਕਲਾਂ ਕਰਕੇ ਅਤੇ ਬਾਜ਼ੀਗਰ ਬਾਜ਼ੀਆਂ ਪਾ ਕੇ ਲੋਕਾਂ ਦਾ ਦਿਲ-ਪਰਚਾਵਾ ਕਰਦੇ ਸਨ।

ਉਸ ਸਮੇਂ ਸਿੱਖਿਆ ਦਾ ਕੰਮ ਧਾਰਮਿਕ ਵਰਗ ਦੇ ਹੱਥਾਂ ਵਿਚ ਹੁੰਦਾ ਸੀ। ਮੁਸਲਮਾਨਾਂ ਨੂੰ ਉਲਮਾ, ਮੁੱਲਾਂ ਤੇ ਮੌਲਵੀ ਮਸਜਿਦਾਂ, ਮਦਰੱਸਿਆਂ ਅਤੇ ਮਕਤਬਾਂ ਵਿਚ ਸਿੱਖਿਆ ਦੇਂਦੇ ਸਨ। ਅਰਬੀ ਤੇ ਫ਼ਾਰਸੀ ਭਾਸ਼ਾਵਾਂ ਤੋਂ ਇਲਾਵਾ ਹੋਰ ਵਿਸ਼ਿਆਂ ਦੀ ਸਿੱਖਿਆ ਵੀ ਦਿੱਤੀ ਜਾਂਦੀ ਸੀ। ਸਮਕਾਲੀ ਲੇਖਕਾਂ ਦੀਆ ਲਿਖਤਾਂ ਤੋਂ ਪਤਾ ਲਗਦਾ ਹੈ ਕਿ ਪੰਜਾਬ ਵਿਚ ਮੁਲਤਾਨ, ਤੁਲੰਬਾ, ਜਲੰਧਰ, ਸੁਲਤਾਨਪੁਰ, ਥਾਨੇਸਰ, ਸਮਾਣਾ, ਨਾਰਨੌਲ ਆਦਿ ਇਸਲਾਮੀ ਸਿੱਖਿਆ ਦੇ ਪਰਸਿੱਧ ਕੇਂਦਰ ਸਨ। ਸਿਕੰਦਰ ਲੋਧੀ ਵਿਦਵਾਨਾਂ ਦਾ ਬਹੁਤ ਆਦਰ ਕਰਦਾ ਸੀ ਅਤੇ ਉਸਦੀ ਸਰਪਰੱਸਤੀ ਵਿਚ ਫ਼ਾਰਸੀ ਸਾਹਿਤ ਦਾ ਵਿਕਾਸ ਹੋਇਆ ਅਤੇ ਕਈ ਸੰਸਕ੍ਰਿਤ ਗ੍ਰੰਥਾਂ ਦਾ ਫ਼ਾਰਸੀ ਵਿਚ ਅਨੁਵਾਦ ਹੋਇਆ। ਕਈ ਮੁਸਲਮਾਨ ਵਿਦਵਾਨ ਹਿੰਦੀ ਤੇ ਪੰਜਾਬੀ ਵਿਚ ਵੀ ਕਵਿਤਾ ਦੀ ਰਚਨਾ ਕਰਨ ਲਗ ਪਏ ਸਨ। ਹਿੰਦੂ ਲੋਕ ਬਰਾਹਮਣਾਂ ਤੋਂ ਮੰਦਰਾਂ ਤੇ ਪਾਠਸ਼ਾਲਾਵਾਂ ਵਿਚ ਸਿੱਖਿਆ ਪਰਾਪਤ ਕਰਦੇ ਸਨ। ਹਿੰਦੂਆਂ ਦਾ ਸੰਸਕ੍ਰਿਤ ਸਾਹਿਤ ਪਹਿਲਾਂ ਹੀ ਉੱਨਤ ਸੀ। ਕਿਹਾ ਜਾਂਦਾ ਹੈ ਕਿ ਉਸ ਸਮੇਂ ਦੇ ਬਰਾਹਮਣ ਉੱਚ ਕੋਟੀ ਦੇ ਵਿਦਵਾਨ ਨਹੀਂ ਸਨ। ਫਿਰ ਵੀ ਮੁਸਲਮਾਨਾਂ ਨੇ ਜੋਤਸ਼ ਅਤੇ ਚਿਕਿਤਸਾ-ਸ਼ਾਸਤਰ ਦੇ ਖੇਤਰ ਵਿਚ ਬਰਾਹਮਣਾਂ ਤੋਂ ਬਹੁਤ ਕੁਝ ਸਿਖਿਆ। ਸਿੱਖ ਗੁਰੂ ਸਾਹਿਬਾਨ ਨੇ ਗੁਰਮੁਖੀ ਲਿਪੀ ਸ਼ੁਰੂ ਕਰਕੇ ਪੰਜਾਬੀ ਦੀ ਪੜ੍ਹਾਈ ਕਰਵਾਉਣੀ ਸ਼ੁਰੂ ਕਰ ਦਿੱਤੀ ਸੀ। ਬ੍ਰਾਹਮਣ ਸੰਸਕਰਿਤ ਪੜ੍ਹਾਉਂਦੇ ਸਨ।

ਸੋਲ੍ਹਵੀਂ ਸਦੀ ਦੌਰਾਨ ਹਿੰਦੂ ਤੇ ਮੁਸਲਮਾਨ ਦੋਵਾਂ ਵਿਚ ਬਹੁਤ ਜ਼ਿਆਦਾ ਗਿਣਤੀ ਵਿਚ ਰੀਤੀ-ਰਿਵਾਜ, ਵਹਿਮ-ਭਰਮ ਤੇ ਅੰਧ-ਵਿਸ਼ਵਾਸ ਪਰਚਲਿਤ ਸਨ। ਬੱਚਿਆਂ, ਵਿਸ਼ੇਸ਼ ਕਰ ਕੇ ਜਦੋਂ ਪੁੱਤਰ ਹੋਣ ਦੇ ਜਨਮ ਤੇ ਹਿੰਦੂਆਂ ਤੇ ਮੁਸਲਮਾਨਾ ਵਿਚ ਕਈ ਰੀਤਾਂ ਦੀ ਪਾਲਣਾ ਕੀਤੀ ਜਾਂਦੀ ਸੀ। ਹਿੰਦੂ ਪਰਿਵਾਰ ਵਿਚ ਬੱਚੇ ਦੀ 'ਨਾਮਕਰਣ ਸੰਸਕਾਰ' ਨਾਮੀ ਰਸਮ ਕੀਤੀ ਜਾਂਦੀ ਸੀ; ਕੁਝ ਚਿਰ ਪਿੱਛੋਂ ਮੁੰਡਨ ਸੰਸਕਾਰ ਕੀਤਾ ਜਾਂਦਾ ਸੀ। ਹਿੰਦੂਆਂ ਵਿਚ ਬੱਚਾ ਜਦ ਪੰਜ ਸਾਲ ਦਾ ਹੋ ਜਾਂਦਾ ਤਾਂ ਉਸ ਨੂੰ ਪਾਠਸ਼ਾਲਾ ਵਿਚ ਵੀ ਰੀਤਾਂ ਅਨੁਸਾਰ ਭੇਜਿਆ ਜਾਂਦਾ ਸੀ। ਮੁਸਲਮਾਨਾਂ ਵਿਚ 'ਬਿਸਮਿੱਲਾਹ ਖਾਨੀ' ਅਰਥਾਤ ਬੱਚੇ ਨੂੰ ਸਕੂਲ ਭੇਜਣ ਦੀ ਰਸਮ ਉਸ ਵਕਤ ਕੀਤੀ ਜਾਂਦੀ ਜਦ ਬੱਚਾ ਚਾਰ ਸਾਲ, ਚਾਰ ਮਹੀਨੇ ਤੇ ਚਾਰ ਦਿਨ ਦਾ ਹੁੰਦਾ ਸੀ ਤੇ ਸੱਤ ਵਰ੍ਹਿਆਂ ਦੀ ਉਮਰ ਵਿਚ ਉਸ ਦੀ 'ਮੁਸਲਮਾਨੀ' ਦੀ ਰਸਮ 'ਸੁੰਨਤ' ਕੀਤੀ ਜਾਂਦੀ ਸੀ। ਹਿੰਦੂਆਂ ਦੀਆਂ ਉੱਚੀਆਂ ਜਾਤੀਆਂ ਵਿਚ ਜਦੋਂ ਬਾਲਕ ਨੌਂ ਸਾਲਾਂ ਦਾ ਹੋ ਜਾਂਦਾ ਤਾਂ ਉਸ ਨੂੰ 'ਜਨੇਊ' ਅਰਥਾਤ ਪਵਿਤਰ ਧਾਗਾ ਪਹਿਨਾਉਣ ਦੀ ਰਸਮ ਕੀਤੀ ਜਾਂਦੀ ਸੀ। ਇਸੇ ਤਰ੍ਹਾਂ ਵਿਆਹ ਅਤੇ ਮੌਤ ਦੇ ਸੰਬੰਧ ਵਿਚ ਅਣਗਿਣਤ ਰੀਤਾਂ ਦੀ ਪਾਲਣਾ ਕੀਤੀ ਜਾਂਦੀ ਸੀ। ਇਨ੍ਹਾਂ ਸਾਰੀਆਂ ਰੀਤਾਂ ਦੀ ਪਾਲਣਾ ਵਿਚ ਹਿੰਦੂਆਂ ਵਿਚ ਬਰਾਹਮਣ ਤੇ ਮੁਸਲਮਾਨਾਂ ਵਿਚ ਮੁੱਲਾਂ

ਦਾ ਸ਼ਾਮਲ ਹੋਣਾ ਬਹੁਤ ਜ਼ਰੂਰੀ ਹੁੰਦਾ ਸੀ ਅਤੇ ਇਨ੍ਹਾਂ ਸਾਰਿਆਂ ਅਵਸਰਾਂ ਤੇ ਉਸ ਨੂੰ ਭੋਜਨ ਤੇ ਨਕਦ 'ਦੱਛਣਾ' ਦਿੱਤੀ ਜਾਂਦੀ ਸੀ। ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਰਚਨਾਵਾਂ ਵਿਚ ਇਨ੍ਹਾਂ ਵਿਅਰਥ ਰੀਤੀ-ਰਿਵਾਜਾਂ ਦਾ ਬੜੇ ਜ਼ੋਰਦਾਰ ਸ਼ਬਦਾਂ ਵਿਚ ਖੰਡਨ ਕੀਤਾ ਹੈ।

ਸੋਲ੍ਹਵੀਂ ਸਦੀ ਦੇ ਸਮਾਜ ਵਿਚ ਸਦਾਚਾਰ ਵਿਚ ਬਹੁਤ ਗਿਰਾਵਟ ਆ ਗਈ ਸੀ ਅਤੇ ਲੋਕ ਨੈਤਿਕਤਾ ਦੇ ਨਿਯਮਾਂ ਦੀ ਪਾਲਣਾ ਬਹੁਤ ਘੱਟ ਕਰਦੇ ਸਨ। ਹਿੰਦੂ ਤੇ ਮੁਸਲਮਾਨ ਇਕ ਦੂਜੇ ਪਰੱਤੀ ਘਿਰਣਾ ਦੀ ਭਾਵਨਾ ਰਖਦੇ ਸਨ। ਉੱਚੀਆਂ ਸ਼ਰੇਣੀਆਂ ਦੇ ਲੋਕ ਸਭ ਤੋਂ ਨੀਵੀਂ ਜਾਤੀ ਦੇ ਲੋਕਾਂ ਨਾਲ ਪਸ਼ੂਆਂ ਵਾਲਾ ਵਰਤਾਓ ਕਰਦੇ ਸਨ। ਉਹ ਭੋਗ-ਵਿਲਾਸ ਦਾ ਜੀਵਨ ਬਿਤਾਂਦੇ ਅਤੇ 'ਸ਼ਰਾਬ' ਤੇ 'ਸੁੰਦਰੀ' ਦੀ ਲਾਲਸਾ ਰਖਦੇ ਸਨ। ਸਰਕਾਰੀ ਕਰਮਚਾਰੀ ਭ੍ਰਿਸ਼ਟਾਚਾਰੀ ਤੇ ਲੋਭੀ ਹੁੰਦੇ ਸਨ। ਲੋਕ ਜੂਆ ਖੇਡਦੇ ਸਨ ਅਤੇ ਝੂਠ ਤੇ ਧੋਖੇਬਾਜ਼ੀ ਨਾਲ ਧਨ ਕਮਾਂਦੇ ਸਨ। ਆਮ ਤੌਰ ਤੇ ਲੋਕ, ਇੱਥੋਂ ਤਕ ਕਿ ਬਰਾਹਮਣ ਤੇ ਮੁੱਲਾਂ ਵੀ, ਸਵਾਰਥੀ ਤੇ ਲੋਭੀ ਹੁੰਦੇ ਸਨ। ਕੋਈ ਕਿਸੇ ਪਰੱਤੀ ਵਫ਼ਾਦਾਰ ਨਹੀਂ ਸੀ। ਨਿਰਲੱਜਤਾ, ਅਵਸਰਵਾਦ ਅਤੇ ਅਨੈਤਿਕਤਾ ਦਾ ਬੋਲਬਾਲਾ ਸੀ।[23]

ਬਾਬਰ ਨੇ ਆਪਣੀ ਆਤਮ-ਕਥਾ 'ਬਾਬਰ-ਨਾਮਾ' ਵਿਚ ਉਸ ਸਮੇਂ ਦੀ ਸਮਾਜਿਕ ਹਾਲਤ ਦਾ ਵਰਣਨ ਕੀਤਾ ਹੈ। ਉਹ ਲਿਖਦਾ ਹੈ, "ਹਿੰਦੁਸਤਾਨ ਇਕ ਅਜਿਹਾ ਦੇਸ਼ ਹੈ ਜਿਸ ਵਿਚ ਬਹੁਤ ਘੱਟ ਆਨੰਦਦਾਇਕ ਚੀਜ਼ਾਂ ਹਨ। ਲੋਕ ਸੁੰਦਰ ਨਹੀਂ ਹਨ। ਉਹ ਮਿੱਤਰਾਂ ਤੇ ਸਮਾਜਿਕ ਮੇਲ-ਜੋਲ ਦੀ ਮੌਜ ਤੋਂ ਪਰਿਚਿਤ ਨਹੀਂ, ਉਨ੍ਹਾਂ ਵਿਚ ਕੋਈ ਦਿਆਲਤਾ ਨਹੀਂ, ਕੋਈ ਸਨੇਹ-ਭਾਵ ਨਹੀਂ, ਕਲਾ ਦੀ ਯੋਜਨਾ ਬਣਾਉਣ ਤੇ ਇਸ ਨੂੰ ਅਮਲੀ ਰੂਪ ਦੇਣ ਦੀ ਯੋਗਤਾ ਨਹੀਂ ਤੇ ਨਾ ਹੀ ਭਵਨ-ਨਿਰਮਾਣ ਕਲਾ ਵਿਚ ਨਿਪੁੰਨਤਾ ਤੇ ਸਹੀ ਗਿਆਨ ਹੈ। ਇੱਥੇ ਚੰਗੇ ਘੋੜੇ ਨਹੀਂ, ਚੰਗਾ ਮਾਸ ਨਹੀਂ, ਅੰਗੂਰ ਤੇ ਮਿੱਠੇ ਖਰਬੂਜ਼ੇ ਨਹੀਂ, ਚੰਗੇ ਫਲ ਨਹੀਂ, ਬਰਫ਼ ਤੇ ਠੰਡਾ ਪਾਣੀ ਨਹੀਂ, ਬਾਜ਼ਾਰਾਂ ਵਿਚ ਚੰਗਾ ਭੋਜਨ ਜਾਂ ਰੋਟੀ ਨਹੀਂ, ਇਸ਼ਨਾਨ-ਘਰ ਤੇ ਸਕੂਲ ਨਹੀਂ, ਮੋਮਬੱਤੀ ਤੇ ਮਸ਼ਾਲ ਨਹੀਂ ਅਤੇ ਨਾ ਹੀ ਸ਼ਮਾਂਦਾਨ ਹਨ।" ਪਰੰਤੂ ਬਾਬਰ ਦਾ ਇਹ ਵਰਣਨ ਪੂਰਣ ਰੂਪ ਵਿਚ ਸਹੀ ਪਰਤੀਤ ਨਹੀਂ ਹੁੰਦਾ। ਇਹ ਕਹਿਣਾ ਸਰਾਸਰ ਗ਼ਲਤ ਹੈ ਕਿ ਹਿੰਦੁਸਤਾਨ ਤੇ ਪੰਜਾਬ ਦੇ ਲੋਕ ਸੁੰਦਰ ਨਹੀਂ ਸਨ ਅਤੇ ਇਹ ਕਿ ਉਨ੍ਹਾਂ ਵਿਚ ਸ਼ਿਸ਼ਟਾਚਾਰ, ਦਿਆਲਤਾ ਤੇ ਹਮਦਰਦੀ ਦੀ ਘਾਟ ਸੀ। ਇਸ ਵਿਚ ਕੋਈ ਸੰਦੇਹ ਨਹੀਂ ਕਿ ਹਿੰਦੁਸਤਾਨ ਤੇ ਪੰਜਾਬ ਦੀਆਂ ਹੇਠਲੀਆਂ ਸ਼ਰੇਣੀਆਂ ਦੇ ਲੋਕਾਂ ਦਾ ਜੀਵਨ-ਪੱਧਰ ਉੱਚਾ ਨਹੀਂ ਸੀ ਅਤੇ ਉਨ੍ਹਾਂ ਦਾ ਭੋਜਨ - ਪਹਿਰਾਵਾ ਅਤੇ ਰਹਿਣ-ਸਹਿਣ ਚੰਗਾ ਨਹੀਂ ਸੀ, ਪਰੰਤੂ ਬਾਬਰ ਦੇ ਇਹ ਸ਼ਬਦ ਉੱਚ ਸ਼੍ਰੇਣੀਆਂ ਉੱਤੇ ਬਿਲਕੁਲ ਲਾਗੂ ਨਹੀਂ ਹੁੰਦੇ।

**ਆਰਥਿਕ ਸਥਿਤੀ** : ਸੋਲ੍ਹਵੀਂ ਸਦੀ ਦੇ ਆਰੰਭ ਵਿਚ ਪੰਜਾਬ ਵਿਚ ਰਾਜਨੀਤਿਕ ਅਵਿਵਸਥਾ ਤੇ ਅਸ਼ਾਂਤੀ ਦੇ ਕਾਰਨ ਅਤੇ ਸਥਾਨਕ ਕਰਮਚਾਰੀਆਂ ਦੇ ਸਵਾਰਥੀ ਤੇ ਲੋਭੀ ਸੁਭਾਅ ਦੇ ਕਾਰਣ ਇੱਥੋਂ ਦੇ ਆਰਥਿਕ ਵਿਕਾਸ ਵਲ ਵਿਸ਼ੇਸ਼ ਧਿਆਨ ਨਾ ਦਿੱਤਾ ਜਾ ਸਕਿਆ। ਫਿਰ ਵੀ ਪੰਜਾਬ ਦੀ ਆਰਥਿਕ ਅਵਸਥਾ ਕਾਫ਼ੀ ਚੰਗੀ ਸੀ। ਇਕ ਤਾਂ ਇਸ ਲਈ ਕਿ ਅਧਿਕਤਰ ਭੂਮੀ ਬੜੀ ਉਪਜਾਊ ਸੀ ਅਤੇ ਇੱਥੇ ਕਾਫ਼ੀ ਮਾਤਰਾ ਵਿਚ ਉਪਜ ਹੁੰਦੀ ਸੀ। ਇਥੋਂ ਦੇ ਲੋਕ ਵੱਖ-ਵੱਖ ਉਦਯੋਗ-ਧੰਧਿਆਂ ਵਿਚ ਕਾਫ਼ੀ ਨਿਪੁੰਨ

23. *ibid.*, p.80.

  

ਸਨ। ਦਿੱਲੀ ਦੇ ਸੁਲਤਾਨਾਂ ਤੇ ਸਥਾਨਕ ਸਰਕਾਰ ਦੇ ਯਤਨਾ ਦੇ ਫਲਸਰੂਪ ਇੱਥੇ ਬਹੁਤ ਸਾਰੇ ਸ਼ਹਿਰ ਸਥਾਪਤ ਹੋ ਗਏ ਸਨ ਜੋ ਸੜਕਾਂ ਦੁਆਰਾ ਇਕ ਦੂਜੇ ਨਾਲ ਜੁੜੇ ਹੋਏ ਹਨ। ਇਹ ਸਾਰੇ ਸ਼ਹਿਰ ਉਦਯੋਗ ਤੇ ਵਪਾਰ ਦੇ ਕੇਂਦਰ ਬਣ ਗਏ ਸਨ। ਇੱਥੋਂ ਦੀ ਭੂਗੋਲਿਕ ਸਥਿਤੀ ਦੇ ਕਾਰਣ ਪੰਜਾਬ ਦੇ ਉੱਤਰ-ਪੱਛਮ ਵਿਚ ਸਥਿਤ ਦੱਰਿਆਂ ਦੁਆਰਾ ਥਲ ਮਾਰਗਾਂ ਤੋਂ ਅਫ਼ਗਾਨਿਸਤਾਨ, ਈਰਾਨ ਤੇ ਮੱਧ ਏਸ਼ੀਆ ਦੇ ਹੋਰ ਦੇਸ਼ਾਂ ਨਾਲ ਇਸ ਦਾ ਬੜਾ ਵਪਾਰ ਚਲਦਾ ਸੀ। ਵਿਦੇਸ਼ੀ ਹਮਲਾਆਵਰ, ਜੋ ਪੰਜਾਬ ਉੱਤੇ ਸਮੇਂ-ਸਮੇਂ ਹਮਲੇ ਕਰਦੇ ਰਹੇ ਅਤੇ ਇੱਥੋਂ ਦੀ ਸ਼ਾਂਤੀ ਭੰਗ ਕਰਦੇ ਰਹੇ, ਕਿਸਾਨਾਂ ਤੇ ਵਪਾਰੀਆਂ ਨੂੰ ਆਮ ਤੌਰ ਤੇ ਹਾਨੀ ਨਹੀਂ ਪਹੁੰਚਾਂਦੇ ਸਨ। ਪੰਜਾਬ ਦੀ ਖੁਸ਼ਹਾਲੀ ਤੇ ਧਨ-ਦੌਲਤ ਤੋਂ ਹੀ ਪਰਭਾਵਿਤ ਹੋ ਕੇ ਬਾਬਰ ਨੇ ਆਤਮ-ਕਥਾ ਵਿਚ ਲਿਖਿਆ, "ਹਿੰਦੁਸਤਾਨ ਦੀ ਪਰਮੁੱਖ ਵਿਸ਼ੇਸ਼ਤਾ ਇਹ ਹੈ ਕਿ ਇੱਥੇ ਕਾਫ਼ੀ ਜ਼ਿਆਦਾ ਮਾਤਰਾ ਵਿਚ ਸੋਨਾ-ਚਾਂਦੀ ਮਿਲਦਾ ਹੈ।"

ਪੰਜਾਬ ਦੇ ਅਧਿਕਤਰ ਲੋਕਾਂ ਦਾ ਧੰਧਾ ਖੇਤੀਬਾੜੀ ਸੀ। ਉਸ ਸਮੇਂ ਪੰਜਾਬ ਵਿਚ ਵਾਹੀ-ਯੋਗ ਧਰਤੀ ਦੀ ਕੋਈ ਘਾਟ ਨਹੀਂ ਸੀ। ਖੇਤੀਬਾੜੀ ਪਰਾਚੀਨ ਢੰਗ ਨਾਲ ਲੱਕੜੀ ਦੇ ਹਲ ਤੇ ਬਲਦਾਂ ਦੀ ਜੋੜੀ ਨਾਲ ਕੀਤੀ ਜਾਂਦੀ ਸੀ। ਪਾਣੀ ਲਈ ਕਿਸਾਨ ਮੁੱਖ ਰੂਪ ਵਿਚ ਵਰਖਾ ਉੱਤੇ ਹੀ ਨਿਰਭਰ ਰਹਿੰਦੇ ਸਨ। ਪਰੰਤੂ ਇਸ ਦੀ ਘਾਟ ਨਹਿਰਾਂ ਤੇ ਖੂਹਾਂ ਨਾਲ ਸਿੰਜਾਈ ਕਰਕੇ ਪੂਰੀ ਕਰ ਲਈ ਜਾਂਦੀ ਸੀ। ਪੰਜਾਬ ਤੇ ਭਾਰਤ ਦੇ ਕਿਸਾਨ ਈਰਾਨੀ ਢੰਗ ਦੇ 'ਹਰਟ' ਵਾਲੇ ਖੂਹਾਂ ਦੀ ਜਾਣਕਾਰੀ ਰਖਦੇ ਸਨ। ਫ਼ਿਰੋਜ਼ਸ਼ਾਹ ਤੁਗ਼ਲਕ (1351-1388 ਈ.) ਨੇ ਪੰਜਾਬ ਵਿਚ ਕੁਝ ਨਹਿਰਾਂ ਖੁਦਵਾਈਆਂ ਜਿਨ੍ਹਾਂ ਦਾ ਪਾਣੀ ਸਿੰਜਾਈ ਲਈ ਵਰਤਿਆ ਜਾਣ ਲੱਗਾ। ਮੁੱਖ ਫ਼ਸਲਾਂ ਕਣਕ, ਮੱਕੀ, ਬਾਜਰਾ, ਜਵਾਰ, ਜੌਂ, ਕਈ ਦਾਲਾਂ (ਛੋਲੇ, ਮੋਠ, ਮਾਂਹ, ਮਸਰ ਆਦਿ), ਕਪਾਹ, ਗੰਨਾ, ਸਰ੍ਹੋਂ ਆਦਿ ਹੁੰਦੀਆਂ ਸਨ। ਇਸ ਪਰਕਾਰ ਪਿੰਡਾਂ ਦੇ ਲੋਕਾਂ ਦੀ ਜੀਵਿਕਾ ਦੀਆਂ ਜ਼ਰੂਰੀ ਚੀਜ਼ਾਂ ਨੂੰ ਪਿੰਡਾਂ ਦੀ ਪੈਦਾਵਾਰ ਤੋਂ ਹੀ ਪੂਰਾ ਕਰ ਲਿਆ ਜਾਂਦਾ ਸੀ।

ਦਿੱਲੀ ਦੇ ਸੁਲਤਾਨਾਂ ਨੇ ਭਾਰਤ ਦੇ ਦੂਜੇ ਭਾਗਾਂ ਦੀ ਤਰ੍ਹਾਂ ਪੰਜਾਬ ਵਿਚ ਵੀ 'ਇਕਤਾਦਾਰੀ' ਜਾਂ ਜਾਗੀਰਦਾਰੀ ਪਰੱਥਾ ਪਰਚਲਿਤ ਕੀਤੀ। ਇਸ ਪਰੱਥਾ ਅਨੁਸਾਰ ਇਕਤਾਦਾਰਾਂ ਜਾਂ ਜਾਗੀਰਦਾਰਾਂ ਨੂੰ ਕੁਝ ਨਿਸ਼ਚਿਤ ਪਰਦੇਸ਼ਾਂ ਦੀ ਭੂਮੀ ਜਾਂ ਭੂਮੀ-ਕਰ ਤੋਂ ਪਰਾਪਤ ਆਮਦਨੀ ਦਾ ਅਧਿਕਾਰ ਦੇ ਦਿੱਤਾ ਜਾਂਦਾ ਸੀ। ਉਹ ਕਿਸਾਨਾਂ ਉੱਤੇ ਬਹੁਤ ਅਤਿਆਚਾਰ ਕਰਦੇ ਸਨ ਅਤੇ ਉਨ੍ਹਾਂ ਤੋਂ ਜਿਨਸ ਜਾਂ ਨਕਦੀ ਦੇ ਰੂਪ ਵਿਚ ਪੈਦਾਵਾਰ ਦਾ ਵੱਧ ਤੋਂ ਵੱਧ ਭਾਗ ਖੋਹ ਲੈਂਦੇ ਸਨ। ਇਸ ਲਈ ਬਹੁਤ ਜ਼ਿਆਦਾ ਮਿਹਨਤ ਕਰਨ ਤੇ ਵੀ ਕਿਸਾਨਾ ਕੋਲ ਕਾਫ਼ੀ ਧਨ ਨਹੀਂ ਹੁੰਦਾ ਸੀ।

ਪਿੰਡਾਂ ਦੇ ਲੋਕਾਂ ਦਾ ਭਾਵੇਂ ਮੁੱਖ ਪੇਸ਼ਾ ਖੇਤੀਬਾੜੀ ਸੀ ਪਰੰਤੂ ਕਿਸਾਨਾਂ ਤੋਂ ਇਲਾਵਾ ਉੱਥੇ ਹੋਰ ਕੰਮ ਕਰਨ ਵਾਲੇ ਲੋਕ ਵੀ ਰਹਿੰਦੇ ਸਨ ਜਿਵੇਂ ਲੁਹਾਰ, ਤਰਖਾਣ, ਘੁਮਿਆਰ, ਜੁਲਾਹੇ, ਮੋਚੀ, ਗੁੱਜਰ, ਕਹਾਰ, ਮਰਾਸੀ, ਤੇਲੀ, ਦਰਜੀ ਅਤੇ ਭੰਗੀ ਆਦਿ। ਇਨ੍ਹਾਂ ਸਾਰੇ ਕੰਮ-ਧੰਧਿਆਂ ਦੇ ਲੋਕ ਇਕੱਠੇ ਮਿਲ ਕੇ ਪਿੰਡ ਦੀਆਂ ਸਾਰੀਆਂ ਲੋੜਾਂ ਨੂੰ ਪੂਰਾ ਕਰਦੇ ਸਨ। ਪਿੰਡ ਦੀਆਂ ਇਸਤਰੀਆਂ ਵੀ ਇਨ੍ਹਾਂ ਕੰਮਾਂ ਵਿਚ ਪੁਰਸ਼ਾਂ ਦਾ ਹੱਥ ਵਟਾਂਦੀਆਂ ਸਨ। ਇਸ ਪਰਕਾਰ ਆਰਥਿਕ ਦਰਿਸ਼ਟੀ ਤੋਂ ਹਰ ਇਕ ਪਿੰਡ ਇਕ ਆਤਮ-ਨਿਰਭਰ ਇਕਾਈ ਦੇ ਸਮਾਨ ਸੀ ਜਿਸ ਦਾ ਆਰਥਿਕ ਢਾਂਚਾ ਕਾਫ਼ੀ ਉੱਨਤ ਸੀ ਅਤੇ ਜਿਸ ਵਿਚ ਸਾਰੇ ਪੇਂਡੂ ਮਿਲਕੇ ਕੰਮ ਕਰਦੇ ਸਨ। ਅਸਲ ਵਿਚ ਉਸ ਸਮੇਂ ਪੇਂਡੂ ਭਾਈਚਾਰਾ ਪੂਰਣ ਰੂਪ

ਵਿਚ ਉੱਨਤ ਸੰਸਥਾ ਵਜੋਂ ਕੰਮ ਕਰ ਰਿਹਾ ਸੀ। ਉਸ ਸਮੇਂ ਦੇ ਪੰਜਾਬ ਦੇ ਸਭ ਤੋਂ ਪ੍ਰਸਿੱਧ ਸ਼ਹਿਰ ਲਾਹੌਰ ਤੇ ਮੁਲਤਾਨ ਸਨ ਜੋ ਸਮੇਂ-ਸਮੇਂ ਤੇ ਇਸ ਭਾਗ ਦੇ ਸੁਤੰਤਰ ਸ਼ਾਸਕਾਂ ਦੀਆਂ ਰਾਜਧਾਨੀਆਂ ਰਹੀਆਂ। ਇਹ ਨਗਰ ਵਪਾਰਕ ਦ੍ਰਿਸ਼ਟੀ ਤੋਂ ਵੀ ਬੜੇ ਮਹੱਤਵਪੂਰਣ ਸਨ। ਜਲੰਧਰ, ਸਰਹਿੰਦ, ਮਾਛੀਵਾੜਾ, ਬਟਾਲਾ, ਸੁਲਤਾਨਪੁਰ, ਕਾਂਗੜਾ, ਨਗਰਕੋਟ, ਸਿਆਲਕੋਟ, ਪਾਕਪਟਨ, ਮੁਲਤਾਨ, ਵਜ਼ੀਰਾਬਾਦ, ਐਮਨਾਬਾਦ, ਗੁਜਰਾਤ, ਰੋਪੜ, ਪਠਾਨਕੋਟ, ਬਟਾਲਾ, ਜਿਹਲਮ, ਭੇਰਾ, ਪਿਸ਼ਾਵਰ, ਝੰਗ, ਕੁੱਲੂ, ਮੰਡੀ, ਸਮਾਣਾ, ਸੁਨਾਮ, ਹਾਂਸੀ, ਹਿਸਾਰ, ਬਠਿੰਡਾ ਆਦਿ ਪੰਜਾਬ ਦੇ ਹੋਰ ਮਸ਼ਹੂਰ ਸ਼ਹਿਰ ਸਨ। ਸ਼ਹਿਰ ਦੀ ਰੱਖਿਆ ਲਈ ਇਸ ਦੇ ਚਾਰੇ ਪਾਸੇ ਆਮ ਤੌਰ ਤੇ ਦੀਵਾਰ ਬਣੀ ਹੋਈ ਹੁੰਦੀ ਸੀ। ਚੂੜ੍ਹੇ-ਚਮਿਆਰ ਅਤੇ ਨਿਰਧਨ ਭਿਖਾਰੀ ਲੋਕ ਆਮ ਤੌਰ ਤੇ ਸ਼ਹਿਰ ਤੋਂ ਬਾਹਰ ਰਹਿੰਦੇ ਸਨ। ਸ਼ਹਿਰ ਦੇ ਅੰਦਰ ਹਿੰਦੂ ਤੇ ਮੁਸਲਮਾਨ ਅੱਡ-ਅੱਡ ਮੁਹੱਲਿਆਂ ਵਿਚ ਰਹਿੰਦੇ ਸਨ। ਜਿੱਥੇ ਪਿੰਡਾਂ ਦੇ ਮਕਾਨ ਆਮ ਤੌਰ ਤੇ ਕੱਚੀਆਂ ਇੱਟਾ ਤੋਂ ਬਣਾਏ ਜਾਂਦੇ ਸਨ ਉੱਥੇ ਸ਼ਹਿਰਾਂ ਵਿਚ ਮਕਾਨ ਪਕਾਈਆਂ ਗਈਆਂ ਇੱਟਾ ਤੇ ਪੱਥਰਾਂ ਦੇ ਹੁੰਦੇ ਸਨ। ਸਰਦਾਰਾਂ ਤੇ ਅਮੀਰ ਲੋਕਾਂ ਦੇ ਮਕਾਨ ਬਹੁਤ ਚੰਗੇ ਬਣੇ ਹੋਏ ਹੁੰਦੇ ਸਨ। ਦਿੱਲੀ, ਲਾਹੌਰ ਸਰਹਿੰਦ, ਸੁਨਾਮ, ਸਮਾਣਾ ਤੇ ਮੁਲਤਾਨ ਦੇ ਸ਼ਹਿਰ ਭਵਨ-ਨਿਰਮਾਣ ਕਲਾ ਵਿਚ ਅਤੀ ਨਿਪੁੰਨ ਮੰਨੇ ਜਾਂਦੇ ਸਨ।

ਪੰਜਾਬ ਦੇ ਪਰਮੁੱਖ ਉਦਯੋਗ ਸੂਤੀ ਤੇ ਰੇਸ਼ਮੀ ਕੱਪੜਾ, ਕਾਗਜ਼, ਲੱਕੜੀ ਤੋਂ ਤਿਆਰ ਕੀਤੀਆਂ ਚੀਜ਼ਾਂ, ਸ਼ਸਤਰ, ਦੱਰੀਆਂ, ਕਾਲੀਨ ਆਦਿ ਸਨ। ਇਨ੍ਹਾਂ ਵਿਚੋਂ ਕਈ ਵਸਤੂਆਂ ਤਾਂ ਸਰਕਾਰੀ ਕਾਰਖਾਨਿਆਂ ਵਿਚ ਤਿਆਰ ਕੀਤੀਆਂ ਜਾਂਦੀਆਂ ਸਨ ਜਿੱਥੇ ਬਹੁਤ ਜ਼ਿਆਦਾ ਗਿਣਤੀ ਵਿਚ ਮਜ਼ਦੂਰ ਕੰਮ ਕਰਦੇ ਸਨ। ਬਹੁਤ ਸਾਰੇ ਉਦਯੋਗ ਗ਼ੈਰ-ਸਰਕਾਰੀ ਵਿਅਕਤੀਆਂ ਤੇ ਸੰਘਾਂ ਦੇ ਹੱਥਾਂ ਵਿਚ ਸਨ। ਸੁਲਤਾਨਪੁਰ ਤੇ ਮੁਲਤਾਨ ਛੀਂਟ ਦੇ ਕੱਪੜੇ ਲਈ ਪਰਸਿੱਧ ਸਨ ਅਤੇ ਸਿਆਲਕੋਟ ਤੇ ਗੁਜਰਾਤ ਸ਼ਿਫ਼ੌਨ ਦੇ ਲਈ। ਮੁਲਤਾਨ ਵਿਚ ਸੁੰਦਰ ਫੁੱਲਾਂ ਵਾਲੀਆਂ ਦੱਰੀਆਂ ਤੇ ਉੱਨ ਦੇ ਕਾਲੀਨ ਵੀ ਤਿਆਰ ਕੀਤੇ ਜਾਂਦੇ ਸਨ। ਆਧੁਨਿਕ ਹੁਸ਼ਿਆਰਪੁਰ ਦੇ ਨੇੜ੍ਹੇ ਬਜਵਾੜਾ ਉੱਤਮ ਪਰਕਾਰ ਦੇ ਕੱਪੜੇ, ਸੋਨੇ ਦੀ ਕਢਾਈ ਵਾਲੀਆਂ ਪੱਗਾਂ ਤੇ ਕਮਰ-ਬੰਦ ਤਿਆਰ ਕਰਨ ਲਈ ਮਸ਼ਹੂਰ ਸੀ। ਸਿਆਲਕੋਟ ਵਿਚ ਧੋਤੀਆਂ, ਸਾੜ੍ਹੀਆਂ ਅਤੇ ਲੁੰਗੀਆਂ ਤੋਂ ਇਲਾਵਾ ਕਟਾਰਾਂ, ਬਰਛੀਆਂ ਆਦਿ ਸ਼ਸਤਰ ਵੀ ਬਣਾਏ ਜਾਂਦੇ ਸਨ। ਗੁਜਰਾਤ ਵਿਚ ਤਲਵਾਰਾਂ, ਛੁਰੀਆਂ ਤੇ ਚਾਕੂ ਤਿਆਰ ਕੀਤੇ ਜਾਂਦੇ ਸਨ। ਪੰਜਾਬ ਦੇ ਪਹਾੜੀ ਖੇਤਰਾਂ ਵਿਚ ਗਰਮ ਕੱਪੜੇ ਤੇ ਸ਼ਾਲਾਂ ਤਿਆਰ ਕੀਤੀਆਂ ਜਾਂਦੀਆਂ ਸਨ। ਕੱਪੜਾ ਤਿਆਰ ਕਰਨ ਵਾਲੇ ਨਗਰਾਂ ਵਿਚ ਅਤੇ ਉਨ੍ਹਾਂ ਦੇ ਨੇੜੇ ਵਧੀਆ ਧਾਗਾ ਬਣਾਉਣ ਤੇ ਕੱਪੜਾ ਰੰਗਣ ਦੇ ਉਦਯੋਗ ਵੀ ਵਿਕਸਿਤ ਸਨ।

ਕਈ ਨਗਰਾਂ ਵਿਚ ਪਿੱਤਲ, ਤਾਂਬੇ ਤੇ ਕੈਂਹ (ਕਾਂਸੀ) ਦੇ ਬਰਤਨ ਬਣਾਉਣ ਦਾ ਉਦਯੋਗ ਕਾਫ਼ੀ ਵਿਕਸਿਤ ਸੀ। ਬਰਤਨ ਬਣਾਉਣ ਤੇ ਵੇਚਣ ਵਾਲਿਆਂ ਨੂੰ 'ਠਠਿਆਰ' ਕਿਹਾ ਜਾਂਦਾ ਸੀ। ਕਈ ਨਗਰਾਂ ਵਿਚ ਜੰਦਰੇ, ਚਾਬੀਆਂ, ਉੱਸਤਰੇ, ਕੈਂਚੀਆਂ, ਲੋਹੇ ਤੇ ਪਿੱਤਲ ਦੀਆਂ ਬਾਲਟੀਆਂ ਵੀ ਬਣਾਈਆਂ ਜਾਦੀਆਂ ਸਨ। ਵੱਡੇ-ਵੱਡੇ ਸ਼ਹਿਰਾਂ ਵਿਚ ਚਮੜੇ ਦਾ ਸਾਮਾਨ ਵੀ ਤਿਆਰ ਹੁੰਦਾ ਸੀ। ਕਈ ਪਰਕਾਰ ਦੀਆਂ ਜੁੱਤੀਆਂ ਦੇ ਇਲਾਵਾ, ਚਮੜੇ ਦੇ ਥੈਲੇ, ਘੋੜਿਆਂ ਦੀਆਂ ਲਗਾਮਾਂ ਤੇ ਕਾਠੀਆਂ ਨਿਪੁੰਨ ਕਾਰੀਗਰਾਂ ਦੁਆਰਾ ਬਣਾਈਆਂ ਜਾਂਦੀਆਂ ਸਨ। ਸ਼ਹਿਰਾਂ ਵਿਚ ਲੱਕੜੀ ਦੀਆਂ ਪਾਲਕੀਆਂ,

ਡੋਲ੍ਹੀਆਂ, ਰੱਥ, ਹੰਡੋਲੇ, ਕੁਰਸੀਆਂ ਆਦਿ ਵੀ ਤਿਆਰ ਕੀਤੀਆਂ ਜਾਂਦੀਆਂ ਸਨ। ਕਈ ਤਰਖਾਣ ਤੇ ਕਲਾਕਾਰ ਲਕੜੀ ਦੇ ਬਹੁਤ ਸੁੰਦਰ ਖਿਡੌਣੇ ਵੀ ਬਣਾਉਂਦੇ ਸਨ ਜਿਨ੍ਹਾਂ ਉੱਤੇ ਪਿੱਤਲ, ਹਾਥੀ-ਦੰਦ ਆਦਿ ਦਾ ਬਾਰੀਕ ਕੰਮ ਕੀਤਾ ਹੋਇਆ ਹੁੰਦਾ ਸੀ।

ਉਸ ਸਮੇਂ ਪੰਜਾਬ ਦਾ ਵਪਾਰ ਮੁੱਖ ਰੂਪ ਵਿਚ ਹਿੰਦੂਆਂ ਦੀਆਂ ਖੱਤਰੀ, ਬਾਣੀਆਂ, ਸੂਦ, ਮਹਾਜਨ, ਭੱਟੀ ਤੇ ਅਰੋੜਾ ਅਤੇ ਵਣਜਾਰੇ ਨਾਮੀ ਜਾਤੀਆਂ ਤੇ ਮੁਸਲਮਾਨਾਂ ਦੀਆਂ ਬੋਹਰਾ ਤੇ ਖੋਜਾ ਨਾਮੀ ਜਾਤੀਆਂ ਦੇ ਹੱਥ ਸੀ। ਉਹ ਸ਼ਹਿਰਾਂ ਵਿਚ ਕਈ ਪਰਕਾਰ ਦੀਆਂ ਵਸਤੂਆਂ ਦਾ ਵਪਾਰ ਕਰਦੇ ਸਨ। ਮੁਲਤਾਨ ਤੇ ਲਾਹੌਰ, ਮੁਲਤਾਨ ਤੇ ਦਿੱਲੀ, ਲਾਹੌਰ ਤੇ ਪਿਸ਼ਵਾਰ ਅਤੇ ਲਾਹੌਰ ਤੇ ਦਿੱਲੀ ਨੂੰ ਸੜਕਾਂ ਰਾਹੀਂ ਮਿਲਾ ਦਿੱਤਾ ਗਿਆ ਸੀ। ਵਪਾਰੀ ਲੋਕ ਇਨ੍ਹਾਂ ਸੜਕਾਂ ਰਾਹੀਂ ਸਾਮਾਨ ਇਕ ਥਾਂ ਤੋਂ ਦੂਜੀ ਥਾਂ ਲੈ ਜਾਦੇ ਸਨ। ਬੈਲਗੱਡੀਆਂ, ਊਠ, ਖੱਚਰ ਆਦਿ ਢੋਆ-ਢੁਆਈ ਦੇ ਸਾਧਨ ਸਨ। ਮਾਲ-ਢੁਆਈ ਦਾ ਕੰਮ ਬਹੁਤਾ ਬਣਜਾਰੇ ਹੀ ਕਰਦੇ ਸਨ। ਸ਼ਹਿਰਾਂ ਵਿਚ ਸਮੇਂ-ਸਮੇਂ ਮੇਲੇ ਲੱਗਦੇ ਸਨ ਅਤੇ ਇਨ੍ਹਾਂ ਮੌਕਿਆਂ ਤੇ ਛੋਟੇ-ਛੋਟੇ ਦੁਕਾਨਦਾਰ ਮਾਲ ਖਰੀਦ ਕੇ ਆਪਣੀਆਂ ਦੁਕਾਨਾਂ ਵਿਚ ਰੱਖ ਲੈਂਦੇ ਸਨ। ਸਮੇਂ-ਸਮੇਂ ਕਈ ਥਾਂਵਾਂ ਤੇ ਪਸ਼ੂਆਂ ਦੀਆਂ ਮੰਡੀਆਂ ਲੱਗਦੀਆਂ ਰਹਿੰਦੀਆਂ ਸਨ ਜਿੱਥੇ ਪਸ਼ੂਆਂ ਦਾ ਵਪਾਰ ਹੁੰਦਾ ਸੀ। ਕਈ ਵਪਾਰੀ ਤੇ ਦੁਕਾਨਦਾਰ ਬੇਈਮਾਨ ਵੀ ਹੁੰਦੇ ਸਨ ਜੋ ਚੀਜ਼ਾਂ ਵਿਚ ਮਿਲਾਵਟ ਕਰਕੇ ਵੇਚਦੇ ਸਨ ਜਾਂ ਘੱਟ ਤੋਲਦੇ ਸਨ। ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਲੋਕਾਂ ਦੀ 'ਰਾਸ' ਤੇ ਵਪਾਰ ਨੂੰ ਝੂਠਾ ਕਿਹਾ ਹੈ।

ਪੰਜਾਬ ਦੇ ਵਿਦੇਸ਼ੀ ਵਪਾਰ ਮੁੱਖ ਰੂਪ ਵਿਚ ਅਫ਼ਗਾਨਿਸਤਾਨ, ਈਰਾਨ ਆਦਿ ਦੇਸ਼ਾਂ ਨਾਲ ਹੁੰਦਾ ਸੀ। ਅਫ਼ਗਾਨਿਸਤਾਨ ਤੇ ਉਸ ਤੋਂ ਪਾਰ ਦੇ ਦੇਸ਼ਾਂ ਤੋਂ ਘੋੜੇ, ਫਲ, ਕਸਤੂਰੀ, ਊਠ, ਫ਼ਰ, ਸ਼ਸਤਰ ਆਦਿ ਦੀ ਦਰਾਮਦ ਕੀਤੀ ਜਾਂਦੀ ਸੀ। ਪੰਜਾਬ ਤੋਂ ਚੀਨੀ, ਅਨਾਜ, ਦਾਲਾਂ, ਸੂਤੀ ਤੇ ਗਰਮ ਕੱਪੜੇ, ਸ਼ਾਲਾਂ, ਦੱਰੀਆਂ, ਕਾਲੀਨ ਆਦਿ ਭਾਰਤ ਦੇ ਦੂਜੇ ਭਾਗਾਂ ਤੇ ਵਿਦੇਸ਼ਾਂ ਨੂੰ ਭੇਜੇ ਜਾਂਦੇ ਸਨ।

ਸਭ ਲੋਕਾਂ ਦਾ ਜੀਵਨ-ਪੱਧਰ ਇਕ ਸਮਾਨ ਨਹੀਂ ਸੀ। ਮੁਸਲਮਾਨਾ ਤੇ ਹਿੰਦੂਆਂ ਦੀਆਂ ਉੱਚ ਸ਼ਰੇਣੀਆਂ ਦਾ ਪੱਧਰ ਬਹੁਤ ਉੱਚਾ ਸੀ। ਉਨ੍ਹਾਂ ਕੋਲ ਬਹੁਤ ਜ਼ਿਆਦਾ ਧਨ ਹੁੰਦਾ ਸੀ ਅਤੇ ਉਹ 'ਐਸ਼-ਇਸ਼ਰਤ' ਦਾ ਜੀਵਨ ਬਤੀਤ ਕਰਦੇ ਸਨ। ਉਨ੍ਹਾਂ ਦੇ ਮਕਾਨ ਵੱਡੇ-ਵੱਡੇ ਅਤੇ ਸੁੰਦਰ ਹੁੰਦੇ ਸਨ ਅਤੇ ਉਨ੍ਹਾਂ ਦੇ ਘਰਾਂ ਵਿਚ ਕਈ ਦਾਸ-ਦਾਸੀਆਂ ਕੰਮ ਕਰਦੇ ਸਨ। ਉਹ ਕੀਮਤੀ ਕੱਪੜੇ ਪਾਉਂਦੇ ਅਤੇ ਸਵਾਦੀ ਤੇ ਵਧੀਆ ਭੋਜਨ ਖਾਂਦੇ ਸਨ। ਮੱਧ ਸ਼ਰੇਣੀ ਦੇ ਲੋਕਾਂ ਦਾ ਜੀਵਨ-ਪੱਧਰ ਵੀ ਚੰਗਾ ਹੀ ਸੀ। ਪਰੰਤੂ ਕਿਸਾਨਾਂ ਦੀ ਆਰਥਿਕ ਹਾਲਤ ਤੱਸਲੀਬਖਸ਼ ਨਹੀਂ ਸੀ। ਉਨ੍ਹਾਂ ਵਲੋਂ ਸਰਕਾਰ ਨੂੰ ਭੂਮੀ-ਕਰ ਤੋਂ ਇਲਾਵਾ ਪਿੰਡ ਦੇ 'ਕੰਮੀਆਂ' ਨੂੰ ਵੀ ਉਪਜ ਦਾ ਕੁਝ ਭਾਗ ਦੇਣਾ ਪੈਂਦਾ ਸੀ; ਮੰਦਰਾਂ ਵਿਚ ਭੇਟਾ ਅਤੇ ਪੁਰੋਹਿਤਾਂ ਨੂੰ ਦੱਛਣਾਂ ਵੀ ਦੇਣੀ ਪੈਂਦੀ ਸੀ। ਇਸ ਲਈ ਉਨ੍ਹਾਂ ਪਾਸ ਆਪਣੀ ਜੀਵਕਾ ਲਈ ਆਮਦਨੀ ਦਾ ਬਹੁਤ ਥੋੜ੍ਹਾ ਭਾਗ ਰਹਿ ਜਾਂਦਾ ਸੀ। ਉਹ ਨਾ ਤਾਂ ਚੰਗਾ ਭੋਜਨ ਹੀ ਖਾ ਸਕਦੇ ਸਨ ਤੇ ਨਾ ਹੀ ਚੰਗੇ ਕੱਪੜੇ ਪਾ ਸਕਦੇ ਸਨ; ਕਈ ਕਿਸਾਨ ਤਾਂ ਆਮ ਤੌਰ ਤੇ ਸ਼ਾਹੂਕਾਰਾਂ ਦੇ ਕਰਜ਼ਾਈ ਹੀ ਰਹਿੰਦੇ ਸਨ। ਪਿੰਡ ਦੇ 'ਕੰਮੀਆ' ਦੀ ਅਵਸਥਾ ਵੀ ਚੰਗੀ ਨਹੀਂ ਸੀ। ਜੱਟ ਆਬਾਦੀ ਵਾਲੇ ਪਿੰਡਾਂ ਦੇ ਕਮੀਆਂ ਅਤੇ ਲਾਗੀਆਂ ਦਾ ਜੀਵਨ ਸ਼ਹਿਰੀ ਆਬਾਦੀ ਵਾਲੇ ਕੰਮੀਆ ਤੋਂ ਚੰਗਾ ਸੀ। ਪਿੰਡਾਂ ਵਿਚ ਤਰਖਾਣਾਂ, ਲੁਹਾਰਾਂ, ਘੁਮਿਆਰਾਂ, ਚਮਿਆਰਾਂ, ਚੂੜ੍ਹਿਆਂ, ਜੁਲਾਹਿਆਂ ਅਤੇ ਮਰਾਸੀਆਂ ਤੇ ਤੇਲੀਆਂ ਦਾ

ਹਰ ਛਿਮਾਹੀ ਜ਼ਮੀਨ ਦੀ ਉਪਜ ਵਿਚੋਂ ਕੁਝ ਨਾ ਕੁਝ ਦਿੱਤਾ ਜਾਂਦਾ ਸੀ। ਇਹ ਕੰਮੀਂ ਲੋਕ ਜੱਟਾ ਦਾ ਹਰ ਕਿਸਮ ਦਾ ਕੰਮ ਕਰਦੇ ਸਨ ਅਤੇ ਜੱਟ ਹਰ ਛਿਮਾਹੀ, ਹਾੜੀ-ਸਾਉਣੀ ਦੀ ਫੱਸਲ ਪੱਕਣ ਅਤੇ ਤਿਉਹਾਰਾਂ ਤੇ ਵਿਆਹ-ਸ਼ਾਦੀਆਂ ਸਮੇਂ ਇਲ੍ਹਾਂ ਨੂੰ ਲਾਗ ਦਿੰਦੇ ਸਨ। ਕਈ ਵਾਰ ਤਾਂ ਇਹ ਲਾਗ ਬਹੁਤ ਇਕੱਠਾ ਹੋ ਜਾਂਦਾ ਸੀ।

**ਧਾਰਮਿਕ ਹਾਲਾਤ** : 16ਵੀਂ ਸਦੀ ਦੇ ਆਰੰਭ ਵਿਚ ਪੰਜਾਬ ਵਿਚ ਹਿੰਦੂ ਧਰਮ, ਬੁੱਧ ਧਰਮ, ਜੈਨ ਧਰਮ ਅਤੇ ਇਸਲਾਮ ਨਾਮੀ ਕਈ ਧਰਮ ਪ੍ਰਚਲਿਤ ਸਨ। ਇਨ੍ਹਾਂ ਧਰਮਾਂ ਵਿਚੋਂ ਪਰਮੁੱਖ ਹਿੰਦੂ ਧਰਮ ਤੇ ਇਸਲਾਮ ਹੀ ਸਨ। ਇਨ੍ਹਾਂ ਦੋਹਾਂ ਧਰਮਾਂ ਅੰਦਰ ਵੀ ਕਈ ਸੰਪਰਦਾਵਾਂ ਸਨ। ਇਸ ਪਰਕਾਰ ਲੋਕਾਂ ਦੇ ਧਾਰਮਿਕ ਵਿਸ਼ਵਾਸਾਂ ਅਤੇ ਰੀਤਾਂ ਵਿਚ ਬਹੁਤ ਭਿੰਨਤਾ ਸੀ। ਸ਼ਾਇਦ ਭਾਰਤ ਦੇ ਕਿਸੇ ਵੀ ਦੂਜੇ ਪਰਾਂਤ ਵਿਚ ਧਾਰਮਿਕ ਵਿਚਾਰਾਂ ਤੇ ਰੀਤਾਂ ਦੇ ਇਸ ਤਰ੍ਹਾਂ ਆਪਸੀ ਮੇਲ ਦੀ ਸੰਭਾਵਨਾ ਨਹੀਂ ਹੋਈ ਜਿਸ ਤਰ੍ਹਾਂ ਕਿ ਪੰਜਾਬ ਵਿਚ ਹੋਈ।[24]

**ਹਿੰਦੂ ਧਰਮ** : ਹਿੰਦੂ ਧਰਮ ਪਰਾਚੀਨ ਕਾਲ ਤੋਂ ਪੰਜਾਬ ਤੇ ਭਾਰਤ ਦਾ ਪਰਮੁੱਖ ਅਤੇ ਪਰਸਿੱਧ ਧਰਮ ਰਿਹਾ ਹੈ। ਹਿੰਦੂ ਧਰਮ ਦੀਆਂ ਸਭ ਜਾਤੀਆਂ ਅਤੇ ਸੰਪਰਦਾਵਾਂ ਵੇਦਾਂ ਨੂੰ ਧਰਮ ਦੇ ਮੂਲ ਤੇ ਪਵਿੱਤਰ ਗ੍ਰੰਥ ਮੰਨਦੀਆਂ ਸਨ। ਮੱਧ ਕਾਲ ਵਿਚ ਪੁਰਾਣ ਅਤੇ ਰਾਮਾਇਣ ਤੇ ਮਹਾਂਭਾਰਤ ਹਿੰਦੂਆਂ ਦੇ ਹਰਮਨ ਪਿਆਰੇ ਗ੍ਰੰਥ ਬਣ ਗਏ। ਲਗਭਗ ਸਾਰੇ ਹੀ ਸਾਧਾਰਣ ਹਿੰਦੂ ਈਸ਼ਵਰ ਦੀ ਪੂਜਾ ਵਿਚ ਵਿਸ਼ਵਾਸ ਰੱਖਦੇ ਸਨ, ਜਾਤੀ ਪਰਣਾਲੀ ਦੇ ਨਿਯਮਾਂ ਨੂੰ ਮੰਨਦੇ ਸਨ, ਬ੍ਰਾਹਮਣ ਤੇ ਗਊ ਦਾ ਸਨਮਾਨ ਕਰਦੇ ਸਨ। ਜਨਮ, ਵਿਆਹ ਤੇ ਮੌਤ ਸੰਬੰਧੀ ਅਨੇਕਾਂ ਰੀਤਾਂ ਦੀ ਧਾਰਮਿਕ ਵਿਧੀ ਅਨੁਸਾਰ ਪਾਲਣਾ ਕਰਦੇ ਸਨ ਅਤੇ ਦੁਸਹਿਰਾ, ਦੀਵਾਲੀ, ਹੋਲੀ, ਸ਼ਿਵਰਾਤਰੀ, ਜਨਮ-ਅਸ਼ਟਮੀ (ਸ੍ਰੀ ਕ੍ਰਿਸ਼ਨ ਦਾ ਜਨਮ ਦਿਨ) ਆਦਿ ਤਿਉਹਾਰ ਮਨਾਉਂਦੇ ਸਨ। ਹਿੰਦੂ ਧਰਮ ਵਿਚ ਹੇਠ ਲਿਖੇ ਅਨੁਸਾਰ ਧਾਰਮਿਕ ਸੰਪਰਦਾਵਾਂ ਸਨ :

**ਸ਼ੈਵ ਮਤ** ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਪੰਜਾਬ ਵਿਚ ਸ਼ੈਵ ਮਤ ਨਿਰਸੰਦੇਹ ਅਧਿਕ ਪਰਭਾਵਸ਼ਾਲੀ ਸੀ। ਪੰਜਾਬ ਵਿਚ ਮੁੱਖ ਪੂਜਾ ਮਹਾਂ ਸ਼ਿਵ ਦੀ ਹੁੰਦੀ ਸੀ। ਮਹਾਂ ਸ਼ਿਵ ਮੁੱਢ-ਕਦੀਮੋਂ ਹੀ ਪੰਜਾਬੀਆਂ ਦਾ ਮੁੱਖ ਦੇਵਤਾ ਰਿਹਾ ਹੈ। ਮਹਾਂ ਸ਼ਿਵ ਨੂੰ ਜੱਟਾਂ ਦਾ ਵੱਡਾ-ਵਡੇਰਾ ਵੀ ਮੰਨਿਆ ਜਾਂਦਾ ਹੈ। ਜੱਟਾ ਵਿਚ ਇਹ ਵਿਸ਼ਵਾਸ ਹੈ ਕਿ ਜੱਟ ਮਹਾਂ ਸ਼ਿਵ ਦੀ ਔਲਾਦ ਹਨ। ਪਰ ਆਰੀਆ ਲੋਕਾਂ ਦੇ ਆਉਣ ਬਾਅਦ ਪੰਜਾਬ ਦੇ ਧਾਰਮਿਕ ਵਿਸ਼ਵਾਸ ਵਿਚ ਅਨੇਕਾਂ ਤਰ੍ਹਾਂ ਦਾ ਰਲੇਵਾਂ ਹੋ ਗਿਆ ਸੀ। ਆਰੀਆਂ ਲੋਕਾਂ ਨੇ ਭਗਵਾਨ ਸ਼ਿਵ ਨੂੰ ਵੀ ਹਿੰਦੂ ਮਿਥਿਹਾਸ ਵਿਚ ਐਸਾ ਸ਼ਾਮਲ ਕੀਤਾ ਸੀ ਕਿ ਇਸ ਦੀ ਵਿਆਖਿਆ ਅਤੇ ਮੰਨਤ ਵੀ ਮਿਥਿਹਾਸ ਦਾ ਰੂਪ ਬਣ ਗਈ ਹੈ। ਸ਼ੈਵ ਮੱਤ ਨੂੰ ਵੀ ਹਿੰਦੂ ਮੱਤ ਦਾ ਇਕ ਹਿੱਸਾ ਮੰਨ ਕੇ ਪੰਜਾਬ ਦੇ ਬਹੁਤ ਸਾਰੇ ਸ਼ਹਿਰਾਂ ਤੇ ਪਿੰਡਾਂ ਵਿਚ ਸ਼ਿਵਾਲੇ ਸਥਾਪਤ ਕਰ ਦਿੱਤੇ ਗਏ ਸਨ ਜਿੱਥੇ ਸ਼ੈਵ ਮਤ ਦੇ ਸਿਧਾਂਤਾਂ ਅਨੁਸਾਰ ਸਿੱਖਿਆ ਦਿੱਤੀ ਜਾਂਦੀ ਸੀ। ਸ਼ੈਵ ਮਤ ਦੇ ਬਹੁਤ ਅਧਿਕ ਸੰਖਿਆ ਵਿਚ **ਸੰਨਿਆਸੀ** ਹੁੰਦੇ ਸਨ ਜੋ ਭਗਵੇਂ ਕੱਪੜੇ ਪਹਿਨਦੇ ਸਨ ਜਾਂ ਨੰਗੇ ਰਹਿੰਦੇ ਸਨ। ਉਨ੍ਹਾਂ

---

24. K.M. Ashraf, *Life and Conditions of the People of Hindustan.* (A.D. 1200-1550), JRAS, 1935, vol. I, P. 166.

ਨੇ ਕਈ ਆਸ਼ਰਮ ਜਾਂ ਮਠ ਸਥਾਪਤ ਕੀਤੇ ਹੋਏ ਸਨ ਜਿੱਥੇ ਉਹ ਆਪਣੇ ਮਤ ਦੇ ਸਿਧਾਂਤਾਂ ਦਾ ਪਰਚਾਰ ਕਰਦੇ ਸਨ।

ਸੰਨਿਆਸੀਆਂ ਤੋਂ ਇਲਾਵਾ **ਜੋਗੀ** ਵੀ ਸ਼ੈਵ ਮਤ ਦੇ ਪਰਚਾਰਕ ਸਨ। ਜੋਗੀਆਂ ਵਿਚੋਂ ਸਭ ਤੋਂ ਪਰਸਿੱਧ 'ਗੋਰਖਪੰਥੀ' ਜਾਂ 'ਨਾਥਪੰਥੀ' ਸਨ। ਉਹ ਗੋਰਖਨਾਥ ਦੇ ਅਨੁਯਾਈ ਸਨ ਅਤੇ ਸਭ ਜਾਤੀਆਂ ਨਾਲ ਸੰਬੰਧ ਰੱਖਦੇ ਸਨ। ਉਹ ਸ਼ਿਵ ਨੂੰ 'ਆਦਿ-ਨਾਥ' ਮੰਨਦੇ ਸਨ। ਸ਼ਿਵ ਤੋਂ ਇਲਾਵਾ ਉਹ ਗੋਰਖਨਾਥ ਤੇ ਅੱਠ ਹੋਰ ਨਾਥਾਂ ਦੀ ਪੂਜਾ ਵੀ ਕਰਦੇ ਸਨ। ਨਾਥਪੰਥੀਆਂ ਨੂੰ 'ਕੰਨਫਟੇ' ਵੀ ਕਿਹਾ ਜਾਂਦਾ ਸੀ ਕਿਉਂਕਿ ਉਹ ਆਪਣੇ ਕੰਨਾਂ ਨੂੰ ਆਮ ਤੌਰ ਤੇ ਫਾੜ ਕੇ ਰੱਖਦੇ ਸਨ। ਕਈ ਜੋਗੀ ਤਰ੍ਹਾਂ-ਤਰ੍ਹਾਂ ਦੀਆਂ ਕਰਾਮਾਤਾਂ ਦਿਖਾਉਣ ਦੀ ਵੀ ਸ਼ਕਤੀ ਰੱਖਣ ਦੀ ਫੜ੍ਹ ਮਾਰਦੇ ਸਨ। ਪੰਜਾਬ ਵਿਚ ਜੋਗੀਆਂ ਦਾ ਮੁੱਖ ਕੇਂਦਰ ਜਿਹਲਮ ਵਿਚ ਸਥਿਤ ਗੋਰਖਨਾਥ ਦਾ ਟਿੱਲਾ ਸੀ।

**ਵੈਸ਼ਨਵ ਮਤ** : 'ਭਗਵਤ ਗੀਤਾ', 'ਭਗਵਤ ਪੁਰਾਣ' ਤੇ 'ਵਿਸ਼ਨੂੰ ਪੁਰਾਣ' ਵਿਚ ਵੈਸ਼ਨਵ ਮਤ ਦੇ ਸਿਧਾਂਤਾਂ ਦੀ ਸਪੱਸ਼ਟ ਵਿਆਖਿਆ ਕੀਤੀ ਗਈ ਹੈ। ਇਸ ਮਤ ਦੇ ਅਨੁਯਾਈ ਵਿਸ਼ਨੂੰ ਤੇ ਉਸਦੇ ਅਨੇਕ ਅਵਤਾਰਾਂ, ਵਿਸ਼ੇਸ਼ ਰੂਪ ਵਿਚ ਸ਼੍ਰੀ ਰਾਮ ਤੇ ਸ਼੍ਰੀ ਕ੍ਰਿਸ਼ਨ ਦੀ ਪੂਜਾ ਕਰਦੇ ਸਨ। ਭਗਤੀ ਅੰਦੋਲਨ ਦੇ ਪਰਭਾਵ ਹੇਠ ਵੈਸ਼ਨਵ ਮਤ ਪੰਜਾਬ ਅਤੇ ਭਾਰਤ ਦੇ ਦੂਜੇ ਹਿੱਸਿਆਂ ਵਿਚ ਬੜਾ ਪਰਸਿੱਧ ਹੋ ਗਿਆ। ਪੰਜਾਬ ਵਿਚ ਅਨੇਕ ਵੈਸ਼ਨਵ ਮੰਦਰਾਂ ਦਾ ਨਿਰਮਾਣ ਹੋਇਆ ਅਤੇ ਵੈਰਾਗੀਆਂ ਨੇ ਇਸ ਮਤ ਦੇ ਪਰਚਾਰ ਲਈ ਕਈ ਕੇਂਦਰ ਵੀ ਸਥਾਪਤ ਕੀਤੇ। ਵੈਸ਼ਨਵ ਮਤ ਦੇ ਅਨੁਯਾਈਆਂ ਦੀ ਇਕ ਪਰਮੁੱਖ ਵਿਸ਼ੇਸ਼ਤਾ ਇਹ ਸੀ ਕਿ ਉਹ ਮਾਸ ਤੇ ਸ਼ਰਾਬ ਦੀ ਵਰਤੋਂ ਨਹੀਂ ਕਰਦੇ ਸਨ। ਪੰਜਾਬ ਦੇ ਸ਼ਹਿਰਾਂ ਦੇ ਵਪਾਰਕ ਸ਼ਰੇਣੀ ਦੇ ਜ਼ਿਆਦਾਤਰ ਲੋਕ, ਵਿਸ਼ੇਸ਼ ਰੂਪ ਵਿਚ ਖੱਤਰੀ, ਵੈਸ਼ਨਵ ਮਤ ਦੇ ਅਨੁਯਾਈ ਸਨ।

**ਸ਼ਕਤੀ ਮਤ**: ਸ਼ੈਵ ਮਤ ਤੇ ਵੈਸ਼ਨਵ ਮਤ ਤੋਂ ਇਲਾਵਾ, ਉਸ ਸਮੇਂ ਪੰਜਾਬ ਦੇ ਲੋਕਾਂ ਵਿਚ ਸ਼ਕਤੀ ਮਤ ਵੀ ਪਰਚਲਿਤ ਸੀ। ਇਸ ਮਤ ਦੇ ਅਨੁਯਾਈ ਦੁਰਗਾ, ਕਾਲੀ ਆਦਿ ਦੇਵੀਆਂ ਦੀ ਪੂਜਾ ਕਰਦੇ ਸਨ ਅਤੇ ਉਨ੍ਹਾਂ ਅੱਗੇ ਪਸ਼ੂ ਦੀ ਬਲੀ ਚੜ੍ਹਾਂਦੇ ਸਨ। ਕਾਂਗੜਾ ਤੇ ਜਵਾਲਾਮੁਖੀ ਵਿਚ ਦੇਵੀਆਂ ਦੇ ਪਰਸਿੱਧ ਮੰਦਰ ਸਨ ਜਿੱਥੇ ਦੂਰ-ਦੂਰ ਤੋਂ ਸ਼ਕਤੀ ਮਤ ਦੇ ਅਨੁਯਾਈ ਤੀਰਥ-ਯਾਤਰਾ ਕਰਨ ਲਈ ਆਉਂਦੇ ਸਨ।

ਉਪਰੋਕਤ ਭਿੰਨ-ਭਿੰਨ ਮਤਾਂ ਦੇ ਬਾਵਜੂਦ ਸਾਧਾਰਣ ਹਿੰਦੂਆਂ ਦੇ ਧਾਰਮਿਕ ਵਿਸ਼ਵਾਸ ਤੇ ਰੀਤਾਂ ਇਕੋ ਜਿਹੀਆਂ ਹੀ ਸਨ। ਹਿੰਦੂ ਧਰਮ ਵਿਚ ਉਸ ਸਮੇਂ ਕਈ ਬੁਰਾਈਆਂ ਪਰਚਲਿਤ ਸਨ। ਕਈ ਦੇਵੀ-ਦੇਵਤਿਆਂ ਦੇ ਇਲਾਵਾ ਭੈਰੋ, ਸ਼ੀਤਲਾ ਮਾਤਾ (ਚੇਚਕ ਦੀ ਦੇਵੀ), ਗੁੱਗਾ, ਸਤੀ ਹੋਣ ਵਾਲੀਆਂ ਇਸਤਰੀਆਂ ਆਦਿ ਦੀ ਵੀ ਪੂਜਾ ਕੀਤੀ ਜਾਂਦੀ ਸੀ। ਉੱਚੀਆਂ ਜਾਤੀਆਂ ਦੇ ਹਿੰਦੂ ਸਭ ਤੋਂ ਨੀਵੀਂ ਜਾਤੀ ਦੇ ਲੋਕਾਂ ਨੂੰ 'ਅਛੂਤ' ਸਮਝ ਕੇ ਉਨ੍ਹਾਂ ਨਾਲ ਕੋਈ ਸੰਬੰਧ ਨਹੀਂ ਰੱਖਦੇ ਸਨ ਅਤੇ ਉਨ੍ਹਾਂ ਪਰੱਤੀ ਘਿਰਣਾ ਦੇ ਭਾਵ ਰੱਖਦੇ ਸਨ। ਬ੍ਰਾਹਮਣ ਸੱਚੇ ਦਿਲ ਨਾਲ ਈਸ਼ਵਰ ਦੀ ਪੂਜਾ ਕਰਨ ਦੀ ਥਾਂ ਅਣਗਿਣਤ ਵਿਅਰਥ ਰੀਤਾਂ ਦੀ ਪਾਲਣਾ ਕਰਨ ਉੱਤੇ ਜ਼ੋਰ ਦਿੰਦੇ ਸਨ। ਨੈਤਿਕ ਸਿਧਾਂਤਾਂ ਦੀ ਪਾਲਣਾ ਵੱਲ ਕੋਈ ਧਿਆਨ ਨਹੀਂ ਦੇਂਦਾ ਸੀ ਅਤੇ ਪਖੰਡ ਤੇ ਝੂਠ ਦਾ ਬੋਲ-ਬਾਲਾ ਸੀ। ਡਾ. ਗੋਕਲ ਚੰਦ ਨਾਰੰਗ ਦੇ ਸ਼ਬਦਾਂ ਵਿਚ, "ਗੁਰੂ ਨਾਨਕ ਦੇ ਜਨਮ ਸਮੇਂ ਹਿੰਦੂ-ਧਰਮ ਖਾਣ-ਪੀਣ ਦੀਆਂ ਵਿਸ਼ੇਸ਼

ਰਸਮਾਂ, ਇਸ਼ਨਾਨ ਦੀਆਂ ਵਿਸ਼ੇਸ਼ ਵਿਧੀਆਂ, ਮੱਥੇ ਤੇ ਟਿੱਕੇ ਲਾਉਣ ਅਤੇ ਇਹੋ-ਜਿਹੀਆਂ ਹੋਰ ਰੀਤਾਂ ਦੇ ਪਾਲਣ ਕਰਨ ਤਕ ਸੀਮਤ ਹੋ ਗਿਆ ਸੀ। ਜਿਥੇ ਕਿਤੇ ਬੁੱਤ ਬਚ ਗਏ ਸਨ ਉਥੇ ਬੁੱਤ-ਪੂਜਾ, ਜਿਥੇ ਕਿਤੇ ਆਗਿਆ ਹੁੰਦੀ ਉਥੇ ਗੰਗਾ ਅਤੇ ਹੋਰ ਧਾਰਮਕ ਸਥਾਨਾਂ ਦੀ ਯਾਤਰਾ, ਵਿਆਹ-ਸ਼ਾਦੀਆਂ ਅਤੇ ਮਰਨ ਸਬੰਧੀ ਕੁਝ ਇਕ ਰਸਮਾਂ ਦਾ ਪਾਲਣ, ਬਰਾਹਮਣਾਂ ਦੇ ਕਥਨਾਂ ਦਾ ਪਾਲਣ ਅਤੇ ਉਨ੍ਹਾਂ ਨੂੰ ਵੱਡੇ ਵੱਡੇ ਦਾਨ ਦੇਣਾ ਹੀ ਹਿੰਦੂ ਧਰਮ ਰਹਿ ਗਿਆ ਸੀ ਜਿਵੇਂ ਕਿ ਇਹ ਉਸ ਵੇਲੇ ਦੇ ਲੋਕਾਂ ਵਿਚ ਪਰਚੱਲਿਤ ਸੀ।"[25] ਹਿੰਦੂ ਧਰਮ ਦੀਆਂ ਇਨ੍ਹਾਂ ਬੁਰਿਆਈਆਂ ਨੂੰ ਦੂਰ ਕਰਨ ਦੇ ਉਦੇਸ਼ ਨਾਲ ਹੀ ਭਗਤੀ ਅੰਦੋਲਨ ਚਲਿਆ ਸੀ।

**ਵੈਸ਼ਨਵ ਭਗਤੀ**: ਵੈਸ਼ਨਵ ਭਗਤੀ ਦੀ ਉਤਪਤੀ ਦੱਖਣੀ ਭਾਰਤ ਵਿਚ ਹੋਈ ਅਤੇ ਹੌਲੀ-ਹੌਲੀ ਇਹ ਸਾਰੇ ਉੱਤਰੀ ਭਾਰਤ ਵਿਚ ਵੀ ਹਰਮਨ-ਪਿਆਰੀ ਹੋ ਗਈ। ਆਲਾਵਾਰ ਭਗਤਾਂ ਨੂੰ ਵੈਸ਼ਨਵ ਭਗਤੀ ਦੇ ਮੋਢੀ ਮੰਨਿਆ ਜਾਂਦਾ ਹੈ। ਉਨ੍ਹਾਂ ਤੋਂ ਬਾਅਦ ਨਾਥਮੁਨੀ, ਰਾਮਾਨੁਜਾਚਾਰੀਆ, ਰਾਮਾਨੰਦ, ਵੱਲਭਾਚਾਰੀਆ, ਜੈਦੇਵ, ਚੈਤੰਨਿਆ, ਮੀਰਾਬਾਈ ਆਦਿ ਵੈਸ਼ਨਵ ਭਗਤੀ ਦੇ ਪਰਸਿੱਧ ਪਰਵਰਤਕ ਹੋਏ। ਉਹ ਪ੍ਰਭੂ-ਭਗਤੀ ਉਤੇ ਜ਼ੋਰ ਦਿੰਦੇ ਸਨ। ਉਹ ਵਿਸ਼ਨੂੰ ਨੂੰ ਈਸ਼ਵਰ ਦਾ ਰੂਪ ਮੰਨਦੇ ਸਨ ਅਤੇ ਉਹ ਅਵਤਾਰਵਾਦ ਵਿਚ ਵਿਸ਼ਵਾਸ ਰਖਦੇ ਸਨ ਅਤੇ ਸ੍ਰੀ ਕ੍ਰਿਸ਼ਨ ਤੇ ਸ੍ਰੀ ਰਾਮ ਨੂੰ ਵਿਸ਼ਨੂੰ ਦਾ ਅਵਤਾਰ ਸਮਝਦੇ ਸਨ। ਅਸਲ ਵਿਚ ਵੈਸ਼ਨਵ ਭਗਤੀ ਦੀਆਂ ਦੋ ਸ਼ਾਖਾਵਾਂ ਹੋਂਦ ਵਿਚ ਆਈਆਂ-ਰਾਮ-ਭਗਤੀ ਸ਼ਾਖਾ ਅਤੇ ਕ੍ਰਿਸ਼ਨ-ਭਗਤੀ ਸ਼ਾਖਾ। ਚੈਤੰਨਿਆ ਮਹਾਂਪ੍ਰਭੂ ਕ੍ਰਿਸ਼ਨ-ਭਗਤੀ ਦੇ ਪਰਚਾਰਕ ਸਨ ਅਤੇ ਰਾਮਾਨੰਦ ਰਾਮ-ਭਗਤੀ ਦੇ।

ਉਹ ਆਮ ਤੌਰ ਤੇ ਮੂਰਤੀ-ਪੂਜਾ ਵਿਚ ਵਿਸ਼ਵਾਸ ਰਖਦੇ ਸਨ। ਰਾਮਾਨੰਦ ਤੇ ਚੈਤੰਨਿਆ ਨੂੰ ਛੱਡ ਕੇ ਦੂਜੇ ਵੈਸ਼ਨਵ ਭਗਤਾਂ ਨੇ ਜਾਤੀ-ਪਰੱਥਾ ਦਾ ਖੰਡਨ ਨਹੀਂ ਕੀਤਾ ਸੀ। ਉਨ੍ਹਾਂ ਨੇ ਸੰਸਕਰਿਤ ਦੀ ਬਜਾਏ ਆਪਣੇ-ਆਪਣੇ ਪਰਦੇਸ਼ਾਂ ਦੀਆਂ ਬੋਲੀਆਂ ਵਿਚ ਵੈਸ਼ਨਵ ਭਗਤੀ ਦਾ ਪਰਚਾਰ ਕੀਤਾ। ਵੈਸ਼ਨਵ ਭਗਤਾਂ ਦੇ ਪਰਭਾਵ ਹੇਠ ਪੰਜਾਬ ਦੇ ਹਿੰਦੂਆਂ ਵਿਚ ਵੈਸ਼ਨਵ ਭਗਤੀ ਕਾਫ਼ੀ ਹਰਮਨ-ਪਿਆਰੀ ਹੋ ਗਈ। 16ਵੀਂ ਸਦੀ ਦੇ ਮੱਧ ਵਿਚ ਸ਼ਾਮਜੀ ਅਤੇ ਲਾਲਜੀ ਨੇ ਮੁਲਤਾਨ, ਮੁਜ਼ੱਫ਼ਰਾਬਾਦ ਅਤੇ ਮਾਂਟਗੁਮਰੀ ਦੇ ਇਲਾਕਿਆਂ ਵਿਚ ਇਕ ਨਵੇਂ ਬੈਰਾਗੀ ਅੰਦੋਲਨ ਦੀ ਸ਼ੁਰੂਆਤ ਕੀਤੀ। ਹੌਲੀ-ਹੌਲੀ ਵੈਸ਼ਨਵ ਬੈਰਾਗੀਆਂ ਨੇ ਪਿੰਡੋਰੀ, ਵਜ਼ੀਰਾਬਾਦ, ਜਲਾਲਪੁਰ ਭੱਟੀਆਂ, ਗੁਜਰਾਤ, ਨਾਰੋਵਾਲ ਆਦਿ ਸ਼ਹਿਰਾਂ ਤੇ ਕਈ ਪਿੰਡਾਂ ਵਿਚ ਵੀ ਆਪਣੇ ਕੇਂਦਰ ਸਥਾਪਤ ਕਰ ਲਏ। ਪੰਜਾਬ ਦੇ ਸ਼ਹਿਰਾਂ ਦੇ ਬਹੁਤ ਸਾਰੇ ਵਪਾਰੀ, ਖਾਸ ਤੌਰ ਤੇ ਖੱਤਰੀ ਵੈਸ਼ਨਵ ਭਗਤੀ ਦੇ ਸਿਧਾਂਤਾਂ ਉੱਤੇ ਵਿਸ਼ਵਾਸ ਕਰਨ ਲੱਗ ਪਏ ਸਨ।

ਮੱਧ ਕਾਲ ਵਿਚ ਵੈਸ਼ਨਵ ਭਗਤੀ ਦੇ ਨਾਲ-ਨਾਲ ਭਗਤੀ-ਲਹਿਰ ਦਾ ਵੀ ਉਦੈ ਹੋਇਆ। ਇਸ ਲਹਿਰ ਦੇ ਉੱਘੇ ਪਰਚਾਰਕ ਰਾਮਾਨੰਦ, ਨਾਮਦੇਵ, ਕਬੀਰ, ਰਵਿਦਾਸ, ਗੁਰੂ ਨਾਨਕ ਸਾਹਿਬ ਆਦਿ ਸਨ। ਸੰਤਾਂ ਦੇ ਕੁਝ ਸਿਧਾਂਤ ਤਾਂ ਵੈਸ਼ਨਵ ਭਗਤਾਂ ਨਾਲ ਮਿਲਦੇ-ਜੁਲਦੇ ਸਨ, ਪਰੰਤੂ ਕੁਝ ਸਿਧਾਂਤ ਵੱਖਰੇ ਵੀ ਸਨ। ਵੈਸ਼ਨਵ ਭਗਤਾਂ ਵਾਂਗ ਭਗਤ ਵੀ ਪ੍ਰਭੂ-ਭਗਤੀ ਉੱਤੇ ਜ਼ੋਰ ਦਿੰਦੇ ਸਨ। ਭਗਤ ਈਸ਼ਵਰ ਦੀ ਏਕਤਾ ਉੱਤੇ ਵਧੇਰੇ ਜ਼ੋਰ ਦਿੰਦੇ ਸਨ ਅਤੇ ਦੇਵੀ-ਦੇਵਤਿਆਂ ਦੀ ਪੂਜਾ ਵਿਚ

---

25. *ਸਿੱਖ ਮੱਤ ਦਾ ਪਰਿਵਰਤਨ* (ਪੰਜਾਬੀ ਅਨੁਵਾਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1990, ਪੰਨੇ 4-5.

ਵਿਸ਼ਵਾਸ ਨਹੀਂ ਰੱਖਦੇ ਸਨ। ਉਹ ਅਵਤਾਰਵਾਦ ਵਿਚ ਵਿਸ਼ਵਾਸ ਨਹੀਂ ਰੱਖਦੇ ਸਨ ਅਤੇ ਕ੍ਰਿਸ਼ਨ, ਰਾਮ ਆਦਿ ਨੂੰ ਪਰਮਾਤਮਾ ਦਾ ਰੂਪ ਨਹੀਂ ਮੰਨਦੇ ਸਨ। ਇਸ ਲਈ ਵੈਸ਼ਨਵ ਭਗਤੀ ਨੂੰ ਸਗੁਣ ਧਾਰਾ ਅਤੇ ਸੰਤ ਲਹਿਰ ਨੂੰ ਨਿਰਗੁਣ ਧਾਰਾ ਕਿਹਾ ਜਾਂਦਾ ਹੈ। ਇਹ ਦੋਹਾਂ ਵਿਚ ਮੁੱਖ ਫ਼ਰਕ ਸੀ। ਉਹ ਮੂਰਤੀ-ਪੂਜਾ ਦੇ ਵਿਰੋਧੀ ਸੀ। ਕਬੀਰ ਨੇ ਮੂਰਤੀ-ਪੂਜਾ ਦਾ ਜ਼ੋਰਦਾਰ ਸ਼ਬਦਾਂ ਵਿਚ ਖੰਡਨ ਕੀਤਾ। ਉਹ ਜਾਤੀ-ਪ੍ਰਥਾ ਦੇ ਖਿਲਾਫ਼ ਸਨ ਅਤੇ ਸਭ ਜਾਤੀਆਂ ਦੇ ਲੋਕਾਂ ਨੂੰ ਇਕ ਸਮਾਨ ਸਮਝਦੇ ਸਨ। ਨਾਮਦੇਵ, ਰਵਿਦਾਸ ਅਤੇ ਕਬੀਰ ਆਦਿ ਭਗਤ ਆਪ ਨੀਵੀਆਂ ਜਾਤਾਂ ਦੇ ਸਨ। ਉਨ੍ਹਾਂ ਨੇ ਬਰਾਹਮਣ ਧਰਮ ਵਿਚ ਪਰਚਲਿਤ ਯੱਗਾਂ, ਕਰਮ-ਕਾਂਡਾਂ ਤੇ ਦਿਖਾਵੇ ਦੇ ਰੀਤੀ-ਰਿਵਾਜਾਂ ਦਾ ਖੰਡਨ ਕੀਤਾ ਅਤੇ ਇਨ੍ਹਾਂ ਨੂੰ ਬਿਲਕੁਲ ਵਿਅਰਥ ਦੱਸਿਆ। ਉਨ੍ਹਾਂ ਨੇ ਸੰਸਕਰਿਤ ਭਾਸ਼ਾ ਦੀ ਪਵਿੱਤਰਤਾ ਨੂੰ ਅਸਵੀਕਾਰ ਕਰਦੇ ਹੋਏ ਆਪਣੀਆਂ ਸਿੱਖਿਆਵਾਂ ਦਾ ਪਰਚਾਰ ਸਥਾਨਕ ਅਤੇ ਲੋਕ-ਬੋਲੀਆਂ ਵਿਚ ਕੀਤਾ।

ਪੰਜਾਬ ਵਿਚ ਦੂਜੇ ਭਗਤਾਂ ਤੋਂ ਵੱਧ ਕੇ ਭਗਤ ਕਬੀਰ ਦੀਆਂ ਸਿੱਖਿਆਵਾਂ ਦਾ ਪਰਭਾਵ ਜ਼ਿਆਦਾ ਪਿਆ ਸੀ। ਉਨ੍ਹਾਂ ਦਾ ਸਭ ਤੋਂ ਵੱਡਾ ਉਪਦੇਸ਼ ਇਹੀ ਸੀ ਕਿ ਸੱਚੇ ਦਿਲ ਨਾਲ ਈਸ਼ਵਰ ਦੀ ਭਗਤੀ ਕਰਨੀ ਚਾਹੀਦੀ ਹੈ। ਉਨ੍ਹਾਂ ਨੇ ਈਸ਼ਵਰ ਦੀ ਏਕਤਾ ਦਾ ਪਰਚਾਰ ਕੀਤਾ ਅਤੇ ਇਹ ਦੱਸਿਆ ਕਿ ਹਿੰਦੂਆਂ ਦਾ ਪਰਮਾਤਮਾ ਅਤੇ ਮੁਸਲਮਾਨਾਂ ਦਾ ਖ਼ੁਦਾ ਅਲੱਗ-ਅਲੱਗ ਨਹੀਂ ਹਨ। ਉਹ ਮੂਰਤੀ-ਪੂਜਾ ਦੇ ਵਿਰੁੱਧ ਸਨ। ਉਨ੍ਹਾਂ ਨੇ ਜਾਤੀ-ਪਰੱਥਾ ਦਾ ਵੀ ਖੰਡਨ ਕੀਤਾ ਅਤੇ ਬ੍ਰਾਹਮਣਾਂ ਦੇ ਜਾਤੀ-ਅਭਿਮਾਨ ਦੀ ਘੋਰ ਨਿੰਦਿਆ ਕੀਤੀ। ਉਨ੍ਹਾਂ ਦੇ ਕਥਨ ਅਨੁਸਾਰ, ਵਾਸਤਵ ਵਿਚ ਉਹੀ ਮਨੁੱਖ ਉੱਚਾ ਹੈ, ਜਿਸ ਦੇ ਦਿਲ ਵਿਚ ਈਸ਼ਵਰ ਸਮਾ ਗਿਆ ਹੈ। ਉਹ ਜਾਤੀ, ਵਰਗ ਅਥਵਾ ਧਰਮ ਦੇ ਭੇਦ-ਭਾਵ ਵਿਚ ਜ਼ਰਾ ਵੀ ਵਿਸ਼ਵਾਸ ਨਹੀਂ ਰਖਦੇ ਸਨ ਅਤੇ ਉਨ੍ਹਾਂ ਨੇ ਭਰਾਤਰੀ-ਭਾਵ ਦਾ ਪਰਚਾਰ ਕੀਤਾ। ਡਾ. ਤਾਰਾ ਚੰਦ ਦੇ ਕਥਨ ਅਨੁਸਾਰ, "ਉਹ ਇਕ ਅਜਿਹੇ ਭਵਿੱਖ ਦਾ ਸੁਫ਼ਨਾ ਲੈਂਦੇ ਸਨ ਜਿਸ ਵਿਚ ਧੋਖੇਬਾਜ਼ੀ, ਝੂਠ, ਬੁਰਾਈ ਅਤੇ ਅਸਮਾਨਤਾ ਦਾ ਕੋਈ ਸਥਾਨ ਨਾ ਹੋਵੇ।"[26] ਉਹ ਮੱਧ-ਯੁੱਗ ਦੇ ਸ਼ਾਇਦ ਪਹਿਲੇ ਸੁਧਾਰਕ ਸਨ ਜਿਨ੍ਹਾਂ ਨੇ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਆਪਸੀ ਦੁਸ਼ਮਣੀ ਭੁਲਾ ਕੇ ਇਕ ਹੋਣ ਦਾ ਉਪਦੇਸ਼ ਦਿੱਤਾ। ਉਨ੍ਹਾਂ ਨੇ ਕਿਹਾ ਕਿ ਹਿੰਦੂ ਅਤੇ ਤੁਰਕ ਦੋਵੇਂ ਇਕ ਹੀ ਮਿੱਟੀ ਦੇ ਭਾਂਡੇ ਹਨ ਅਤੇ ਅਲੱਗ-ਅਲੱਗ ਰਸਤਿਆਂ ਦੁਆਰਾ ਇਕ ਹੀ ਥਾਂ ਤੇ ਪਹੁੰਚਣ ਦਾ ਯਤਨ ਕਰ ਰਹੇ ਸਨ। ਭਗਤ ਕਬੀਰ ਨੇ ਸਮਾਜ ਵਿਚ ਪਰਚਲਿਤ ਖੋਖ਼ਲੇ ਰੀਤੀ-ਰਿਵਾਜਾਂ ਅਤੇ ਦਿਖਾਵੇ ਦੀਆਂ ਰਸਮਾਂ ਦਾ ਵੀ ਜ਼ੋਰਦਾਰ ਸ਼ਬਦਾਂ ਵਿਚ ਖੰਡਨ ਕੀਤਾ।

**ਬੁੱਧ ਧਰਮ ਤੇ ਜੈਨ ਧਰਮ :** ਬੁੱਧ ਧਰਮ ਤੇ ਜੈਨ ਧਰਮ ਭਾਰਤ ਦੇ ਬਹੁਤ ਪਰਾਚੀਨ ਧਰਮ ਸਨ ਜਿਨ੍ਹਾਂ ਦਾ ਜਨਮ ਈਸਾ ਤੋਂ ਪਹਿਲਾਂ ਛੇਵੀਂ ਸਦੀ ਵਿਚ ਹੋਇਆ ਸੀ। ਸੱਤਵੀਂ ਸਦੀ ਈ. ਵਿਚ ਚੀਨੀ ਯਾਤਰੀ ਹਿਊਨ ਸਾਂਗ ਨੇ ਪੰਜਾਬ ਦੇ ਕਈ ਸ਼ਹਿਰਾਂ ਵਿਚ ਸਥਾਪਤ 'ਬੋਧੀ-ਵਿਹਾਰਾਂ' ਦਾ ਵਰਣਨ ਆਪਣੀ ਰਚਨਾ ਵਿਚ ਕੀਤਾ ਹੈ। ਪਰੰਤੂ 16ਵੀਂ ਸਦੀ ਦੇ ਆਰੰਭ ਵਿਚ ਬੁੱਧ ਧਰਮ ਪੰਜਾਬ ਵਿਚ ਇਕ ਸੁਤੰਤਰ ਧਰਮ ਦੇ ਰੂਪ ਵਿਚ ਪਰਸਿੱਧ ਨਹੀਂ ਸੀ। ਇਸ ਨੇ ਹਿੰਦੂ ਧਰਮ ਨਾਲ ਇਸ ਹੱਦ ਤਕ ਸਮਝੌਤਾ ਕਰ ਲਿਆ ਸੀ ਕਿ ਇਹ ਵਿਵਹਾਰਿਕ ਰੂਪ ਵਿਚ ਉਸਦੀ ਇਕ ਸੰਪਰਦਾ ਬਣ ਕੇ ਰਹਿ

---

26. Tara Chand, *Influence of Islam on Indian Culture*, Allahabad, 1936.

ਗਿਆ ਸੀ।[27] ਮਹਾਤਮਾ ਬੁੱਧ ਨੂੰ ਵਿਸ਼ਨੂੰ ਦਾ ਹੀ ਇਕ ਅਵਤਾਰ ਸਮਝਿਆ ਜਾਂਦਾ ਸੀ। ਪੰਜਾਬ ਵਿਚ ਉਸ ਸਮੇਂ ਬਹੁਤ ਥੋੜ੍ਹੀ ਗਿਣਤੀ ਵਿਚ ਹੀ ਬੋਧੀ ਰਹਿ ਗਏ ਸਨ। ਭਾਰਤੀ ਤੇ ਤਿਬੱਤੀ ਬੋਧੀ ਸਾਹਿਤ ਵਿਚ ਮੱਧ ਕਾਲ ਦੇ ਚੁਰਾਸੀ ਸਿੱਧਾਂ ਦਾ ਵਰਣਨ ਹੈ ਜੋ ਤਾਂਤਰਿਕ ਬੋਧੀ ਸੰਪਰਦਾ ਨਾਲ ਸੰਬੰਧ ਰੱਖਦੇ ਸਨ।

ਬੁੱਧ ਧਰਮ ਦੀ ਤੁਲਨਾ ਵਿਚ ਜੈਨ ਧਰਮ ਇਕ ਜਿਉਂਦਾ-ਜਾਗਦਾ ਧਰਮ ਸੀ। ਇਸ ਦੇ ਅਧਿਕਤਰ ਅਨੁਯਾਈ ਰਾਜਪੂਤਾਨਾ ਤੇ ਗੁਜਰਾਤ ਵਿਚ ਰਹਿੰਦੇ ਸਨ। ਪੰਜਾਬ ਵਿਚ ਵੀ ਵਪਾਰੀ ਵਰਗ ਦੇ ਕਈ ਲੋਕ ਜੈਨ ਧਰਮ ਦੇ ਅਨੁਯਾਈ ਸਨ। ਜੈਨ ਮਤ ਦੇ ਭਿਕਸ਼ੂ ਅਕਸਰ ਪੰਜਾਬ ਵਿਚ ਘੁੰਮਦੇ-ਫਿਰਦੇ ਸਨ। ਉਹ ਈਸ਼ਵਰ ਦੀ ਹੋਂਦ ਨਹੀਂ ਮੰਨਦੇ ਸਨ ਅਤੇ ਤਪ ਤੇ ਅਹਿੰਸਾ ਦੇ ਸਿਧਾਂਤਾਂ ਉੱਤੇ ਬਹੁਤ ਜ਼ਿਆਦਾ ਜ਼ੋਰ ਦਿੰਦੇ ਸਨ। ਜੈਨ ਮਤ ਦੇ ਅਨੁਯਾਈ ਆਮ ਤੌਰ ਤੇ ਹਿੰਦੂਆਂ ਦੇ ਰੀਤੀ-ਰਿਵਾਜਾਂ ਦੀ ਪਾਲਣਾ ਕਰਦੇ ਸਨ।

**ਇਸਲਾਮ** : ਇਸਲਾਮ ਦੀ ਸਥਾਪਨਾ ਹਜ਼ਰਤ ਮੁਹੰਮਦ ਸਾਹਿਬ ਨੇ ਸੱਤਵੀਂ ਸਦੀ ਈ. ਦੇ ਪਹਿਲੇ ਭਾਗ ਵਿਚ ਮੱਕਾ-ਮਦੀਨਾ (ਅਰਬ ਦੇਸ਼) ਵਿਚ ਕੀਤੀ ਸੀ। ਉਨ੍ਹਾਂ ਦੇ ਦੇਹਾਂਤ (632 ਈ.) ਤੋਂ ਪਿੱਛੋਂ ਬਕਰ, ਉਮਰ, ਉਸਮਾਨ ਤੇ ਅਲੀ ਨਾਮੀ ਖਲੀਫ਼ਿਆਂ ਨੇ ਇਸਲਾਮ ਦੇ ਪਰਸਾਰ ਵਿਚ ਮਹੱਤਵਪੂਰਣ ਯੋਗਦਾਨ ਪਾਇਆ। ਜਲਦੀ ਹੀ ਇਹ ਧਰਮ ਅਰਬ ਦੇਸ਼ਾਂ, ਈਰਾਨ, ਅਫ਼ਗਾਨਿਸਤਾਨ, ਉੱਤਰੀ ਅਫ਼ਰੀਕਾ, ਤੁਰਕੀ ਆਦਿ ਵਿਚ ਫੈਲ ਗਿਆ। ਪੰਜਾਬ ਵਿਚ ਇਸ ਧਰਮ ਦਾ ਜ਼ੋਰ-ਸ਼ੋਰ ਨਾਲ ਪਰਸਾਰ 11ਵੀਂ ਸਦੀ ਵਿਚ ਹੋਣ ਲੱਗਾ ਜਦੋਂ ਕਿ ਇੱਥੇ ਗਜ਼ਨੀ ਦੇ ਤੁਰਕਾਂ ਦਾ ਅਧਿਕਾਰ ਹੋ ਗਿਆ ਸੀ। ਉਸ ਪਿੱਛੋਂ ਪੰਜਾਬ ਲਗਭਗ ਪੰਜ ਸਦੀਆਂ ਤਕ ਮੁਸਲਮਾਨ ਸ਼ਾਸਕਾਂ ਦੇ ਅਧਿਕਾਰ ਅਧੀਨ ਰਿਹਾ। ਫਲਸਰੂਪ ਇੱਥੋਂ ਦੇ ਬਹੁਤ ਸਾਰੇ ਲੋਕਾਂ ਨੇ ਇਸਲਾਮ ਧਰਮ ਅਪਣਾ ਲਿਆ; ਬਹੁਤ ਸਾਰੇ ਵਿਦੇਸ਼ੀ ਮੁਸਲਮਾਨ ਵੀ ਸਥਾਈ ਰੂਪ ਵਿਚ ਪੰਜਾਬ ਵਿਚ ਵਸ ਗਏ ਸਨ। ਇਸ ਪਰਕਾਰ 16ਵੀਂ ਸਦੀ ਦੇ ਆਰੰਭ ਤਕ ਇਸਲਾਮ ਪੰਜਾਬ ਦਾ ਇਕ ਮੁੱਖ ਧਰਮ ਬਣ ਗਿਆ ਸੀ। ਇਸਲਾਮ ਵਿਚ ਹੇਠ ਲਿਖੇ ਫਿਰਕੇ ਵਿਚਰਦੇ ਸਨ :

**ਸੁੰਨੀ ਮੁਸਲਮਾਨ** : ਸੁੰਨੀ ਮੁਸਲਮਾਨ ਅਧਿਕ ਸੰਖਿਆ ਵਿਚ ਸਨ ਅਤੇ ਉਹ ਅਧਿਕ ਪਰਭਾਵਸ਼ਾਲੀ ਵੀ ਸਨ ਕਿਉਂਕਿ ਤਕਰੀਬਨ ਸਾਰੇ ਹੀ ਦਿੱਲੀ ਸੁਲਤਾਨ ਸੁੰਨੀ ਸਨ। ਸੁੰਨੀ ਮੁਸਲਮਾਨ ਅੱਲ੍ਹਾ ਨੂੰ ਸਰਬ ਸ਼ਕਤੀਮਾਨ ਮੰਨਦੇ ਸਨ ਅਤੇ ਮੁਹੰਮਦ ਨੂੰ ਅੰਤਿਮ ਪੈਗੰਬਰ ਸਮਝਦੇ ਸਨ। ਉਹ ਕੁਰਾਨ ਨੂੰ ਵੀ ਦੈਵੀ ਗ੍ਰੰਥ ਮੰਨਦੇ ਸਨ। ਇਸ ਤੋਂ ਇਲਾਵਾ, ਉਹ ਦਿਨ ਵਿਚ ਪੰਜ ਵਾਰੀ ਨਿਮਾਜ਼ ਪੜ੍ਹਨਾ, ਰਮਜ਼ਾਨ ਦੇ ਮਹੀਨੇ ਵਿਚ ਰੋਜ਼ੇ (ਵਰਤ) ਰਖਣੇ, ਮੱਕੇ ਦਾ ਹੱਜ (ਯਾਤਰਾ) ਕਰਨਾ ਤੇ ਸਹਿ-ਧਰਮੀਆਂ ਨੂੰ ਜ਼ਕਾਤ (ਦਾਨ) ਦੇਣਾ ਆਦਿ ਰੀਤਾਂ ਦੀ ਪਾਲਣਾ ਕਰਦੇ ਸਨ।

**ਸ਼ੀਆ ਮੁਸਲਮਾਨ** : ਸ਼ੀਆ ਮੁਸਲਮਾਨ ਵੀ ਅੱਲਾ ਦੀ ਅਨੰਤ ਸ਼ਕਤੀ ਨੂੰ ਮੰਨਦੇ ਸਨ ਅਤੇ ਮੁਹੰਮਦ ਨੂੰ ਪੈਗੰਬਰ ਤੇ ਕੁਰਾਨ ਨੂੰ ਪਵਿੱਤਰ ਧਾਰਮਿਕ ਗ੍ਰੰਥ ਸਵੀਕਾਰ ਕਰਦੇ ਸਨ। ਪਰੰਤੂ ਉਹ ਮੁਹੰਮਦ ਤੋਂ ਇਲਾਵਾ ਫ਼ਾਤਿਮਾ ਤੇ ਅਲੀ ਦੀ ਵੰਸ਼ ਵਿਚੋਂ ਬਾਰ੍ਹਾਂ ਇਮਾਮਾਂ ਨੂੰ ਵੀ ਧਾਰਮਿਕ ਨੇਤਾ ਮੰਨਦੇ ਸਨ; ਉਹ ਅਲੀ ਤੋਂ ਇਲਾਵਾ ਬਾਕੀ ਤਿੰਨ ਖਲੀਫ਼ਿਆਂ ਦਾ ਸਨਮਾਨ ਨਹੀਂ ਕਰਦੇ ਸਨ। ਉਹ ਹੁਸੈਨ

---

27. K.M. Ashraf, *op.cit.*, pp. 115-16.

ਨੂੰ ਸ਼ਹੀਦ ਮੰਨਦੇ ਸਨ ਅਤੇ ਇਹ ਵਿਸ਼ਵਾਸ ਕਰਦੇ ਸਨ ਕਿ ਉਸ ਦੀ ਮੌਤ ਨਾਲ ਹੀ ਜੰਨਤ (ਸਵਰਗ) ਦਾ ਰਾਹ ਖੁੱਲਿਆ ਸੀ। ਇਸ ਲਈ ਉਹ ਉਸ ਦੀ ਯਾਦ ਵਿਚ ਹਰ ਸਾਲ 'ਤਾਜ਼ੀਆ' ਕਢਦੇ ਸਨ।

**ਸੂਫ਼ੀ ਮਤ** : 16ਵੀਂ ਸਦੀ ਦੇ ਆਰੰਭ ਵਿਚ ਪੰਜਾਬ ਵਿਚ ਮੁਸਲਮਾਨਾਂ ਦੇ ਸੂਫ਼ੀ ਮਤ ਦਾ ਬਹੁਤ ਜ਼ੋਰ ਸੀ ਜਿਸ ਨੇ ਇਥੋਂ ਦੇ ਲੋਕਾਂ ਦੇ ਧਾਰਮਿਕ ਜੀਵਨ ਉੱਤੇ ਡੂੰਘਾ ਪਰਭਾਵ ਪਾਇਆ। ਇਸ ਮਤ ਨੂੰ ਸੂਫ਼ੀ ਮਤ ਇਸ ਲਈ ਕਿਹਾ ਜਾਂਦਾ ਸੀ ਕਿਉਂਕਿ ਇਸ ਮਤ ਦੇ ਪਰਚਾਰਕ ਅਤੇ ਅਨੁਯਾਈ 'ਸੂਫ਼' ਨਾਮੀ ਘਟੀਆ ਜਿਹੀ ਉੱਨ ਦੇ ਕਪੜੇ ਨਿਮਰਤਾ ਤੇ ਗ਼ਰੀਬੀ ਦੇ ਚਿੰਨ੍ਹ ਦੇ ਰੂਪ ਵਿਚ ਪਾਉਂਦੇ ਸਨ। ਸੂਫ਼ੀ ਲੋਕਾਂ ਦੀ ਨਾ ਤਾਂ ਕੋਈ ਸੰਗਠਿਤ ਸੰਪਰਦਾ ਸੀ ਅਤੇ ਨਾ ਉਨ੍ਹਾਂ ਦੇ ਧਾਰਮਿਕ ਨਿਯਮ ਹੀ ਇਕ ਸਮਾਨ ਸਨ। ਉਨ੍ਹਾਂ ਨੇ ਆਪਣੇ ਵਿਚਾਰ ਅਤੇ ਨਿਯਮ ਕੁਰਾਨ ਤੋਂ ਇਲਾਵਾ ਈਸਾਈ, ਪਾਰਸੀ, ਬੁੱਧ ਤੇ ਹਿੰਦੂ ਧਰਮਾਂ ਤੋਂ ਧਾਰਨ ਕੀਤੇ ਸਨ।[28] 16ਵੀਂ ਸਦੀ ਦੇ ਆਰੰਭ ਤਕ ਸੂਫ਼ੀਆਂ ਦੀਆਂ ਬਾਰ੍ਹਾਂ ਸੰਪਰਦਾਵਾਂ ਕਾਇਮ ਹੋ ਗਈਆਂ ਸਨ। ਇਨ੍ਹਾਂ ਵਿਚੋਂ ਦੋ-ਚਿਸ਼ਤੀ ਤੇ ਸੁਹਰਾਵਰਦੀ-ਪੰਜਾਬ ਵਿਚ ਪਰਮੁੱਖ ਸਨ।

ਚਿਸ਼ਤੀ ਸੂਫ਼ੀਆਂ ਵਿਚੋਂ ਖ਼ਵਾਜਾ ਮੁਈਨਉੱਦੀਨ ਚਿਸ਼ਤੀ, ਖ਼ਵਾਜਾ ਕੁਤੁਬਉੱਦੀਨ, ਸ਼ੇਖ਼ ਫ਼ਰੀਦ ਅਤੇ ਨਿਜ਼ਾਮਉੱਦੀਨ ਔਲੀਆ ਵਿਸ਼ੇਸ਼ ਰੂਪ ਵਿਚ ਵਰਣਨਯੋਗ ਹਨ। ਸ਼ੇਖ਼ ਫ਼ਰੀਦ (1173 ਈ.-1265 ਈ.) ਨੇ ਪਾਕਪਟਨ ਵਿਚ ਸੂਫ਼ੀਆਂ ਦਾ ਪਰਸਿੱਧ ਕੇਂਦਰ ਸਥਾਪਤ ਕੀਤਾ। ਉਨ੍ਹਾਂ ਨੂੰ ਪੰਜਾਬ ਵਿਚ ਵਿਸ਼ੇਸ਼ ਲੋਕ-ਪ੍ਰਿਯਤਾ ਪਰਾਪਤ ਹੋਈ। ਪਾਕਪਟਨ ਤੋਂ ਇਲਾਵਾ ਚਿਸ਼ਤੀ ਸੂਫ਼ੀਆਂ ਦੇ ਹੋਰ ਪਰਸਿੱਧ ਕੇਂਦਰ ਥਾਨੇਸਰ, ਹਾਂਸੀ, ਨਾਰਨੌਲ ਤੇ ਪਾਨੀਪਤ ਸਨ। ਸੁਹਰਾਵਰਦੀ ਸੰਪਰਦਾ ਦੀ ਸਥਾਪਨਾ 13ਵੀਂ ਸਦੀ ਵਿਚ ਸ਼ੇਖ਼ ਬਹਾਉੱਦੀਨ ਜ਼ਕਰੀਆ ਨੇ ਮੁਲਤਾਨ ਵਿਖੇ ਕੀਤੀ ਸੀ। ਇਸਦਾ ਪਰਸਾਰ ਮੁੱਖ ਰੂਪ ਵਿਚ ਸਿੰਧ ਤੇ ਪੰਜਾਬ ਦੇ ਕੁਝ ਭਾਗਾਂ ਵਿਚ ਹੋਇਆ; ਇਸ ਦਾ ਪਰਮੁੱਖ ਕੇਂਦਰ 'ਉੱਚ' (ਮੁਲਤਾਨ ਦੇ ਨੇੜੇ) ਸੀ। 15ਵੀਂ ਸਦੀ ਤੋਂ 16ਵੀਂ ਸਦੀ ਦੇ ਆਰੰਭ ਦੇ ਸੁਹਰਾਵਰਦੀ ਸੂਫ਼ੀਆਂ ਵਿਚੋਂ ਸ਼ੇਖ਼ ਸਮਾਉੱਦੀਨ ਅਤੇ ਸ਼ੇਖ਼ ਜਮਾਲੀ ਦੇ ਨਾਮ ਪਰਸਿੱਧ ਹਨ। ਸੂਫ਼ੀਆਂ ਦੀ ਕਾਦਰੀ ਸੰਪਰਦਾ ਨੂੰ ਵੀ ਪੰਜਾਬ ਵਿਚ ਕਾਫ਼ੀ ਸਫਲਤਾ ਮਿਲੀ। ਇਸਦੇ ਕੇਂਦਰ ਮੁਲਤਾਨ, ਉੱਚ ਤੇ ਲਾਹੌਰ ਸਨ।

ਸੂਫ਼ੀ ਲੋਕ ਅੱਲ੍ਹਾ ਦੀ ਏਕਤਾ ਵਿਚ ਵਿਸ਼ਵਾਸ ਰਖਦੇ ਸਨ ਅਤੇ ਉਸਨੂੰ ਸਰਬ-ਵਿਆਪੀ ਮੰਨਦੇ ਸਨ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਅੱਲ੍ਹਾ ਮਸਜਿਦਾਂ ਤੇ ਮੰਦਰਾਂ ਵਿਚ ਨਹੀਂ ਸਗੋਂ ਮਨੁੱਖ ਦੇ ਹਿਰਦੇ ਵਿਚ ਨਿਵਾਸ ਕਰਦਾ ਹੈ। ਉਹ ਅੱਲ੍ਹਾ ਦੀ ਸ਼ੁੱਧ ਮਨ ਨਾਲ ਭਗਤੀ ਕਰਦੇ ਸਨ। ਸੂਫ਼ੀ ਮਤ ਦਾ ਇਕ ਮੁੱਖ ਸਿਧਾਂਤ ਇਹ ਸੀ ਕਿ ਮਨੁੱਖਾਂ ਨੂੰ ਆਪਸ ਵਿਚ ਪਿਆਰ ਕਰਨਾ ਚਾਹੀਦਾ ਹੈ ਕਿਉਂਕਿ "ਉਹੀ ਮਨੁੱਖ ਅੱਲ੍ਹਾ ਨੂੰ ਸਭ ਤੋਂ ਪਿਆਰਾ ਹੈ ਜੋ ਉਸ ਦੇ ਬੰਦਿਆਂ ਨਾਲ ਪਿਆਰ ਕਰਦਾ ਹੈ।" ਸੂਫ਼ੀ ਮਤ ਦੇ ਅਨੁਸਾਰ, ਧਰਮ ਦੇ ਮਾਰਗ ਤੇ ਰਾਹਨੁਮਾਈ ਕਰਨ ਲਈ 'ਮੁਰਸ਼ਦ' ਜਾਂ 'ਪੀਰ' ਨੂੰ ਧਾਰਣ ਕਰਨਾ ਬਹੁਤ ਜ਼ਰੂਰੀ ਹੈ। ਸੂਫ਼ੀ ਮਤ ਦਾ ਇਕ ਹੋਰ ਮਹੱਤਵਪੂਰਨ ਸਿਧਾਂਤ 'ਸਮ੍ਹਾ' ਜਾਂ ਸੰਗੀਤ ਤੇ ਨਾਚ ਦੇ ਨਾਲ ਰੱਬ ਦੀ ਭਗਤੀ-ਗਾਣ ਕਰਨਾ ਤੇ ਸੁਣਨਾ ਸੀ।

---

28. A.C. Banerjee, *op.cit.*, p. 86.

# 2

## ਜੀਵਨ ਬਿਰਤਾਂਤ : ਗੁਰੂ ਨਾਨਕ ਦੇਵ ਜੀ

ਗੁਰੂ ਨਾਨਕ ਦੇਵ ਜੀ ਦਾ ਜੀਵਨ ਬਿਰਤਾਂਤ ਲਿਖਣ ਲਈ ਸਾਡੇ ਪਾਸ ਮੌਲਿਕ ਸਰੋਤ ਦੇ ਤੌਰ ਤੇ ਉਨ੍ਹਾਂ ਦੀ ਆਪਣੀ ਬਾਣੀ ਹੈ ਜਿਹੜੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਹ ਬਾਣੀ ਉਨ੍ਹਾਂ ਦੀ ਵਿਚਾਰਧਾਰਾ ਹੈ। ਇਸ ਲਈ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਸਾਡੇ ਪਾਸ ਇੰਨ-ਬਿੰਨ ਮੌਲਿਕ ਰੂਪ ਵਿਚ ਮੌਜੂਦ ਹੈ। ਸਮਕਾਲੀ ਸਰੋਤ ਦੇ ਤੌਰ ਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਹਨ। ਇਹ ਵਾਰਾਂ ਗੁਰੂ ਨਾਨਕ ਦੇਵ ਜੀ ਦੇ ਜੋਤੀ-ਜੋਤ ਸਮਾਉਣ ਤੋਂ ਤਕਰੀਬਨ 70-80 ਸਾਲ ਪਿਛੋਂ ਦੀਆਂ ਲਿਖੀਆਂ ਹੋਈਆਂ ਹਨ। ਹੁਣ ਤੱਕ ਕਈ ਇਤਿਹਾਸਕਾਰ ਜਨਮ-ਸਾਖੀਆਂ ਦੇ ਭਰਮ-ਜਾਲ ਵਿਚ ਐਸਾ ਫਸੇ ਰਹੇ ਹਨ ਕਿ ਉਹ ਇਨ੍ਹਾਂ ਨੂੰ ਗੁਰੂ-ਕਾਲ ਦੇ ਨੇੜੇ ਦੇ ਸਮੇਂ ਦੀਆਂ ਲਿਖਤਾਂ ਮੰਨ ਕੇ, ਗੁਰੂ ਜੀ ਦੀ ਜਨਮ ਮਿਤੀ, ਉਨ੍ਹਾਂ ਦੇ ਆਧਾਰ ਤੇ ਹੀ ਲਿਖਦੇ ਆ ਰਹੇ ਹਨ। ਭਾਈ ਬਾਲੇ ਵਾਲੀ ਜਨਮ-ਸਾਖੀ ਇਕੋ-ਇੱਕ ਜਨਮ-ਸਾਖੀ ਹੈ ਜਿਹੜੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਦੀ ਲਿਖੀ ਹੋਈ ਹੈ ਪਰ ਇਸ ਵਿਚ ਇਤਨਾ ਰਲਾ ਪੈ ਗਿਆ ਹੈ ਕਿ ਇਹ ਮੌਲਿਕ ਲਗਦੀ ਹੀ ਨਹੀਂ ਹੈ। ਮਿਹਰਬਾਨ ਵਾਲੀ ਜਨਮ ਸਾਖੀ (ਪਹਿਲੀ ਪੋਥੀ) ਦੀ ਆਪਣੀ ਹੀ ਅੰਦਰਲੀ ਗਵਾਹੀ ਤੋਂ ਸਾਬਤ ਹੋ ਜਾਂਦਾ ਹੈ ਕਿ ਉਹ ਸੰਨ 1823 ਈ. ਦੀ ਲਿਖਤ ਹੈ। ਪੁਰਾਤਨ ਜਨਮ ਸਾਖੀ ਸਿੰਘ ਸਭਾ ਵੇਲੇ ਕਿਸੇ ਸਿੰਘ ਸਭਾਈ ਵਿਦਵਾਨ ਵੱਲੋਂ ਮਿਹਰਬਾਨ ਵਾਲੀਆਂ ਪੋਥੀਆ ਦਾ ਸਾਰ-ਰੂਪ ਕਰਕੇ ਲਿਖੀ ਗਈ ਸੀ। ਇਸ ਦੀ ਸੁਧਾਰੀ ਹੋਈ ਅਤੇ ਸੰਖੇਪ ਭਾਵਨਾ ਵਾਲੀ ਸ਼ੈਲੀ ਅਤੇ ਬੋਲੀ ਇਸ ਦੇ ਆਧੁਨਿਕ ਹੋਣ ਦਾ ਸਭ ਤੋਂ ਵੱਡਾ ਸਬੂਤ ਹੈ। ਪੁਰਾਤਨ ਦੀ ਥਾਂ ਇਸ ਦਾ ਸਿਰਲੇਖ ਆਧੁਨਿਕ ਜਾਂ ਨਵੀਨ ਜਨਮ ਸਾਖੀ ਹੋਣਾ ਚਾਹੀਦਾ ਸੀ। ਇਸ ਲਈ ਗੁਰੂ ਨਾਨਕ ਦੇਵ ਜੀ ਦਾ ਜੀਵਨ-ਚਰਿਤਰ ਲਿਖਣ ਲਈ ਇਹ ਜਨਮ ਸਾਖੀਆਂ ਕਿਸੇ ਪਾਸਿਓਂ ਵੀ ਕੋਈ ਬੁਨਿਆਦੀ ਸਹਾਇਤਾਂ ਨਹੀਂ ਕਰ ਸਕਦੀਆਂ।

ਭਾਈ ਗੁਰਦਾਸ ਜੀ ਦੀਆਂ ਵਾਰਾਂ 1610 ਈ.ਤੋਂ ਲੈ ਕੇ 1628 ਈ. ਦੇ ਵਿਚਕਾਰਲੇ ਸਮੇਂ ਦੀਆਂ ਲਿਖਤਾਂ ਹਨ। ਇਹੀ ਲਿਖਤ ਸਾਡੇ ਲਈ, ਗੁਰੂ ਗ੍ਰੰਥ ਸਾਹਿਬ ਤੋਂ ਪਿੱਛੋਂ ਇਕੋ-ਇਕ ਅਜਿਹੀ ਪਹਿਲੀ ਲਿਖਤ ਹੈ ਜਿਹੜੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਬਾਰੇ ਜਾਣਕਾਰੀ ਮੁਹੱਈਆ ਕਰਦੀ ਹੈ। ਇਹ ਜਾਣਕਾਰੀ ਭਾਵੇਂ ਬਹੁਤ ਸੰਖੇਪ ਅਤੇ ਪਰਤੀਕਾਤਮਿਕ ਹੈ ਪਰ ਇਸ ਤਰ੍ਹਾਂ ਦੀ ਹੋਣ ਦੇ ਬਾਵਜੂਦ ਵੀ ਸਾਡੇ ਲਈ ਇਹ ਬੜੀ ਮਹੱਤਵਪੂਰਨ ਹੈ ਖਾਸ ਕਰਕੇ ਉਸ ਹਾਲਤ ਵਿਚ ਜਦੋਂ ਕਿ ਗੁਰੂ ਜੀ ਦੇ ਜੀਵਨ ਬਾਰੇ ਜਨਮ ਸਾਖੀਆਂ ਦੀ ਮਿਥਿਹਾਸਕ ਅਤੇ ਕਾਲਪਨਿਕ ਵਿਆਖਿਆ ਨੇ ਕਾਫੀ ਉਲਝਣਾਂ ਪੈਦਾ ਕਰ ਰੱਖੀਆਂ ਹੋਣ।

ਕੁਝ ਇਤਿਹਾਸਕਾਰ ਇਸ ਮੱਤ ਦੇ ਹਨ ਕਿ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਹਿਬ ਦੀ ਸੰਪਾਦਨਾ ਅਤੇ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਦੀ ਰਚਨਾ ਉਸ ਸਮੇਂ ਤੋਂ ਪਿੱਛੋਂ ਕੀਤੀ ਸੀ ਜਦੋਂ ਕਿ

 


ਗੁਰੂ ਘਰ ਦੇ ਵਿਰੋਧੀ ਲੋਕ, ਖਾਸ ਕਰਕੇ ਪਿਰਥੀ ਚੰਦ ਦੀ ਸੰਤਾਨ, ਆਪਣੀਆਂ ਰਚਨਾਵਾਂ ਨੂੰ ਗੁਰੂ ਘਰ ਦੇ ਬਰਾਬਰ ਪਰਚਾਰਨ ਲੱਗ ਪਏ ਸਨ। ਇਹ ਗੱਲ ਦਰੁੱਸਤ ਨਹੀਂ ਹੈ। ਲਿਖਤੀ ਰੂਪ ਵਿਚ, ਗੁਰੂ ਘਰ ਦੇ ਵਿਰੋਧ ਵਿਚ ਸਭ ਤੋਂ ਪਹਿਲਾਂ ਸੋਢੀ ਮਿਹਰਬਾਨ ਨੇ ਲਿਖਣਾ ਸ਼ੁਰੂ ਕੀਤਾ ਸੀ ਜਿਸ ਦਾ ਸਮਾਂ 1581–1640 ਈ. ਦਾ ਸੀ। ਮਿਹਰਬਾਨ ਦੀ ਮਿਰਤੂ ਤੋਂ ਤਕਰੀਬਨ 36 ਸਾਲ ਪਹਿਲਾਂ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਹੋ ਚੁੱਕੀ ਸੀ ਅਤੇ ਭਾਈ ਗੁਰਦਾਸ ਜੀ ਵੀ ਆਪਣੀਆਂ ਲਿਖਤਾਂ ਲਿਖ ਚੁੱਕੇ ਸਨ। ਸੋਢੀ ਮਿਹਰਬਾਨ ਨੇ ਅਤੇ ਉਸ ਦੇ ਪੁੱਤਰ ਸੋਢੀ ਹਰਿ ਜੀ ਨੇ ਗੁਰੂ ਅਰਜਨ ਦੇਵ ਜੀ ਦੀਆਂ ਰਚਨਾਵਾਂ ਦੇ ਬਰਾਬਰ ਲਗਭਗ ਉਨ੍ਹਾਂ ਹੀ ਸਿਰਲੇਖਾਂ ਹੇਠ ਆਪਣੀਆਂ ਰਚਨਾਵਾਂ ਲਿਖਣੀਆਂ ਸ਼ੁਰੂ ਕਰ ਦਿੱਤੀਆ ਸਨ। ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਇਨ੍ਹਾਂ ਲਿਖਤਾਂ ਦਾ ਕੋਈ ਜ਼ਿਕਰ ਨਹੀਂ ਹੈ। ਇਸ ਤੋਂ ਇਹ ਗੱਲ ਸਾਬਤ ਹੁੰਦੀ ਹੈ ਕਿ ਇਹ ਸਭ ਕੁਝ ਉਨ੍ਹਾਂ ਦੇ ਜੀਵਨ ਤੋਂ ਪਿੱਛੋਂ ਲਿਖਿਆ ਗਿਆ ਸੀ। ਇਸੇ ਹੀ ਇਕ ਤੱਥ ਨੇ ਗੁਰੂ ਨਾਨਕ ਦੇਵ ਜੀ ਦਾ ਜੀਵਨ ਬਿਰਤਾਂਤ ਲਿਖਣ ਵਿਚ ਇਕ ਬਹੁਤ ਵੱਡਾ ਭੁਲੇਖਾ ਖੜਾ ਕਰਕੇ ਰੱਖਿਆ ਹੈ। ਇਸ ਭੁਲੇਖੇ ਨੇ ਗੁਰੂ ਜੀ ਦੀ ਜਨਮ–ਮਿਤੀ ਨੂੰ ਵਿਵਾਦ ਪੂਰਨ ਬਣਾ ਕੇ ਰੱਖ ਦਿੱਤਾ ਹੈ।

ਇਸ ਵਿਸ਼ੇ ਬਾਰੇ ਅੱਗੇ ਚਲਣ ਤੋਂ ਪਹਿਲਾਂ ਇਕ ਗੱਲ ਹੋਰ ਸਪਸ਼ਟ ਹੋ ਜਾਣੀ ਚਾਹੀਦੀ ਹੈ। ਕਿ ਗੁਰੂ ਨਾਨਕ ਦੇਵ ਜੀ ਸੰਬੰਧੀ ਜੋ ਲਿਖਤਾ ਸਾਡੇ ਸਾਹਮਣੇ ਹਨ ਇਨ੍ਹਾਂ ਵਿਚ ਗੁਰਮੁਖੀ ਦੀਆਂ ਲਿਖਤਾਂ ਹੀ ਮੁੱਖ ਰੂਪ ਵਿਚ ਜਾਣਕਾਰੀ ਦੇਣ ਵਾਲੀਆਂ ਹਨ। ਇਨ੍ਹਾਂ ਗੁਰਮੁਖੀ ਦੀਆਂ ਮੁੱਢਲੀਆਂ ਲਿਖਤਾਂ ਵਿਚ ਦੋ ਕਿਸਮ ਦੀਆਂ ਲਿਖਤਾਂ ਹਨ। ਇਕ ਉਹ ਜੋ ਗੁਰੂ ਘਰ ਨਾਲ ਸੰਬੰਧਤ ਵਿਅਕਤੀਆਂ ਨੇ ਲਿਖੀਆਂ ਜਿਵੇਂ ਕਿ ਭਾਈ ਗੁਰਦਾਸ ਜੀ ਅਤੇ ਭੱਟ। ਦੂਜੀਆਂ ਉਹ ਜੋ ਗੁਰੂ ਘਰ ਨਾਲ ਬਰਾਬਰੀ ਰੱਖਣ ਵਾਲੇ ਲੋਕਾਂ ਨੇ ਲਿਖੀਆਂ ਜਾਂ ਉਨ੍ਹਾਂ ਵਲੋਂ ਲਿਖਵਾਈਆਂ ਗਈਆਂ ਜਿਵੇਂ ਕਿ ਸੋਢੀ ਮਿਹਰਬਾਨ, ਹਰਿ ਜੀ, ਚਤੁਰਭੁਜ ਅਤੇ ਹਿੰਦਾਲੀਏ। ਜਦੋਂ ਇਨ੍ਹਾਂ ਦੋਵਾਂ ਕਿਸਮ ਦੀਆਂ ਲਿਖਤਾਂ ਦਾ ਅਧਿਐਨ ਕਰਕੇ ਦੇਖਿਆ ਜਾਂਦਾ ਹੈ ਤਾਂ ਇਨ੍ਹਾਂ ਦੋਵਾਂ ਕਿਸਮਾਂ ਦਾ ਇਕ ਦੂਜੀ ਦਾ ਵਿਰੋਧੀ ਸੰਕਲਪ ਸਪਸ਼ਟ ਨਜ਼ਰੀ ਪੈਂਦਾ ਹੈ। ਤੀਜੀ ਕਿਸਮ ਦੀਆਂ ਲਿਖਤਾਂ ਉਹ ਹਨ ਜੋ ਗੁਰੂ ਜੀ ਦੇ ਸਮੇਂ ਤੋਂ ਕਾਫੀ ਦੇਰ ਪਿੱਛੋਂ ਲਿਖੀਆਂ ਗਈਆਂ ਸਨ ਜਿਵੇਂ ਕਿ ਕੇਸ਼ਰ ਸਿੰਘ ਛਿੱਬਰ ਅਤੇ ਸਰੂਪ ਦਾਸ ਭੱਲਾ ਦੀਆਂ ਲਿਖਤਾਂ ਹਨ। ਇਨ੍ਹਾਂ ਵਿਚ ਛਿੱਬਰ ਨੇ ਅਤੇ ਭੱਲਾ ਨੇ ਵੀ ਵੱਖ–ਵੱਖ ਪਹੁੰਚ ਅਪਣਾਈ ਹੈ। ਇਨ੍ਹਾਂ ਵਿਚਲਾ ਇਕ ਸਪਸ਼ਟ ਵਿਰੋਧ ਗੁਰੂ ਨਾਨਕ ਦੇਵ ਜੀ ਦੀ ਜਨਮ ਮਿਤੀ ਬਾਰੇ ਹੈ। ਗੁਰੂ ਘਰ ਨਾਲ ਸੰਬੰਧਤ ਵਿਅਕਤੀਆਂ ਵੱਲੋਂ ਲਿਖੀਆਂ ਗਈਆਂ ਲਿਖਤਾ ਗੁਰੂ ਜੀ ਦਾ ਜਨਮ ਕੱਤਕ ਦੀ ਪੂਰਨਮਾਸ਼ੀ ਨੂੰ ਦਰਸਾਉਂਦੀਆਂ ਹਨ ਜਦੋਂ ਕਿ ਗੁਰੂ ਘਰ ਦੀ ਬਰਾਬਰੀ ਕਰਨ ਵਾਲੇ ਲੋਕਾਂ ਵੱਲੋਂ ਲਿਖਵਾਈਆਂ ਗਈਆਂ ਲਿਖਤਾਂ ਵਿਚ ਜਨਮ–ਮਿਤੀ ਵਿਸਾਖ ਮਹੀਨੇ ਦੀ ਦਰਸਾਈ ਗਈ ਹੈ। ਦੂਜਾ ਵਿਰੋਧ ਇਨ੍ਹਾਂ ਲਿਖਤਾਂ ਦਾ ਇਹ ਹੈ ਕਿ ਇਨ੍ਹਾਂ ਵਿਚ ਸਿੱਖ ਧਰਮ ਦਾ ਸਿਧਾਂਤਕ ਵਖਰੇਵਾ ਹੈ। ਗੁਰੂ ਘਰ ਦੇ ਵਿਰੋਧੀ ਲੋਕਾਂ ਵੱਲੋਂ ਲਿਖੀਆਂ ਗਈਆਂ ਜਨਸਾਖੀਆਂ ਵਿਚ ਸਿੱਖ ਧਰਮ ਦੇ ਸਿਧਾਂਤਾ ਦੀ ਅਲੱਗ ਵਿਆਖਿਆ ਕੀਤੀ ਗਈ ਹੈ ਜਿਵੇਂ ਕਿ ਇਨ੍ਹਾਂ ਵਿਚ ਪਰਮਾਤਮਾ ਜਾਂ ਅਕਾਲ ਪੁਰਖ ਦੇ ਸੰਕਲਪ ਦੀ ਵਿਆਖਿਆ ਰੱਬ ਨੂੰ ਇਕ ਜਿਉਂਦਾ–ਜਾਗਦਾ ਮਨੁੱਖ ਮੰਨ ਕੇ ਕੀਤੀ ਗਈ ਹੈ ਜਦੋਂ ਕਿ ਗੁਰੂ ਨਾਨਕ ਦੇਵ ਜੀ ਦਾ ਰੱਬ ਇਕ ਨਿਰੰਕਾਰ ਅਤੇ ਰੂਪਰਹਿਤ ਹੈ। ਇਸ ਤਰ੍ਹਾਂ ਦੋਵਾਂ ਕਿਸਮਾਂ ਦੀਆਂ ਲਿਖਤਾਂ ਵਿਚ ਸਿਧਾਂਤਕ ਵਿਰੋਧ ਭਲੀ–ਭਾਂਤ ਨਜ਼ਰੀ ਪੈਂਦਾ ਹੈ। ਭਾਈ ਗੁਰਦਾਸ ਜੀ ਨੇ ਜਨਮ–ਮਿਤੀ ਬਾਰੇ ਕੁਝ ਵੀ ਨਹੀਂ ਲਿਖਿਆ ਪਰ ਸਿੱਖ ਪਰੰਪਰਾ ਨੇ ਕੱਤਕ ਦੀ ਪੂਰਨਮਾਸ਼ੀ ਨੂੰ ਅਪਣਾ ਕੇ ਰੱਖਿਆ ਹੈ। ਆਧੁਨਿਕ ਇਤਿਹਾਸਕਾਰ ਭਾਵੇਂ ਕੱਤਕ ਦੀ ਪੂਰਨਮਾਸ਼ੀ ਬਾਰੇ ਇਹ ਕਹਿ ਕੇ ਦਲੀਲ ਖ਼ਤਮ ਕਰ ਦਿੰਦੇ ਹਨ ਕਿ ਇਹ ਪਰੰਪਰਾ ਪਿੱਛੋਂ ਕਿਸੇ ਸਮੇਂ ਸਿਰਫ਼ ਮੌਸਮ ਦੀ ਸਹੂਲਤ ਹੋਣ ਕਰਕੇ ਹੀ ਅਪਣਾਈ ਗਈ ਸੀ। ਪਰ ਉਹ ਇਸ ਦੇ ਸਬੂਤ ਵਿਚ ਕੁਝ ਵੀ ਸਪਸ਼ਟ ਨਹੀਂ ਕਰ ਸਕੇ। ਉਨ੍ਹਾਂ ਦੀ ਇਹ ਦਲੀਲ ਇਸ ਪੱਖੋਂ ਵੀ ਗਲਤ ਸਾਬਤ

ਹੋ ਜਾਂਦੀ ਹੈ ਕਿ ਖਾਲਸੇ ਦੀ ਸਾਜਨਾ ਵੀ ਤਾਂ ਵਿਸਾਖ ਵਿਚ ਹੀ ਹੋਈ ਸੀ ਫਿਰ ਮੌਸਮ ਦੀ ਸਹੂਲਤ ਨੂੰ ਦੇਖ ਕੇ ਇਸ ਨੂੰ ਵੀ ਕਿਉਂ ਨਹੀਂ ਬਦਲ ਲਿਆ ਗਿਆ? ਇਹ ਵੀ ਕਿ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ-ਦਿਵਸ ਅਤੇ ਗੁਰੂ ਹਰਿ ਗੋਬਿੰਦ ਸਿੰਘ ਸਾਹਿਬ ਦਾ ਜਨਮ-ਦਿਵਸ ਕਰੱਮਵਾਰ ਜੇਠ ਅਤੇ ਹਾੜ ਦੀ ਕੜਕਦੀ ਗਰਮੀ ਵਾਲੇ ਮਹੀਨਿਆਂ ਵਿਚ ਮਨਾਇਆ ਜਾਂਦਾ ਆ ਰਿਹਾ ਹੈ ਇਨ੍ਹਾਂ ਨੂੰ ਵੀ ਕਿਉਂ ਨਹੀਂ ਮੌਸਮ ਦੀ ਸਹੂਲਤ ਮੁਤਾਬਕ ਸਰਦੀਆਂ ਦੇ ਕਿਸੇ ਮਹੀਨੇ ਵਿਚ ਕਰ ਲਿਆ ਗਿਆ? ਅਜਿਹੀ ਦਲੀਲ ਇਤਿਹਾਸਕ ਨਿਰਣਿਆਂ ਵਿਚ ਕੋਈ ਵੁਕਤ ਨਹੀਂ ਰੱਖਦੀ। ਤਿਉਹਾਰ ਤਾਂ ਮੌਸਮ ਦੇ ਮੁਤਾਬਕ ਹੋ ਸਕਦੇ ਹਨ ਪਰ ਮਹਾਂਪੁਰਖਾਂ ਦੇ ਪੁਰਬ ਮੌਸਮ ਦੇ ਮੁਤਾਬਕ ਨਹੀਂ ਹੋ ਸਕੇ। ਇਸ ਤਰ੍ਹਾਂ ਅਸੀਂ ਗੁਰੂ ਨਾਨਕ ਦੇਵ ਜੀ ਦੇ ਜਨਮ ਬਾਰੇ ਕੱਤਕ ਦੀ ਪੂਰਨਮਾਸ਼ੀ ਦਾ ਇਕ ਸਪਸ਼ਟ ਨਿਰਣਾ ਲੈ ਕੇ ਚਲਦੇ ਹਾਂ।

ਗੁਰੂ ਨਾਨਕ ਦੇਵ ਜੀ ਦਾ ਜਨਮ ਕੱਤਕ ਦੀ ਪੂਰਨਮਾਸ਼ੀ, ਸੰਮਤ 1526 ਬਿ. ਮੁਤਾਬਕ ਸੰਨ 1469 ਈ ਵਿਚ ਲਾਹੌਰ ਤੋਂ ਦੱਖਣ-ਪੱਛਮ ਵੱਲ ਤਕਰੀਬਨ 52-53 ਕਿਲੋਮੀਟਰ ਦੀ ਦੂਰੀ 'ਤੇ ਸਥਿਤ ਰਾਇ ਭੋਇ ਦੀ ਤਲਵੰਡੀ ਵਿਖੇ ਹੋਇਆ।[1] ਮਾਤਾ ਜੀ ਦਾ ਨਾਂ ਤਰਿਪਤਾ ਜੀ ਸੀ ਅਤੇ ਪਿਤਾ ਜੀ ਦਾ ਮਹਿਤਾ ਕਾਲੂ। ਪਿਤਾ ਜੀ ਪਟਵਾਰੀ ਦੀ ਅਤੀ ਅਹਿਮ ਪਦਵੀ ਉੱਪਰ ਸਨ ਅਤੇ ਇਸ ਦੇ ਨਾਲ ਨਾਲ ਆਪ ਜ਼ਿਮੀਂਦਾਰ ਵੀ ਸਨ। ਗੁਰੂ ਜੀ ਦੇ ਜਨਮ ਅਸਥਾਨ ਨੂੰ ਅੱਜ ਕਲ੍ਹ ਸਿਰੀ ਨਨਕਾਣਾ ਸਹਿਬ ਕਿਹਾ ਜਾਂਦਾ ਹੈ ਜੋ 1947 ਈ. ਦੀ ਦੇਸ਼ ਦੀ ਵੰਡ ਸਦਕਾ ਪਾਕਿਸਤਾਨ ਵਿਚ ਆ ਗਿਆ ਹੈ।

ਕੋਈ ਵੀ ਲਿਖਤ ਗੁਰੂ ਨਾਨਕ ਦੇਵ ਜੀ ਦੇ ਮੁੱਢਲੇ ਜੀਵਨ ਬਾਰੇ ਭਰੋਸੇਯੋਗ ਜਾਣਕਾਰੀ ਨਹੀਂ ਦਿੰਦੀ। ਇਸ ਲਈ ਜਨਮ ਸਾਖੀਆਂ ਵਿਚ ਦਿੱਤੀਆ ਗਈਆਂ ਮਹੱਤਵਹੀਣ ਕਥਾਵਾਂ ਦਾ ਸਾਡੇ ਲਈ ਕੋਈ ਸਹਾਇਕ ਯੋਗਦਾਨ ਨਹੀਂ ਹੈ। ਇਸ ਬਾਰੇ, ਗੁਰੂ ਜੀ ਦੇ ਸਮੁੱਚੇ ਜੀਵਨ ਫਲਸਫੇ ਨੂੰ ਅਤੇ ਉਨ੍ਹਾਂ ਦੇ ਪਰਿਵਾਰਕ ਪਿਛੋਕੜ ਨੂੰ ਦੇਖਦੇ ਹੋਏ ਇਤਨਾ ਹੀ ਕਹਿਣਾ ਕਾਫੀ ਹੈ ਕਿ ਉਨ੍ਹਾਂ ਦਾ ਜੀਵਨ ਬਹੁਤ ਹੀ ਅੱਛੇ ਮਾਹੌਲ ਵਾਲਾ ਅਤੇ ਹਰ ਸੁੱਖ-ਸਹੂਲਤ ਵਾਲਾ ਸੀ। ਗੁਰੂ ਜੀ ਦਾ ਪਰਿਵਾਰ ਆਪਣੇ ਸਮੇਂ ਦਾ ਇਕ ਤਕੜਾ ਅਮੀਰ ਅਤੇ ਅਸਰ ਰਸੂਖ ਰੱਖਣ ਵਾਲਾ ਪਰਿਵਾਰ ਸੀ। ਇਸੇ ਤਰ੍ਹਾਂ ਹੀ ਗੁਰੂ ਜੀ ਮੁੱਢ ਤੋਂ ਹੀ ਹੁੰਦੇੜਹੇਲ ਅਤੇ ਬੌਧਿਕ ਤੌਰ 'ਤੇ ਹੁਸ਼ਿਆਰ ਬੱਚੇ ਸਨ। ਜਿਸ ਤਰ੍ਹਾਂ ਉਨ੍ਹਾਂ ਦੀ ਬਾਣੀ ਵਿਚ ਜੀਵਨ ਦੇ ਮਹਾਨ ਫਲਸਫਿਆਂ ਦੀਆਂ ਗੱਲਾਂ ਕੀਤੀਆਂ ਗਈਆਂ ਹਨ ਉਨ੍ਹਾਂ ਤੋਂ ਜਾਪਦਾ ਹੈ ਕਿ ਉਨ੍ਹਾਂ ਦੀ ਪੜ੍ਹਾਈ ਲਿਖਾਈ ਬਹੁਤ ਹੀ ਉੱਚ-ਪੱਧਰ ਦੀ ਅਤੇ ਹਰ ਕਿਸਮ ਦੀ ਸੀ। ਜਿਸ ਤਰ੍ਹਾਂ ਉਨ੍ਹਾਂ ਨੂੰ ਸੁਲਤਾਨਪੁਰ ਦੇ ਨਵਾਬ ਦੇ ਮੋਦੀਖਾਨੇ ਵਿਚ ਇਕ ਇੰਚਾਰਜ ਦੇ ਤੌਰ 'ਤੇ ਨੌਕਰੀ ਦਿੱਤੀ ਗਈ ਸੀ ਇਸ ਤੋਂ ਵੀ ਸਾਬਤ ਹੁੰਦਾ ਹੈ ਕਿ ਉਹ ਬਹੁਤ ਹੀ ਉੱਚ-ਪੱਧਰ ਦੀ ਬੌਧਿਕ-ਯੋਗਤਾ ਦੇ ਮਾਲਕ ਸਨ। ਕਿਸੇ ਅਣਪੜ੍ਹ ਜਾ ਘੱਟ ਯੋਗਤਾ ਰੱਖਣ ਵਾਲੇ ਨੂੰ ਤਾਂ ਕਿਸੇ ਮੋਦੀ ਖਾਨੇ ਦਾ ਇੰਚਾਰਜ ਨਹੀਂ ਬਣਾਇਆ ਜਾ ਸਕਦਾ ਸੀ। ਮੋਦੀਖਾਨੇ ਦਾ ਰੋਜ਼ਾਨਾ ਦਾ ਹਿਸਾਬ-ਕਿਤਾਬ ਰੱਖਣ ਦੀ ਬਹੁਤ ਹੀ ਅਹਿਮ ਜ਼ਿੰਮੇਵਾਰੀ ਹੁੰਦੀ ਹੈ। ਲੇਕਿਨ ਆਪਣੀ ਉੱਚ-ਕੋਟੀ ਦੀ ਬੌਧਿਕ ਯੋਗਤਾ ਰੱਖਣ ਦੇ ਬਾਵਜੂਦ ਅਤੇ ਸਰਕਾਰੀ ਦਫਤਰਾਂ ਵਿਚ ਬਹੁਤ ਅੱਛਾ ਰਸੂਖ ਰੱਖਣ ਦੇ ਬਾਵਜੂਦ ਵੀ ਗੁਰੂ ਨਾਨਕ ਦੇਵ ਜੀ ਸੰਸਾਰਕ ਮੋਹ-ਮਮਤਾ ਵਾਲੇ ਬੰਧਨਾਂ ਵਿਚ ਆਪਣੇ ਆਪ ਨੂੰ ਜੋੜ ਨਹੀਂ ਸਕੇ। ਸੰਸਾਰਕ ਜ਼ਿੰਮੇਵਾਰੀਆਂ ਵਿਚ ਜੁੜੇ ਰਹਿਣ ਲਈ ਭਾਵੇਂ ਆਪ

---

1. ਕੇਸਰ ਸਿੰਘ ਛਿੱਬਰ, 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਮੈਗਜ਼ੀਨ **ਪਰਖ**, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1972, ਪੰਨਾ-12; ਸ਼ਰਧਾ ਰਾਮ ਫਿਲੌਰੀ, ਸਿੱਖਾਂ ਦੇ ਰਾਜ ਦੀ ਵਿੱਥਿਆ, ਜਲੰਧਰ 1866; ਗਯਾਨੀ ਗਯਾਨ ਸਿੰਘ, ਤਵਾਰੀਖ਼ ਗੁਰੂ ਖਾਲਸਾ (ਪੱਥਰ ਛਾਪ ਪਹਿਲੀ) , ਸਿਆਲਕੋਟ, 1891 ਪੰਨਾ 50 ਅਤੇ ਗਿਆਨੀ ਈਸ਼ਰ ਸਿੰਘ ਨਾਰਾ, ਵਸਾਖ ਨਹੀਂ ਕੱਤਕ ਦਿੱਲੀ, 1970.

ਜੀ ਦੇ ਮਾਪਿਆਂ ਵੱਲੋਂ ਕਾਫ਼ੀ ਕੋਸ਼ਿਸ਼ਾਂ ਕੀਤੀਆ ਗਈਆਂ ਸਨ ਜਿਵੇਂ ਕਿ ਵਪਾਰ ਵਿਚ ਪਾਉਣਾ ਖੇਤੀਬਾੜੀ ਦੇ ਧੰਦੇ ਵਿਚ ਪਾਉਣ ਦੀ ਕੋਸ਼ਿਸ਼ ਕਰਨਾ, ਅੱਛੀ ਨੌਕਰੀ ਦਿਵਾਉਣਾ, ਵਿਆਹ ਕਰ ਦੇਣਾ ਆਦਿ। ਪਰ ਗੁਰੂ ਨਾਨਕ ਦੇਵ ਜੀ ਦੇ ਸਾਹਮਣੇ ਕਿਉਂਕਿ ਇੱਕ ਮਹਾਨ ਮਿਸ਼ਨ ਸੀ ਜਿਸ ਨੂੰ ਉਹ ਪੂਰਾ ਕਰਨਾ ਚਾਹੁੰਦੇ ਸਨ। ਇਸ ਲਈ ਉਹ ਪਰਿਵਾਰਕ ਸਹਾਇਤਾ ਅਤੇ ਸਰਕਾਰੀ ਸੁਰੱਖਿਆ ਹੋਣ ਦੇ ਬਾਵਜੂਦ ਵੀ ਇਨ੍ਹਾਂ ਖੇਤਰਾਂ ਵੱਲ ਆਪਣਾ ਧਿਆਨ ਕੇਂਦਰਿਤ ਨਹੀਂ ਕਰ ਸਕੇ।

ਗੁਰੂ ਨਾਨਕ ਦੇਵ ਜੀ ਹਰ ਸਮੇਂ ਅਕਾਲ ਪੁਰਖ ਦੇ ਸਿਮਰਨ ਵਿਚ ਲੀਨ ਰਹਿੰਦੇ ਸਨ। ਜੋ ਵੀ ਉਨ੍ਹਾਂ ਜ਼ਿੰਮੇ ਕੰਮ ਲਾਇਆ ਜਾਂਦਾ ਸੀ ਉਸ ਨੂੰ ਕਰਨ ਸਮੇਂ ਵੀ ਆਪ ਅਕਾਲ ਪੁਰਖ ਦਾ ਹੀ ਧਿਆਨ ਰੱਖਦੇ ਸਨ। ਇਸ ਤਰ੍ਹਾਂ ਸੁਲਤਾਨਪੁਰ ਲੋਧੀ ਰਹਿਣ ਸਮੇਂ ਹਰ ਰੋਜ਼ ਸਵੇਰੇ-ਸ਼ਾਮ ਵੇਈਂ ਨਦੀ ਦੇ ਇਕਾਂਤ ਵਾਲੇ ਅਤੇ ਰਮਣੀਕ ਵਾਤਾਵਰਣ ਵਿਚ ਇਸ਼ਨਾਨ ਕਰਨ ਜਾਇਆ ਕਰਦੇ ਸਨ। ਇਸੇ ਕਾਰਵਾਈ ਵਿਚ ਆਪ ਇਕ ਦਿਨ ਅਕਾਲ ਪੁਰਖ ਦੇ ਧਿਆਨ ਵਿਚ ਇਤਨਾ ਲੀਨ ਹੋ ਗਏ ਕਿ ਕਈ ਦਿਨ ਵਾਪਸ ਘਰ ਨਾ ਪਰਤੇ। ਸ਼ਹਿਰ ਵਿਚ ਅਤੇ ਰਿਸ਼ਤੇਦਾਰੀਆਂ ਵਿਚ ਇਸ ਬਾਰੇ ਭਾਂਤ-ਭਾਂਤ ਦੀਆ ਗੱਲਾਂ ਹੁੰਦੀਆਂ ਸਨ ਪਰ ਗੁਰੂ ਨਾਨਕ ਨੇ ਇਸ ਸਮੇਂ ਸਭ ਸੰਸਾਰਕ ਜ਼ਿੰਮੇਵਾਰੀਆਂ ਤੋਂ ਪਰੇ ਰਹਿਣ ਦਾ ਫੈਸਲਾ ਕਰ ਲਿਆ ਸੀ। ਇਹ ਵੇਈਂ ਨਦੀ ਦਾ ਰਮਣੀਕ ਅਤੇ ਇਕਾਂਤ ਅਸਥਾਨ ਆਪ ਲਈ ਆਤਮ-ਗਿਆਨ ਦਾ ਸਾਧਨ ਬਣ ਗਿਆ ਸੀ। ਇਹ ਆਤਮ-ਗਿਆਨ ਆਪ ਲਈ ਅਗਮੀ ਇਲਹਾਮ ਹੋ ਨਿਬੜਿਆ ਅਤੇ ਰੱਬ ਦੇ ਗਿਆਨ ਦਾ ਪਰਕਾਸ਼ ਬਣ ਗਿਆ। ਇਥੋਂ ਹੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਦਾ ਆਤਮਿਕ ਸ਼ਫਰ ਸ਼ੁਰੂ ਹੁੰਦਾ ਹੈ। ਭਾਵੇਂ ਇਸ ਸਮੇਂ ਬਾਰੇ ਪਰਮਾਣੀਕ ਰੂਪ ਵਿਚ ਕੁਝ ਵੀ ਕਹਿਣਾ ਸੰਭਵ ਨਹੀਂ ਹੈ ਕਿਉਂਕਿ ਕਿਸੇ ਵੀ ਭਰੋਸੇਯੋਗ ਲਿਖਤ ਤੋਂ ਇਸ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ ਪਰ ਅੰਦਾਜ਼ਾ ਹੈ ਕਿ ਇਹ ਸਮਾਂ ਆਪ ਜੀ ਦੇ ਜੀਵਨ ਦੇ 30 ਸਾਲਾਂ ਦੀ ਉਮਰ ਦੇ ਨੇੜੇ ਤੇੜੇ ਦਾ ਹੋਣਾ ਹੈ। ਇਹ ਸਮਾਂ ਤਕਰੀਬਨ 1499 ਈ. ਦਾ ਬਣਦਾ ਹੈ।

ਜਦੋਂ ਗੁਰੂ ਨਾਨਕ ਦੇਵ ਜੀ ਨੂੰ ਆਤਮ-ਗਿਆਨ ਪਰਾਪਤ ਹੋਇਆ ਜਾਂ ਉਨ੍ਹਾਂ ਨੇ ਜਦੋਂ ਆਪਣਾ ਪਰਚਾਰ ਸ਼ੁਰੂ ਕੀਤਾ ਤਾਂ ਆਪ ਦਾ ਸਭ ਤੋਂ ਪਹਿਲਾਂ ਨਾਅਰਾ ਸੀ ਕਿ ਇਸ ਧਰਤੀ ਤੇ ਨਾ ਕੋਈ ਹਿੰਦੂ ਹੈ ਅਤੇ ਨਾ ਹੀ ਮੁਸਲਮਾਨ। ਸਗੋਂ ਇਹ ਸਭ ਇਕ ਅਕਾਲ ਪੁਰਖ ਦੇ ਜੀਵ ਹਨ। ਅਰਥਾਤ ਉਨ੍ਹਾਂ ਨੇ ਪੰਜਾਬ ਦੇ ਲੋਕਾਂ ਨੂੰ ਇਕ ਪੰਜਾਬੀ ਦੇ ਤੌਰ 'ਤੇ ਪਛਾਣਿਆ, ਹਿੰਦੂ ਅਤੇ ਮੁਸਲਮਾਨ ਦੇ ਤੌਰ 'ਤੇ ਨਹੀਂ। ਨਾ ਹੀ ਉਨ੍ਹਾਂ ਨੇ ਹਿੰਦੂ ਰਸਮਾਂ-ਰੀਤਾਂ ਨੂੰ ਅਪਣਾਇਆ ਅਤੇ ਨਾ ਹੀ ਮੁਸਲਿਮ ਨੀਯਮਾਂ ਨੂੰ। ਉਹ ਨਿਰੋਲ ਇਕ ਮਾਨਵਵਾਦੀ ਨੇਤਾ ਹੋ ਕੇ ਵਿਚਰਨ ਲੱਗੇ ਸਨ। ਉਹ ਹਰ ਸਮੇਂ ਗੰਭੀਰ ਅਵਸਥਾ ਵਿਚ ਰਹਿੰਦੇ ਸਨ। ਉਨ੍ਹਾਂ ਦੀ ਇਹ ਗੰਭੀਰਤਾ ਕਿਸੇ ਮਹਾਨ ਮਿਸ਼ਨ ਦਾ ਪਰਤੀਕ ਸੀ। ਇਹ ਮਿਸ਼ਨ ਸੀ ਦੇਸ਼ ਵਿਆਪੀ ਦੌਰਿਆਂ ਦਾ। ਇਨ੍ਹਾਂ ਦੇਸ਼-ਵਿਆਪੀ ਦੌਰਿਆਂ ਲਈ ਗੁਰੂ ਜੀ ਨੇ ਕਾਫ਼ੀ ਸਮੇਂ ਤੋਂ ਪਹਿਲੋਂ ਹੀ ਆਪਣੇ ਆਪ ਨੂੰ ਤਿਆਰ ਕਰਨਾ ਸ਼ੁਰੂ ਕਰ ਦਿੱਤਾ ਸੀ। ਇਸ ਤਿਆਰੀ ਦੇ ਤੌਰ 'ਤੇ ਆਪ ਜੀ ਨੇ ਆਪਣੇ ਸਰੀਰ ਨੂੰ ਉਨ੍ਹਾਂ ਸਭ ਕਠਿਨਾਈਆਂ ਨੂੰ ਸਹਾਰਨ ਦੇ ਯੋਗ ਬਣਾ ਲਿਆ ਸੀ ਜਿਹੜੀਆਂ ਬਿਖੜੇ ਰਾਹਾਂ ਉੱਪਰ ਪੈਦਲ ਚੱਲਣ ਸਮੇਂ ਆਮ ਯਾਤਰੀਆਂ ਨੂੰ ਆਉਂਦੀਆਂ ਸਨ। ਅਜਿਹੀਆਂ ਮੁਸ਼ਕਲਾਂ ਵਿਚ ਭੁੱਖ-ਪਿਆਸ ਝੱਲਣਾ, ਰਾਤਾਂ ਨੂੰ ਜ਼ਮੀਨ ਉੱਪਰ ਹੀ ਸੌਂ ਜਾਣਾ, ਸਰਦੀ ਅਤੇ ਗਰਮੀ ਨੂੰ ਬਰਦਾਸ਼ਤ ਕਰਨਾ, ਜੰਗਲਾ ਜਾਂ ਰੇਗਸਥਾਨਾਂ ਜੈਸੇ ਭਿਆਨਕ ਰਸਤਿਆਂ ਵਿਚੋਂ ਦੀ ਗੁਜ਼ਰਨਾ ਆਦਿ। ਇਸ ਬਾਰੇ ਸਾਨੂੰ ਦੋ ਪਰਮਾਣਿਕ ਮੁੱਢਲੀਆਂ ਲਿਖਤਾਂ ਤੋਂ ਸੰਖੇਪ ਅਤੇ ਇਸ਼ਾਰੇ ਮਾਤਰ ਜਾਣਕਾਰੀ ਮਿਲਦੀ ਹੈ। ਇਕ ਗਵਾਹੀ ਹੈ ਭਾਈ ਗੁਰਦਾਸ ਜੀ ਦੀ ਅਤੇ ਦੂਜੀ ਹੈ ਜ਼ੁਲਿਫ਼ਕਾਰ ਅਰਧਿਸਤਾਨੀ (ਮੋਹਸਿਨ ਫ਼ਾਨੀ) ਦੀ। ਭਾਈ ਗੁਰਦਾਸ ਜੀ ਲਿਖਦੇ ਹਨ:

*ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋ ਦੇ ਫਿਰਿ ਘਾਲਿ ਕਮਾਈ।*
*ਰੇਤੁ ਅੱਕੁ ਆਹਾਰੁ ਕਰਿ ਰੋੜਾ ਕੀ ਗੁਰ ਕੀਅ ਵਿਛਾਈ।*
*ਭਾਰੀ ਕਰੀ ਤਪਸਿਆ ਵੱਡੇ ਭਾਗਿ ਹਰਿ ਸਿਉ ਬਣਿ ਆਈ।*[2]

ਇਹ ਕਵਿਤਾਮਈ ਤੁਕਾਂ ਪਰਤੀਕਾਤਮਕ ਜਾਣਕਾਰੀ ਦੇਣ ਵਾਲੀਆਂ ਹਨ ਜਾਂ ਜੇ ਇਉਂ ਕਹਿ ਲਿਆ ਜਾਵੇ ਕਿ ਇਹ ਜਾਣਕਾਰੀ ਮੁਹਾਵਰੇਦਾਰ ਬੋਲੀ ਵਿਚ ਹੈ। ਇਨ੍ਹਾਂ ਤੁਕਾਂ ਨੂੰ ਅੱਖਰੀ ਅਰਥਾਂ ਵਿਚ ਨਹੀਂ ਲੈਣਾ ਚਾਹੀਦਾ। ਇਸ ਤਰ੍ਹਾਂ ਇਨ੍ਹਾਂ ਦਾ ਭਾਵ ਇਹ ਬਣਦਾ ਹੈ: "ਬਾਬਾ ਨਾਨਕ ਨੇ ਸਭ ਤੋਂ ਪਹਿਲਾਂ ਅਕਾਲ ਪੁਰਖ ਦੇ ਗਿਆਨ ਦੀ ਬਖ਼ਸ਼ਿਸ਼ ਪਰਾਪਤ ਕੀਤੀ। ਉਸ ਪਿੱਛੋਂ ਉਨ੍ਹਾਂ ਨੇ ਆਪਣੇ ਆਪ ਨੂੰ ਇਸ ਸੰਘਰਸ਼ ਲਈ ਤਿਆਰ ਕੀਤਾ। ਇਸ ਤਿਆਰੀ ਵਜੋਂ ਉਨ੍ਹਾਂ ਨੇ ਭੁੱਖ-ਪਿਆਸ ਸਹਿ ਸਕਣ ਲਈ ਅਤੇ ਜ਼ਮੀਨ ਉੱਪਰ ਬਿਨ੍ਹਾਂ ਬਿਸਤਰੇ ਤੋਂ ਸੌਣ ਲਈ ਆਪਣੇ ਆਪ ਨੂੰ ਤਿਆਰ ਕੀਤਾ। ਇਸ ਤਰ੍ਹਾਂ ਉਨ੍ਹਾਂ ਨੇ ਭਾਰੀ ਮਿਹਨਤ (ਤਪੱਸਿਆ) ਕਰਕੇ ਆਪਣੇ ਆਪ ਨੂੰ ਸੰਘਰਸ਼ਮਈ ਰਸਤੇਂ 'ਤੇ ਚਲਣ ਲਈ ਤਿਆਰ ਕੀਤਾ।" ਜ਼ੁਲਿਫਕਾਰ ਅਰਧਿਸਤਾਨੀ (ਮੋਹਸਿਨ ਫ਼ਾਨੀ) ਨੇ ਇਸ ਬਾਰੇ ਕੁਝ ਸਪਸ਼ਟ ਕਰਦਿਆਂ ਸਿੱਧੇ ਤੌਰ 'ਤੇ ਲਿਖਿਆ ਹੈ: ਸੰਖੇਪ ਵਿਚ, "ਨਾਨਕ ਨੇ ਕਰੜੀ ਤਪੱਸਿਆ ਕੀਤੀ। ਪਹਿਲਾਂ ਉਸ ਨੇ ਆਪਣਾ ਭੋਜਨ ਘਟਾਇਆ ਅਤੇ ਕੁਝ ਸਮੇਂ ਪਿੱਛੋਂ ਉਹ ਸਿਰਫ ਘਿਉ ਹੀ ਖਾਂਦੇ ਸਨ ਅਤੇ ਫਿਰ ਪਾਣੀ ਪੀ ਕੇ ਗੁਜ਼ਾਰਾ ਕਰਦੇ ਸਨ। ਅਖੀਰ ਵਿਚ, ਉਹ ਆਮ ਹਿੰਦੁਸਤਾਨੀ ਪੌਣਆਹਾਰੀ ਸੰਤਾਂ ਵਾਂਗ ਸਿਰਫ ਹਵਾ ਦੇ ਸਿਰ 'ਤੇ ਹੀ ਰਹਿਣ ਲੱਗ ਪਏ ਸਨ"[3] ਮੁੱਢਲਾ ਅੰਗਰੇਜ਼ ਲਿਖਾਰੀ ਮੈਲਕਮ ਵੀ ਲਗਭਗ ਇਨ੍ਹਾਂ ਗੱਲਾਂ ਦੀ ਹੀ ਪੁਸ਼ਟੀ ਕਰਦਾ ਹੈ।[4] ਇਸ ਤਰ੍ਹਾਂ ਗੁਰੂ ਜੀ ਨੇ ਆਪਣੇ ਆਪ ਨੂੰ ਮਹਾਨ ਯਾਤਰਾ ਲਈ ਤਿਆਰ ਕਰਕੇ ਆਪਣੀ ਪਹਿਲੀ ਯਾਤਰਾ ਆਰੰਭ ਕੀਤੀ। ਭਾਈ ਗੁਰਦਾਸ ਨੇ ਇਸ ਬਾਰੇ ਪਰਮਾਣੀਕ ਤੌਰ 'ਤੇ ਲਿਖਿਆ ਹੈ: "ਬਾਬਾ ਨਾਨਕ ਨੇ ਦੇਸ਼ ਭਰ ਦੇ ਸਾਰੇ ਤੀਰਥ ਅਸਥਾਨ ਘੁੰਮ ਕੇ ਦੇਖੇ। ਪਰ ਕਿਤੇ ਵੀ ਉਨ੍ਹਾਂ ਨੂੰ ਉਹ ਕੁਝ ਨਹੀਂ ਦਿੱਸਿਆ ਜਿਸ ਬਾਰੇ ਬੇਦਾਂ ਅਤੇ ਸਿਮਰਤੀਆਂ ਵਿਚ ਲਿਖਿਆ ਹੋਇਆ ਸੀ। ਉਨ੍ਹਾਂ ਨੇ ਸਾਰੀ ਸਰਿਸ਼ਟੀ ਨੂੰ ਵਾਚਿਆ, ਸਤਯੁੱਗ ਦੁਆਪੁਰ ਅਤੇ ਤਰੇਤੇ ਯੁੱਗ ਦੀਆਂ ਮਿਥਿਹਾਸਕ ਘਟਨਾਵਾਂ ਨੂੰ ਵੀ ਵਾਚਿਆ ਪਰ ਸਭ ਕੁਝ ਅੰਧੇਰੇ ਅਤੇ ਭਰਮ-ਭੁਲੇਖੇ ਵਿਚ ਹੀ ਜਕੜਿਆ ਦਿਸਿਆ।"[5]

"ਗੁਰੂ ਨਾਨਕ ਨੇ ਆਪਣੇ ਭਰਮਣ ਦੇ ਸਮੇਂ ਹਰ ਕਿਸਮ ਦੇ ਸਾਧਨਾਂ ਕਰਨ ਵਾਲੇ ਸਿੱਧਾਂ, ਨਾਥਾਂ, ਰਿਖੀਆਂ, ਦੇਵੀ-ਦੇਵਤਿਆਂ, ਭੈਰੋਆਂ, ਖੇਤਰੀ ਸਾਧਾਂ, ਗੰਧਰਵਾਂ, ਅਪਸਰਾਂ, ਕਿੰਨਰਾਂ,ਜੱਖਾਂ, ਭਾਂਤ-ਭਾਂਤ ਦੇ ਰਾਖਸ਼ਿਸ਼ ਕਿਸਮ ਦੇ ਲੋਕਾਂ ਨੂੰ ਮਿਲ ਕੇ ਦੇਖਿਆ ਪਰ ਕਿਤੇ ਵੀ ਕੋਈ ਗੁਰਮੁਖ ਵਿਅਕਤੀ ਅਰਥਾਤ ਅਕਾਲ ਪੁਰਖ ਦਾ ਭਗਤ ਨਹੀਂ ਮਿਲਿਆ। ਸਭ, ਲੋਕਾਂ ਨੂੰ ਕਤਲ ਕਰਨ ਵਾਲੇ ਹੀ ਸਨ।"[6]

ਬਾਬਾ ਨਾਨਕ ਨੇ ਸਾਰੀ ਪਿਰਥਵੀ ਅਤੇ ਇਸ ਦੇ ਨੌਆ ਖੰਡਾਂ ਦਾ ਅਧਿਐਨ ਕੀਤਾ। ਫਿਰ ਉਹ ਪਰਬਤਾਂ ਵਿਚ ਗਿਆ ਜਿੱਥੇ ਸਿੱਧਾਂ ਦੀਆਂ ਮੰਡਲੀਆਂ ਰਹਿੰਦੀਆਂ ਸਨ। ਇਨ੍ਹਾਂ ਵਿਚ ਗੋਰਖ ਦੇ ਚੇਲੇ ਚੌਰਾਸੀ ਸਿੱਧ

---

2. *ਵਾਰਾਂ ਭਾਈ ਗੁਰਦਾਸ ਜੀ, ਵਾਰ ਪਹਿਲੀ, ਪਾਉੜੀ 24ਵੀਂ।*
3. ਡਾ. ਗੰਡਾ ਸਿੰਘ ਦਾ ਲੇਖ, *"ਗੁਰੂ ਨਾਨਕ ਐਂਡ ਨਾਨਕ ਪੰਥੀਜ" (ਸੋਰਸਜ਼ ਔਨ ਦਾ ਲਾਈਫ ਐਂਡ ਟੀਚਿੰਗਜ਼ ਆਫ ਗੁਰੂ ਨਾਨਕ) ਦ ਪੰਜਾਬ ਪਾਸਟ ਐਂਡ ਪਰੈਜ਼ੈਂਟ ਜਿਲਦ ਤੀਜੀ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, 1969, ਪੰਨਾ 45.
4. He began from this period, to practise all the austerities of a holy man and, by his frequent abstraction in the contemplation of the divine being, and his abstience and virtue, he soon acquired great celebrating through all the countries into which he travelled." Malcolm, *Sketch, of the Sikhs*, London, 1812, p. 16.
5. *ਵਾਰਾ ਭਾਈ ਗੁਰਦਾਸ, ਵਾਰ ਪਹਿਲੀ, ਪਾਉੜੀ 25 ਵੀਂ।*
6. *ਉਕਤ ਪਾਉੜੀ 26ਵੀਂ*

ਸਨ। ਇੱਥੇ ਉਨ੍ਹਾਂ ਨਾਲ ਗੁਰੂ ਜੀ ਨੇ ਗੋਸ਼ਟਾਂ ਕੀਤੀਆਂ।[7] ਫਿਰ ਬਾਬਾ ਮੱਕੇ ਗਿਆ ਅਤੇ ਉਨ੍ਹਾਂ ਦਾ ਭੇਸ ਨੀਲੇ ਬਸਤਰਾਂ ਵਾਲਾ ਸੀ। ਹੱਥ ਵਿਚ ਸੋਟਾ, ਕੱਛ ਵਿਚ ਕਿਤਾਬ ਪਕੜੀ ਹੋਈ, ਲੋਟਾ ਅਤੇ ਬਾਂਗ ਦੇਣ ਸਮੇਂ ਹੇਠ ਵਿਛਾਉਣ ਵਾਲੀ ਫੂੜ੍ਹੀ ਵੀ ਸੀ। ਮੱਕੇ ਪਹੁੰਚ ਕੇ ਗੁਰੂ ਜੀ ਉਸ ਮਸੀਤ ਵਿਚ ਜਾ ਬੈਠੇ ਜਿੱਥੇ ਉਥੇ ਪਹੁੰਚੇ ਹੋਏ ਹਾਜੀ ਰਹਿ ਰਹੇ ਸਨ। ਉੱਥੇ ਬਾਬਾ ਨਾਨਕ ਰਾਤ ਨੂੰ ਮਹਿਰਾਬ (ਮੱਕੇ ਦਾ ਕੇਂਦਰੀ ਅਸਥਾਨ) ਵੱਲ ਜਾਣੇ ਜਾ ਅਣਜਾਣੇ, ਪੈਰ ਕਰ ਕੇ ਸੌਂ ਗਿਆ। ਇਹ ਦੇਖ ਕੇ ਉੱਥੇ ਦੇ ਜ਼ਿੰਮੇਵਾਰ ਵਿਅਕਤੀ ਨੇ ਗੁੱਸੇ ਵਿਚ ਆ ਕੇ ਬਾਬੇ ਦੇ ਲੱਤ ਮਾਰ ਕੇ ਉਨ੍ਹਾਂ ਦੀ ਗਲਤੀ ਦਾ ਅਹਿਸਾਸ ਕਰਵਾਇਆ। ਇਹ ਸੁਣ ਕੇ ਬਾਬੇ ਨਾਨਕ ਨੇ ਕਿਹਾ ਕਿ ਉਸ ਦੇ ਪੈਰ ਉਸ ਤਰਫ ਕਰ ਦਿਓ ਜਿਸ ਤਰਫ਼ ਮੱਕੇ ਦਾ ਕੇਂਦਰ ਨਹੀਂ ਹੈ। ਇਸ ਦੀ ਪੂਰਤੀ ਲਈ ਉਸ ਜ਼ਿੰਮੇ ਵਾਰ ਵਿਅਕਤੀ ਨੇ ਜਦ ਉਨ੍ਹਾਂ ਦੀਆਂ ਲੱਤਾਂ ਪਕੜ ਕੇ ਦੂਜੇ ਪਾਸੇ ਕੀਤੀਆਂ ਤਾਂ ਬਾਬੇ ਨਾਨਕ ਨੇ ਉਸ ਨੂੰ ਇਸ ਗੱਲ ਦਾ ਅਹਿਸਾਸ ਕਰਵਾਇਆ ਕਿ ਕੀ ਇਸ ਪਾਸੇ ਖੁਦਾ ਦਾ ਘਰ ਨਹੀਂ ਹੈ?[8] ਭਾਈ ਗੁਰਦਾਸ ਨੇ ਇਸ ਦਾ ਵਰਨਣ ਕਰਨ ਸਮੇਂ ਜੋ ਭਾਸ਼ਾ ਵਰਤੀ ਹੈ ਉਹ ਮੁਹਾਵਰੇਦਾਰ ਹੈ। ਮੱਕਾ ਫਿਰਿਆ ਸ਼ਬਦ ਨੂੰ ਸਿੱਧੇ ਅੱਖਰੀ ਅਰਥਾਂ ਵਿਚ ਨਾ ਲੈ ਕੇ ਭਾਵ ਅਰਥਾਂ ਵਿਚ ਲੈਣਾ ਚਾਹੀਦਾ ਹੈ। ਇਸਲਾਮ ਧਰਮ ਅਨੁਸਾਰ ਖੁਦਾ ਹਰ ਥਾਂ ਮੌਜੂਦ ਹੈ। ਜਦੋਂ ਬਾਬੇ ਨਾਨਕ ਨੇ ਮੱਕੇ ਦੇ ਕਾਜ਼ੀ ਨੂੰ ਇਹ ਸਵਾਲ ਕੀਤਾ ਕਿ ਜਿਸ ਤਰਫ਼ ਉਸ ਦੀਆਂ ਲੱਤਾਂ ਕੀਤੀਆਂ ਗਈਆਂ ਹਨ ਕੀ ਇਧਰ ਖੁਦਾ ਨਹੀਂ ਹੈ? ਤਾਂ ਇਸ ਨਾਲ ਕਾਜ਼ੀ ਦਾ ਜਵਾਬ ਕਿਸ ਤਰ੍ਹਾਂ ਦਾ ਹੋ ਸਕਦਾ ਸੀ? ਇਸ ਦਾ ਜਵਾਬ ਲੱਭਣਾ ਕੋਈ ਔਖਾ ਨਹੀਂ ਹੈ।

ਇਸ ਗੱਲ 'ਤੇ ਲੰਮੀ-ਚੌੜੀ ਬਹਿਸ ਹੋਈ ਹੋਵੇਗੀ। ਇਸ ਬਹਿਸ ਵਿਚ ਅਨੇਕਾਂ ਲੋਕ, ਧਾਰਮਕ ਆਗੂ ਇਕੱਠੇ ਹੋਏ ਹੋਣਗੇ। ਇਸੇ ਕਰਕੇ ਹੀ ਅਗਲੀ ਪਉੜੀ ਵਿਚ ਭਾਈ ਗੁਰਦਾਸ ਨੇ ਇਸ ਬਹਿਸ ਬਾਰੇ ਚਾਨਣਾ ਪਾਇਆ ਹੈ। ਭਾਈ ਸਾਹਿਬ ਅਨੁਸਾਰ "ਉੱਥੋ ਦੇ ਸਾਰੇ ਕਾਜ਼ੀ ਅਤੇ ਮੌਲਵੀ ਇਕੱਠੇ ਹੋ ਕੇ ਬਾਬੇ ਨਾਨਕ ਨੂੰ ਪੁੱਛਣ ਲੱਗੇ ਕਿ ਉਨ੍ਹਾਂ ਦੀਆਂ ਨਿਗਾਹਾਂ ਵਿਚ ਹਿੰਦੂ ਵੱਡਾ ਹੈ ਜਾਂ ਮੁਸਲਮਾਨ ?" ਇਹ ਗੱਲ ਵੀ ਧਿਆਨ ਦੇਣ ਵਾਲੀ ਹੈ ਕਿ ਲੰਮੀ-ਚੌੜੀ ਬਹਿਸ ਵਿਚ ਇਸ ਗੱਲ ਨੂੰ ਸਪਸ਼ਟ ਕੀਤਾ ਗਿਆ ਹੋਣਾ ਹੈ ਕਿ ਗੁਰੂ ਨਾਨਕ ਦੇਵ ਜੀ ਹਿੰਦੁਸਤਾਨ ਵਿਚੋਂ ਆਏ ਸਨ। ਤਦੇ ਹੀ ਹਿੰਦੂ ਦੀ ਗੱਲ ਸਾਹਮਣੇ ਆਈ ਹੈ ਨਹੀਂ ਤਾਂ ਹੋਰ ਤੁਰਕੀ, ਅਰਬੀ ਜਾਂ ਇਰਾਨੀ ਕੋਲੋਂ ਹਿੰਦੂ ਬਾਰੇ ਪੁੱਛਣ ਦੀ ਕੋਈ ਤੁਕ ਨਹੀਂ ਬਣਦੀ। ਉਪਰੋਕਤ ਜਵਾਬ ਦੇ ਵਿਚ ਬਾਬੇ ਨਾਨਕ ਨੇ ਦੱਸਿਆ ਕਿ "ਦੋਵੇਂ ਧਿਰਾਂ ਹੀ ਸ਼ੁਭ ਅਮਲਾਂ ਤੋਂ ਦੂਰ ਚਲੀਆਂ ਗਈਆਂ ਹਨ ਜਿਹੜੇ ਭੈੜੇ ਕਰਮ ਉਹ ਕਰ ਰਹੇ ਹਨ ਉਨ੍ਹਾਂ ਨੂੰ ਅਗਲੀ ਦਰਗਾਹ ਅੰਦਰ ਕੋਈ ਢੋਈ ਨਹੀਂ ਮਿਲਣੀ। ਉਨ੍ਹਾਂ ਦਾ ਇਮਾਨ ਕੁਸੰਭੜੇ ਦੇ ਰੰਗ ਜਿਨਾਂ ਕੱਚਾ ਹੈ ਜਿਵੇਂ ਇਹ ਰੰਗ ਧੋਤੇ ਤੋਂ ਲਹਿ ਜਾਂਦਾ ਹੈ ਉਸੇ ਤਰ੍ਹਾਂ ਹਿੰਦੂ-ਮੁਸਲਮਾਨ ਦਾ ਇਮਾਨ ਬਦਲ ਜਾਂਦਾ ਹੈ। ਉਹ ਆਪਸ ਵਿਚ ਇਕ ਦੂਜੇ ਦੀ ਨਿੰਦਿਆ ਚੁਗਲੀ ਕਰਦੇ ਹਨ ਅਤੇ ਉਨ੍ਹਾਂ ਦੇ ਪੀਰ ਪੈਗੰਬਰ ਅਰਥਾਤ ਰਾਮ ਅਤੇ ਰਹੀਮ ਅਸਲ ਥਾਂ ਤੋਂ ਥਿੜਕ ਕੇ ਕਿਸੇ ਹੋਰ ਥਾਂ 'ਤੇ ਖੜੇ ਕੀਤੇ ਗਏ ਹਨ। ਭਾਵ ਕਿ ਉਨ੍ਹਾਂ ਦੇ ਦਰਸਾਏ ਹੋਏ ਮਾਰਗ ਤੋਂ ਇਹ ਲੋਕ ਭਟਕੇ ਹੋਏ ਹਨ। ਇਹ ਸਾਰੇ ਲੋਕ ਸ਼ੈਤਾਨ ਦੇ ਰਸਤੇ ਦੇ ਧਾਰਨੀ ਹੋਏ ਫਿਰਦੇ ਹਨ।"[9] ਮੱਕੇ ਦੀ ਯਾਤਰਾ ਦਾ ਸਿੱਟਾ ਕੱਢਦਿਆਂ ਭਾਈ ਗੁਰਦਾਸ ਨੇ ਕਿਹਾ ਹੈ ਕਿ ਬਾਬੇ ਨਾਨਕ ਨੇ ਮੱਕੇ ਵਿਚ ਆਪਣੇ ਚਰਨ ਪਾ ਕੇ ਆਪਣੇ ਮੱਤ ਦੀ ਦਲੀਲ ਨਾਲ ਉਨ੍ਹਾਂ ਨੂੰ ਆਪਣੇ ਸ਼ਿਸ਼ ਬਣਾ ਲਿਆ।

---

7. *ਉਕਤ, ਪਾਉੜੀ 28ਵੀਂ*
8. *ਉਕਤ, ਪਾਉੜੀ 32ਵੀਂ।*
9. *ਉਕਤ, ਪਾਉੜੀ 33 ਵੀਂ।*

*ਧਰੀ ਨੀਸਾਨੀ ਕਉਮਿ ਦੀ ਮਕੇ ਅੰਦਰਿ ਪੂਜ ਕਰਾਈ।*[10]

"ਮੱਕੇ ਤੋਂ ਪਿੱਛੋਂ ਬਾਬਾ ਨਾਨਕ ਬਗਦਾਦ ਪਹੁੰਚਿਆ। ਉੱਥੇ ਪਹੁੰਚ ਕੇ ਸ਼ਹਿਰ ਦੇ ਬਾਹਰਵਾਰ ਹੀ ਆਪਣਾ ਠਹਿਰਾਅ ਕੀਤਾ। ਇੱਥੇ ਪਹੁੰਚਣ ਸਮੇਂ ਬਾਬੇ ਨਾਨਕ ਦੇ ਨਾਲ ਰਬਾਬੀ ਮਰਦਾਨਾ ਸੀ।" ਇਥੇ ਦਾ ਵਰਨਣ ਕਰਦਿਆਂ ਭਾਈ ਸਾਹਿਬ ਨੇ ਬਾਬੇ ਨਾਨਕ ਦੀ ਪਰਭਾਵਸ਼ਾਲੀ ਸ਼ਖ਼ਸੀਅਤ ਨੂੰ 'ਅਕਾਲ ਰੂਪ' ਕਹਿ ਕੇ ਸੰਬੋਧਨ ਕੀਤਾ ਹੈ। ਇਹ ਵਿਸ਼ੇਸਣ ਸਿਰਫ ਵਡਿਆਉਣ ਵਾਸਤੇ ਹੀ ਨਹੀਂ ਹਨ ਸਗੋਂ ਜਿਸ ਆਤਮ ਵਿਸ਼ਵਾਸ ਨਾਲ ਅਤੇ ਜਿਸ ਤਰਕ ਦੇ ਜ਼ੋਰ ਨਾਲ ਗੁਰੂ ਨਾਨਕ ਦੇਵ ਜੀ ਇਨ੍ਹਾਂ ਅਸਥਾਨਾਂ ਤੇ ਫਿਰ ਰਹੇ ਸਨ ਇਹ ਵਿਸ਼ੇਸ਼ਣ ਉਸ ਨੂੰ ਪਰਗਟ ਕਰਨ ਲਈ ਵਰਤੇ ਗਏ ਹਨ। ਮੱਕੇ ਅਤੇ ਬਗਦਾਦ ਦੀ ਇਕ ਗੈਰ-ਮੁਸਲਮਾਨ ਯਾਤਰੀ ਵੱਲੋਂ ਯਾਤਰਾ ਕਰਨਾ ਅਤੇ ਉੱਥੇ ਜਾ ਕੇ ਉੱਥੋਂ ਦੇ ਕਾਜ਼ੀਆਂ ਅਤੇ ਮੌਲਵੀਆਂ ਨਾਲ ਬਹਿਸ ਕਰਨਾ ਆਦਿ ਨਾ ਹੀ ਕਿਸੇ ਸਾਧਾਰਨ ਵਿਅਕਤੀ ਦਾ ਕੰਮ ਸੀ ਅਤੇ ਨਾ ਹੀ ਕਿਸੇ ਸਾਧਾਰਨ ਨੇਤਾ ਦਾ। ਇਹ ਕੰਮ ਕਿਸੇ ਐਸੀ ਮਹਾਨ ਸ਼ਖ਼ਸੀਅਤ ਦਾ ਹੀ ਹੋ ਸਕਦਾ ਸੀ ਜਿਸ ਨੇ ਆਪਣੇ ਆਪ ਨੂੰ ਰੱਬ ਦੀ ਜੋਤ ਨਾਲ ਮਿਲਾ ਕੇ ਰੱਬੀ ਜੋਤ ਹੀ ਬਣਾ ਲਿਆ ਹੋਵੇ ਅਤੇ ਜਿਸ ਦੇ ਸਾਹਮਣੇ ਦੁਨੀਆਂ ਦਾ ਸਮੁੱਚਾ ਗਿਆਨ ਪਸਰਿਆ ਪਿਆ ਹੋਵੇ। ਇਸੇ ਕਰਕੇ ਹੀ ਭਾਈ ਗੁਰਦਾਸ ਜੀ ਨੇ ਬਾਬੇ ਨਾਨਕ ਨੂੰ 'ਅਕਾਲ ਰੂਪ' ਕਹਿ ਕੇ ਸੰਬੋਧਨ ਕੀਤਾ ਹੈ। "ਸਵੇਰੇ ਹੀ ਜਦੋਂ ਬਾਬੇ ਨਾਨਕ ਨੇ ਨਿਵਾਜ ਕਰ ਕੇ ਬਾਂਗ ਦਿੱਤੀ ਤਾਂ ਉਨ੍ਹਾਂ ਦੀ ਇਸ ਪਰਭਾਵਸ਼ਾਲੀ ਕਾਰਵਾਈ ਨੂੰ ਤੱਕ ਕੇ ਉਸ ਨੂੰ ਸੁਣਨ ਵਾਲੇ ਹੈਰਾਨ ਹੋ ਗਏ। ਉਸ ਨਗਰੀ ਦਾ ਪੀਰ ਵੀ ਹੈਰਾਨ ਹੋ ਗਿਆ। ਜਦੋਂ ਉਸ ਪੀਰ ਨੇ ਸਾਰੀ ਜਾਣਕਾਰੀ ਲਈ ਤਾਂ ਉਸ ਨੂੰ ਪਤਾ ਲੱਗਿਆ ਕਿ ਰੱਬ ਦੇ ਸਿਮਰਨ ਵਿਚ ਮਸਤ ਰਹਿਣ ਵਾਲਾ ਇਕ ਮਹਾਨ ਫਕੀਰ ਆਇਆ ਹੋਇਆ ਹੈ। ਫਿਰ ਉਸ ਪੀਰ ਨੇ ਬਾਬੇ ਨਾਨਕ ਦੇ ਪਾਸ ਆ ਕੇ ਦਸਤਪੰਜਾ ਕਰ ਕੇ ਪੁੱਛਿਆ ਕਿ ਉਹ ਕੌਣ ਹੈ ਅਤੇ ਉਸ ਦਾ ਪਰਿਵਾਰਕ ਪਿਛੋਕੜ ਕੀ ਹੈ, ਬਾਬੇ ਨਾਨਕ ਨੇ ਜਵਾਬ ਦਿੱਤਾ ਕਿ ਉਹ ਝੂਠ ਦੇ ਖਿਲਾਫ਼ ਸੰਘਰਸ਼ ਕਰਨ ਵਾਲਾ ਰੱਬ ਦਾ ਉਹ ਫ਼ਕੀਰ ਹੈ ਜਿਸ ਨੇ ਸਭ ਨੂੰ ਇਕੋ ਜਿਹਾ ਪਹਿਚਾਣਿਆ ਹੈ। ਉਸ ਦਾ ਮਿਸ਼ਨ ਸਾਰੀ ਸਰਿਸ਼ਟੀ ਲਈ ਹੈ।"[11]

"ਬਾਬੇ ਨਾਨਕ ਦੀਆਂ ਗੱਲਾਂ ਸੁਣ ਕੇ, ਉਸ ਪੀਰ ਨੇ ਮਹਿਸੂਸ ਕੀਤਾ ਕਿ ਇਹ ਫਕੀਰ ਤਾਂ ਅਗੰਮੀ ਗਿਆਨ ਵਾਲਾ ਹੈ ਜਿਸ ਨੇ ਬਗਦਾਦ ਵਿਚ ਆ ਕੇ ਵੀ ਆਪਣੇ ਗਿਆਨ ਦੀ ਕਰਾਮਾਤ ਦਿਖਲਾ ਦਿੱਤੀ ਹੈ ਅਤੇ ਲੱਖਾਂ ਆਕਾਸ਼ਾਂ ਅਤੇ ਪਾਤਾਲਾਂ ਦਾ ਗਿਆਨ ਦਰਿੜ੍ਹ ਕਰਵਾ ਦਿੱਤਾ ਹੈ। ਇਤਨਾ ਕੁਝ ਸਮਝ ਲੈਣ ਬਾਅਦ ਉਸ ਪੀਰ ਨੇ ਬਾਬਾ ਨਾਨਕ ਨਾਲ ਫੇਰ ਦਸਤਪੰਜਾ ਕਰਦੇ ਹੋਏ ਕਿਹਾ ਕਿ ਉਹ ਵੀ ਇਹੀ ਗਿਆਨ ਪਰਾਪਤ ਕਰਨਾ ਚਾਹੁੰਦਾ ਹੈ। ਪਿਛੋਂ ਬਾਬੇ ਨਾਨਕ ਦੇ ਪਾਸ ਉਸ ਪੀਰ ਦਾ ਪੁੱਤਰ ਵੀ ਆ ਗਿਆ। ਬਾਬੇ ਨਾਨਕ ਨੇ ਉਸ ਨੂੰ ਵੀ ਸਮੁੱਚੀ ਸਰਿਸ਼ਟੀ ਦਾ ਗਿਆਨ ਦਰਿੜ੍ਹ ਕਰਵਾਇਆ। ਇਹ ਗਿਆਨ ਅਜਿਹੀ ਕਰਾਮਾਤ ਵਾਲਾ ਸੀ ਜਿਵੇਂ ਕਿ ਪਤਾਲ ਦੇ ਵਿਚੋਂ ਕੜਾਹੀ ਮੰਗਵਾ ਕੇ ਅਤੇ ਹਰ ਖੰਡ ਵਿਚੋਂ ਕੱਚੀ ਰਸਦ ਮੰਗਵਾ ਕੇ ਪਰਸ਼ਾਦ ਤਿਆਰ ਕੀਤਾ ਗਿਆ ਹੋਵੇ। ਇਸ ਤਰ੍ਹਾਂ ਬਾਬੇ ਨਾਨਕ ਦਾ ਜੋ ਸਰਬਵਿਆਪੀ ਗਿਆਨ ਸੀ ਉਹ ਛੁਪਾਇਆ ਨਹੀਂ ਛੁਪਦਾ ਸੀ।"[12]

ਗੁਰੂ ਨਾਨਕ ਦੇਵ ਜੀ ਨੇ ਜੋ ਦੁਨੀਆਂ ਵਿਆਪੀ ਯਾਤਰਾਵਾਂ ਕੀਤੀਆਂ ਉਨ੍ਹਾਂ ਦਾ ਸਿੱਟਾ ਕੱਢਦੇ ਹੋਏ ਬੜੇ ਹੀ ਸੰਖੇਪ ਸ਼ਬਦਾਂ ਵਿਚ ਭਾਈ ਗੁਰਦਾਸ ਜੀ ਨੇ ਇਉਂ ਕਿਹਾ ਹੈ: "ਬਾਬੇ ਨਾਨਕ ਨੇ ਮੱਕਾ, ਮਦੀਨਾ ਅਤੇ

---

10. *ਉਕਤ, ਪਾਉੜੀ 34ਵੀਂ।*
11. *ਉਕਤ, ਪਾਉੜੀ 35 ਵੀਂ।*
12. *ਉਕਤ, ਪਾਉੜੀ 36ਵੀਂ।*

ਬਗਦਾਦ ਆਦਿ ਇਸਲਾਮ ਦੇ ਸਭ ਕੇਂਦਰਾਂ ਨੂੰ ਆਪਣੇ ਗਿਆਨ ਦੇ ਜ਼ੋਰ ਨਾਲ ਜਿੱਤ ਲਿਆ ਸੀ। ਉਨ੍ਹਾਂ ਨੇ ਚਉਰਾਸੀ ਸਿੱਧਾਂ ਦੀ ਮੰਡਲੀ ਨੂੰ ਅਤੇ ਉਨ੍ਹਾਂ ਦੇ ਛੇ ਫਲਸਫਿਆਂ ਨੂੰ ਮਾਤ ਪਾ ਦਿੱਤੀ ਸੀ। ਉਨ੍ਹਾਂ ਨੇ ਸਰਿਸ਼ਟੀ ਦੇ ਨੌਏਂ ਖੰਡਾਂ ਦਾ ਅਧਿਐਨ ਕਰਕੇ ਆਪਣੇ ਮੱਤ 'ਸਤਿਨਾਮੁ' ਦਾ ਡੰਕਾ ਵਜਾ ਦਿੱਤਾ ਸੀ। ਜਿੰਨੇ ਵੀ ਹਿੰਦੂ ਮਿਥਿਹਾਸ ਦੇ ਇੰਦਰ ਆਦਿ ਦੇਵਤੇ ਅਤੇ ਰਾਕਸ਼ ਸਨ ਉਨ੍ਹਾਂ ਸਭ ਨੂੰ ਮਿਥਿਹਾਸਕ ਦਰਸਾ ਕੇ ਮਾਤ ਪਾ ਦਿੱਤਾ ਸੀ। ਜੋ ਮੱਤ ਉਨ੍ਹਾਂ ਨੇ ਸੰਸਾਰ ਵਿਚ ਪਰਚਾਰਿਆ ਇਹ ਆਨੰਦ ਪਰਦਾਨ ਕਰਨ ਵਾਲਾ ਸੀ। ਇਸੇ ਨੂੰ ਮੁਹੱਈਆਂ ਕਰਨ ਲਈ ਗੁਰੂ ਨਾਨਕ ਨੇ ਸੰਘਰਸ਼ ਸ਼ੁਰੂ ਕੀਤਾ ਸੀ।"[13]

ਸਭ ਤੋਂ ਪਹਿਲੀ ਲਿਖਤ ਮੁਤਾਬਕ ਗੁਰੂ ਨਾਨਕ ਦੇਵ ਜੀ ਦੀਆਂ ਯਾਤਰਾਵਾ ਦਾ ਜੋ ਪਰਵਾਣ ਕਰਨ ਯੋਗ ਵਰਨਣ ਹੈ ਉਹ ਉਪਰ ਆ ਚੁੱਕਿਆ ਹੈ। ਆਧੁਨਿਕ ਲੇਖਕਾਂ ਵਿਚੋਂ ਗਯਾਨੀ ਗਯਾਨ ਸਿੰਘ ਨੇ ਇਨ੍ਹਾਂ ਯਾਤਰਾਵਾਂ ਨੂੰ ਕੁਝ ਹੋਰ ਵਿਸਥਾਰ ਦੇ ਕੇ ਚਾਰ ਉਦਾਸੀਆਂ (ਯਾਤਰਾਵਾਂ) ਵਿਚ ਵੰਡਿਆ ਹੈ। ਇਸ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਪਹਿਲੀ ਉਦਾਸੀ (ਯਾਤਰਾ) ਪੂਰਬੀ ਭਾਰਤੀ ਦੀ ਕੀਤੀ। ਇਹ ਯਾਤਰਾ ਗੁਰੂ ਜੀ ਨੇ ਆਪਣੀ 34 ਸਾਲ ਦੀ ਉਮਰ ਵਿਚ ਅਰਥਾਂਤ ਫੱਗਣ, ਸੰਮਤ 1556 ਬੀ.[14] ਮੁਤਾਬਕ ਮਾਰਚ, 1499 ਈ. ਵਿਚ ਸ਼ੁਰੂ ਕੀਤੀ। ਇਸ ਯਾਤਰਾ ਵਿਚ ਪਰਮੁੱਖ ਅਸਥਾਨ ਸ਼ਾਮਲ ਹਨ: ਗੋਇੰਦਵਾਲ ਵਾਲਾ ਅਸਥਾਨ, ਫਤਿਹਾਬਾਦ, ਸੁਲਤਾਨ ਵਿੰਡ,[15] ਖਾਲੜਾ, ਲਾਹੌਰ, ਐਮਨਾਬਾਦ, ਸੀਓ ਕੇ, ਸਾਹੋ ਕੇ, ਪਸਰੂਰ, ਛਾਂਗਾ-ਮਾਂਗਾ, ਕਸੂਰ, ਚੂਹਣੀਏ ਆਦਿ ਪਿੰਡਾਂ ਵਿਚੋਂ ਦੀ ਹੁੰਦੇ ਹੋਏ ਮਾਲਵੇ ਵਿਚ ਆਏ।[16] ਇੱਥੋਂ ਬਾਂਗਰ ਦੇ ਇਲਾਕੇ ਵਿਚ ਪਰਵੇਸ਼ ਕਰ ਕੇ ਪਿਹੋਵੇ, ਕੁਰੂਕੇਸ਼ਤਰ, ਕਰਨਾਲ, ਹਰਿਦੁਆਰ, ਦਿੱਲੀ, ਬਨਾਰਸ, ਪਟਣਾ, ਰਾਜਗਿਰੀ, ਗਯਾ, ਮਾਲਦਾ, ਬਲੁਵਾ ਕੁੰਡ, ਧੂਬੜੀ ਜਗਨਨਾਥ ਪੁਰੀ, ਸਨਾਰਗੜ੍ਹ, ਜਬਲਪੁਰ, ਭੁਪਾਲ, ਝਾਂਸੀ, ਗਵਾਲੀਅਰ, ਭਰਤਪੁਰ, ਗੁੜਗਾਵਾਂ, ਝੱਜਰ, ਨਾਰਨੌਲ, ਜੀਂਦ, ਕੈਥਲ, ਸੁਨਾਮ, ਸੰਗਰੂਰ ਆਦਿ ਸ਼ਹਿਰਾਂ ਵਿਚੋਂ ਦੀ ਹੋਏ ਸੰਮਤ 1562 ਬੀ. ਮੁਤਾਬਕ ਸੰਨ 1505 ਈ[17] ਵਿਚ ਵਾਪਸ ਸੁਲਤਾਨਪੁਰ ਪਹੁੰਚ ਗਏ। ਭਾਵੇਂ ਪਹਿਲੀ ਉਦਾਸੀ (ਯਾਤਰਾ) ਦੀ ਸ਼ੁਰੂਆਤ ਅਤੇ ਸਮਾਪਤੀ ਦੀਆਂ ਮਿਤੀਆਂ ਬਾਰੇ ਆਧੁਨਿਕ ਇਤਿਹਾਸਕਾਰਾਂ ਵਿਚ ਇਕ ਮੱਤ ਨਹੀਂ ਹੈ ਪਰ ਫਿਰ ਵੀ ਗਯਾਨ ਸਿੰਘ ਦੀਆਂ ਦਿੱਤੀਆਂ ਹੋਈਆਂ ਪਰਵਾਣ ਕਰਨ ਯੋਗ ਹਨ ਕਿਉਂਕਿ ਇਕ ਤਾਂ ਗਯਾਨ ਸਿੰਘ ਆਧੁਨਿਕ ਇਤਿਹਾਸਕਾਰਾਂ ਤੋਂ ਬਹੁਤ ਸਮਾਂ ਪਹਿਲਾਂ ਦੇ ਸਮੇਂ ਦਾ ਹੈ ਅਤੇ ਦੂਜਾ ਉਸ ਨੇ ਹਰ ਅਸਥਾਨ 'ਤੇ ਪਹੁੰਚ ਕੇ ਸਥਾਨਕ ਬਜ਼ੁਰਗਾਂ ਕੋਲੋਂ ਅਤੇ ਪੁਰਾਤਨ ਤਵਾਰੀਖਾਂ ਵਿਚੋਂ ਮਿਤੀਆਂ ਦੀ ਪੜਚੋਲ ਕੀਤੀ ਹੈ। ਆਧੁਨਿਕ ਇਤਿਹਾਸਕਾਰਾਂ ਵੱਲੋਂ ਦਿੱਤੀਆਂ ਗਈਆਂ ਮਿਤੀਆਂ ਦਾ ਕੋਈ ਸਰੋਤ ਨਹੀਂ ਦਿੱਤਾ ਗਿਆ।

ਇਹ ਪਹਿਲੀ ਉਦਾਸੀ ਸਭ ਤੋਂ ਲੰਮੀ ਉਦਾਸੀ ਸੀ। ਉਪਰੋਕਤ ਮਿਤੀਆਂ ਅਨੁਸਾਰ ਇਹ ਤਕਰੀਬਨ ਸੱਤ ਕੁ ਸਾਲਾਂ ਦੇ ਸਮੇਂ ਦੀ ਸੀ। ਗੁਰੂ ਨਾਨਕ ਦੇਵ ਜੀ ਨੇ ਕੁਝ ਹੀ ਸਮਾਂ ਸੁਲਤਾਨ ਪੁਰ ਲੋਧੀ ਵਿਖੇ ਬਤੀਤ ਕੀਤਾ ਸੀ ਕਿ ਉਹ 1505 ਈ.ਦੇ ਸਾਲ ਵਿਚ ਹੀ ਦੂਸਰੀ ਯਾਤਰਾ (ਉਦਾਸੀ) ਤੇ ਚੱਲ ਗਏ ਸਨ। ਉਹ ਉਦਾਸੀ ਦੱਖਣ ਵਲ ਦੀ ਸੀ। ਜਿਸ ਵਿਚ ਸਰਸਾ, ਬੀਕਾਨੇਰ, ਅਜਮੇਰ, ਪੁਸ਼ਕਰ, ਹੈਦਰਾਬਾਦ, ਕੋਡਾਈ

---

13. *ਉਕਤ ਪਾਉੜੀ 37ਵੀਂ।*
14. *ਤਵਾਰੀਖ ਗੁਰੂ ਖਾਲਸਾ (ਪੱਥਰ ਛਾਪ ਪਹਿਲੀ)*, ਸਿਆਲਕੋਟ 1891 ਈ., ਪੰਨਾ 66.
15. *ਉਕਤ*, ਪੰਨਾ 66.
16. *ਉਕਤ*, ਪੰਨਾ 72.
17. *ਉਕਤ*, ਪੰਨਾ 95.

ਕੈਨਾਲ, ਮਦਰਾਸ, ਪਾਂਡੀਚੇਰੀ, ਸ੍ਰੀ ਲੰਕਾ, ਵਾਪਸ ਗੁਜਰਾਤ ਦੇ ਬੜੌਦਾ, ਸੂਰਤ ਅਹਿਮਦਾਬਾਦ, ਭਾਵਨਗਰ, ਗਾਯਕਵਾੜ, ਜੂਨਾਗੜ੍ਹ, ਗਿਰਨਾਰ, ਪਰਬਤ, ਦੁਆਰਕਾ, ਅਮਰਕੋਟ, ਬਹਾਵਲਪੁਰ ਵਿਚੋਂ ਦੀ ਮੁਲਤਾਨ ਹੁੰਦੇ ਹੋਏ ਤੁਲੰਭਾ ਹੋ ਕੇ ਵਾਪਸ ਪਹੁੰਚ ਗਏ।[18]

ਤੀਜੀ ਉਦਾਸੀ ਸੰਮਤ 1571 ਬਿ. ਮੁਤਾਬਕ 1514 ਈ. ਵਿਚ ਸ਼ੁਰੂ ਕੀਤੀ ਗਈ। ਇਸ ਸਮੇਂ ਕਲਾਨੌਰ, ਸੁਜਾਨਪੁਰ, ਗੁਰਦਾਸਪੁਰ, ਦਸੂਹਾ, ਪਾਲਮਪੁਰ, ਕਾਂਗੜਾ, ਜਵਾਲਾਮੁੱਖੀ, ਧਰਮਸ਼ਾਲਾ, ਮੰਡੀ, ਰਵਾਲਸਰ, ਚੰਬਾ, ਕਹਿਲੂਰ, ਕੀਰਤਪੁਰ ਸਾਹਿਬ ਵਾਲੀ ਥਾਂ, ਰੋਪੜ, ਸਿਆਲਬਾ, ਪਿੰਜੌਰ ਵਾਲੀ ਥਾਂ, ਡਿਗਸਈ, ਸਿਰਮੌਰ, ਚਕਰਾਤਾ, ਹੇਮਕੁੰਟ, ਬਦਰੀਨਾਥ, ਰਾਣੀਖੇਤ, ਅਲਮੋੜਾ, ਨੈਨੀਤਾਲ ਨਾਨਕਮੱਤਾ, ਪੀਲੀ ਭੀਤ, ਰੀਠਾ ਸਾਹਿਬ, ਗੋਰਖਪੁਰ, ਲਖੀਮਪੁਰ, ਨੇਪਾਲ, ਤਿੱਬਤ ਕਸ਼ਮੀਰ, ਆਦਿ ਪਰਬਤੀ ਅਸਥਾਨਾ ਵਿਚੋਂ ਦੀ ਹੁੰਦੇ ਹੋਏ ਕੁੱਲੂ, ਜੰਮੂ, ਮਨਕੋਟ ਵਿਚੋਂ ਦੀ ਵਾਪਸ ਪੰਜਾਬ ਪਹੁੰਚ ਗਏ।[19]

ਚੌਥੀ ਉਦਾਸੀ ਜੋ 9 ਫੱਗਣ, ਸੰਮਤ 1574 ਬਿ. ਮੁਤਾਬਕ 1517 ਈ. ਵਿਚ ਸ਼ੁਰੂ ਕੀਤੀ ਗਈ ਸੀ ਦੌਰਾਨ ਵਜ਼ੀਰਾਬਾਦ, ਰੋਹਤਾਸ, ਡੇਰਾ ਇਸਮਾਈਲ ਖ਼ਾਂ, ਸੱਖਰ, ਭੱਖਰ, ਰੋੜੀ, ਸ਼ਿਕਾਰਪੁਰ, ਲੜਕਾਣਾ, ਹੈਦਰਾਬਾਦ, (ਸਿੰਧ), ਠੱਟਾ, ਕਰਾਚੀ ਹੁੰਦੇ ਹੋਏ ਅਰਬ ਮੁਲਕਾਂ ਵਿਚ ਜੇਦਾ, ਮੱਕਾ, ਮਦੀਨਾ, ਬਗਦਾਦ, ਬੁਖਾਰਾ, ਸਮਰਕੰਦ, ਕਾਬੁਲ ਹਜ਼ਾਰਾ, ਜਲਾਲਾਬਾਦ, ਪਿਸ਼ਾਵਰ, ਹੋਤੀ ਮਰਦਾਨ, ਹਸਨ ਅਬਦਾਲ, ਪੋਠੋਹਾਰ ਦੇ ਇਲਾਕੇ ਵਿਚੋਂ ਦੀ ਵਾਪਸ ਗੁਜਰਾਤ, ਐਮਨਾਬਾਦ (ਦੂਜੀ ਵਾਰ) ਵਿਚੋਂ ਦੀ ਵਾਪਸ ਕਰਤਾਰਪੁਰ ਪਹੁੰਚ ਗਏ।[20]

ਕਨਿੰਘਮ ਲਿਖਦਾ ਹੈ ਕਿ "ਉਸ (ਨਾਨਕ) ਨੇ ਸ਼ਾਇਦ ਭਾਰਤੀ ਸੀਮਾ ਤੋਂ ਵੀ ਪਰੇ ਯਾਤਰਾ ਕੀਤੀ ਸੀ। ਉਸ ਨੇ ਇਕਾਂਤ ਵਿਚ ਪਰਾਰਥਨਾਵਾਂ ਕੀਤੀਆਂ, ਉਸ ਨੇ ਵੇਦਾਂ ਅਤੇ ਮੁਹੰਮਦ ਦੇ ਮਿਸ਼ਨ ਬਾਰੇ ਆਪਣੇ ਵਿਚਾਰ ਰੱਖੇ; ਅਤੇ ਉਸ ਨੇ ਪਰਮਾਤਮਾ ਦੇ ਹੁਕਮ ਬਾਰੇ ਅਤੇ ਖੁਸ਼ੀ ਪਰਾਪਤ ਕਰਨ ਵਾਲੇ ਮਾਰਗ ਬਾਰੇ, ਪੁਜਾਰੀਆਂ ਅਤੇ ਸਾਧਾਰਨ ਸ਼ਰਧਾਲੂਆਂ ਨਾਲ ਇਕੋ ਜਿਹੇ ਜੋਸ਼ ਨਾਲ ਸਵਾਲ ਜਵਾਬ ਕੀਤੇ।"[21]

ਇਨ੍ਹਾਂ ਯਾਤਰਾਵਾਂ ਦੇ ਦੌਰਾਨ ਗੁਰੂ ਨਾਨਕ ਦੇਵ ਜੀ ਦੀ ਮੁਲਾਕਾਤ ਮੁਗਲ ਹਮਲਾਵਰ ਬਾਬਰ ਨਾਲ ਵੀ ਹੋਈ ਦੱਸੀ ਗਈ ਹੈ। ਭਾਵੇਂ ਇਸ ਮੁਲਾਕਾਤ ਦੀ ਪੁਸ਼ਟੀ ਬਾਬਰ ਦੀ ਆਪਣੇ ਕਿਸੇ ਵੀ ਲਿਖਤ ਤੋਂ ਨਹੀਂ ਹੁੰਦੀ ਪਰ ਹੋਰ ਮੁੱਢਲੀਆਂ ਲਿਖਤਾਂ[22] ਇਸ ਗੱਲ ਦੀ ਜ਼ਰੂਰ ਜਾਣਕਾਰੀ ਦਿੰਦੀਆਂ ਹਨ। ਬਾਬਰ ਦੀ ਆਪਣੀ ਕਿਸੇ ਲਿਖਤ ਵਿਚ ਗੁਰੂ ਨਾਨਕ ਦੇਵ ਜੀ ਦੀ ਮੁਲਾਕਾਤ ਦਾ ਜ਼ਿਕਰ ਨਾ ਹੋਣਾ ਇਸ ਗੱਲ ਦਾ ਪਰਤੀਕ ਨਹੀਂ ਹੈ ਕਿ ਇਹ ਮੁਲਾਕਾਤ ਹੋਈ ਹੀ ਨਹੀਂ ਸੀ। ਹੋ ਸਕਦਾ ਹੈ ਕਿ ਬਾਬਰ ਦੇ ਸਾਹਮਣੇ ਗੁਰੂ ਨਾਨਕ ਦੇਵ ਜੀ ਦੀ ਕੋਈ ਵੀ ਮਹੱਤਤਾ ਨਾ ਹੋਵੇ। ਪਰ ਜਿਸ ਤਰ੍ਹਾਂ ਗੁਰੂ ਜੀ ਨੇ ਬਾਬਰ ਦੇ ਹਮਲੇ (ਸੰਭਵ ਤੌਰ

---

18. *ਉਕਤ*, ਪੰਨੇ 96-11.
19. *ਉਕਤ*, ਪੰਨੇ 111-139 ਹੋਰ ਦੇਖੋ ਕਾਨ੍ਹ ਸਿੰਘ ਨਾਭਾ, *ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼*, ਪਟਿਆਲਾ, 1990, ਪੰਨਾ 693.
20. *ਉਕਤ*, ਪੰਨੇ 139-163, ਇਸ ਦੀ ਪੁਸ਼ਟੀ ਲਈ ਮੈਲਕਾਮ ਵੀ ਦੇਖੋ, ਪੂਰਵਅੰਕਤ, ਪੰਨਾ 15.
21. "He travelled, perhaps, beyond the limits of India, he prayed in solitude, he reflected on the Vedas and on the mission of Mohamet, and he questioned with equal anxiety the learned priest and the simple devotee about the will of God and the path to happiness" "A *History of the Sikhs* London, 1849, p. 42.
22. See for example Malcolm, op.cit. p. 15; Syad Muhammad Latif, *History of The Panjab*, New Delhi, 1964, p. 249, Gordon, The Sikhs (1988), Patiala 1970 (reprint) p. 23; ਹੋਰ ਦੇਖੋ: ਸ਼ਰਧਾ ਰਾਮ ਫਿਲੌਰੀ, *ਸਿੱਖਾਂ ਦੇ ਰਾਜ ਦੀ ਵਿਥਿਆ*, ਜਲੰਧਰ, 1867.

'ਤੇ ਅਖੀਰਲੇ) ਦੀ ਆਪਣੀਆਂ ਰਚਨਾਵਾਂ ਵਿਚ ਜਾਣਕਾਰੀ ਦਿੱਤੀ ਹੈ ਅਤੇ ਇਸ ਲਿਖਤ ਵਿਚ ਗੁਰੂ ਜੀ ਨੇ ਆਪਣੇ ਜਜ਼ਬਾਤਾਂ ਦਾ ਜਿਸ ਤਰ੍ਹਾਂ ਦਾ ਪਰਗਟਾਵਾ ਕੀਤਾ ਹੈ। ਉਸ ਤੋਂ ਜਾਪਦਾ ਹੈ ਕਿ ਇਕ ਤਾਂ ਉਹ ਇਸ ਹਮਲੇ ਨੂੰ ਅਤੇ ਹਮਲੇ ਦੁਆਰਾ ਲੋਕਾਂ ਦੀ ਹੋਈ ਦੁਰਦਸ਼ਾ ਨੂੰ ਬਹੁਤ ਨੇੜਿਓਂ ਹੋ ਕੇ ਤੱਕ ਰਹੇ ਸਨ ਅਤੇ ਦੂਜਾ ਉਹ ਲੋਕਾਂ ਦੇ ਇਕ ਸੱਚੇ ਹਮਦਰਦ ਨੇਤਾਂ ਦੇ ਤੌਰ 'ਤੇ ਵਿਚਰ ਰਹੇ ਸਨ।

*ਖੁਰਾਸਾਨ ਖਸਮਾਨਾ ਕੀਆ*
*ਹਿੰਦੁਸਤਾਨੁ ਡਰਾਇਆ।*
*ਆਪੈ ਦੋਸੁ ਨ ਦੇਈ ਕਰਤਾ*
*ਜਮੁ ਕਰਿ ਮੁਗਲੁ ਚੜਾਇਆ।* ਰਾਗ ਆਸਾ, ਪੰਨਾ 360

ਅਜਿਹੀ ਸਥਿਤੀ ਅੰਦਰ ਗੁਰੂ ਜੀ ਦੀ ਬਾਬਰ ਨਾਲ ਮੁਲਾਕਾਤ ਹੋਣੀ ਸੰਭਵ ਵੀ ਹੋ ਸਕਦੀ ਹੈ ਅਤੇ ਜੇ ਇਹ ਮੁਲਾਕਾਤ ਨਹੀਂ ਵੀ ਹੋਈ ਤਾਂ ਵੀ ਇਸ ਨਾਲ ਗੁਰੂ ਜੀ ਦੇ ਮਿਸ਼ਨ ਦੀ ਮਹੱਤਤਾ ਘੱਟਦੀ ਨਹੀਂ ਹੈ। ਗੱਲ ਸਿਰਫ ਗੁਰੂ ਜੀ ਵੱਲੋਂ ਲੋਕਾਂ ਦੇ ਦੁੱਖ ਦਰਦ ਨੂੰ ਉਜਾਗਰ ਕਰਨ ਦੀ ਹੈ। ਉਨ੍ਹਾਂ ਨੇ ਬਾਬਰ ਜਿਹੇ ਹਮਲਾਵਰ ਨੂੰ ਵੀ ਨਿੰਦਿਆ ਅਤੇ ਉਸ ਦਾ ਮੁਕਾਬਲਾ ਕਰ ਰਹੇ ਲੋਧੀ ਸੁਲਤਾਨਾਂ ਦੀ ਕਾਇਰਤਾ ਨੂੰ ਵੀ ਭੰਡਿਆ :

*ਰਤਨ ਵਿਗਾੜਿ ਵਿਗੋਏ ਕੁਤੀਂ*
*ਮੁਇਆ ਸਾਰ ਨਾ ਕਾਈ।* ਉਕਤ, ਪੰਨਾ ਓਹੀ।

ਆਪਣੇ ਮਹਾਨ ਸਫਰਾਂ ਤੋਂ ਬਾਅਦ ਗੁਰੂ ਨਾਨਕ ਦੇਵ ਜੀ ਰਾਵੀ ਦਰਿਆ ਦੇ ਕੰਢੇ ਉੱਪਰ ਕਰਤਾਰਪੁਰ ਵਾਲੀ ਥਾਂ 'ਤੇ ਰਹਿਣ ਲੱਗ ਪਏ ਸਨ। ਇੱਥੇ ਰਹਿੰਦਿਆਂ ਉਨ੍ਹਾਂ ਨੇ ਆਪਣਾ ਉਹ ਬਾਣਾ ਜੋ ਉਹ ਉਦਾਸੀਆਂ ਦੌਰਾਨ ਪਹਿਨ ਕੇ ਰੱਖਦੇ ਸਨ, ਲਾਹ ਦਿੱਤਾ ਸੀ ਅਤੇ ਇਕ ਸੰਸਾਰੀ ਵਿਅਕਤੀ ਦਾ ਬਾਣਾ ਧਾਰਨ ਕਰ ਲਿਆ ਸੀ। ਕਰਤਾਰਪੁਰ ਦੀ ਥਾਂ ਉੱਪਰ ਰਹਿਣ ਦਾ ਵੀ ਇਕ ਵਿਸ਼ੇਸ਼ ਮਕਸਦ ਸੀ। ਹੁਣ ਗੁਰੂ ਨਾਨਕ ਦੇਵ ਜੀ ਇਕ ਨਵੇਂ ਸਮਾਜ ਦੇ ਨੇਤਾ ਸਨ, ਇਕ ਨਵੇਂ ਫਲਸਫੇ ਦੇ ਸਿਰਜਣਹਾਰ ਸਨ ਅਤੇ ਇਕ ਨਵੇਂ ਮਾਰਗ ਦੇ ਧਾਰਨੀ ਸਨ। ਹੁਣ ਨਾ ਹੀ ਤਾਂ ਉਹ ਆਪਣੇ ਆਪ ਨੂੰ ਸਿਰਫ ਬੇਦੀ ਪਰਿਵਾਰ ਦਾ ਹੀ ਪੁੱਤਰ ਸਮਝਦੇ ਸਨ ਅਤੇ ਨਾ ਹੀ ਆਪਣੀ ਪਿਤਾ-ਪੁਰਖੀ ਜਾਇਦਾਦ ਦਾ ਮਾਲਕ। ਰਾਏ ਭੋਇ ਦੀ ਤਲਵੰਡੀ ਉਨ੍ਹਾਂ ਦੀ ਪਰਿਵਾਰਕ ਜਾਇਦਾਦ ਸੀ। ਪਰਿਵਾਰਕ ਜਾਇਦਾਦ ਨੂੰ ਅਤੇ ਪਰਿਵਾਰਕ ਰਿਸ਼ਤਿਆਂ ਨੂੰ ਉਹ ਯਾਤਰਾਂ 'ਤੇ ਤੁਰਨ ਸਮੇਂ ਹੀ ਛੱਡ ਚੁੱਕੇ ਸਨ। ਬਾਬਾ ਸਿਰੀ ਚੰਦ ਅਤੇ ਲਖਮੀ ਚੰਦ ਜ਼ਰੂਰ ਉਨ੍ਹਾਂ ਦੇ ਸਪੁੱਤਰ ਸਨ ਪਰ ਇਹ ਪਿਤਾ-ਪੁੱਤਰ ਵਾਲਾ ਰਿਸ਼ਤਾ ਗੁਰੂ ਜੀ ਬਿਲਕੁਲ ਤਿਆਗ ਚੁੱਕੇ ਸਨ। ਉਨ੍ਹਾਂ ਲਈ ਸੰਗਤ ਅਤੇ ਪਰਵਿਾਰ ਬਾਬਾ ਸਿਰੀ ਚੰਦ ਅਤੇ ਬਾਬਾ ਲੱਖਮੀ ਚੰਦ ਇਕ ਸਮਾਨ ਸਨ। ਇਸੇ ਲਈ ਉਨ੍ਹਾਂ ਨੇ ਆਪਣੀ ਪਰਿਵਾਰਕ ਜਾਇਦਾਦ ਛੱਡ ਕੇ ਇਕ ਨਵੇਂ ਥਾਂ ਉਪਰ ਰਹਿਣਾ ਸ਼ੁਰੂ ਕਰ ਦਿੱਤਾ ਸੀ। ਇਹ ਨਵੀਂ ਥਾਂ ਕਰਤਾਰਪੁਰ ਸੀ ਅਰਥਾਤ ਵਾਹਿਗੁਰੂ ਦੀ ਸਿਰਜੀ ਹੋਈ ਨਗਰੀ। ਇਹ ਸਿੱਖ ਸੰਗਤਾਂ ਦਾ ਕੇਂਦਰੀ ਅਸਥਾਨ ਸੀ। ਇੱਥੇ ਜੇ ਗੁਰੂ ਜੀ ਦਾ ਪਰਿਵਾਰ ਪਹੁੰਚਦਾ ਸੀ ਤਾਂ ਉਹ ਸਿਰਫ ਸੰਗਤ ਦੇ ਤੌਰ 'ਤੇ ਪਹੁੰਚਦਾ ਸੀ। ਤਲਵੰਡੀ ਦੀ ਜਾਇਦਾਦ ਉਹ ਆਪਣੇ ਪਰਿਵਾਰ ਲਈ ਛੱਡ ਆਏ ਸਨ। ਉਸ ਉੱਪਰ ਸਿੱਖ ਸੰਗਤਾਂ ਦਾ ਕੋਈ ਅਧਿਕਾਰ ਨਹੀਂ ਸੀ। ਇਸੇ ਤਰ੍ਹਾਂ ਕਰਤਾਰਪੁਰ ਦਾ ਅਸਥਾਨ ਸਿੱਖ ਸੰਗਤਾਂ ਦਾ ਕੇਂਦਰ ਸੀ। ਇੱਥੇ ਉਨ੍ਹਾਂ ਦੇ ਪਰਿਵਾਰ ਦਾ ਕੋਈ ਅਧਿਕਾਰ ਨਹੀਂ ਸੀ। ਇੱਥੇ ਰਹਿੰਦਿਆਂ ਗੁਰੂ ਜੀ ਨੇ ਸਿੱਖ ਸੰਗਤਾਂ ਨੂੰ ਧਾਰਮਕ ਉਪਦੇਸ਼ ਦੇਣਾ ਸ਼ੁਰੂ ਕੀਤਾ। ਇੱਥੇ ਉਨ੍ਹਾਂ ਨੇ ਆਪਣੀਆਂ ਯਾਤਰਾਵਾਂ ਦੀਆਂ ਯਾਦਾਂ ਨੂੰ, ਯਾਤਰਾਵਾਂ ਦੌਰਾਨ ਵੱਖ ਵੱਖ ਧਰਮਾਂ ਦੇ ਮੁੱਖੀਆਂ ਨਾਲ ਹੋਈਆਂ

ਗੋਸਟਾਂ ਨੂੰ ਅਤੇ ਵਿਚਾਰਧਾਰਕ ਪੱਖਾਂ ਨੂੰ ਲਿਖਤੀ ਰੂਪ ਦੇਣਾ ਸ਼ੁਰੂ ਕੀਤਾ। ਇਉਂ ਉਨ੍ਹਾਂ ਦੀ ਬਾਣੀ ਸਿਰਜੀ ਜਾਣੀ ਸ਼ੁਰੂ ਹੋਈ। ਹਰ ਰੋਜ਼ ਪਰਮਾਤਮਾ ਦੇ ਨਾਮ ਸਿਮਰਨ ਬਾਰੇ ਚਰਚਾਵਾਂ ਹੁੰਦੀਆਂ ਸਨ ਅਤੇ ਇਉਂ ਪਰਮਾਤਮਾਂ ਦੇ ਜਾਪ ਦੀਆਂ ਧੁਨਾਂ ਬੁਲੰਦ ਹੋਈਆਂ। ਸਵੇਰੇ ਸ਼ਾਮ ਉਨ੍ਹਾਂ ਦੀ ਬਾਣੀ ਜਪੁਜੀ ਸਾਹਿਬ, ਸੋਦਰ ਅਤੇ ਆਰਤੀ ਦਾ ਪਾਠ ਹੁੰਦਾ।

*ਫਿਰਿ ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ਸਗਲ ਉਤਾਰਾ।*
*ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ।*
.... .... .... .... ....
*ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅਧਾਰਾ।*
*ਗਿਆਨ ਗੋਸਟਿ ਚਰਚਾ ਸਦਾ ਅਨਹਦਿ ਸਬਦਿ ਉਠੈ ਧੁਨਕਾਰਾ।*
*ਸੋ ਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ।*[23]

ਕਰਤਾਰਪੁਰ ਵਿਖੇ ਰਹਿਣ ਪਿੱਛੋਂ ਗੁਰੂ ਜੀ ਨੇ ਭਾਵੇਂ ਕੋਈ ਲੰਮੀ ਯਾਤਰਾ ਨਹੀਂ ਕੀਤੀ ਪਰ ਸਮੇਂ ਸਮੇਂ ਤੇ ਇੱਥੋਂ ਲਾਗਲੇ ਇਲਾਕਿਆਂ ਵਿਚ ਆਪ ਧਰਮ ਪਰਚਾਰ ਲਈ ਚਲੇ ਜਾਇਆ ਕਰਦੇ ਸਨ। ਭਾਈ ਗੁਰਦਾਸ ਜੀ ਦੀ ਗਵਾਹੀ ਤੋਂ ਪਤਾ ਲੱਗਦਾ ਹੈ ਕਿ ਗੁਰੂ ਜੀ ਇੱਥੋਂ ਇਕ ਵਾਰ ਸ਼ਿਵਰਾਤਰੀ ਦੇ ਮੌਕੇ 'ਤੇ ਅਚੱਲ ਵਟਾਲੇ ਪਹੁੰਚੇ ਸਨ। ਗੁਰੂ ਜੀ ਦਾ ਆਉਣਾ ਸੁਣ ਕੇ ਮੇਲੇ ਵਿਚ ਹਾਜ਼ਰ ਲੋਕ ਹੁੰਮ-ਹੁਮਾ ਕੇ ਗੁਰੂ ਜੀ ਦੇ ਦਰਸ਼ਨ ਕਰਨ ਨੂੰ ਆਉਣੇ ਸ਼ੁਰੂ ਹੋ ਗਏ ਸਨ। ਲੋਕ ਗੁਰੂ ਜੀ ਦੇ ਦਰਸ਼ਨ ਕਰਨ ਸਮੇਂ ਸ਼ਰਧਾ ਵਜੋਂ ਕੁਝ ਪੈਸੇ ਵੀ ਚੜ੍ਹਾਉਂਦੇ ਸਨ। ਇਸ ਤਰ੍ਹਾਂ ਉੱਥੇ ਦੇਖਦਿਆਂ ਦੇਖਦਿਆਂ ਹੀ ਬਹੁਤ ਮਾਇਆ ਇਕੱਠੀ ਹੋ ਗਈ। ਉੱਥੇ ਰਹਿ ਰਹੇ ਜੋਗੀਆ ਨੇ ਜਦ ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਦਾ ਸਤਿਕਾਰ ਹੁੰਦਾ ਦੇਖਿਆ ਤਾਂ ਉਨ੍ਹਾ ਨੂੰ ਬਹੁਤ ਈਰਖਾ ਹੋਈ। ਉਥੇ ਭਗਤੀਆਂ ਕਰਨ ਵਾਲੇ ਹੋਰ ਭਗਤ ਵੀ ਸਨ ਜਿਨ੍ਹਾਂ ਨੂੰ ਇਕੱਠੀ ਹੋਈ ਮਾਇਆ ਵਿਚੋਂ ਕੁਝ ਹਿੱਸਾ ਮਿਲਣ ਦੀ ਉਮੀਦ ਸੀ। ਇਸੇ ਭੀੜ ਵਿਚੋਂ ਹੀ ਇਕ ਜੋਗੀ ਨੇ ਇਕੱਤਰ ਹੋਈ ਮਾਇਆ ਵਿਚੋਂ ਇਕ ਲੋਟਾ ਭਰ ਕੇ ਛੁਪਾ ਲਿਆ। ਇਹ ਦੇਖ ਕੇ ਭਗਤੀ ਕਰਨ ਵਾਲੇ ਭਗਤਾਂ ਨੂੰ ਭਗਤੀ ਭੁੱਲ ਗਈ ਅਤੇ ਉਨ੍ਹਾਂ ਦੀ ਸੁਰਤ ਉਸ ਛੁਪਾਏ ਹੋਏ ਲੋਟੇ ਵਿਚ ਹੀ ਲੱਗ ਗਈ। ਗੁਰੂ ਨਾਨਕ ਨੇ ਜੋਗੀਆਂ ਵੱਲੋਂ ਮਾਇਆ ਦੇ ਭਰੇ ਲੋਟੇ ਨੂੰ ਵਾਪਸ ਖੋਹ ਕੇ ਉੱਥੇ ਰੱਖਵਾ ਦਿੱਤਾ। ਗੁਰੂ ਜੀ ਦੀ ਇਹ ਦਲੇਰੀ ਦੇਖ ਕੇ ਸਭ ਜੋਗੀਆਂ ਨੂੰ ਬੜਾ ਕਰੋਧ ਆਇਆ।[24]

ਗੁੱਸੇ ਵਿਚ ਭਰੇ ਪੀਤੇ ਜੋਗੀ ਗੁਰੂ ਨਾਨਕ ਦੇਵ ਜੀ ਨਾਲ ਤਕਰਾਰ ਕਰਨ ਲੱਗ ਪਏ। ਉਨ੍ਹਾਂ ਨੇ ਕਿਹਾ ਕਿ ਉਸ ਨੇ ਇੱਥੇ ਆ ਕੇ ਉਨ੍ਹਾਂ ਦੇ ਖਿਲਾਫ਼ ਪਰਚਾਰ ਕਰਨਾ ਸ਼ੁਰੂ ਕੀਤਾ ਹੈ? ਇਸ ਵਿਰੋਧੀ ਪਰਚਾਰ ਵਿਚੋਂ ਉਸ ਨੂੰ ਕੁਝ ਵੀ ਹੱਥ ਨਹੀਂ ਆਵੇਗਾ। ਉਸ ਨੇ ਉਦਾਸੀਆਂ ਵਾਲਾ ਬਾਣਾ ਲਾਹ ਕੇ ਅਤੇ ਸੰਸਾਰਕ ਜੀਵਾਂ ਵਾਲਾ ਬਾਣਾ ਪਹਿਨ ਕੇ ਬਹੁਤ ਗਲਤ ਕੰਮ ਕੀਤਾ ਹੈ। ਗੁਰੂ ਜੀ ਨੇ ਇਸ ਜਵਾਬ ਵਿਚ ਕਿਹਾ ਕਿ ਇਸ ਵਿਚ ਤਹਾਡਾ ਕੋਈ ਦੋਸ਼ ਨਹੀਂ ਹੈ ਅਸਲ ਦੋਸ਼ ਤਾਂ ਤੁਹਾਡੀ ਮਾਂ ਦਾ ਹੈ ਜਿਸ ਨੇ ਤੁਹਾਨੂੰ ਜਨਮ ਦੇ ਕੇ ਸੰਸਾਰ ਵਿਚ ਰਹਿਣ ਦੀ ਰੀਤ ਨਹੀਂ ਸਿਖਾਈ। ਤੁਸੀ ਲੋਕ ਗਰਹਿਸਤ ਨੂੰ ਤਿਆਗ ਕੇ ਫਿਰ ਗਰਹਿਸਤੀਆਂ ਦੇ ਘਰਾਂ ਵਿਚ ਹੀ ਮੰਗਣ ਜਾਂਦੇ ਹੋ।[25]

---

23. *ਭਾਈ ਗੁਰਦਾਸ ਜੀ, ਵਾਰ ਪਹਿਲੀ ਪਾਉੜੀ 38ਵੀਂ*
24. *ਉਕਤ, ਪਾਉੜੀ 39ਵੀਂ।*
25. *ਉਕਤ, ਪਾਉੜੀ 40ਵੀਂ*

ਅਜਿਹੀਆਂ ਕਰਾਰੀਆਂ ਅਤੇ ਸਪਸ਼ਟ ਗੱਲਾਂ ਸੁਣ ਕੇ ਜੋਗੀਆਂ ਨੂੰ ਹੋਰ ਵੀ ਜ਼ਿਆਦਾ ਗੁੱਸਾ ਚੜ੍ਹ ਗਿਆ। ਉਨ੍ਹਾਂ ਨੇ ਗੁਰੂ ਜੀ ਨੂੰ ਡਰਾਉਣ ਧਮਕਾਉਣ ਲਈ ਭਾਂਤ ਭਾਤ ਦੀਆਂ ਧਮਕੀਆਂ ਦੇਣੀਆਂ ਸ਼ੁਰੂ ਕਰ ਦਿੱਤੀਆਂ। ਪਰ ਗੁਰੂ ਜੀ ਉਪਰ ਉਨ੍ਹਾਂ ਦਾ ਕੋਈ ਅਸਰ ਨਾ ਹੋਇਆ ਦੇਖ ਕੇ ਜੋਗੀਆਂ ਨੇ ਕਿਹਾ ਕਿ ਜੇ ਉਹ ਇਤਨਾ ਹੀ ਵੱਡਾ ਪੀਰ ਹੈ ਤਾਂ ਕੋਈ ਕਰਾਮਾਤ ਵਿਖਾਵੇ। ਇਸ 'ਤੇ ਗੁਰੂ ਜੀ ਨੇ ਕਿਹਾ ਕਿ ਉਸ ਪਾਸ ਵਾਹਿਗੁਰੂ ਦੇ ਨਾਮ ਸਿਮਰਨ ਦੀ ਹੀ ਤਾਕਤ ਹੈ ਹੋਰ ਕੁਝ ਨਹੀਂ। ਵਾਹਿਗੁਰੂ ਜੀ ਦੇ ਸੱਚੇ ਸਿਮਰਨ ਤੋਂ ਬਿਨਾਂ ਬਾਕੀ ਸਭ ਬੇਕਾਰ ਹੈ। ਇਸ ਤਰ੍ਹਾਂ ਉਨ੍ਹਾਂ ਨੇ ਜੋਗੀਆਂ ਨੂੰ ਸਤਿਨਾਮ ਦਾ ਉਪਦੇਸ਼ ਦਿੱਤਾ ਅਤੇ ਉੱਥੋਂ ਗੁਰੂ ਜੀ ਮੁਲਤਾਨ ਚਲੇ ਗਏ। ਮੁਲਤਾਨ ਪਹੁੰਚਣ 'ਤੇ ਉੱਥੋਂ ਦੇ ਪੀਰਾਂ ਨੇ ਕਿਹਾ ਕਿ ਜਿਸ ਤਰ੍ਹਾਂ ਦੁੱਧ ਨਾਲ ਪਹਿਲੋਂ ਭਰੇ ਕਟੋਰੇ ਵਿਚ ਹੋਰ ਦੁੱਧ ਨਹੀਂ ਸਮਾ ਸਕਦਾ ਉਸੇ ਤਰ੍ਹਾਂ ਮੁਲਤਾਨ ਵਿਚ ਤਾਂ ਪਹਿਲਾਂ ਹੀ ਬਹੁਤ ਪੀਰ ਫਕੀਰ ਹਨ। ਇਸ ਕਰਕੇ ਉਨ੍ਹਾਂ ਦਾ ਇੱਥੇ ਆ ਕੇ ਪਰਚਾਰ ਕਰਨਾ ਠੀਕ ਨਹੀਂ ਹੈ। ਗੁਰੂ ਨਾਨਕ ਦੇਵ ਜੀ ਨੇ ਜਵਾਬ ਦਿੱਤਾ ਕਿ ਜਿਵੇਂ ਦੁੱਧ ਦੇ ਭਰੇ ਕਟੋਰੇ ਵਿਚ ਚੰਬੇਲੀ ਦਾ ਫੁੱਲ ਬੜੇ ਆਰਾਮ ਨਾਲ ਟਿਕ ਸਕਦਾ ਹੈ ਅਤੇ ਜਿਵੇਂ ਸਾਗਰ ਵਿਚ ਗੰਗਾ ਸ਼ਾਮਲ ਹੋ ਕੇ ਸਮਾ ਜਾਂਦੀ ਹੈ ਉਸੇ ਤਰ੍ਹਾਂ ਉਹ ਵੀ ਇੱਥੋਂ ਦੇ ਪੀਰਾਂ ਫ਼ਕੀਰਾਂ ਵਿਚ ਸਮਾਂ ਸਕਣਗੇ। ਮੁਲਤਾਨ ਦੇ ਪੀਰਾਂ ਨਾਲ ਅਜਿਹੀਆਂ ਗੋਸ਼ਟਾਂ ਕਰਦੇ ਹੋਏ ਗੁਰੂ ਜੀ ਵਾਪਸ ਕਰਤਾਰਪੁਰ ਨੂੰ ਆ ਗਏ। ਇੱਥੇ ਉਨ੍ਹਾਂ ਨੂੰ ਭਾਈ ਲਹਿਣਾ ਜੀ ਮਿਲੇ ਹੋਏ ਸਨ। ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਨੂੰ ਆਪਣਾ ਅਗਲਾ ਉਤਰਅਧਿਅਕਾਰੀ ਥਾਪਿਆ ਅਤੇ ਆਪ 69 ਸਾਲ 10 ਮਹੀਨੇ 10 ਦਿਨ ਦੀ ਉਮਰ ਬਤੀਤ ਕਰਕੇ ਅੱਸੂ ਵਦੀ ਦਸਮੀ ਸੰਮਤ 1597 ਬਿ. ਮੁਤਾਬਕ 22 ਸਤੰਬਰ 1540 ਈ. ਵਿਚ ਜੋਤੀ ਜੋਤ ਸਮਾ ਗਏ ਸਨ।

**ਗੁਰੂ ਨਾਨਕ ਦੇਵ ਜੀ ਦਾ ਸੰਦੇਸ਼** : ਗੁਰੂ ਨਾਨਕ ਦੇਵ ਜੀ ਮੁੱਖ ਰੂਪ ਵਿਚ ਗੁਰੂ ਸਨ। ਉਨ੍ਹਾਂ ਦੇ ਸੰਸਾਰਿਕ ਜੀਵਨ ਦਾ ਮੁੱਖ ਨਿਸ਼ਾਨਾ ਲੋਕਾਂ ਨੂੰ ਸਿੱਖਿਆ ਦੇਣਾ ਸੀ। ਸਿੱਖਿਆ ਦੇਣ ਲਈ ਅਤੇ ਆਪਣੇ ਮਿਸ਼ਨ ਨੂੰ ਪਰਚਾਰਨ ਲਈ ਉਨ੍ਹਾਂ ਨੇ ਸੰਸਾਰ ਵਿਆਪੀ ਦੌਰੇ ਕੀਤੇ। ਇਨ੍ਹਾਂ ਦੌਰਿਆਂ ਦੌਰਾਨ ਉਨ੍ਹਾਂ ਦਾ ਅਨੇਕਾਂ ਕਿਸਮ ਦੇ ਵਿਅਕਤੀਆਂ ਨਾਲ ਮਿਲਾਪ ਹੋਇਆ। ਇਨ੍ਹਾਂ ਵਿਚ ਵੱਖ ਵੱਖ ਮੱਤਾਂ ਨੂੰ ਮੰਨਣ ਵਾਲੇ ਲੋਕ ਸਨ। ਹਰ ਵਿਅਕਤੀ ਨਾਲ ਉਨ੍ਹਾਂ ਨੇ ਆਪਣੇ ਵਿਚਾਰਾਂ ਨੂੰ ਸਾਂਝਿਆ ਕੀਤਾ। ਕਿਤੇ ਬਹਿਸ ਕੀਤੀ ਅਤੇ ਕਿਤੇ ਉਪਦੇਸ਼ ਦਿੱਤਾ। ਇਨ੍ਹਾਂ ਬਹਿਸਾਂ ਅਤੇ ਉਪਦੇਸ਼ਾਂ ਵਿਚੋਂ ਹੀ ਉਨ੍ਹਾਂ ਦੀ ਵਿਚਾਰਧਾਰਾ ਨਿਖਰ ਕੇ ਸਾਹਮਣੇ ਆਉਂਦੀ ਹੈ। ਆਪਣੀ ਵਿਚਾਰਧਾਰਾ ਵਿਚ ਗੁਰੂ ਜੀ ਨੇ ਦੇਸ਼ ਦੇ ਹਰ ਖੇਤਰ ਦੇ ਵਿਅਕਤੀ ਨੂੰ ਸ਼ਾਮਲ ਕਰਨ ਦੀ ਕੋਸ਼ਿਸ਼ ਕੀਤੀ ਹੈ। ਉਨ੍ਹਾਂ ਦੀ ਵਿਚਾਰਧਾਰਾ *ਗੁਰੂ ਗ੍ਰੰਥ ਸਾਹਿਬ* ਵਿਚ ਦਰਜ਼ ਹੈ। ਇਸ ਅਧਿਆਇ ਵਿਚ ਉਨ੍ਹਾਂ ਦੀ ਬਾਣੀ ਵਿਚੋਂ ਚੋਣਵੇ ਵਿਚਾਰ (ਸ਼ਬਦ) ਲੈ ਕੇ ਉਨ੍ਹਾਂ ਦੀ ਬਹੁ-ਪੱਖੀ ਸਿੱਖਿਆ ਨੂੰ ਵਰਨਣ ਕੀਤਾ ਗਿਆ ਹੈ। ਵਿਚਾਰਧਾਰਾ ਨੂੰ ਵਰਨਣ ਕਰਨ ਸਮੇਂ ਸਾਰੇ ਦੇ ਸਾਰੇ ਸ਼ਬਦਾਂ ਨੂੰ ਨਹੀਂ ਲਿਆ ਗਿਆ ਕਿਉਂਕਿ ਇਸ ਤਰ੍ਹਾਂ ਬਹੁਤ ਜ਼ਿਆਦਾ ਵਿਸਥਾਰ ਹੋ ਜਾਣਾ ਸੀ। ਇੱਥੇ ਵੱਖ ਵੱਖ ਪੱਖਾਂ ਤੋਂ ਉਨ੍ਹਾਂ ਦੀ ਵਿਚਾਰਧਾਰਾ ਨੂੰ ਪਰਗਟ ਕਰਨ ਸਮੇਂ ਸਿਰਫ ਪਰਤੀਨਿਧ ਸ਼ਬਦ ਹੀ ਲਏ ਗਏ ਹਨ।

ਗੁਰੂ ਨਾਨਕ ਦੇਵ ਜੀ ਦਾ ਸਭ ਤੋਂ ਵੱਧ ਪਰਚਾਰ ਇਸ ਗੱਲ 'ਤੇ ਕੇਂਦਰਿਤ ਸੀ ਕਿ ਅਕਾਲ ਪੁਰਖ ਇਕ ਹੈ। ਉਹ ਹੀ ਸੱਚ ਹੈ ਅਤੇ ਉਹ ਹੀ ਸਾਰੀ ਸਰਿਸ਼ਟੀ ਦਾ ਸਿਰਜਨਹਾਰ ਹੈ। ਉਸ ਦੀ ਆਪਣੀ ਸਾਜੀ ਸਰਿਸ਼ਟੀ ਵਿਚ ਕਿਸੇ ਨਾਲ ਵੈਰ-ਵਿਰੋਧ ਨਹੀਂ ਹੈ। ਉਹ ਭੈ ਤੋਂ ਰਹਿਤ ਹੈ; ਉਹ ਕਾਲ ਤੋਂ ਰਹਿਤ ਹੈ, ਜਨਮਾਂ ਤੋਂ ਰਹਿਤ ਹੈ ਅਤੇ ਆਪਣੇ ਆਪ ਵਿਚੋਂ ਹੀ ਪਰਗਟ ਹੋਣ ਵਾਲਾ ਹੈ। ਅਜਿਹੇ ਅਕਾਲ ਪੁਰਖ ਦਾ ਗਿਆਨ ਗੁਰੂ ਦੀ ਮਿਹਰ ਨਾਲ ਹੀ ਪਰਾਪਤ ਹੁੰਦਾ ਹੈ।[26]

---

26. ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਉਸ ਅਕਾਲ ਪੁਰਖ ਨੇ ਸਾਰੀ ਸਰਿਸ਼ਟੀ ਦੀ ਸਾਜਨਾ ਕੀਤੀ ਹੈ, ਉਸੇ ਨੇ ਹੀ ਇਸ ਸਾਜੀ ਹੋਇ ਸਰਿਸ਼ਟੀ ਵਿਚ ਚੇਤਨਤਾ ਪੈਦਾ ਕੀਤੀ ਹੈ। ਉਸੇ ਅਕਾਲ ਪੁਰਖ ਦੀ ਕਿਰਪਾ ਨਾਲ ਵੇਦ ਲਿਖੇ ਗਏ ਹਨ ਅਤੇ ਉਸੇ ਦਾ ਨਾਮ ਲੈ ਕੇ ਲੋਕ ਮੁਕਤੀ ਪਰਾਪਤ ਕਰਦੇ ਹਨ। ਉਸੇ ਹੀ ਅਕਾਲ ਪੁਰਖ ਦਾ ਸਹਾਰਾ ਲੈ ਕੇ ਗੁਰਮੁਖ ਲੋਕ ਇਸ ਭਵਜਲ ਰੂਪੀ ਸੰਸਾਰ ਵਿਚੋਂ ਨਿਰਲੇਪ ਰਹਿੰਦੇ ਹੋਏ ਤਰ ਜਾਂਦੇ ਹਨ। ਉਸੇ ਹੀ ਅਕਾਲ ਪੁਰਖ ਦਾ ਨਾਮ ਸੁਣਨਾ ਚਾਹੀਦਾ ਹੈ ਅਤੇ ਉਸੇ ਉੱਪਰ ਹੀ ਵਿਚਾਰ ਕਰਨੀ ਚਾਹੀਦੀ ਹੈ। ਉਸ ਵਿਚ ਹੀ ਤਿੰਨਾਂ ਦੁਨੀਆਂ ਦਾ ਗਿਆਨ ਸਮਾਇਆ ਹੋਇਆ ਹੈ।[27] ਉਸ ਅਕਾਲ ਪੁਰਖ ਉੱਪਰ ਕੋਈ ਕਾਲ ਨਹੀਂ ਹੈ ਭਾਵ ਕਿ ਉਹ ਕਾਲ-ਰਹਿਤ ਹੈ। ਉਸ ਦੇ ਉਪਰ ਸਮੇਂ ਦਾ ਕੋਈ ਪਰਭਾਵ ਨਹੀਂ ਹੈ। ਉਹ ਦਿੱਸਦਾ ਨਹੀਂ ਹੈ, ਉਸ ਤੱਕ ਪਹੁੰਚਿਆ ਵੀ ਨਹੀਂ ਜਾ ਸਕਦਾ ਅਤੇ ਉਹ ਬਿਲਕੁਲ ਨਿਰਲੇਪ ਹੈ।[28] ਉਹ ਸਭ ਦੇ ਨੇੜੇ ਹੈ ਉਸ ਨੂੰ ਦੂਰ ਨਹੀਂ ਸਮਝਣਾ ਚਾਹੀਦਾ। ਸਾਰੀ ਸਰਿਸ਼ਟੀ ਵਿਚ ਇਕ ਉਹ ਹੀ ਸਮਾਇਆ ਹੋਇਆ ਹੈ। ਉਸ ਤੋਂ ਬਿਨਾਂ ਹੋਰ ਕੋਈ ਨਹੀਂ ਹੈ।[29]

ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਅਕਾਲ ਪੁਰਖ ਦੀ ਸਰਬ-ਉੱਚ ਸ਼ਕਤੀ ਨੂੰ ਪਰਚਾਰਿਆ। ਅਸਲ ਵਿਚ ਉਨ੍ਹਾਂ ਦੀ ਸਿੱਖਿਆ ਦਾ ਜਾਂ ਵਿਚਾਰਧਾਰਾ ਦਾ ਮੂਲ ਆਧਾਰ ਹੀ ਅਕਾਲ ਪੁਰਖ ਦੀ ਏਕਤਾ ਦਾ ਸੀ। ਉਨ੍ਹਾਂ ਦੇ ਆਪਣੇ ਸਾਰੇ ਮਿਸ਼ਨ ਨੂੰ ਇਸੇ ਵਿਚਾਰ ਦੁਆਲੇ ਹੀ ਕੇਂਦਰਿਤ ਕੀਤਾ।

ਗੁਰੂ ਜੀ ਦਾ ਸੰਦੇਸ਼ ਸੀ ਕਿ ਮਨੁੱਖਤਾ ਅਕਾਲ ਪੁਰਖ ਦੀ ਸੰਤਾਨ ਹੈ ਇੱਥੇ ਸਭ ਅਕਾਲ ਪੁਰਖ ਦੇ ਬੰਦੇ ਵੱਸਦੇ ਹਨ। ਹਿੰਦੂ ਅਤੇ ਮੁਸਲਮਾਨ ਦੇ ਧਾਰਮਿਕ ਮਤਭੇਦ ਤਾਂ ਬਾਅਦ ਦੀਆਂ ਸੋਚਣੀਆਂ ਹਨ। ਗੁਰੂ ਜੀ ਦਾ ਤਤਕਾਲੀਨ ਸੰਬੰਧ ਪੰਜਾਬ ਦੀ ਸਮਾਜਿਕ ਬਣਤਰ ਨਾਲ ਸੀ। ਪੰਜਾਬ ਦੀ ਸਮਾਜਿਕ ਬਣਤਰ ਵਿਚ ਮੁੱਖ ਤੌਰ 'ਤੇ ਦੋ ਹੀ ਫਿਰਕੇ ਸਨ : ਹਿੰਦੂ ਅਤੇ ਮੁਸਲਮਾਨ। ਦੋਹਾਂ ਫਿਰਕਿਆਂ ਵਿਚ ਵੀ ਆਪਸੀ ਏਕਤਾ ਨਹੀਂ ਸੀ। ਦੋਵੇਂ ਫਿਰਕੇ ਹੀ ਆਪੋ-ਆਪਣੀ ਉੱਤਮਤਾ ਦਰਸਾਉਣ ਵਿੱਚ ਤੁਲੇ ਹੋਏ ਸਨ। ਗੁਰੂ ਜੀ ਨੇ ਦੋਵਾਂ ਹੀ ਫਿਰਕਿਆਂ ਨੂੰ ਹਿੰਦੂ ਅਤੇ ਮੁਸਲਮਾਨ ਦੇ ਤੌਰ ਤੇ ਪਛਾਨਣ ਤੋਂ ਇਨਕਾਰ ਕਰ ਦਿੱਤਾ! ਉਨ੍ਹਾਂ ਨੇ ਹਰ ਵਿਅਕਤੀ ਨੂੰ ਇਕ ਅਕਾਲ ਪੁਰਖ ਦੀ ਹੀ ਸੰਤਾਨ ਦੱਸਦਿਆਂ ਕਿਹਾ ਕਿ ਇਨ੍ਹਾਂ ਸਭ ਨੂੰ ਇਕੋ ਦਰਿਸ਼ਟੀ ਨਾਲ ਦੇਖਣਾ ਚਾਹੀਦਾ ਹੈ ਕਿਉਂਕਿ ਇਨ੍ਹਾਂ ਸਭ ਵਿਚ ਇਕੋ ਹੀ ਅਕਾਲ ਪੁਰਖ ਦਾ ਵਾਸਾ ਹੈ :

ਗੁਰੂ ਨਾਨਕ ਦੇਵ ਜੀ ਨੇ ਅਕਾਲ ਪੁਰਖ ਨੂੰ ਨਿਰੰਕਾਰ ਦੇ ਤੌਰ 'ਤੇ ਪਰਗਟ ਕੀਤਾ। ਉਨ੍ਹਾਂ ਦਾ ਕਹਿਣਾ ਸੀ ਕਿ ਕਿਉਂਕਿ ਜੋ ਨਿਰੰਕਾਰ ਹੈ ਅਤੇ ਕਿਸੇ ਵੀ ਸ਼ਕਲ-ਸੂਰਤ ਤੋਂ ਰਹਿਤ ਹੈ ਫਿਰ ਉਸ ਦੀ ਹੋਂਦ ਕਿਹੋ ਜਿਹੀ ਹੈ? ਕਿਵੇਂ ਉਸ ਨੂੰ ਸਿਮਰਿਆ ਜਾਵੇ ਅਤੇ ਕਿਵੇਂ ਪਰਾਪਤ ਕੀਤਾ ਜਾਵੇ? ਗੁਰੂ ਜੀ ਨੇ ਇਸ ਦਾ ਸਮਾਧਾਨ 'ਸ਼ਬਦ' ਦੇ ਰੂਪ ਵਿਚ ਦਿੱਤਾ ਅਰਥਾਤ ਜੋ ਕੁਝ ਗੁਰੂ ਨੇ ਅਕਾਲ ਪੁਰਖ ਬਾਰੇ ਆਪਣੇ ਸ਼ਿਸ਼ਾਂ ਸਾਹਮਣੇ ਰੱਖਿਆ ਹੈ ਜਾਂ ਜੋ ਕੁਝ ਲਿਖਤੀ ਰੂਪ ਵਿਚ ਸਿੱਖਾਂ ਸਾਹਮਣੇ ਉਪਲਭਦ ਹੈ ਉਨ੍ਹਾਂ ਹੀ ਸ਼ਬਦਾਂ ਨੂੰ ਵਿਚਾਰ ਕੇ, ਸੁਣ ਕੇ ਅਤੇ ਪੜ੍ਹ ਕੇ ਅਕਾਲ ਪੁਰਖ ਦਾ ਗਿਆਨ ਪਰਾਪਤ ਕੀਤਾ ਜਾ ਸਕਦਾ ਹੈ। ਇਸ ਨਾਲ ਸਖ਼ਸ਼ੀ ਗੁਰੂ ਦੀ ਥਾਂ

---

27. ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥
ਓਅੰਕਾਰਿ ਸੈਲ ਜੁਗ ਭਏ। ਓਅੰਕਾਰਿ ਬੇਦ ਨਿਰਮਏ ॥
ਓਅੰਕਾਰਿ ਸ਼ਬਦਿ ਉਧਰੇ। ਓਅੰਕਾਰਿ ਗੁਰਮੁਖਿ ਤਰੇ ॥
ਓਨਮ ਅਖਰ ਸੁਣਹੁ ਬੀਚਾਰੁ। ਓਨਮ ਅਖਰੁ ਤ੍ਰਿਭਵਣ ਸਾਰੁ ॥ ਉਕਤ, ਪੰਨਾ 929-30.

28. ਤੂ ਅਕਾਲ ਪੁਰਖੁ ਨਾਹੀ ਸਿਰ ਕਾਲਾ ॥
ਤੂ ਪੁਰਖੁ ਅਲੇਖ ਅਗੰਮ ਨਿਰਾਲਾ ॥ ਉਕਤ, ਪੰਨਾ 1038.

29. ਪ੍ਰਭੁ ਨੇੜੈ ਹਰਿ ਦੂਰਿ ਨਾ ਜਾਣਹੁ ਏਕੋ ਸ੍ਰਿਸਟਿ ਸਬਾਈ ॥
ਏਕੰਕਾਰੁ ਅਵਰੁ ਨਹੀਂ ਦੂਜਾ ਨਾਨਕ ਏਕੁ ਸਮਾਈ ॥ ਉਕਤ, ਪੰਨਾ 930.

'ਸ਼ਬਦ ਗੁਰੂ' ਦਾ ਸੰਕਲਪ ਹੋਂਦ ਵਿਚ ਆਇਆ। ਇਹੀ 'ਸ਼ਬਦ ਗੁਰੂ' ਗੁਰੂ ਜੀ ਪਿੱਛੋਂ ਬਾਕੀ ਦੇ ਗੁਰੂ ਸਾਹਿਬਾਨ ਦੇ ਸਮੇਂ ਗੁਰਬਾਣੀ ਦੇ ਰੂਪ ਵਿਚ ਅਤੇ *ਗੁਰੂ ਗ੍ਰੰਥ ਸਾਹਿਬ* ਦੇ ਰੂਪ ਵਿਚ ਸਾਹਮਣੇ ਆਇਆ। ਜੇ ਅਕਾਲ ਪੁਰਖ ਨਿਰਅਕਾਰ ਹੈ ਤਾਂ ਉਸ ਦੇ ਗਿਆਨ ਨੂੰ ਦਰਿੜ ਕਰਵਾਉਣ ਵਾਲਾ ਵੀ ਨਿਰਅਕਾਰ ਹੀ ਹੋਣਾ ਚਾਹੀਦਾ ਹੈ। ਸਰੀਰਕ ਰੂਪ ਵਿਚ ਸਿੱਖਿਆ ਦੇਣ ਵਾਲਾ ਉਸਤਾਦ ਨਿਰਅਕਾਰ ਨਹੀਂ ਹੋ ਸਕਦਾ। ਗੁਰੂ ਨਾਨਕ ਦੇਵ ਜੀ ਨੇ ਸਰੀਰਕ ਰੂਪ ਵਾਲੇ ਉਸਤਾਦ ਨੂੰ ਇਕ ਪਾਸੇ ਰੱਖ ਕੇ ਸ਼ਬਦ ਗੁਰੂ ਨੂੰ ਸਾਹਮਣੇ ਲਿਆਂਦਾ। ਸ਼ਬਦ ਗੁਰੂ ਨਾਲ ਸਖ਼ਸ਼ੀ ਪੂਜਾ (Personality Cult) ਸਥਾਪਤ ਨਹੀਂ ਹੁੰਦੀ। ਸਗੋਂ ਇਕ ਸੰਕਲਪ ਸਥਾਪਤ ਹੁੰਦਾ ਹੈ ਜਿਹੜਾ ਸ਼ਬਦ ਦਾ ਰੂਪ ਧਾਰਦਾ ਹੈ। ਇਸ ਨੂੰ ਆਧੁਨਿਕ ਬੋਲੀ ਵਿਚ ਇਉਂ ਕਿਹਾ ਜਾ ਸਕਦਾ ਹੈ ਕਿ ਪਰਮਾਤਮਾ ਦਾ ਗਿਆਨ ਅਤੇ ਆਪੇ ਦੀ ਸੋਝੀ ਸਿਰਫ ਅਧਿਐਨ (ਸ਼ਬਦ) ਕਰਨ ਨਾਲ ਹੀ ਹੋਣੀ ਹੈ। ਸ਼ਬਦ ਨੂੰ ਗੰਭੀਰ ਅਧਿਐਨ ਹੀ ਸਮਝਣਾ ਚਾਹੀਦਾ ਹੈ। ਗੁਰੂ ਜੀ ਦਾ ਕਹਿਣਾ ਹੈ ਕਿ ਗੁਰੂ ਤੋਂ ਬਿਨਾਂ ਸਭ ਪਾਸੇ ਅੰਧਕਾਰ ਹੀ ਅੰਧਕਾਰ ਹੈ ਪਰ ਅਜਿਹੇ ਗੁਰੂ ਬਾਰੇ ਬਿਨਾਂ ਸ਼ਬਦ ਤੋਂ ਕੁਝ ਵੀ ਜਾਣਿਆ ਨਹੀਂ ਜਾ ਸਕਦਾ।[30] ਸ਼ਬਦ ਹੀ ਗੁਰੂ ਪੀਰ ਹੈ ਅਤੇ ਇਸ ਬਾਰੇ ਗਹਿਰੀ ਤੋਂ ਗਹਿਰੀ ਸੂਝ ਵੀ ਸ਼ਬਦ ਰਾਹੀਂ ਹੀ ਪਰਾਪਤ ਹੁੰਦੀ ਹੈ। ਬਿਨਾਂ ਸ਼ਬਦ ਤੋਂ ਸਾਰਾ ਜਗਤ ਹੀ ਕੁਰਾਹੇ ਪੈ ਕੇ ਬਉਲਾ ਹੋਇਆ ਫਿਰਦਾ ਹੈ। ਜਿਸ ਨੇ ਵੀ ਸ਼ਬਦ ਰੂਪੀ ਸੱਚ ਨੂੰ ਜਾਣ ਲਿਆ ਹੈ ਉਸੇ ਨੇ ਹੀ ਸੁਭਾਗ ਨਾਲ ਸਹਿਜ ਅਵਸਥਾ ਨੂੰ ਪਰਾਪਤ ਕਰ ਲਿਆ ਹੈ।[31] ਜਗਤ ਦੇ ਚਾਰੇ ਪਾਸੇ ਅਕਾਲ ਪੁਰਖ ਦਾ ਹੁਕਮ ਸਥਾਪਤ ਹੈ; ਚਹੁੰਆਂ ਦਿਸ਼ਾਵਾਂ ਵਿਚ ਹੀ ਸਮੇਤ ਪਾਤਾਲ ਦੇ, ਉਸੇ ਦੇ ਨਾਮ ਦਾ ਵਾਸਾ ਹੈ, ਇਸ ਲਈ ਇਸ ਸਾਰੀ ਸਰਿਸ਼ਟੀ ਵਿਚ ਉਸੇ ਸੱਚੇ ਪਰਮਾਤਮਾ ਦਾ, ਸ਼ਬਦ ਵਰਤਿਆ ਜਾਂਦਾਹੈ। ਪਰ ਇਸ ਦੀ ਸੋਝੀ ਕਿਸੇ ਕਰਮਾਂ ਵਾਲੇ ਨੂੰ ਹੀ ਪਰਾਪਤ ਹੁੰਦੀ ਹੈ।[32] ਸਿੱਧਾਂ ਨਾਲ ਵੀ ਵਿਚਾਰ ਚਰਚਾ ਕਰਦੇ ਹੋਏ ਇਸੇ ਗੱਲ 'ਤੇ ਜ਼ੋਰ ਦਿੱਤਾ ਗਿਆ ਸੀ ਕਿ ਸਿਰਫ ਸ਼ਬਦ ਹੀ ਗੁਰੂ ਹੈ। ਇਸ ਦੇ ਵਿਚ ਹੀ ਆਪਣਾ ਗਿਆਨ ਕੇਂਦਰਤ ਕਰਨਾ ਗੁਰੂ ਦੇ ਸ਼ਿਸ਼ਾਂ ਦਾ ਕੰਮ ਹੈ।[33] ਜਿਸ ਤਰ੍ਹਾਂ ਸਾਰੇ ਸੰਸਾਰ ਦੇ ਅੰਦਰ ਸੂਰਜ ਵਿਆਪਕ ਹੈ ਇਸੇ ਤਰ੍ਹਾਂ ਸ਼ਬਦ ਦੀ ਮਹੱਤਤਾ ਵੀ ਸਾਰੇ ਜਗਤ ਵਿਚ ਸਥਾਪਤ ਹੈ। ਵਾਹਿਗੁਰੂ ਦੇ ਜਾਣਨ ਵਾਲੇ ਭਗਤਾਂ ਨੇ ਇਹ ਜਾਣ ਲਿਆ ਹੈ। ਹੇ ਅਉਧੂ! ਜਿਹੜਾ ਇਸ ਸੰਸਾਰ ਦੇ ਮੋਹ ਨੇ ਮਨ ਨੂੰ ਆਪਣੇ ਵੱਸ ਵਿਚ ਕਰ ਰੱਖਿਆ ਹੈ ਇਸ ਤੋਂ ਛੁਟਕਾਰਾ ਵੀ ਸ਼ਬਦ ਦੇ ਵਿਚਾਰ ਕਰਨ ਨਾਲ ਹੀ ਹੋਣਾ ਹੈ।[34] ਸਿੱਧਾਂ ਦੇ ਇਸ ਸਵਾਲ ਦਾ ਕਿ "ਕਿੱਥੇ ਕਿੱਥੇ ਘੁੰਮ ਕੇ ਸੱਚ ਦੀ ਪਰਾਪਤੀ ਹੋ ਸਕਦੀ ਹੈ?" ਦਾ ਜਵਾਬ ਦਿੰਦਿਆਂ ਹੋਇਆ ਗੁਰੂ ਜੀ ਨੇ ਦੱਸਿਆ ਸੀ ਕਿ ਮੁਕਤੀ ਤਾਂ ਸਿਰਫ ਸੱਚੇ ਸ਼ਬਦ ਦੇ ਵਿਚਾਰ ਕਰਨ ਨਾਲ ਹੀ ਹੋਣੀ ਹੈ।[35] ਇਸ ਕਰਕੇ ਸਿਰਫ ਸ਼ਬਦ ਹੀ ਹੈ ਜਿਹੜਾ ਸਾਰੀ ਕਰਣੀ ਦਾ ਤੱਤ ਹੈ, ਜਿਸ ਨੇ ਵਿਅਕਤੀ ਨੂੰ ਨਾਮ ਦੀ ਸੋਚੀ ਕਰਵਾਉਣੀ ਹੈ ਅਤੇ ਜਿਸ ਨੇ ਵਾਹਿਗੁਰੂ ਦੇ ਦਰ 'ਤੇ ਵਿਅਕਤੀ ਨੂੰ ਮੁਕਤੀ ਅਤੇ

---

30. ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ ॥ ਉਕਤ, ਪੰਨਾ 55.
31. ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥
ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ ॥ ਉਕਤ, ਪੰਨਾ 635.
32. ਚਹੁ ਦਿਸਿ ਹੁਕਮੁ ਵਰਤੈ ਪ੍ਰਭ ਤੇਰਾ ਚਹੁ ਦਿਸਿ ਨਾਮੁ ਪਤਾਲੰ ॥
ਸਭ ਮਹਿ ਸਬਦੁ ਵਰਤੈ ਪ੍ਰਭ ਸਾਚਾ ਕਰਮਿ ਮਿਲੈ ਬੈਆਲੰ ॥ ਉਕਤ, ਪੰਨਾ 1275.
33. ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥ ਉਕਤ, ਪੰਨਾ 943.
34. ਸਬਦਿ ਸੂਰ ਜੁਗ ਚਾਰੇ ਅਉਧੂ ਬਾਣੀ ਭਗਤਿ ਵੀਚਾਰੀ ॥
ਏਹੁ ਮਨੁ ਮਾਇਆ ਮੋਹਿਆ ਅਉਧੂ ਨਿਕਸੈ ਸਬਦਿ ਵੀਚਾਰੀ ॥ ਉਕਤ, ਪੰਨਾ 908.
35. ਕਿਆ ਭਵੀਐ ਸਚਿ ਸੂਚਾ ਹੋਇ ॥ ਸਾਚ ਸਬਦ ਬਿਨੁ ਮੁਕਤਿ ਨ ਕੋਈ ॥ ਉਕਤ, ਪੰਨਾ 938.

ਸੂਝ ਬਖ਼ਸ਼ਣੀ ਹੈ। ਇਸ ਤੋਂ ਬਿਨਾਂ ਸਭ ਕੁਝ ਲਾਲਸਾਵਾਂ ਵਿਚ ਫਸਣ ਵਾਲਾ ਗੁਬਾਰਾ ਹੀ ਹੈ।[36] ਸਿਰਫ ਗੁਰੂ ਦੀ ਸੱਚੀ ਬਾਣੀ ਤੇ ਹੀ ਵਿਚਾਰ ਕਰਕੇ ਪੂਰੇ ਗਿਆਨ ਦੀ ਪਰਾਪਤੀ ਹੁੰਦੀ ਹੈ। ਇਹ ਸ਼ਬਦ ਹੀ ਸਾਰੇ ਜਪਾਂ ਤੇ ਤਪਾਂ ਦਾ ਸਾਰ ਹੈ।[37] ਇੰਦੂ ਭੂਸ਼ਣ ਬੈਨਰਜੀ ਨੇ ਗੁਰੂ ਜੀ ਦੇ ਇਸ ਵਿਚਾਰ ਨੂੰ ਇਨ੍ਹਾਂ ਸ਼ਬਦਾਂ ਨਾਲ ਬਿਆਨ ਕੀਤਾ ਹੈ : "ਉਪਰੋਕਤ ਚਰਚਾ ਤੋਂ ਇਹ ਗੱਲ ਭਲੀ ਭਾਂਤ ਪਰਤੀਤ ਹੋ ਜਾਂਦੀ ਹੈ ਕਿ ਗੁਰੂ ਨਾਨਕ ਦੇਵ ਜੀ ਕਰਾਂਤੀਕਾਰੀ ਸਨ ਜਿਨ੍ਹਾਂ ਦਾ ਉਦੇਸ਼ ਉਸ ਸਮਾਜ ਦੀਆਂ, ਜਿਸ ਵਿਚ ਉਨ੍ਹਾਂ ਨੇ ਜਨਮ ਲਿਆ ਸੀ, ਲੋਕ ਪ੍ਰਿਯ ਸੰਸਥਾਵਾਂ ਨੂੰ ਉਲਟ-ਪੁਲਟ ਕਰ ਕੇ ਸਮਾਜਿਕ ਕਰਾਂਤੀ ਲਿਆਉਣਾ ਅਤੇ ਪੁਰਾਤਨ ਦੇ ਖੰਡਰਾਂ ਤੇ ਨਵ-ਸਮਾਜ ਦੀ ਉਸਾਰੀ ਕਰਨਾ ਸੀ। ਇਉਂ ਲੱਗਦਾ ਹੈ ਕਿ ਉਨ੍ਹਾਂ ਨੇ ਆਪਣੇ ਸਮੇਂ ਵਿਚ ਪਰਚੱਲਿਤ ਸਭੇ ਮਹੱਤਵਪੂਰਨ ਰਹੁ ਰੀਤਾਂ ਅਤੇ ਸੰਸਥਾਵਾਂ ਦਾ ਵਾਰੋ-ਵਾਰੀ ਖੰਡਨ ਕੀਤਾ ਅਤੇ ਆਪਣੇ ਸਮਕਾਲੀ ਰਸਮੋ ਰਿਵਾਜ਼ਾਂ ਨੂੰ ਉੱਕਾ ਹੀ ਤਜ ਕੇ ਇਕ ਨਵਾਂ ਮਾਰਗ ਅਪਣਾਉਣ ਲਈ ਕਿਹਾ ਸੀ।"[38]

ਗੁਰੂ ਜੀ ਨੇ ਆਪਣੀਆਂ ਸਮਾਜਿਕ ਸਿੱਖਿਆਵਾਂ ਨੂੰ ਪਰਚਾਰਨ ਦੇ ਨਾਲ ਨਾਲ ਉਨ੍ਹਾਂ ਬੁਨਿਆਦੀ ਗੱਲਾਂ ਬਾਰੇ ਵੀ ਨਿਰਣੈਜਨਕ ਫੈਸਲੇ ਕੀਤੇ ਜਿਨ੍ਹਾਂ ਨਾਲ ਇਹ ਸਰਿਸ਼ਟੀ ਜਾਂ ਇਸ ਸਰਿਸ਼ਟੀ ਦੇ ਵਸਿੰਦੇ ਸਿੱਧੇ ਤੌਰ ਤੇ ਸੰਬੰਧਤ ਸਨ। ਸਰਿਸ਼ਟੀ ਦੀ ਰਚਨਾ ਇਕ ਐਸਾ ਜਟਿਲ ਵਿਸ਼ਾ ਸੀ ਜਿਸ ਬਾਰੇ ਲੋਕਾਂ ਵਿਚ ਅਨੇਕਾਂ ਵਹਿਮ ਅਤੇ ਦੰਦ ਕਥਾਵਾਂ ਪਰਚੱਲਤ ਸਨ। ਗੁਰੂ ਜੀ ਨੇ ਇਸ ਬਾਰੇ ਬੜੇ ਸਪਸ਼ਟ ਵਿਚਾਰ ਪੇਸ਼ ਕੀਤੇ ਸਨ। ਇਨ੍ਹਾਂ ਨਾਲ ਪਰਚੱਲਤ ਵਹਿਮ ਅਤੇ ਦੰਦ-ਕਥਾਵਾਂ ਤੋਂ ਛੁਟਕਾਰਾ ਮਿਲਦਾ ਸੀ। ਜਿਸ ਤਰੀਕੇ ਨਾਲ ਗੁਰੂ ਨਾਨਕ ਦੇਵ ਜੀ ਅਤੇ ਪਿੱਛੋਂ ਉਨ੍ਹਾਂ ਦੇ ਨੌ ਉਤਰਅਧਿਕਾਰੀ ਗੁਰੂ ਸਾਹਿਬਾਨ ਨੇ ਇਸ ਵਿਚਾਰ ਨੂੰ ਪਰਪੱਕਤਾ ਨਾਲ ਅਪਣਾਇਆ ਸੀ ਉਸ ਤੋਂ ਸਾਬਤ ਹੁੰਦਾ ਹੈ ਕਿ ਸਮਾਜਿਕ ਬੁਰਿਆਈਆਂ ਇਨ੍ਹਾਂ ਬੁਨਿਆਦੀ ਵਿਚਾਰਾਂ ਦੀ ਅਸਪਸ਼ਟਤਾ ਦੇ ਕਾਰਣ ਹੀ ਪੈਦਾ ਹੋਈਆਂ ਸਨ। ਜਦੋਂ ਸਮਾਜ ਦੇ ਜਾਂ ਸਰਿਸ਼ਟੀ ਦੇ ਬੁਨਿਆਦੀ ਸਿਧਾਂਤਾਂ ਬਾਰੇ ਸਪਸ਼ਟਤਾ ਹੋ ਜਾਂਦੀ ਹੈ ਤਾਂ ਸਭ ਸਮਾਜਿਕ ਬੁਰਿਆਈਆਂ ਜਾਂ ਮਤ-ਭੇਦ ਆਪਣੇ ਆਪ ਹੀ ਹੱਲ ਹੋ ਜਾਂਦੇ ਹਨ। ਬਰਾਹਮਣਵਾਦੀ ਸਿਧਾਂਤਾਂ ਅਨੁਸਾਰ ਸਮਾਜ ਨੂੰ ਜਾਣ-ਬੁੱਝ ਕੇ ਵਰਨ-ਆਸ਼ਰਮਾਂ ਅਨੁਸਾਰ ਵੰਡ ਕੇ ਸਿਰਜਿਆ ਗਿਆ ਸੀ। ਬਰਾਹਮਣਵਾਦ ਦੇ ਇਸ ਸੰਕਲਪ ਨੇ ਸਮਾਜਿਕ ਏਕਤਾ ਐਸੀ ਬੁਰੀ ਤਰ੍ਹਾਂ ਵੰਡ ਕੇ ਰੱਖ ਦਿੱਤੀ ਸੀ ਕਿ ਇਸ ਨੂੰ ਸੌਖਿਆਂ ਖ਼ਤਮ ਨਹੀਂ ਕੀਤਾ ਜਾ ਸਕਦਾ ਸੀ। ਇਸ ਬੁਰਿਆਈ ਨੂੰ ਖਤਮ ਕਰਨ ਲਈ ਗੁਰੂ ਜੀ ਨੇ ਸਰਿਸ਼ਟੀ ਰਚਨਾ ਦੇ ਸੰਕਲਪ ਨੂੰ ਸਪਸ਼ਟਤਾ ਦਿੱਤੀ। ਉਨ੍ਹਾਂ ਅਨੁਸਾਰ, ਇਸ ਸਰਿਸ਼ਟੀ ਦੀ ਸਾਜਨਾ ਤੋਂ ਪਹਿਲਾਂ ਅਣਗਿਣਤ ਜੁਗਾਂ ਤੀਕ ਧੁੰਦ ਹਨੇਰਾ ਹੀ ਪਸਰਿਆ ਹੋਇਆ ਸੀ। ਨਾ ਧਰਤੀ ਸੀ ਅਤੇ ਨਾ ਅਕਾਸ਼ ਸੀ; ਨਾ ਚੰਦ ਸੀ, ਨਾ ਸੂਰਜ ਤੇ ਨਾ ਦਿਨ ਅਤੇ ਰਾਤ ਸਨ। ਨਾ ਜੀਵਨ ਦੇ ਸੋਮੇ ਪਵਨ ਅਤੇ ਪਾਣੀ ਸਨ। ਨਾ ਹੀ ਕਿਸੇ ਕਿਸਮ ਦਾ ਸਵਰਗ ਅਤੇ ਨਰਕ ਦਾ ਕੋਈ ਸੰਕਲਪ ਸੀ, ਜਨਮ-ਮਰਨ ਅਤੇ ਭੈਅ ਆਦਿ ਦਾ ਵੀ ਕੋਈ ਸੰਕਲਪ ਨਹੀਂ ਸੀ। ਅਜਿਹੇ ਧੁੰਦਕਾਰ ਵਿਚ ਸਿਰਫ ਇਕ ਅਕਾਲ ਪੁਰਖ ਦੀ ਹੀ ਹੋਂਦ ਸੀ।[39] ਇਸ ਅਕਾਲ ਪੁਰਖ ਦੇ ਹੁਕਮ ਨਾਲ ਇਹ ਸਰਿਸ਼ਟੀ ਹੋਂਦ ਵਿਚ ਆਈ ਅਤੇ ਧਰਤੀ ਤੇ ਆਕਾਸ਼ ਵੀ ਆਪੋ

---

36. ਇਸੁ ਜਗ ਮਹਿ ਸਬਦੁ ਕਰਣੀ ਹੈ ਸਾਰੁ ॥
........
ਸਬਦੇ ਗਤਿ ਮਤਿ ਮੋਖ ਦੁਆਰੁ ॥ *ਉਕਤ*, ਪੰਨਾ 1342.

37. ਭਨਤਿ ਨਾਨਕੁ ਕਰੇ ਵੀਚਾਰੁ ॥ ਸਾਚੀ ਬਾਣੀ ਸਿਉ ਧਰੇ ਪਿਆਰ ॥
ਤਾ ਕੋ ਪਾਵੈ ਮੋਖ ਦੁਆਰ ॥ ਜਪੁ ਤਪੁ ਸਭੁ ਇਹੁ ਸਬਦੁ ਹੈ ਸਾਰ ॥ *ਉਕਤ*, ਪੰਨਾ 661.

38. *op.cit.*, p. 87.

39. ਅਰਬਦ ਨਰਬਦ ਧੁੰਧੂਕਾਰਾ। ਧਰਣਿ ਨ ਗਗਨਾ ਹੁਕਮੁ ਅਪਾਰਾ। *ਗੁਰੂ ਗ੍ਰੰਥ ਸਾਹਿਬ*, ਪੰਨਾ 1035.

ਆਪਣੀ ਥਾਂ 'ਤੇ ਕਾਇਮ ਹੋ ਗਏ।[40] ਇਹ ਹੋਂਦ ਕਦੋਂ ਬਜੂਦ ਵਿਚ ਆਈ ਇਸ ਬਾਰੇ ਕਿਸੇ ਨੂੰ ਕੁਝ ਪਤਾ ਨਹੀਂ ਹੈ। ਇਸ ਬਾਰੇ ਨਾ ਕੋਈ ਪੰਡਤ ਜਾਣਦਾ ਹੈ, ਨਾ ਹੀ ਕੋਈ ਕਾਜ਼ੀ ਅਤੇ ਨਾ ਕੋਈ ਜੋਗੀ ਹੀ ਜਾਣਦਾ ਹੈ।[41] ਇਹ ਗਿਆਨ ਤਾਂ ਕਿਸੇ ਵਿਰਲੇ ਨੂੰ ਹੀ ਪਰਾਪਤ ਹੋਇਆ ਹੈ। ਜਿਸ ਨੂੰ ਇਹ ਗਿਆਨ ਪਰਾਪਤ ਹੋ ਗਿਆ ਹੈ ਉਸ ਨੂੰ ਪਤਾ ਹੈ ਕਿ ਸਿਰਫ ਅਕਾਲ ਪੁਰਖ ਹੀ ਇਸ ਸਰਿਸ਼ਟੀ ਦਾ ਰਚਨਹਾਰ ਹੈ ਅਤੇ ਪਾਲਣਹਾਰ ਹੈ। ਉਸ ਦੇ ਹੁਕਮ ਅਨੁਸਾਰ ਹੀ ਖੰਡ, ਬਰਹਿਮੰਡ ਅਤੇ ਪਾਤਾਲ ਪੈਦਾ ਹੋਏ ਹਨ। ਉਸੇ ਅਦਿੱਖ ਅਕਾਲ ਪੁਰਖ ਤੋਂ ਹੀ ਸਭ ਕੁਝ ਪੈਦਾ ਹੋਇਆ ਹੈ।[42] ਅਜਿਹੇ ਅਕਾਲ ਪੁਰਖ ਦੇ ਅੰਤ ਨੂੰ ਵੀ ਕਿਸੇ ਨੇ ਨਹੀਂ ਜਾਣਿਆ। ਅਜਿਹਾ ਗਿਆਨ ਸਿਰਫ ਪੂਰੀ ਜਾਣਕਾਰੀ ਰੱਖਣ ਵਾਲਾ ਗੁਰੂ ਹੀ ਦਰਿੜ੍ਹ ਕਰਵਾ ਸਕਦਾ ਹੈ।[43] ਗਿਆਨ ਇਹ ਹੈ ਕਿ ਅਕਾਲ ਪੁਰਖ ਤੋਂ ਹੀ ਹਵਾ ਪੈਦਾ ਹੋਈ ਹੈ ਅਤੇ ਹਵਾ ਵਿਚੋਂ ਪਾਣੀ। ਫਿਰ ਇਸ ਪਉਣ ਅਤੇ ਪਾਣੀ ਦੇ ਸੰਗਮ ਤੋਂ ਇਹ ਸਰਿਸ਼ਟੀ ਪੈਦਾ ਹੋਈ ਹੈ। ਇਸ ਸਰਿਸ਼ਟੀ ਦੇ ਹਰ ਜੀਵ ਦੇ ਦਿਲ ਵਿਚ ਅਕਾਲ ਪੁਰਖ ਖੁਦ ਸਮਾਇਆ ਹੋਇਆ ਹੈ।[44] ਇਸ ਸਿਧਾਂਤ ਅਨੁਸਾਰ ਇਹ ਸਾਰੀ ਸਰਿਸ਼ਟੀ ਉਸੇ ਨੇ ਹੀ ਬਣਾਈ ਹੈ ਅਤੇ ਸਭ ਕੁਝ ਉਹ ਖੁਦ ਹੀ ਕਰ ਰਿਹਾ ਹੈ। ਉਸੇ ਦੇ ਪਰਕਾਸ਼ ਤੋਂ ਹੀ ਸਾਰਾ ਪਾਸਾਰਾ ਹੋਇਆ ਹੈ ਅਤੇ ਸਾਰੇ ਪਾਸਾਰੇ ਵਿਚ ਉਹ ਹੀ ਸਮਾਇਆ ਹੋਇਆ ਹੈ।

ਭਾਰਤੀ ਸਮਾਜ ਵਿਚ ਖਾਣ-ਪੀਣ ਬਾਰੇ ਅਨੇਕਾਂ ਮੱਤ ਪਰਚੱਲਤ ਸਨ ਅਤੇ ਇਥੇ ਹਰ ਤਰ੍ਹਾਂ ਦਾ ਖਾਣਾ ਖਾਧਾ ਜਾ ਰਿਹਾ ਸੀ। ਕੋਈ ਮਾਸਾਹਾਰੀ ਹੈ ਅਤੇ ਕੋਈ ਸ਼ਾਕਾਹਾਰੀ। ਜੋ ਸ਼ਾਕਾਹਾਰੀ ਸੀ ਉਹ ਮਾਸਾਹਾਰੀ ਨਾਲ ਘਿਰਣਾ ਕਰਦਾ ਸੀ। ਮਾਸਾਹਾਰੀ ਸ਼ਾਕਾਹਾਰੀ ਨੂੰ ਆਪਣੇ ਨਾਲੋਂ ਘਟੀਆ ਸਮਝਦਾ ਸੀ। ਇਹ ਵਿਚਾਰ ਮੁੱਢ ਤੋਂ ਹੀ ਤੁਰੇ ਆ ਰਹੇ ਹਨ। ਬਰਾਹਮਣ ਲੋਕਾਂ ਨੇ ਖਾਣ-ਪੀਣ ਦੀਆਂ ਅਨੇਕਾਂ ਬੰਦਸ਼ਾਂ ਲਗਾਈਆਂ ਹੋਈਆਂ ਸਨ। ਪਰ ਮੁਸਲਿਮ ਸਮਾਜ ਵਿਚ ਖਾਣ-ਪੀਣ ਦੀ ਖੁੱਲ੍ਹ ਸੀ। ਗੁਰੂ ਨਾਨਕ ਦੇਵ ਜੀ ਦਾ ਮੁੱਖ ਜ਼ੋਰ ਹਿੰਦੂ ਸਮਾਜ ਦੇ ਤਾਣੇ-ਪੇਟੇ ਵੱਲ ਜ਼ਿਆਦਾ ਕੇਂਦਰਿਤ ਸੀ ਕਿਉਂਕਿ ਇਸ ਵਿਚ ਹੀ ਭਾਂਤ ਭਾਂਤ ਦੀਆਂ ਬਹਿਸਾਂ ਹੁੰਦੀਆਂ ਸਨ। ਇਸੇ ਸਮਾਜ ਦੇ ਹੀ ਧਾਰਮਿਕ ਨੇਤਾਵਾਂ ਨੇ ਆਪਣੇ ਲੋਕਾਂ ਨੂੰ ਖਾਣ-ਪੀਣ ਦੇ ਬੰਦੇਜਾਂ ਅਤੇ ਭੰਬਲ-ਭੂਸਿਆਂ ਵਿਚ ਪਾਇਆ ਹੋਇਆ ਸੀ। ਗੁਰੂ ਜੀ ਦੀ ਪਹੁੰਚ ਇਸ ਬਾਰੇ ਪੂਰੀ ਤਰ੍ਹਾਂ ਸਪਸ਼ਟ ਸੀ। ਉਹ ਖਾਣ ਬਾਰੇ ਕਿਸੇ ਵੀ ਬਹਿਸ ਵਿਚ ਨਹੀਂ ਪੈਣਾ ਚਾਹੁੰਦੇ ਸਨ। ਉਨ੍ਹਾਂ ਦਾ ਕਥਨ ਸੀ ਕਿ ਮਾਸ ਖਾਣ ਜਾਂ ਨਾ ਖਾਣ ਬਾਰੇ ਸਿਰਫ ਮੂਰਖ ਲੋਕ ਹੀ ਬਹਿਸ ਕਰਦੇ ਹਨ ਕਿਉਂਕਿ ਇਨ੍ਹਾਂ ਲੋਕਾਂ ਨੂੰ ਇਸ ਗੱਲ ਦੀ ਹੀ ਸਮਝ ਨਹੀਂ ਹੈ ਕਿ ਪਾਪ ਜਾਂ ਪੁੰਨ ਕੀ ਹੁੰਦਾ ਹੈ? ਉਨ੍ਹਾਂ ਨੂੰ ਇਹ ਵੀ ਪਤਾ ਨਹੀਂ ਹੈ ਕਿ ਮਾਸ ਕੀ ਹੈ ਅਤੇ ਸਾਗ ਕੀ ਹੈ? ਇਨ੍ਹਾਂ ਨੂੰ ਪਰਮਾਤਮਾ ਦੀ ਭਗਤੀ ਦਾ ਵੀ ਪਤਾ ਨਹੀਂ ਹੈ। ਜਿਹੜੇ ਲੋਕ ਮਾਸ ਨਹੀਂ ਖਾਂਦੇ ਜਾਂ ਮਾਸ ਦੀ ਮੁਸ਼ਕ ਤੋਂ ਬਚਣ ਲਈ ਅਪਣਾ ਨੱਕ ਪਕੜ ਕੇ ਲੰਘਦੇ ਹਨ ਉਹੀ ਬੰਦੇ ਚੋਰੀ ਛੁਪ ਕੇ ਪਾਪ ਕਰਦੇ ਹਨ। ਪਾਪ ਕਰਨ ਨੂੰ ਅਤੇ ਮਾਸ ਖਾਣ ਨੂੰ ਇਹ ਲੋਕ ਇਕ ਸਮਾਨ ਨਹੀਂ ਸਮਝਦੇ। ਇਨ੍ਹਾਂ ਨੂੰ ਇਸ ਗੱਲ ਦਾ ਪਤਾ ਹੀ ਨਹੀਂ ਹੈ ਕਿ ਵਿਅਕਤੀ ਮਾਸ ਦੇ ਵਿਚੋਂ ਹੀ ਜਨਮ ਲੈਂਦਾ ਹੈ; ਉਸ ਦਾ ਸਾਰਾ ਸਰੀਰ ਹੀ ਮਾਸ ਦਾ ਬਣਿਆ ਹੋਇਆ ਹੈ। ਮਾਸ ਨਾ ਖਾਣ ਦੀ ਨਸੀਹਤ ਦੇਣ ਵਾਲੇ ਪਾਂਡੇ ਹੋਰ ਗਿਆਨ ਧਿਆਨ ਦੀ ਗੱਲ ਤਾਂ ਜਾਣਦੇ ਨਹੀਂ ਹਨ ਪਰ

---

40. ਜਾ ਤਿਸੁ ਭਾਣਾ ਤਾ ਜਗਤੁ ਉਪਾਇਆ। ... ਉਕਤ, ਪੰਨਾ 1036.
41. ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ। ... ਉਕਤ, ਪੰਨਾ 4.
42. ਵਿਰਲੇ ਕਉ ਗੁਰਿ ਸਬਦਿ ਸੁਣਾਇਆ। ਉਕਤ, ਪੰਨਾ 1036.
43. ਤਾ ਕਾ ਅੰਤੁ ਨ ਜਾਣੈ ਕੋਈ। ਉਕਤ, ਪੰਨਾ 1036.
44. ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ।
ਜਲ ਤੇ ਤ੍ਰਿਭਵਣ ਸਾਜਿਆ ਘਟਿ ਘਟਿ ਜੋਤਿ ਸਮੋਇ। ਉਕਤ, ਪੰਨਾ 19.

ਮਾਸ ਨਾ ਖਾਣ ਦੀਆਂ ਹਦਾਇਤਾਂ ਇਸ ਤਰ੍ਹਾਂ ਕਰਦੇ ਹਨ ਜਿਵੇਂ ਕਿ ਇਹ ਬਹੁਤ ਵੱਡੇ ਗੁਣੀ-ਗਿਆਨੀ ਹੁੰਦੇ ਹੋਣ। ਇਹ ਬਾਹਰ ਤਾਂ ਮਾਸ ਖਾਣ ਦੀ ਮਨਾਹੀ ਕਰਦੇ ਹਨ ਪਰ ਆਪਣੇ ਘਰ ਚੋਰੀ-ਛੁਪ ਕੇ ਮਾਸ ਖਾਂਦੇ ਹਨ। ਉਹ ਇਨ੍ਹਾਂ ਨੂੰ ਮਾੜਾ ਨਹੀਂ ਲੱਗਦਾ। ਕੋਈ ਵੀ ਜੀਵ-ਜੰਤੂ ਮਾਸ ਤੋਂ ਬਿਨਾਂ ਨਹੀਂ ਹੋ ਸਕਦਾ ਅਤੇ ਉਹ ਮਾਸ ਵਿਚ ਹੀ ਬਸੇਰਾ ਕਰਦੇ ਹਨ।[45]

ਵਿਅਕਤੀ ਦਾ ਸਾਰਾ ਜੀਵਨ ਹੀ ਮਾਸ ਦੇ ਵਿਚ ਹੀ ਗੁਜਰਦਾ ਹੈ। ਉਸ ਦਾ ਗਰਭ ਵਿਚ ਹੋਣਾ, ਪੈਦਾ ਹੋਣਾ, ਬਚਪਨ, ਜੁਆਨੀ ਅਤੇ ਉਸ ਦਾ ਆਪਣਾ ਢਾਂਚਾ ਸਾਰਾ ਕੁਝ ਹੀ ਮਾਸ ਵਿਚ ਹੀ ਪੂਰ ਚੜ੍ਹਦਾ ਹੈ। ਜਦੋਂ ਵਿਅਕਤੀ ਦੇ ਅੱਗੋਂ ਔਲਾਦ ਹੁੰਦੀ ਹੈ ਇਹ ਸਭ ਕੁਝ ਵੀ ਮਾਸ ਦੀ ਆਪਸੀ ਕਿਰਿਆ ਨਾਲ ਹੀ ਹੁੰਦਾ ਹੈ। ਅਜਿਹੀ ਬਹਿਸ ਤੋਂ ਸਿਰਫ ਪਰਮਾਤਮਾ ਦੇ ਨਾਮ ਦਾ ਗਿਆਨ ਪਰਾਪਤ ਕਰ ਲੈਣ ਨਾਲ ਹੀ ਛੁਟਕਾਰਾ ਪਾਇਆ ਜਾ ਸਕਦਾ ਹੈ।[46] ਇਸ ਕਰਕੇ ਖਾਣ-ਪੀਣ ਬਾਰੇ ਬਹਿਸ ਨਹੀਂ ਕਰਨੀ ਚਾਹੀਦੀ। ਖਾਣਾ ਉਹੀ ਚੰਗਾ ਹੈ ਜੋ ਲੋੜ ਅਨੁਸਾਰ ਖਾਧਾ ਜਾਵੇ। ਲੋੜ ਤੋਂ ਜ਼ਿਆਦਾ ਖਾਧਾ ਖਾਣਾ ਮਾੜਾ ਹੈ ਭਾਵੇਂ ਉਹ ਕਿਸੇ ਵੀ ਤਰ੍ਹਾਂ ਦਾ ਹੀ ਹੋਵੇ। ਲੋੜ ਤੋਂ ਜ਼ਿਆਦਾ ਖਾਧਾ ਖਾਣਾ ਸਰੀਰ ਨੂੰ ਨੁਕਸਾਨ ਪਹੁੰਚਾਉਂਦਾ ਹੈ।[47] ਜੋ ਵੀ ਖੁਰਾਕ ਅਕਾਲ ਪੁਰਖ ਵੱਲੋਂ ਬਖਸ਼ੀ ਹੋਈ ਸਮਝ ਕੇ ਖਾਧੀ ਜਾਂਦੀ ਹੈ ਉਹ ਪਵਿੱਤਰ ਹੈ।[48] ਜਿਸ ਖਾਣੇ ਦੇ ਖਾਣ ਨਾਲ ਅਕਾਲ ਪੁਰਖ ਦਾ ਨਾਂ ਵਿਸਰਦਾ ਹੈ ਉਹ ਹਰ ਖਾਣਾ ਮਾੜਾ ਹੈ ਅਤੇ ਅਪਵਿੱਤਰ ਹੈ।[49] ਜੇਕਰ ਮਾਸ ਖਾਣਾ ਜੀਵ-ਹੱਤਿਆ ਕਰਕੇ ਮਾੜਾ ਸਮਝਿਆ ਜਾਣਾ ਹੈ ਫਿਰ ਤਾਂ ਹਰ ਸਬਜ਼ੀ, ਹਰ ਦਾਣਾ, ਇੱਥੋਂ ਤੱਕ ਕਿ ਗੋਹੇ ਅਤੇ ਲੱਕੜ ਵਿਚ ਵੀ ਜੀਵ ਹੁੰਦੇ ਹਨ।[50] ਇਨ੍ਹਾਂ ਨੂੰ ਹਰ ਰੋਜ਼ ਖਾਧਾ ਜਾਂਦਾ ਹੈ ਅਤੇ ਅੱਗ ਵਿਚ ਬਾਲਿਆ ਜਾਂਦਾ ਹੈ। ਇਸ ਕਰਕੇ ਮਾਸ ਖਾਣ ਦੀ ਗੱਲ ਨੂੰ ਜੀਵ-ਹੱਤਿਆ ਨਾਲ ਨਹੀਂ ਜੋੜਨਾ ਚਾਹੀਦਾ ਸਗੋਂ ਮਨ ਨੂੰ ਸੰਤੁਸ਼ਟੀ ਦੇਣ ਨਾਲ ਜੋੜਨਾ ਚਾਹੀਦਾ ਹੈ। ਗੁਰੂ ਜੀ ਦਾ ਵਿਚਾਰ ਹੈ ਕਿ ਸੁਆਦ ਵਜੋਂ ਭੋਜਨ ਖਾਣਾ ਮਾੜਾ ਹੈ। ਇਸ ਨਾਲ ਦੁੱਖ ਲੱਗਦੇ ਹਨ।[51] ਸੁਆਦੀ ਖਾਣਿਆਂ ਨਾਲ ਜਿੰਨੇ ਸੁਆਦ ਪੂਰੇ ਕੀਤੇ ਜਾਂਦੇ ਹਨ ਸਰੀਰ ਨੂੰ ਉਤਨੇ ਹੀ ਜ਼ਿਆਦਾ ਰੋਗ ਲੱਗਦੇ ਹਨ।[52] ਇਸ ਲਈ ਵਿਅਕਤੀ ਨੂੰ ਸਿਰਫ ਲੋੜ ਅਨੁਸਾਰ ਹੀ ਖਾਣਾ ਚਾਹੀਦਾ ਹੈ। ਇਸ ਸੋਚ ਨਾਲ ਖਾਣਾ ਖਾਣ ਦੇ ਸਾਰੇ ਬੰਧੇਜ ਅਤੇ ਭਰਮ ਆਪਣੇ ਆਪ ਹੀ ਖਤਮ ਹੋ ਜਾਂਦੇ ਹਨ। ਇਸ ਗੱਲ ਨੂੰ ਦੂਜੇ ਸ਼ਬਦਾਂ ਵਿਚ ਇਉਂ ਵੀ ਕਿਹਾ ਜਾ ਸਕਦਾ ਹੈ ਕਿ ਵਿਅਕਤੀ ਨੂੰ ਖਾਣ ਲਈ ਨਹੀਂ ਜੀਣਾ ਚਾਹੀਦਾ ਸਗੋਂ ਜੀਣ ਲਈ ਲੋੜ ਅਨੁਸਾਰ ਖਾਣਾ ਚਾਹੀਦਾ ਹੈ। ਜੇਕਰ ਮਨ ਵਿਚ ਸੱਚਾਈ ਨਹੀਂ ਹੈ ਤਾਂ ਖਾਣ ਤੇ ਪਹਿਨਣ ਨਾਲ ਕੁਝ ਨਹੀਂ ਹੁੰਦਾ। ਜੇ ਵਿਅਕਤੀ ਅੰਦਰੋਂ ਝੂਠਾ ਹੈ ਅਤੇ ਪਾਖੰਡੀ ਹੈ ਤਾਂ ਭਾਵੇਂ ਉਹ ਮੇਵੇ ਖਾਵੇ, ਗੁੜ ਖਾਵੇ, ਘਿਉ ਖਾਵੇ, ਮਾਸ ਖਾਵੇ, ਵਧੀਆ ਕੱਪੜੇ ਪਹਿਨੇ, ਵਧੀਆ ਸੇਜਾਂ ਉਪਰ ਭੋਗ ਬਿਲਾਸ ਕਰੇ, ਭਾਵੇਂ ਲੱਖਾਂ ਲਸ਼ਕਰਾਂ ਦਾ

---

45. ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ। .... ਉਕਤ, ਪੰਨਾ 1289.
46. ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ। .... ਉਕਤ, ਪੰਨਾ ਉਹੀ।
47. ਬਾਬਾ ਹੋਰ ਖਾਣਾ ਖੁਸੀ ਖੁਆਰੁ। ..... ਪੰਨਾ 16.
48. ਖਾਣਾ ਪੀਣਾ ਪਵਿਤ ਹੈ ਦਿਤੋਨੁ ਰਿਜਕੁ ਸੰਬਾਹਿ ॥ ਪੰਨਾ 472.
49. ਸੋ ਕਿਉ ਮਨਹੁ ਵਿਸਾਰੀਐ ਜਾ ਕੇ ਜੀਅ ਪਰਾਣ ॥
    ਤਿਸੁ ਵਿਣੁ ਸਭੁ ਅਪਵਿਤ੍ਰੁ ਹੈ ਜੇਤਾ ਪੈਨਣੁ ਖਾਣੁ ॥ ਪੰਨਾ 16.
50. ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ।
    ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ।
    ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ। ਪੰਨਾ 472.
51. ਬਹੁ ਸਾਦਹੁ ਦੂਖੁ ਪਰਾਪਤ ਹੋਵੈ। ਪੰਨਾ 1034.
52. ਅਧਿਕ ਸੁਆਦ ਰੋਗ ਅਧਿਕਾਈ ਬਿਨੁ ਗੁਰ ਸਹਜੁ ਨ ਪਾਇਆ ॥ ਪੰਨਾ 1255.

ਮਾਲਕ ਹੋਵੇ ਤੇ ਮਹਿਲਾਂ ਵਿਚ ਰਹਿੰਦਾ ਹੋਵੇ, ਇਹ ਸਭ ਕੁਝ ਬੇਕਾਰ ਹਨ। ਸਿਰਫ ਕਹਿਣੀ ਅਤੇ ਕਰਨੀ ਦੀ ਸੁਮੇਲਤਾ ਕਰਕੇ ਹੀ ਵਿਅਕਤੀ ਸਫਲ ਜ਼ਿੰਦਗੀ ਬਤੀਤ ਕਰ ਸਕਦਾ ਹੈ।

*ਕਿਆ ਖਾਧੈ ਕਿਆ ਪੈਧੈ ਹੋਇ। ਜਾ ਮਨਿ ਨਾਹੀ ਸਾਚਾ ਸੋਇ॥*
*ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ।* ਮਾਝ, ਪੰਨਾ 142

ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮਕਾਲੀ ਸਮਾਜ ਵਿਚ ਪਰਚੱਲਤ ਫੋਕੀਆਂ ਅਤੇ ਫਜ਼ੂਲ ਦੀਆਂ ਰਸਮਾਂ ਨੂੰ ਅਪਣਾਉਣ ਤੋਂ ਬਿਲਕੁਲ ਇਨਕਾਰ ਕਰ ਦਿੱਤਾ ਸੀ। ਸਮੇਂ ਦੇ ਲਿਹਾਜ਼ ਨਾਲ ਜਿਸ ਰਸਮ ਦਾ ਆਪ ਜੀ ਨੂੰ ਮੁੱਢਲੇ ਜੀਵਨ ਵਿਚ ਹੀ ਸਾਹਮਣਾ ਕਰਨਾ ਪਿਆ ਉਹ ਸੀ ਜਨੇਊ ਨੂੰ ਧਾਰਨ ਕਰਨ ਦੀ। ਗੁਰੂ ਜੀ ਦੇ ਜੋ ਵਿਚਾਰ ਉਨ੍ਹਾਂ ਦੀ ਬਾਣੀ ਵਿਚ, ਜਨੇਊ ਬਾਰੇ ਦਰਜ ਹਨ ਉਨ੍ਹਾਂ ਵਿਚ ਦੱਸਿਆ ਗਿਆ ਹੈ ਕਿ ਗੁਰੂ ਜੀ ਨੇ ਉਸ ਜਨੇਊ ਦੀ ਪਰਮਾਣੀਕਤਾ ਨੂੰ ਰੱਦ ਕੀਤਾ ਸੀ ਜਿਹੜਾ ਹਿੰਦੂ ਲੋਕ ਇਕ ਬਰਾਹਮਣ ਦੁਆਰਾ ਅਤੇ ਇਕ ਵਿਸ਼ੇਸ਼ ਰਸਮ ਰਾਹੀਂ ਆਪਣੇ ਬੱਚੇ ਨੂੰ ਧਾਰਨ ਕਰਵਾਉਂਦੇ ਸਨ। ਗੁਰੂ ਜੀ ਦਾ ਕਹਿਣਾ ਸੀ ਕਿ ਉਨ੍ਹਾਂ ਨੂੰ ਸਿਰਫ ਉਸ ਤਰ੍ਹਾਂ ਦਾ ਜਨੇਊ ਹੀ ਪੇਸ਼ ਕੀਤਾ ਜਾਵੇ ਜਿਹੜਾ ਨਾ ਟੁੱਟ ਸਕੇ, ਨਾ ਮੈਲਾ ਹੋ ਸਕੇ, ਨਾ ਅੱਗ ਵਿਚ ਸੜ ਸਕੇ ਅਤੇ ਜਿਸ ਜਨੇਊ ਦੇ ਪਹਿਨਣ ਨਾਲ ਉਨ੍ਹਾਂ ਦੇ ਮਨ ਵਿਚ ਦਇਆ, ਸੰਤੋਖ, ਜਤ ਅਤੇ ਸਤ ਦਾ ਵਾਸਾ ਹੋਵੇ। ਅਗਰ ਕਿਸੇ ਬਰਾਹਮਣ ਕੋਲ ਅਜਿਹਾ ਜਨੇਊ ਹੈ ਤਾਂ ਉਹ ਉਸ ਨੂੰ ਪਰਵਾਣ ਕਰਨ ਲਈ ਤਿਆਰ ਹਨ।[53] ਪਰ ਅਜਿਹਾ ਜਨੇਊ ਕਿੱਥੇ ਹੋਣਾ ਸੀ? ਇਸ ਲਈ ਹਿੰਦੂ ਸਮਾਜ ਵਿਚ ਪਰਚੱਲਤ ਜਨੇਊ ਦੀ ਰਸਮ ਨੂੰ ਅਪਣਾਉਣ ਤੋਂ ਗੁਰੂ ਜੀ ਨੇ ਸਾਫ ਇਨਕਾਰ ਕਰ ਦਿੱਤਾ ਸੀ।

ਅਜਿਹੀ ਹੀ ਫਜ਼ੂਲ ਦੀ ਰਸਮ ਸੀ ਮੜੀਆਂ, ਮਸਾਣਾਂ ਅਤੇ ਕਬਰਾਂ ਨੂੰ ਪੂਜਣ ਦੀ। ਵੱਡੇ-ਵਡੇਰਿਆਂ ਦੀ ਪੂਜਾ ਵੀ ਇਸ ਵਿਚ ਆ ਜਾਂਦੀ ਹੈ। ਗੁਰੂ ਜੀ ਦਾ ਸਪਸ਼ਟ ਉਪਦੇਸ਼ ਸੀ ਕਿ ਸਿਰਫ ਉਸੇ ਅਕਾਲ ਪੁਰਖ ਦੀ ਹੀ ਪੂਜਾ ਕੀਤੀ ਜਾਵੇ ਜਿਸ ਨੇ ਵਿਅਕਤੀ ਨੂੰ ਇਹ ਜਨਮ ਬਖ਼ਸ਼ਿਆ ਹੈ। ਉਸ ਦੀ ਪੂਜਾ ਤੋਂ ਬਿਨਾਂ ਹੋਰ ਕਿਸੇ ਵੀ ਮੜੀ-ਮਸਾਣੀ ਦੀ ਪੂਜਾ ਨਹੀਂ ਕਰਨੀ ਚਾਹੀਦੀ।[54] ਇਸ ਦੇ ਨਾਲ ਹੀ ਭਾਂਤ ਭਾਂਤ ਦੇ ਦੇਵੀ-ਦੇਵਤਿਆਂ ਦੀਆਂ ਸ਼ਕਲਾਂ ਪੱਥਰ ਦੇ ਬੁੱਤਾਂ ਵਿਚ ਢਾਲ ਕੇ, ਉਨ੍ਹਾਂ ਨੂੰ ਪੂਜਿਆ ਜਾਂਦਾ ਹੈ ਉਹ ਮੰਗਿਆਂ ਕੀ ਦੇ ਸਕਦੇ ਹਨ। ਅਜਿਹੇ ਪੱਥਰ ਆਪ ਵੀ ਪਾਣੀ ਵਿਚ ਡੁੱਬਦੇ ਹਨ ਅਤੇ ਆਪਣੇ ਪੂਜਣ ਵਾਲਿਆਂ ਨੂੰ ਵੀ ਡੋਬ ਦਿੰਦੇ ਹਨ।[55]

ਇਨ੍ਹਾਂ ਰਸਮਾਂ ਦੇ ਨਾਲ ਹੀ ਜੋ ਪਰਚੱਲਤ ਰਸਮ ਹੋਰ ਸੀ ਉਹ ਸੀ ਵੱਖ ਵੱਖ ਤੀਰਥਾਂ ਉੱਪਰ ਜਾ ਕੇ ਇਸ਼ਨਾਨ ਕਰਨ ਦੀ। ਵਿਅਕਤੀ, ਬਰਾਹਮਣਵਾਦ ਦੇ ਵਹਿਮਾਂ ਵਿਚ ਜਕੜਿਆ ਹੋਇਆ ਸੀ ਕਿ ਤੀਰਥ ਉਪਰ ਨਹਾਉਣ ਨਾਲ ਉਸ ਨੂੰ ਮੁਕਤੀ ਪਰਾਪਤ ਹੋ ਸਕਦੀ ਹੈ। ਗੁਰੂ ਜੀ ਨੇ ਇਸ ਵਹਿਮ ਦੀ ਪੂਰੇ ਜ਼ੋਰ ਨਾਲ ਨਿੰਦਿਆ ਕੀਤੀ। ਗੁਰੂ ਜੀ ਦਾ ਕਹਿਣਾ ਸੀ ਕਿ ਜਿਨ੍ਹਾਂ ਲੋਕਾਂ ਦੇ ਮਨਾਂ ਵਿਚ ਖੋਟੀ ਬੁੱਧੀ ਅਤੇ ਹੰਕਾਰ ਭਰਿਆ ਹੋਇਆ ਹੈ ਉਨ੍ਹਾਂ ਵੱਲੋਂ ਤੀਰਥਾਂ ਉਪਰ ਇਸ਼ਨਾਨ ਕਰਨ ਦਾ ਕੀ ਫਾਇਦਾ ਹੈ?[56] ਮਨ ਵਿਚ ਤਾਂ ਖੋਟ ਰੱਖਿਆ ਹੋਇਆ ਹੈ ਪਰ ਅਜਿਹਾ ਮਨੁੱਖ ਤੀਰਥਾਂ ਉਪਰ ਇਸ਼ਨਾਨ ਕਰਨ ਲਈ ਘੁੰਮਦਾ ਫਿਰਦਾ ਹੈ। ਤੀਰਥਾਂ 'ਤੇ

---

53. ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥ ਉਕਤ, ਪੰਨਾ 471.
54. ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ
ਮੜੈ ਮਸਾਣਿ ਨ ਜਾਈ। ਉਕਤ, ਪੰਨਾ 634.
55. ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ।
ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ। ਉਕਤ, ਪੰਨਾ 637.
56. ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨ॥ ਉਕਤ, ਪੰਨਾ 61.

ਇਸ਼ਨਾਨ ਕਰਕੇ ਮਨ ਨੂੰ ਸ਼ੁੱਧ ਕਰਨ ਦੀ ਅਜਿਹੀ ਸੋਚ ਮਨੁੱਖ ਦਾ ਕੀ ਪਾਰ-ਨਿਸਤਾਰਾ ਕਰ ਸਕਦੀ ਹੈ?[57] ਤੀਰਥਾਂ ਤੇ ਨਹਾਉਣ ਨਾਲ ਮਨ ਦੀ ਮੈਲ ਨਹੀਂ ਉਤਰਦੀ। ਇਸ ਤਰ੍ਹਾਂ ਦੇ ਕਰਮ ਧਰਮ ਤਾਂ ਸਗੋਂ ਹੰਕਾਰ ਨੂੰ ਵਧਾਉਂਦੇ ਹਨ।[58] ਇਸ ਦੇ ਨਾਲ ਹੀ ਗੁਰੂ ਜੀ ਨੇ ਤੀਰਥਾਂ 'ਤੇ ਇਸ਼ਨਾਨ ਕਰਨ ਦੀ ਥਾਂ 'ਤੇ ਵਾਹਿਗੁਰੂ ਦਾ ਨਾਮ ਜਪਣ ਦਾ ਅਤੇ ਸ਼ਬਦ 'ਤੇ ਵਿਚਾਰ ਕਰਨ ਦਾ ਉਪਦੇਸ਼ ਦਿੱਤਾ ਹੈ। ਉਨ੍ਹਾਂ ਦਾ ਕਹਿਣਾ ਸੀ ਕਿ ਪਰਮਾਤਮਾ ਦਾ ਨਾਮ ਜਪਣਾ ਅਤੇ ਸ਼ਬਦ ਦੀ ਵਿਚਾਰ ਕਰਨੀ ਹੀ ਤੀਰਥ ਇਸ਼ਨਾਨ ਕਰਨ ਦੇ ਬਰਾਬਰ ਹੈ ਅਤੇ ਇਹੀ ਅੰਤਰ-ਗਿਆਨ ਹੈ। ਜੋ ਉਪਦੇਸ਼ ਗੁਰੂ ਦਿੰਦਾ ਹੈ ਉਸ ਉੱਤੇ ਅਮਲ ਕਰਨਾ ਹੀ ਸੱਚਾ ਤੀਰਥ ਇਸ਼ਨਾਨ ਹੈ। ਅਜਿਹਾ ਇਸ਼ਨਾਨ ਦਸਾਂ ਪੁਰਬਾਂ ਉਪਰ ਕੀਤੇ ਗਏ ਇਸ਼ਨਾਨ ਦੇ ਬਰਾਬਰ ਹੈ। ਇਸ ਲਈ ਸਿਰਫ ਵਾਹਿਗੁਰੂ ਦੇ ਨਾਮ ਦਾ ਦਾਨ ਪਰਾਪਤ ਕਰਨ ਦੀ ਹੀ ਪਰਾਰਥਨਾ ਹੋਣੀ ਚਾਹੀਦੀ ਹੈ। ਸਿਰਫ ਉਸ ਦਾ ਨਾਮ ਹੀ ਸੰਸਾਰ ਦੇ ਸਾਰੇ ਰੋਗਾਂ ਦਾ ਇਲਾਜ ਹੈ। ਸੱਚ ਦਾ ਮਾਰਗ ਅਪਣਾਏ ਬਿਨਾਂ ਮਨ ਸ਼ੁੱਧ ਨਹੀਂ ਰਹਿ ਸਕਦਾ। ਗੁਰੂ ਦੀ ਉਚਾਰੀ ਹੋਈ ਬਾਣੀ (ਸਿੱਖਿਆ) ਤੇ ਅਮਲ ਕਰਨਾ ਹੀ ਸੱਚਾ ਤੀਰਥ ਇਸ਼ਨਾਨ ਹੈ।[59] ਪਰਮਾਤਮਾ ਦਾ ਨਾਮ ਜਪਣਾ ਵੀ ਸੱਚਾ ਤੀਰਥ ਇਸ਼ਨਾਨ ਹੈ। ਉਸ ਦੇ ਨਾਲ ਅੰਤਰ ਧਿਆਨ ਹੋ ਕੇ ਹੀ ਅਸਲੀਅਤ ਦੀ ਵਿਚਾਰ ਕਰਨੀ ਚਾਹੀਦੀ ਹੈ।[60]

ਅੰਧ ਵਿਸ਼ਵਾਸਾਂ ਵਿਚ ਜਕੜੇ ਹਿੰਦੂਆਂ ਬਾਰੇ ਗੁਰੂ ਜੀ ਨੇ ਕਿਹਾ ਹੈ ਕਿ ਇਹ ਲੋਕ ਭੁੱਲੇ ਹੋਏ ਗਲਤ ਰਾਹ 'ਤੇ ਤੁਰ ਰਹੇ ਹਨ। ਜੋ ਇਨ੍ਹਾਂ ਨੂੰ ਨਾਰਦ ਨੇ ਕਿਹਾ ਹੈ ਇਹ ਉਸੇ ਮੁਤਾਬਕ ਬੁੱਤ ਪੂਜਾ ਕਰ ਰਹੇ ਹਨ। ਉਹ ਉਨ੍ਹਾਂ ਪੱਥਰਾਂ ਦੀ ਪੂਜਾ ਕਰਦੇ ਹਨ ਜਿਹੜੇ ਨਾ ਸੁਣ ਸਕਦੇ ਹਨ ਨਾ ਵੇਖ ਸਕਦੇ ਹਨ। ਉਹ ਹਨੇਰੇ ਵਿਚ ਰਹਿ ਰਹੇ ਹਨ ਅਤੇ ਅਗਿਆਨੀ ਬਣੇ ਹੋਏ ਹਨ। ਪੱਥਰ ਆਪ ਡੁੱਬ ਜਾਂਦੇ ਹਨ ਫਿਰ ਉਹ ਦੂਜਿਆਂ ਨੂੰ ਕਿਸ ਤਰ੍ਹਾਂ ਤਾਰ ਸਕਦੇ ਹਨ।[61] ਇਹ ਲੋਕ ਆਪਣੇ ਘਰਾਂ ਵਿਚ ਨਰਾਇਣ ਦੀਆਂ ਮੂਰਤੀਆਂ ਰੱਖਦੇ ਹਨ। ਉਨ੍ਹਾਂ ਨੂੰ ਇਸ਼ਨਾਨ ਕਰਾਉਂਦੇ ਹਨ, ਕੇਸਰ ਅਤੇ ਚੰਦਨ ਦੇ ਟਿੱਕੇ ਲਗਾਉਂਦੇ ਹਨ ਪਰ ਆਪ ਮੰਗ ਮੰਗ ਕੇ ਖਾਂਦੇ ਹਨ। ਇਹ ਇਨ੍ਹਾਂ ਗਿਆਨੀਆਂ ਨੂੰ ਉਨ੍ਹਾਂ ਦੇ ਮੂਰਖਪੁਣੇ ਦੀ ਹੀ ਸਜ਼ਾ ਲੱਗੀ ਹੋਈ ਹੈ। ਮੂਰਤੀ ਨਾ ਕਿਸੇ ਨੂੰ ਰੋਟੀ ਦੇ ਸਕਦੀ ਹੈ ਅਤੇ ਨਾ ਹੀ ਮੌਤ ਤੋਂ ਬਚਾ ਸਕਦੀ ਹੈ। ਪਰ ਅੰਨ੍ਹੀ ਜਨਤਾ ਇਨ੍ਹਾਂ ਫੋਕੇ ਕਰਮ ਕਾਂਡਾਂ ਵਿਚ ਜਕੜੀ ਹੋਈ ਇਕ ਦੂਜੇ ਨਾਲ ਝਗੜ ਰਹੀ ਹੈ।[62]

---

57. ਅੰਤਰਿ ਮੈਲੁ ਤੀਰਥ ਭਰਮੀਜੈ ॥
ਮਨੁ ਨਹੀ ਸੂਚਾ ਕਿਆ ਸੋਚ ਕਰੀਜੈ ॥ ਉਕਤ, ਪੰਨਾ 905.

58. ਤੀਰਥ ਨਾਇ ਨ ਉਤਰਸਿ ਮੈਲੁ ॥
ਕਰਮ ਧਰਮ ਸਭਿ ਹਉਮੈ ਫੈਲੁ ॥ ਉਕਤ, ਪੰਨਾ 890.

59. ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ।
.........
ਗੁਰਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ। ਉਕਤ, ਪੰਨਾ 687.

60. ਸਚੁ ਤੀਰਥਿ ਨਾਵਹੁ ਹਰਿ ਗੁਣ ਗਾਵਹੁ।
ਤਤੁ ਵੀਚਾਰਹੁ ਹਰਿ ਲਿਵ ਲਾਵਹੁ। ਉਕਤ, ਪੰਨਾ 1030.

61. ਹਿੰਦੂ ਮੂਲੇ ਭੂਲੇ ਅਖੁਟੀ ਜਾਂ ਹੀ। ਨਾਰਦਿ ਕਹਿਆ ਸਿ ਪੂਜ ਕਰਾਂਹੀ।
ਅੰਧੇ ਗੁੰਗੇ ਅੰਧ ਅੰਧਾਰੁ। ਪਾਥਰੁ ਲੇ ਪੂਜਹਿ ਮੁਗਧ ਗਵਾਰ।
ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ। ਉਕਤ, ਪੰਨਾ 556.

62. ਘਰਿ ਨਾਰਾਇਣੁ ਸਭਾ ਨਾਲਿ ॥ ਪੂਜ ਕਰੇ ਰਖੈ ਨਾਵਾਲਿ ॥
...........
ਭੁਖਿਆ ਦੇਇ ਨ ਮਰਦਿਆ ਰਖੈ ॥ਅੰਧਾ ਝਗੜਾ ਅੰਧੀ ਸਥੈ ॥ ਉਕਤ, ਪੰਨੇ 1240-41.

ਲੋਕਾਂ ਵੱਲੋਂ ਆਪਣੇ ਵੱਡੇ ਵਡੇਰਿਆਂ ਨੂੰ ਵਿਸ਼ੇਸ਼ ਦਿਨਾਂ ਉਪਰ ਦਾਨ ਕਰਨ ਦੀਆਂ ਵਸਤਾਂ ਬਾਰੇ ਗੁਰੂ ਜੀ ਕਹਿੰਦੇ ਹਨ ਕਿ ਜੇ ਕੋਈ ਚੋਰ ਕਿਸੇ ਦੇ ਘਰ ਦੀ ਵਸਤੂ ਚੋਰੀ ਕਰਕੇ ਉਸ ਨੂੰ ਆਪਣੇ ਪਿਤਰਾਂ ਲਈ ਦਾਨ ਕਰ ਦੇਵੇ ਅਤੇ ਅੱਗੇ ਪਿਤਰਾਂ ਵਿਚ ਜੇ ਚੋਰੀ ਕੀਤੀ ਗਈ ਵਸਤੂ ਦੇ ਅਸਲ ਮਾਲਕ ਦਾ ਪਿਤਰ ਬੈਠਾ ਹੋਵੇ ਤੇ ਉਹ ਇਸ ਨੂੰ ਪਛਾਣ ਲਵੇ ਫਿਰ ਅਜਿਹੇ ਦਾਨ ਕਰਨ ਵਾਲੇ ਦੇ ਪਿਤਰ ਦੀ ਕੀ ਹਾਲਤ ਹੋਵੇਗੀ? ਇਸ ਕਰਕੇ ਅਜਿਹੇ ਫੋਕੇ ਕਰਮ-ਕਾਂਡਾਂ ਤੋਂ ਹੱਟਣਾ ਚਾਹੀਦਾ ਹੈ ਤੇ ਸਿਰਫ ਮਿਹਨਤ ਨਾਲ ਕੀਤੀ ਕਮਾਈ ਨੂੰ ਹੀ ਦਾਨ ਵਿਚ ਦੇਣਾ ਚਾਹੀਦਾ ਹੈ।[63] ਇਸੇ ਤਰ੍ਹਾਂ ਕਈ ਲੋਕ ਭੁੱਖੇ-ਪਿਆਸੇ ਰਹਿ ਕੇ ਘੁੰਮਦੇ ਫਿਰਦੇ ਰਹਿੰਦੇ ਹਨ। ਕਈ ਹੱਠ ਕਰਦੇ ਹੋਏ ਹੀ ਮਰ-ਮੁੱਕ ਜਾਂਦੇ ਹਨ। ਕਈ ਭੁੱਖੇ ਰਹਿ ਕੇ ਤੀਰਥਾਂ ਤੇ ਇਸ਼ਨਾਨ ਕਰਦੇ ਫਿਰਦੇ ਹਨ। ਕਈ ਅੱਗ ਜਲਾ ਕੇ ਤਪ ਕਰ ਕਰ ਕੇ ਆਪਣੇ ਸਰੀਰ ਨੂੰ ਸਾੜਦੇ ਰਹਿੰਦੇ ਹਨ। ਇਹ ਲੋਕ ਬੁਰੇ-ਭਲੇ ਦੀ ਸੋਝੀ ਹੀ ਨਹੀਂ ਰੱਖਦੇ ਨਾ ਹੀ ਇਨ੍ਹਾਂ ਨੂੰ ਸ਼ਬਦ ਦਾ ਕੋਈ ਗਿਆਨ ਹੈ। ਇਨ੍ਹਾਂ ਨੂੰ ਇਸ ਗੱਲ ਦਾ ਖਿਆਲ ਹੀ ਨਹੀਂ ਹੈ ਕਿ ਬਿਨਾਂ ਪਰਮਾਤਮਾ ਦਾ ਨਾਮ ਜਪੇ ਦੇ ਹੋਰ ਕਿਸੇ ਤਰੀਕੇ ਨਾਲ ਪਾਰ-ਨਿਸਤਾਰਾ ਨਹੀਂ ਹੋ ਸਕਦਾ।[64]

ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਪੰਜਾਬ ਵਿਚ ਪੰਜਾਬੀ ਸਮਾਜ ਮੁੱਖ ਤੌਰ 'ਤੇ ਦੋ ਮੁੱਖ ਫਿਰਕਿਆਂ - ਮੁਸਲਿਮ ਅਤੇ ਹਿੰਦੂ ਵਿਚ ਵੰਡਿਆ ਹੋਇਆ ਸੀ। ਪੰਜਾਬ ਦੀਆਂ ਪਹਾੜੀ ਰਿਆਸਤਾਂ ਨੂੰ ਛੱਡ ਕੇ ਬਾਕੀ ਸਾਰੇ ਪੰਜਾਬ ਵਿਚ ਪਹਿਲਾਂ ਪਠਾਣਾਂ ਦਾ ਤੇ ਪਿੱਛੋਂ ਮੁਗ਼ਲਾਂ ਦਾ ਰਾਜ ਸੀ। ਹਿੰਦੂ ਭਾਵੇਂ ਗੁਲਾਮੀ ਵਾਲਾ ਜੀਵਨ ਜੀ ਰਹੇ ਸਨ ਪਰ ਦਫਤਰਾਂ ਵਿਚ ਉਨ੍ਹਾਂ ਦਾ ਹੀ ਬੋਲਬਾਲਾ ਸੀ। ਦਫਤਰਾਂ ਵਿਚ ਲੇਖਾਕਾਰ ਜਾਂ ਹੋਰ ਕਲਰਕੀ ਪੱਧਰ ਦੀਆਂ ਛੋਟੀਆਂ ਨੌਕਰੀਆਂ ਵਿਚ ਹਿੰਦੂਆਂ ਦੀ ਕਾਫੀ ਗਿਣਤੀ ਸੀ। ਜਾਤ-ਪਾਤ ਵੈਸੇ ਤਾਂ ਮੁਸਲਿਮ ਸਮਾਜ ਵਿਚ ਵੀ ਸੀ ਪਰ ਹਿੰਦੂ ਸਮਾਜ ਵਿਚ ਇਹ ਬਹੁਤ ਬੁਰੀ ਤਰ੍ਹਾਂ ਸਮਾਈ ਹੋਈ ਸੀ। ਪੰਜਾਬ ਦਾ ਹਿੰਦੂ ਸਮਾਜ ਪੂਰੀ ਸਖਤਾਈ ਨਾਲ ਵਰਨ-ਆਸ਼ਰਮ ਅਨੁਸਾਰ ਚਾਰ ਮੁੱਖ ਸ਼ਰੇਣੀਆਂ ਵਿਚ ਵੰਡਿਆ ਹੋਇਆ ਸੀ। ਇਸ ਵਿਚ ਸਨ : ਬਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ। ਇਨ੍ਹਾਂ ਵਿਚ ਬਰਾਹਮਣਾਂ ਦੀ ਪੂਰੀ ਬੌਧਿਕ ਸਰਦਾਰੀ ਸੀ ਅਤੇ ਖੱਤਰੀ ਵੀ ਮਾਲਕੀ ਵਾਲਾ ਦਰਜਾ ਰੱਖਦੇ ਸਨ ਪਰ ਵੈਸ਼ ਅਤੇ ਸ਼ੂਦਰ ਤਾਂ ਸਮਾਜ ਦਾ ਅਤੀ ਹੇਠਲਾ ਦਰਜਾ ਪਰਾਪਤ ਲੋਕ ਸਨ। ਜੇ ਇਨ੍ਹਾਂ ਨੂੰ ਬਰਾਹਮਣ ਅਤੇ ਖੱਤਰੀ ਜਾਤੀ ਦੇ ਗੁਲਾਮ ਵੀ ਕਹਿ ਦਿੱਤਾ ਜਾਵੇ ਤਾਂ ਵੀ ਕੋਈ ਅੱਤਕਥਨੀ ਨਹੀਂ ਹੋਵੇਗੀ। ਜਿਸ ਤਰ੍ਹਾਂ ਗਿਆਰਵੀਂ ਅਤੇ ਬਾਰ੍ਹਵੀਂ ਸਦੀ ਦੌਰਾਨ ਅਫਗਾਨਿਸਤਾਨ ਵਿਚੋਂ ਆਉਣ ਵਾਲੇ ਹਮਲਾਵਰ ਸੁਲਤਾਨਾਂ ਵੇਲੇ ਉਨ੍ਹਾਂ ਨਾਲ ਗੁਲਾਮ ਲੋਕ ਵੀ ਆਇਆ ਕਰਦੇ ਸਨ ਜਿਹੜਾ ਦਰਜਾ ਉਨ੍ਹਾਂ ਗੁਲਾਮਾਂ ਦਾ ਸੀ, ਹਿੰਦੂ ਸਮਾਜ ਦੇ ਵੈਸ਼ ਅਤੇ ਸ਼ੂਦਰ ਲੋਕਾਂ ਦਾ ਉਨ੍ਹਾਂ ਤੋਂ ਵੀ ਭੈੜਾ ਜੀਵਨ ਸੀ। ਸੁਲਤਾਨਾਂ ਦੇ ਗੁਲਾਮ ਤਾਂ ਕੁਝ ਨੀਯਤ ਸਮੇਂ ਬਾਅਦ ਜਾਂ ਕੁਝ ਵਿਸ਼ੇਸ਼ ਕਿਸਮ ਦੇ ਚੰਗੇ ਕੰਮ ਕਰਨ ਕਰਕੇ ਸੁਤੰਤਰ ਕਰ ਦਿੱਤੇ ਜਾਂਦੇ ਸਨ ਪਰ ਵੈਸ਼ ਅਤੇ ਸ਼ੂਦਰ ਕਦੇ ਵੀ ਸੁਤੰਤਰ ਨਹੀਂ ਹੋ ਸਕਦੇ ਸਨ। ਤਰਾਸਦੀ ਇਸ ਗੱਲ ਦੀ ਸੀ ਕਿ ਇਹ ਲੋਕ ਬਹੁਤ ਵੱਡੀ ਬਹੁ-ਗਿਣਤੀ ਵਿਚ ਸਨ। ਹਿੰਦੂ ਸਮਾਜ ਵਿਚ ਇਨ੍ਹਾਂ ਦੀ ਗਿਣਤੀ ਬਰਾਹਮਣਾਂ ਅਤੇ ਖੱਤਰੀਆਂ ਦੀ ਗਿਣਤੀ ਨਾਲੋਂ ਕਿਤੇ ਜਿਆਦਾ ਸੀ। ਸਭ ਤੋਂ ਵੱਧ ਕੇ ਇਹ ਗੱਲ ਕਿ ਹਿੰਦੂ ਧਰਮ ਨਵੀਆਂ ਪਰਸਥਿਤੀਆਂ ਨਾਲ ਰਲ ਕੇ ਚਲਣ ਦੀ ਆਪਣੀ ਪੁਰਾਣੀ ਸਮਰੱਥਾ

---

63. ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ ॥
........
ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥ ਉਕਤ, ਪੰਨਾ 472.

64. ਇਕਿ ਨਾਗੇ ਭੂਖੇ ਭਵਹਿ ਭਵਾਏ। ਇਕਿ ਹਠੁ ਕਰਿ ਮਰਹਿ ਨ ਕੀਮਤਿ ਪਾਏ।
............
ਰਾਮ ਨਾਮ ਬਿਨੁ ਮੁਕਤਿ ਨ ਹੋਈ ਕਿਤੁ ਬਿਧਿ ਪਾਰਿ ਲੰਘਾਈ ਹੇ। ਉਕਤ, ਪੰਨਾ 1025.

ਗੁਆ ਚੁੱਕਿਆ ਸੀ। ਇਹ ਬੀਤ ਚੁਕੇ ਸਮੇਂ ਦਾ ਬੰਦੀ ਬਣਿਆ ਬੈਠਾ ਸੀ। ਇਹ ਲੋਕਾਂ ਨੂੰ ਨਵੇਂ ਵਿਚਾਰ ਦੇਣ ਤੋਂ ਅਤੇ ਉਨ੍ਹਾਂ ਵਿਚ ਨਵੀਂ ਰੂਹ ਫੂਕਣ ਤੋਂ ਅਸਮਰਥ ਸੀ। ਸਿਰਫ ਆਪਣੀ ਹੀ ਉੱਚਤਾ ਦੇ ਵਿਚਾਰ ਵਿਚ ਇਸ ਦੇ ਅੰਧਵਿਸ਼ਵਾਸ ਨੇ ਇਸਲਾਮੀ ਹਮਲਿਆਂ ਵਿਚੋਂ ਪੈਦਾ ਹੋਈਆਂ ਗੰਭੀਰ ਹਕੀਕਤਾਂ ਨਾਲ ਮੱਥਾ ਲਾਉਣ ਤੋਂ, ਹਿੰਦੂ ਸਮਾਜ ਦੀਆਂ ਅੱਖਾਂ ਬੰਦ ਕਰ ਦਿੱਤੀਆਂ ਸਨ।

ਸਦੀਆਂ ਦੀ ਰਾਜਨੀਤਕ ਗੁਲਾਮੀ ਨੇ ਹਿੰਦੂ ਸਮਾਜ ਨੂੰ ਐਸਾ ਬੇਬਸ ਕਰ ਦਿੱਤਾ ਸੀ ਕਿ ਰਾਜਨੀਤਕ ਗੁਲਾਮੀ ਦੇ ਪਰਭਾਵ ਨੂੰ ਨਜ਼ਰਅੰਦਾਜ਼ ਕਰਨ ਲਈ ਇਸ ਦੀ ਧਾਰਮਿਕ ਤੌਰ 'ਤੇ ਜ਼ਿੰਮੇਵਾਰ ਬਰਾਹਮਣ ਜਮਾਤ ਨੇ ਹਿੰਦੂ ਸਮਾਜ ਦੇ ਨਿਯਮਾਂ ਨੂੰ ਹੋਰ ਵੀ ਕਠੋਰ ਅਤੇ ਕੱਟੜ ਬਣਾ ਦਿੱਤਾ ਸੀ। ਅਖੀਰ 'ਤੇ ਇਸ ਸਮਾਜ ਵਿਚ ਅਨੇਕਾਂ ਫਜ਼ੂਲ ਦੀਆਂ ਸਮਾਜਿਕ ਰਸਮਾਂ ਪਰਚੱਲਤ ਹੋ ਗਈਆਂ ਸਨ ਜਿਨ੍ਹਾਂ ਨੇ ਹਰ ਹਿੰਦੂ ਨੂੰ ਆਪਣੀ ਜਕੜ ਵਿਚ ਜਕੜਿਆ ਹੋਇਆ ਸੀ।

ਮੁਸਲਿਮ ਸਮਾਜ ਭਾਵੇਂ ਰਾਜਨੀਤਕ ਸੱਤਾ ਵਾਲਾ ਸਮਾਜ ਸੀ ਅਤੇ ਇਸਲਾਮ ਦੀ ਸਿੱਖਿਆ ਵੀ ਕਾਫੀ ਹੱਦ ਤੱਕ ਜਾਤ-ਪਾਤ ਰਹਿਤ ਸਮਾਜ ਸਿਰਜਣ ਦੀ ਸੀ ਪਰ ਮੁਸਲਿਮ ਜਗਤ ਫਿਰ ਵੀ ਜਾਤ-ਪਾਤ ਤੋਂ ਰਹਿਤ ਨਹੀਂ ਸੀ। ਹਿੰਦੂ ਸਮਾਜ ਵਾਂਗ ਮੁਸਲਿਮ ਸਮਾਜ ਵਿਚ ਜਾਤ-ਵੰਡ ਪਰਣਾਲੀ ਨਹੀਂ ਸੀ। ਪਰ ਭਾਰਤ ਤੋਂ ਬਾਹਰੋਂ ਆਏ ਮੁਸਲਮਾਨ, ਭਾਰਤੀ ਸਮਾਜ ਵਿਚੋਂ ਬਣੇ ਮੁਸਲਮਾਨਾਂ ਦੇ ਮੁਕਾਬਲੇ 'ਤੇ ਆਪਣੇ ਆਪ ਨੂੰ ਜ਼ਿਆਦਾ ਉਚੇਰਾ ਸਮਝਦੇ ਸਨ। ਕਿਉਂਕਿ ਮੁਸਲਿਮ ਸਮਾਜ ਸ਼ਾਸ਼ਨ ਕਰਨ ਵਾਲਾ ਸਮਾਜ ਸੀ ਇਸ ਲਈ ਇਸ ਵਿਚ ਰਾਜਨੀਤਕ ਸਹੂਲਤਾਂ ਪਰਾਪਤ ਕਰਨ ਵਾਲਾ ਇਕ ਨਵਾਂ ਫਿਰਕਾ ਉਤਪੰਨ ਹੋ ਗਿਆ ਸੀ। ਇਸ ਨੂੰ ਅਹਿਲੇ ਦੌਲਤ ਕਿਹਾ ਜਾਂਦਾ ਸੀ। ਇਸ ਵਿਚ ਸ਼ਾਹੀ ਪਰਿਵਾਰ, ਇਸ ਦੇ ਰਿਸ਼ਤੇਦਾਰ, ਰਾਜਨੀਤਕ ਅਹੁਦੇ ਪਰਾਪਤ ਅਹਿਲਕਾਰ ਅਤੇ ਫੌਜੀ ਜਰਨੈਲ ਸ਼ਾਮਲ ਸਨ। ਨਿਸ਼ਚੇ ਹੀ ਇਹ ਤਬਕਾ ਆਪਣੇ ਆਪ ਨੂੰ ਬਾਕੀ ਸਾਰੇ ਮੁਸਲਿਮ ਸਮਾਜ ਨਾਲੋਂ ਉਚਤਮ ਸਮਝਦਾ ਸੀ। ਦੂਜੇ ਨੰਬਰ 'ਤੇ ਅਹਿਲੇ ਸਾਅਦਤ ਨਾਂ ਦੀ ਸ਼ਰੇਣੀ ਸੀ ਜਿਸ ਵਿਚ ਉਲੇਮਾ, ਕਾਜ਼ੀ ਅਤੇ ਸੱਯਦ ਲੋਕ ਸਨ। ਇਹ ਆਪਣੇ ਆਪ ਨੂੰ ਮੁਸਲਿਮ ਸਮਾਜ ਦਾ ਬੁੱਧੀਜੀਵੀ ਤਬਕਾ ਸਮਝਦੇ ਸੀ। ਤੀਜਾ ਤਬਕਾ ਅਹਿਲੇ ਮੁਰਾਦ ਸੀ। ਇਸ ਵਿਚ ਉਹ ਲੋਕ ਸ਼ਾਮਲ ਸਨ ਜਿਹੜੇ ਉੱਚੀਆਂ ਸ਼ਰੇਣੀਆਂ ਦੇ ਲੋਕਾਂ ਦੀਆਂ ਖੁਸ਼ੀਆਂ ਮਨਾਉਣ ਵਿਚ ਯੋਗਦਾਨ ਪਾਉਂਦੇ ਸਨ। ਜਿਵੇਂ ਕਿ ਸੰਗੀਤਕਾਰ, ਗਵਈਏ ਅਤੇ ਨੱਚਣ ਵਾਲੇ ਆਦਿ।[65] ਵੈਸੇ ਇਹ ਸਥਿਤੀ ਹਿੰਦੂ ਸਮਾਜ ਦੀ ਜਾਤ ਪਰਣਾਲੀ ਜੈਸੀ ਨਹੀਂ ਸੀ ਫਿਰ ਵੀ ਇਸ ਨੇ ਮੁਸਲਿਮ ਸਮਾਜ ਵਿਚ ਉਚਤਮ ਅਤੇ ਨਿਊਨਤਮ ਅਹਿਸਾਸ ਪੈਦਾ ਕਰ ਰੱਖਿਆ ਸੀ। ਭਾਰਤ ਵਿਚ ਜਿਉਂ ਹੀ ਇਸਲਾਮ ਰਾਜਸੀ ਤਾਕਤ ਬਣ ਕੇ ਆਇਆ ਤਾਂ ਇਹ ਕੁਰਾਨ ਦੀਆਂ ਸਿੱਖਿਆਵਾਂ ਨੂੰ ਭੁੱਲ ਕੇ ਭਾਰਤੀ ਪਰੰਪਰਾਵਾਂ ਵਿਚ ਹੀ ਰੰਗਿਆ ਗਿਆ ਸੀ।[66] ਇਸ ਦਾ ਸਿੱਟਾ ਇਹ ਹੋਇਆ ਸੀ ਕਿ ਮੁਸਲਿਮ ਸਮਾਜ ਵੀ ਜਾਤ-ਪਾਤ ਤੋਂ ਰਹਿਤ ਨਹੀਂ ਸੀ "ਆਪਣੀ ਕਰੂਰਤਾ ਦੇ ਬਾਵਜੂਦ ਵੀ ਜਾਤ-ਵੰਡ ਨੇ ਭਾਰਤੀ ਲੋਕਾਂ ਨੂੰ ਆਪਣੀ ਪੱਕੀ ਗਰਿਫ਼ਤ ਵਿਚ ਜਕੜ ਰੱਖਿਆ ਸੀ। ਇੱਥੋਂ ਤੱਕ ਕਿ ਇਸਲਾਮ ਵੀ ਇਸ ਦੀਆਂ ਜੜ੍ਹਾਂ ਕੁਤਰਨ ਵਿਚ ਅਸਫਲ ਹੋ ਗਿਆ ਸੀ। ਪੰਜਾਬ ਵਿਚਲੇ ਪੰਜ ਸੌ ਸਾਲ ਦੇ ਅਤੇ ਦਿੱਲੀ ਵਿਚਲੇ ਤਿੰਨ ਸੌ ਸਾਲਾਂ ਦੇ ਮੁਸਲਿਮ ਸਾਸ਼ਨ ਦੇ ਬਾਅਦ ਵੀ ਬਾਬਰ ਨੇ ਇੱਥੋਂ ਦੇ ਸਾਰੇ ਕਾਰੀਗਰਾਂ ਨੂੰ ਜਾਤ-ਪਾਤ ਦੀਆਂ ਕੱਟੜਵਾਦੀ ਰਵਾਇਤਾਂ ਵਿਚ ਜਕੜੇ ਹੋਏ ਦੇਖਿਆ ਸੀ।"[67]

---

65. K.M. Ashraf's article, 'Life and Conditions of the People of Hindustan' in *The Journal of The Royal Asiatic Society of Bengal*, Vol. I, 1935, pp. 54 and 123.
66. *Ibid.*, p. 82.
67. *Ibid.*, p. 73.

ਇਸ ਤਰ੍ਹਾਂ ਪੰਜਾਬੀ ਸਮਾਜ ਦੇ ਇਹ ਦੋਵੇਂ ਮੁੱਖ ਫਿਰਕੇ ਇਕ ਦੂਜੇ ਪਰੱਤੀ ਸਹਾਨਭੂਤੀ ਰੱਖਣ ਵਾਲੇ ਨਹੀਂ ਸਨ। ਦੋਵਾਂ ਫਿਰਕਿਆਂ ਵਿਚ ਆਪਸੀ ਈਰਖਾ ਅਤੇ ਦਵੈਸ਼ ਭਾਵਨਾ ਸੀ। ਇਸ ਦਾ ਮੁੱਖ ਕਾਰਣ ਤਾਂ ਰਾਜਨੀਤਕ ਸੱਤਾ ਸੀ। ਇਸੇ ਰਾਜਨੀਤਕ ਸੱਤਾ ਵਿਚੋਂ ਇਕ ਦੂਜੇ ਪਰੱਤੀ ਈਰਖਾ ਅਤੇ ਅਵਿਸ਼ਵਾਸ ਨੇ ਜਨਮ ਲਿਆ ਸੀ। ਜਦੋਂ ਗੁਰੂ ਨਾਨਕ ਦੇਵ ਜੀ ਮੱਕੇ ਗਏ ਸਨ ਤਾਂ ਉੱਥੋਂ ਦੇ ਕਾਜ਼ੀਆਂ ਵੱਲੋਂ ਇਹ ਪੁੱਛਣ 'ਤੇ ਕਿ ਹਿੰਦੂ ਮੁਸਲਮਾਨਾਂ ਵਿਚੋਂ ਕਿਹੜਾ ਵੱਡਾ ਹੈ ਤਾਂ ਗੁਰੂ ਨਾਨਕ ਦੇਵ ਜੀ ਨੇ ਜਵਾਬ ਦਿੰਦਿਆਂ ਕਿਹਾ ਸੀ ਕਿ ਦੋਵੇਂ ਫਿਰਕੇ ਹੀ ਅੱਛੇ ਕੰਮ ਨਾ ਕਰਨ ਕਰਕੇ ਰੋ ਕੁਰਲਾ ਰਹੇ ਹਨ। ਅਕਾਲ ਪੁਰਖ ਦੀ ਰਜ਼ਾ ਵਿਚ ਉਹ ਦੋਵੇਂ ਫਿਰਕੇ ਹੀ ਮਨਜ਼ੂਰ ਨਹੀਂ ਹਨ। ਇਨ੍ਹਾਂ ਦਾ ਬਾਹਰੀ ਪਰਭਾਵ ਇਸ ਤਰ੍ਹਾਂ ਦਾ ਆਰਜ਼ੀ ਹੈ ਜਿਵੇਂ ਮਜੀਠ ਦਾ ਕੱਚਾ ਰੰਗ ਹੁੰਦਾ ਹੈ ਜੋ ਪਾਣੀ ਨਾਲ ਧੋਤਿਆਂ ਇਕ ਦਮ ਉਤਰ ਜਾਂਦਾ ਹੈ। ਇਹ ਦੋਵੇਂ ਫਿਰਕੇ ਆਪਸ ਵਿਚ ਇਕ ਦੂਜੇ ਦੀ ਵਿਰੋਧਤਾ ਕਰਦੇ ਹਨ। ਇਸ ਵਿਰੋਧਤਾ ਦੇ ਸਾਹਮਣੇ ਰੱਬ ਪਰੱਤੀ ਦੋਹਾਂ ਦੇ ਸੰਕਲਪ ਅਸਲੀਅਤ ਖੋ ਬੈਠੇ ਹਨ। ਸਮਾਜ ਵਿਚ ਸਿਰਫ ਸ਼ੈਤਾਨ ਦਾ ਹੀ ਬੋਲਬਾਲਾ ਹੈ:

*ਪੁੱਛਣ ਖੋਲ ਕਿਤਾਬ ਨੂੰ ਵਡਾ ਹਿੰਦੂ ਕਿ ਮੁਸਲਮਾਨੋਈ।*
*ਬਾਬਾ ਆਖੇ ਹਾਜੀਆਂ ਸ਼ੁਭ ਅਮਲਾਂ ਬਾਝੋਂ ਦੋਵੇਂ ਰੋਈ।*
*ਹਿੰਦੂ ਮੁਸਲਮਾਨ ਦੋਇ ਦਰਗਹਿ ਅੰਦਰ ਲੈਨ ਨ ਢੋਈ।*
*ਕੱਚਾ ਰੰਗ ਕੁਸੁੰਭ ਕਾ ਪਾਣੀ ਧੋਤੈ ਥਿਰ ਨ ਰਹੋਈ।*
*ਕਰਨ ਬਖੀਲੀ ਆਪ ਵਿਚ ਰਾਮ ਰਹੀਮ ਕਥਾਇ ਖਲੋਈ।*
*ਰਾਤ ਸ਼ੈਤਾਨੀ ਦੁਨੀਆ ਗੋਈ।*[68]

ਭਾਈ ਗੁਰਦਾਸ ਜੀ ਨੇ ਇਕ ਹੋਰ ਥਾਂ 'ਤੇ ਲਿਖਿਆ ਹੈ ਕਿ ਦੋਵਾਂ ਫਿਰਕਿਆਂ ਦੇ ਧਾਰਮਿਕ ਆਗੂ ਬਰਾਹਮਣ ਅਤੇ ਮੌਲਾਣੇ ਇਕ ਦੂਜੇ ਨਾਲ ਲੜ ਲੜ ਕੇ ਮਰ ਰਹੇ ਹਨ। ਸੱਚ ਦੀ ਕੋਈ ਵੀ ਗੱਲ ਨਹੀਂ ਕਰ ਰਿਹਾ। ਅਜਿਹੇ ਸਮਾਜ ਨੂੰ ਸਿਰਫ ਕੋਈ ਮਹਾਂਪੁਰਖ ਹੀ ਸੰਭਾਲ ਸਕਦਾ ਹੈ ਪਰ ਇਸ ਤਰ੍ਹਾਂ ਦਾ ਮਹਾਂਪੁਰਖ ਅਜੇ ਤੱਕ ਇਸ ਸਮਾਜ ਵਿਚ ਪੈਦਾ ਨਹੀਂ ਹੋਇਆ:

*ਸੱਚ ਕਿਨਾਰੇ ਰਹਿ ਗਿਆ ਖਹਿ ਮਰਦੇ ਬਾਹਮਣ ਮਉਲਾਣੇ।*
..........................................
*ਥੰਮੇ ਕੋਇ ਨ ਸਾਧ ਬਿਨ ਸਾਧੁ ਨ ਦਿਸੈ ਜਗ ਵਿਚ ਕੋਆ।*[69]

ਟਾਇਨਬੀ ਵੀ ਇਸੇ ਗੱਲ ਦੀ ਪੁਸ਼ਟੀ ਕਰਦਾ ਹੋਇਆ ਲਿਖਦਾ ਹੈ ਕਿ ਭਾਰਤੀ ਭੂਮੀ ਉੱਪਰ ਇਨ੍ਹਾਂ ਦੋਵੇਂ ਮਹਾਨ ਧਰਮਾਂ ਵਿਚਕਾਰ ਆਪਸੀ ਸੰਬੰਧਾਂ ਦੀ ਕਹਾਣੀ ਸਮੁੱਚੇ ਤੌਰ 'ਤੇ ਆਪਸੀ ਵਿਸ਼ਵਾਸ ਅਤੇ ਦੁਸ਼ਮਣੀ ਵਾਲੀ ਭਾਵਨਾ ਦੀ ਇਕ ਨਾਖੁਸ਼ਗਵਾਰ ਕਥਾ ਹੈ। ("on the whole the story of the relations between these two great religions on Indian ground has been an unhappy tale of mutual misunderstanding and hostility."[70])

ਹਿੰਦੂ ਸਮਾਜ ਵਿਚ ਕਿਉਂਕਿ ਬਰਾਹਮਣ ਦੇ ਨਾਲ ਨਾਲ ਖੱਤਰੀ ਦੀ ਵੀ ਸਰਦਾਰੀ ਸੀ ਇਸ ਲਈ ਗੁਰੂ

---

68. *ਵਾਰਾਂ ਭਾਈ ਗੁਰਦਾਸ ਜੀ*, ਵਾਰ ਪਹਿਲੀ, ਪਉੜੀ 33ਵੀਂ।
69. *ਉਕਤ*, ਪਉੜੀ 12ਵੀਂ ਅਤੇ ਬਾਈਵੀਂ ਵਿਚੋਂ।
70. As quoted by Tirlochan Singh and others, *Selection from the Sacred Writings of The Sikhs*, UNESCO Publication, London, 1960, p. 10.

ਨਾਨਕ ਦੇਵ ਜੀ ਦੀ ਬਾਣੀ ਵਿਚ ਬਰਾਹਮਣ ਦੇ ਨਾਲ ਹੀ ਖੱਤਰੀਆਂ ਦਾ ਵੀ ਜ਼ਿਕਰ ਆਉਂਦਾ ਹੈ। ਇਨ੍ਹਾਂ ਤੋਂ ਇਲਾਵਾ ਗੁਰੂ ਜੀ ਨੇ ਹਿੰਦੂ ਸਮਾਜ ਵਿਚ ਇਕ ਹੋਰ ਤੀਜੀ ਧਿਰ ਜੋਗੀਆਂ ਦਾ ਵੀ ਜ਼ਿਕਰ ਕੀਤਾ ਹੈ। ਇਹ ਗੋਰਖ ਨਾਥ ਦੀ ਸੰਪਰਦਾ ਵਿਚੋਂ ਸਨ। ਇਨ੍ਹਾਂ ਨੂੰ ਸਿੱਧ, ਨਾਥ ਅਤੇ ਜੋਗੀ ਤਿੰਨੇ ਹੀ ਨਾਵਾਂ ਨਾਲ ਪੁਕਾਰਿਆ ਗਿਆ ਹੈ। ਇਸ ਸੰਪਰਦਾ ਨੇ ਵੀ ਹਿੰਦੂ ਸਮਾਜ ਨੂੰ ਕਾਫੀ ਹੱਦ ਤੱਕ ਪਰਭਾਵਤ ਕੀਤਾ ਹੋਇਆ ਸੀ। ਇਸ ਕਰਕੇ ਇਸ ਸੰਪਰਦਾ ਦਾ ਵੀ ਗੁਰੂ ਜੀ ਦੀ ਬਾਣੀ ਵਿਚ ਕਾਫੀ ਜ਼ਿਕਰ ਆਇਆ ਹੈ।

ਗੁਰੂ ਨਾਨਕ ਦੇਵ ਜੀ ਨੇ ਸਭ ਤੋਂ ਪਹਿਲਾਂ ਆਪਣੇ ਸਮਕਾਲੀ ਸਮਾਜ ਦੀਆਂ ਫੋਕੀਆਂ ਰਸਮਾਂ ਤੇ ਰਿਵਾਜ਼ਾਂ ਦੇ ਵਿਰੁੱਧ ਆਵਾਜ਼ ਉਠਾਈ ਸੀ। ਇਸ ਕਰਕੇ ਉਨ੍ਹਾਂ ਦੀ ਸਾਰੀ ਬਾਣੀ ਵਿੱਚ ਸਮਾਜਿਕ ਸੰਕਲਪ ਉਪਰ ਜ਼ਿਆਦਾ ਜ਼ੋਰ ਦਿੱਤਾ ਗਿਆ ਹੈ। ਉਨ੍ਹਾਂ ਨੇ ਆਪਣੀ ਸਮਾਜਿਕ ਵਿਚਾਰਧਾਰਾ ਵਿਚ ਸਮਾਜ ਦੇ ਚਾਰ ਮੁੱਖ ਫਿਰਕਿਆਂ ਦੀ ਕਾਰਗੁਜ਼ਾਰੀ ਉਪਰ ਜ਼ਿਆਦਾ ਜ਼ੋਰ ਦਿੱਤਾ ਹੈ। ਇਹ ਹਨ : ਕਾਜ਼ੀ, ਬਰਾਹਮਣ, ਖੱਤਰੀ ਅਤੇ ਜੋਗੀ। ਗੁਰੂ ਜੀ ਨੇ ਆਪਣਾ ਸਮਾਜਿਕ ਸੰਕਲਪ ਸ਼ੁਰੂ ਹੀ ਇਨ੍ਹਾਂ ਦੀ ਕਾਰਗੁਜ਼ਾਰੀ ਨੂੰ ਨਿੰਦ ਕੇ ਕੀਤਾ ਸੀ। ਗੁਰੂ ਨਾਨਕ ਦੇਵ ਜੀ ਦਾ ਕਥਨ ਸੀ ਕਿ ਕਾਜੀ ਝੂਠ ਬੋਲ ਕੇ ਰਿਸ਼ਵਤ ਵਾਲਾ ਮੈਲਾ ਧਨ ਖਾ ਰਿਹਾ ਹੈ। ਬਰਾਹਮਣ ਗਰੀਬ ਆਦਮੀ ਦੀ ਲੁੱਟ ਦੇ ਰੂਪ ਵਿਚ ਜੀਵ-ਹੱਤਿਆ ਕਰਨ ਪਿੱਛੋਂ ਇਸ਼ਨਾਨ ਆਦਿ ਕਰਕੇ ਆਪਣੇ ਆਪ ਨੂੰ ਨਿਰਮਲ ਹੋਇਆ ਦਰਸਾਉਂਦਾ ਹੈ ਪਰ ਅਸਲ ਵਿਚ ਉਹ ਇਸ ਤਰ੍ਹਾਂ ਨਾਲ ਜੀਵਾਂ ਦੇ ਕਤਲ ਕਰਨ ਦੇ ਬਰਾਬਰ ਕੰਮ ਕਰਦਾ ਹੈ। [71]

ਬਰਾਹਮਣ ਅਤੇ ਕਾਜ਼ੀ ਅਮਲੀ ਜੀਵਨ ਵਿਚ ਲੁਕੇ-ਛੁਪੇ ਇਕ ਦੂਜੇ ਦੀ ਇਤਨੀ ਪੈਰਵੀ ਕਰਦੇ ਹਨ ਕਿ ਉਹ ਦੋਵੇਂ ਹੀ ਰਲ ਕੇ ਲੋਕਾਂ ਨੂੰ ਲੁੱਟਦੇ ਹਨ। ਮਨੁੱਖਾਂ ਨੂੰ ਲੁੱਟ ਕੇ ਖਾਣ ਵਾਲੇ ਨਮਾਜ਼ਾਂ ਪੜ੍ਹਦੇ ਹਨ। ਇਨ੍ਹਾਂ ਲੋਕਾਂ ਨੂੰ ਜੰਞੂ ਪਾਉਣ ਵਾਲੇ ਲੋਕ ਵਰਗਲਾ ਕੇ ਲਿਆਉਂਦੇ ਹਨ। ਇਨ੍ਹਾਂ ਦੇ ਘਰਾਂ ਵਿਚ ਜਾ ਕੇ ਬਰਾਹਮਣ ਸੰਖ ਵਜਾਉਂਦੇ ਹਨ। ਇਸ ਤਰ੍ਹਾਂ ਕਰਕੇ ਉਨ੍ਹਾਂ ਨੂੰ ਵੀ ਇਸ ਦਾ ਆਨੰਦ ਆਉਂਦਾ ਹੈ, ਇਨ੍ਹਾਂ ਦਾ ਹਰ ਕੰਮ ਹੀ ਝੂਠ 'ਤੇ ਆਧਾਰਿਤ ਹੈ। ਝੂਠ ਬੋਲ ਕੇ ਹੀ ਇਹ ਰੋਟੀਆਂ ਖਾਂਦੇ ਹਨ। ਸ਼ਰਮ ਅਤੇ ਧਰਮ ਦਾ ਡੇਰਾ ਬਹੁਤ ਦੂਰ ਹੈ ਅਤੇ ਚਾਰ ਪਾਸੇ ਝੂਠ ਹੀ ਝੂਠ ਭਰਪੂਰ ਹੈ। ਇਨ੍ਹਾਂ ਲੋਕਾਂ ਨੇ ਮੱਥੇ 'ਤੇ ਟਿੱਕਾ ਲਾ ਕੇ ਰੱਖਿਆ ਹੈ ਅਤੇ ਤੇੜ ਭਗਵੇਂ ਰੰਗ ਦੀ ਧੋਤੀ ਪਾਈ ਹੋਈ ਹੈ। ਪਰ ਹੱਥਾਂ ਵਿਚ ਛੁਰੀ ਫੜ ਕੇ ਲੋਕਾਂ ਨੂੰ ਕੋਹ ਰਹੇ ਹਨ। ਇਹ ਲੋਕ ਨੀਲੇ ਕੱਪੜੇ ਪਹਿਨ ਕੇ ਹਾਕਮਾਂ ਦੀ ਨਜ਼ਰ ਵਿਚ ਚੰਗੇ ਬਣਨ ਦੀ ਕੋਸ਼ਿਸ਼ ਕਰਦੇ ਹਨ ਅਤੇ ਜਿਨ੍ਹਾਂ ਨੂੰ ਇਹ ਲੋਕਾਂ ਸਾਹਮਣੇ ਮਲੇਛ ਕਹਿੰਦੇ ਹਨ ਉਨ੍ਹਾਂ ਪਾਸੋਂ ਹੀ ਲੁਕ-ਛਿਪ ਕੇ ਧਨ ਲੈ ਕੇ ਆਪਣੀਆਂ ਧਰਮ ਪੁਸਤਕਾਂ ਦੀ ਪੂਜਾ ਕਰਦੇ ਹਨ। ਇਹ ਹਲਾਲ ਕੀਤਾ ਹੋਇਆ ਬੱਕਰੇ ਦਾ ਮਾਸ ਵੀ ਖਾਂਦੇ ਹਨ ਪਰ ਲੋਕਾਂ ਨੂੰ ਕਹਿੰਦੇ ਹਨ ਕਿ ਉਨ੍ਹਾਂ ਵਿਚੋਂ ਕਿਸੇ ਨੇ ਵੀ ਉਨ੍ਹਾਂ ਦੇ ਚੌਕੇ ਉੱਪਰ ਨਹੀਂ ਚੜ੍ਹਨਾ ਤਾਂ ਕਿ ਇਸ ਨਾਲ ਉਨ੍ਹਾਂ ਦੀ ਰਸੋਈ ਭਰਿਸ਼ਟ ਨਾ ਹੋ ਜਾਵੇ। ਇਹ ਬਰਾਹਮਣ ਲੋਕ ਅਪਵਿੱਤਰ ਸਰੀਰ ਨਾਲ ਭੈੜਾ ਕੰਮ ਕਰਦੇ ਹਨ। ਭੈੜੇ ਕਰਮ ਕਰਕੇ ਇਨ੍ਹਾਂ ਦਾ ਮਨ ਜੂਠਾ ਹੁੰਦਾ ਹੈ ਪਰ ਉਸ ਨੂੰ ਸੁੱਚਾ ਕਰਨ ਲਈ ਇਹ ਜਲ ਦੀਆਂ ਚੁਲੀਆਂ ਭਰਦੇ ਹਨ। [72]

ਇਨ੍ਹਾਂ ਬਰਾਹਮਣਾਂ ਨੇ, ਜਿਹੜੇ ਕਿ ਆਪਣੇ ਆਪ ਨੂੰ ਸਮਾਜ ਦੇ ਸਿਰਮੌਰ ਸਮਝਦੇ ਸਨ, ਤੁਰਕਾਂ ਨੂੰ ਖੁਸ਼ ਕਰਨ ਲਈ ਉਨ੍ਹਾਂ ਦਾ ਨੀਲਾ ਪਹਿਰਾਵਾ ਪਹਿਨਣਾ ਸ਼ੁਰੂ ਕਰ ਦਿੱਤਾ ਹੈ। ਇਨ੍ਹਾਂ ਦੇ ਸਾਰੇ ਅਮਲ ਤੁਰਕਾਂ ਅਤੇ

---

71. ਕਾਦੀ ਕੂੜੁ ਬੋਲਿ ਮਲੁ ਖਾਇ। ਬ੍ਰਾਹਮਣੁ ਨਾਵੈ ਜੀਆ ਘਾਇ। *ਗੁਰੂ ਗ੍ਰੰਥ ਸਾਹਿਬ*, ਪੰਨਾ 662.

72. ਮਾਣਸ ਖਾਣੇ ਕਰਹਿ ਨਿਵਾਜ।

...........

ਸੁਚਿ ਹੋਵੈ ਤਾਂ ਸਚੁ ਪਾਈਐ॥ *ਉਕਤ*, ਪੰਨੇ 471-72.

ਪਠਾਣਾਂ ਵਰਗੇ ਹੀ ਹਨ,[73] ਜਿਨ੍ਹਾਂ ਨੂੰ ਇਹ ਹਰ ਸਮੇਂ ਆਪਣੇ ਸਮਾਜ ਅੰਦਰ ਨਿੰਦਦੇ ਰਹਿੰਦੇ ਸਨ। ਇਹ ਲੋਕ ਧਾਰਮਿਕ ਪੁਸਤਕਾਂ ਪੜ੍ਹਦੇ ਹਨ, ਸ਼ਾਮ ਦੇ ਮੌਕੇ ਇਨ੍ਹਾਂ ਬਾਰੇ ਬਹਿਸਾਂ ਵੀ ਕਰਦੇ ਹਨ, ਪੱਥਰ ਪੂਜਦੇ ਹਨ ਅਤੇ ਬਗਲੇ ਵਾਂਗੂ ਅੰਤਰਧਿਆਨ ਹੋ ਕੇ ਸਮਾਧੀ ਵੀ ਲਗਾਉਂਦੇ ਹਨ। ਮੂੰਹੋਂ ਐਸੀ ਚੰਗੀ ਤਰ੍ਹਾਂ ਝੂਠ ਬੋਲਦੇ ਹਨ ਜਿਵੇਂ ਕਿ ਉਹ ਝੂਠ ਹੁੰਦਾ ਹੀ ਨਾ ਹੋਵੇ ਅਤੇ ਘਰਾਂ ਵਿਚ ਤਿੰਨ ਵਾਰੀ ਗਾਇਤਰੀ ਦਾ ਪਾਠ ਵੀ ਕਰਦੇ ਹਨ। ਗਰਦਨ ਦੁਆਲੇ ਮਾਲਾ ਪਾ ਕੇ ਰੱਖਦੇ ਹਨ, ਮੱਥੇ 'ਤੇ ਤਿਲਕ ਲਗਾ ਕੇ, ਸਿਰ ਤੇ ਤੌਲੀਆ ਲੈ ਕੇ ਅਤੇ ਤੇੜ ਵਿਚ ਦੋ ਦੋ ਧੋਤੀਆਂ ਪਹਿਨ ਕੇ ਰੱਖਦੇ ਹਨ। ਜੇ ਇਹ ਲੋਕ ਪਰਮਾਤਮਾ ਦੇ ਅਸਲੀ ਗਿਆਨ ਨੂੰ ਸਮਝ ਲੈਣ ਤਾਂ ਇਨ੍ਹਾਂ ਨੂੰ ਪਤਾ ਲੱਗ ਜਾਵੇਗਾ ਕਿ ਇਨ੍ਹਾਂ ਵੱਲੋਂ ਕੀਤੇ ਜਾਣ ਵਾਲੇ ਕਰਮ ਕਿਤਨੇ ਥੋਥੇ ਅਤੇ ਫੋਕਟ ਹਨ।[74]

ਬਰਾਹਮਣਾਂ ਦਾ ਮੁਗ਼ਲ ਹਕੂਮਤ ਦੇ ਮੁਲਾਜ਼ਮ ਹੋਣ ਦੀ ਸਥਿਤੀ ਦਾ ਵਰਨਣ ਕਰਦੇ ਹੋਏ ਦੱਸਿਆ ਗਿਆ ਹੈ ਕਿ ਜਿਹੜਾ ਬਰਾਹਮਣ ਹਕੂਮਤ ਦਾ ਮੁਲਾਜ਼ਮ ਹੈ ਉਹ ਹਕੂਮਤ ਦੇ ਹੁਕਮਾਂ ਦੇ ਅਧੀਨ ਗਊ ਉਪਰ ਲਗਾਇਆ ਗਿਆ ਟੈਕਸ ਅਦਾ ਕਰਦਾ ਹੈ ਪਰ ਦੂਜੇ ਪਾਸੇ ਆਪਣੇ ਘਰ ਗਊ ਦੇ ਗੋਹੇ ਨੂੰ ਪਵਿੱਤਰ ਮੰਨ ਕੇ ਆਪਣੀ ਰਸੋਈ ਨੂੰ ਲਿਪ-ਪੋਚ ਕੇ ਪਵਿੱਤਰ ਕਰਦਾ ਹੈ। ਇਹ ਦੋਗਲਾਪਣ ਅਪਣਾ ਕੇ ਬਰਾਹਮਣ ਕਿਹੜੇ ਧਰਮ ਦੀ ਗੱਲ ਕਰ ਰਿਹਾ ਹੈ? ਉਸ ਵਿਚ ਇਤਨੀ ਵੀ ਹਿੰਮਤ ਨਹੀਂ ਹੈ ਕਿ ਉਹ ਜਿਸ ਹਕੂਮਤ ਦਾ ਮੁਲਾਜ਼ਮ ਹੈ ਉਸ ਵੱਲੋਂ ਗਊ ਉਪਰ ਲਗਾਏ ਗਏ ਟੈਕਸ ਦੀ ਵਿਰੋਧਤਾ ਕਰ ਸਕੇ। ਇਸ ਨੇ ਆਪਣੇ ਪਰਭਾਵਸ਼ਾਲੀ ਪਹਿਰਾਵੇ ਲਈ ਤੇੜ ਵਿਚ ਭਗਵੇਂ ਰੰਗ ਦੀ ਧੋਤੀ ਪਾ ਰੱਖੀ ਹੈ, ਮੱਥੇ 'ਤੇ ਕੇਸਰ ਦਾ ਟਿੱਕਾ ਲਾ ਰੱਖਿਆ ਹੈ ਅਤੇ ਗਲ ਵਿਚ ਮਾਲਾ ਪਾ ਰੱਖੀ ਹੈ ਪਰ ਮਲੇਛਾਂ ਦਾ ਧਨ ਲੈ ਕੇ ਖਾ ਰਿਹਾ ਹੈ। ਅੰਦਰੋਂ-ਅੰਦਰ ਆਪਣੀਆਂ ਧਾਰਮਿਕ ਪੁਸਤਕਾਂ ਵੀ ਪੜ੍ਹਦਾ ਹੈ ਅਤੇ ਇਨ੍ਹਾਂ ਦੀ ਪੂਜਾ ਵੀ ਕਰਦਾ ਹੈ ਪਰ ਬਾਹਰੋਂ ਸਭ ਅਮਲ ਤੁਰਕਾਂ ਵਾਲੇ ਆਪਣਾ ਰੱਖੇ ਹਨ। ਬਰਾਹਮਣ ਨੂੰ ਅਜਿਹੇ ਪਾਖੰਡ ਛੱਡ ਦੇਣੇ ਚਾਹੀਦੇ ਹਨ। ਉਸ ਦਾ ਪਾਰ ਨਿਸਤਾਰਾ ਤਾਂ ਸਿਰਫ ਸੱਚਾਈ ਦੇ ਮਾਰਗ 'ਤੇ ਤੁਰ ਕੇ ਹੀ ਹੋ ਸਕਦਾ ਹੈ।[75]

ਇਹ ਲੋਕ ਅੰਦਰੋਂ ਝੂਠੇ ਹਨ, ਬਾਹਰ ਆਪਣੀ ਇੱਜ਼ਤ ਦਰਸਾ ਕੇ ਦੁਨੀਆਂ ਵਿਚ ਫੈਲ ਰਹੇ ਹਨ। ਇਹ ਇਤਨੇ ਪਲੀਤ ਹੋ ਚੁੱਕੇ ਹਨ ਕਿ ਇਨ੍ਹਾਂ ਦੀ ਮੈਲ ਅਠਾਹਠ ਤੀਰਥਾਂ ਉਪਰ ਨਹਾ ਕੇ ਵੀ ਨਹੀਂ ਉਤਰ ਸਕਦੀ। ਉਹੀ ਵਿਅਕਤੀ ਸੰਸਾਰ ਵਿਚ ਆਪਣਾ ਨਾਂ ਕਮਾ ਸਕਦੇ ਹਨ ਜਿਹੜੇ ਅੰਦਰੋਂ ਰੇਸ਼ਮ ਦੀ ਤਰ੍ਹਾਂ ਸ਼ੁੱਧ ਹਨ ਬਾਹਰੋਂ ਭਾਵੇਂ ਉਹ ਲੀਰਾਂ ਜੈਸੇ ਕੱਪੜੇ ਹੀ ਪਹਿਨਦੇ ਹੋਵਣ। ਉਨ੍ਹਾਂ ਦੇ ਮਨਾਂ ਵਿਚ ਵੀ ਪਰਮਾਤਮਾ ਦਾ ਪਿਆਰ ਹੁੰਦਾ ਹੈ ਅਤੇ ਉਨ੍ਹਾਂ ਹੀ ਵਿਅਕਤੀਆਂ ਦੇ ਦਰਸ਼ਨ ਕਰਨੇ ਚਾਹੀਦੇ ਹਨ।[76]

---

73. ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ ॥ ਉਕਤ, ਪੰਨਾ 470.
74. ਪੜਿ ਪੁਸਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥
...........
ਜੇ ਜਾਣਸਿ ਬ੍ਰਹਮੰ ਕਰਮੰ ॥ ਸਭਿ ਫੋਕਟ ਨਿਸਚਉ ਕਰਮੰ ॥ ਉਕਤ, ਪੰਨਾ 470.
75. ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ ॥
..........
ਛੋਡੀਲੇ ਪਾਖੰਡਾ ॥ ਨਾਮਿ ਲਈਐ ਜਾਹਿ ਤਰੰਦਾ ॥ ਉਕਤ, ਪੰਨਾ 471.
76. ਅੰਦਰਹੂ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ ॥
...........
ਤਿਨ ਨੇਹੁ ਲਗਾ ਰਬ ਸੇਤੀ ਦੇਖਨੇ ਵੀਚਾਰਿ ॥ ਉਕਤ, ਪੰਨਾ 473.

ਗੁਰੂ ਨਾਨਕ ਦੇਵ ਜੀ ਨੇ ਨਿਰਸੰਦੇਹ ਆਪਣੇ ਸਮਾਜ ਦੇ ਮੋਹਰੀ ਨੇਤਾਵਾਂ ਦੇ ਦੋਗਲੇਪਣ ਦੀ ਕਰੜੀ ਨਿੰਦਿਆ ਕੀਤੀ ਸੀ ਅਤੇ ਇਨ੍ਹਾਂ ਨੇਤਾਵਾਂ ਵਿਚ ਕਾਜ਼ੀ, ਬਰਾਹਮਣ, ਖੱਤਰੀ ਅਤੇ ਜੋਗੀ ਮੁੱਖ ਤੌਰ ਤੇ ਆਉਂਦੇ ਹਨ। ਪਰ ਉਨ੍ਹਾਂ ਵੱਲੋਂ ਕੀਤੀ ਸਿਰਫ ਨਿੰਦਾ ਹੀ ਨਹੀਂ ਸਗੋਂ ਉਨ੍ਹਾਂ ਨੇ ਇਨ੍ਹਾਂ ਖੇਤਰਾਂ ਦੇ ਨੇਤਾਵਾਂ ਨੂੰ ਉਨ੍ਹਾਂ ਦੀ ਅਸਲ ਸਥਿਤੀ ਦਾ ਗਿਆਨ ਵੀ ਕਰਵਾਇਆ ਸੀ। ਉਨ੍ਹਾਂ ਦਾ ਕਹਿਣਾ ਸੀ ਕਿ ਜੇਕਰ ਇਹ ਨੇਤਾ ਲੋਕ ਸੱਚੇ ਮਾਰਗ 'ਤੇ ਚੱਲਣ ਦੀ ਕੋਸ਼ਿਸ਼ ਕਰਨ ਤਾਂ ਇਹ ਸਮਾਜ ਦਾ ਬੇੜਾ ਵੀ ਪਾਰ ਕਰ ਸਕਦੇ ਹਨ ਅਤੇ ਆਪਣੇ ਆਪ ਨੂੰ ਵੀ ਲੋਕਾਂ ਦੇ ਪਰਮਾਣੀਕ ਨੇਤਾ ਅਖਵਾ ਸਕਦੇ ਹਨ। ਇਸ ਤਰ੍ਹਾਂ ਗੁਰੂ ਸਾਹਿਬ ਇਕ ਸੱਚੇ ਮੁਸਲਮਾਨ ਦੀ ਪਰਿਭਾਸ਼ਾ ਇਉਂ ਦਿੰਦੇ ਹਨ :

> "ਮੁਸਲਮਾਨ ਅਖਵਾਉਣਾ ਬਹੁਤ ਮੁਸ਼ਕਲ ਹੈ। ਜੇ ਕੋਈ ਮੁਸਲਮਾਨ ਹੈ ਉਸ ਨੂੰ ਆਪਣੇ ਮੁਸਲਮਾਨ ਹੋਣ 'ਤੇ ਮਾਣ ਕਰਨਾ ਚਾਹੀਦਾ ਹੈ। ਉਸ ਨੂੰ ਸਭ ਤੋਂ ਪਹਿਲਾਂ ਧਰਮ ਨਾਲ ਪਿਆਰ ਕਰਨਾ ਚਾਹੀਦਾ ਹੈ। ਆਪਣੇ ਵਿਚੋਂ ਹੰਕਾਰ ਨੂੰ ਖਤਮ ਕਰ ਦੇਣਾ ਚਾਹੀਦਾ ਹੈ; ਜ਼ਿੰਦਗੀ ਅਤੇ ਮੌਤ ਦੇ ਫਿਕਰ ਤੋਂ ਉਪਰ ਉਠਿਆ ਹੋਇਆ ਹੋਣਾ ਚਾਹੀਦਾ ਹੈ। ਆਪਣਾ ਧਨ ਲੋੜਵੰਦਾਂ ਵਿਚ ਵੰਡ ਦੇਣਾ ਚਾਹੀਦਾ ਹੈ। ਉਸ ਨੂੰ ਆਪਣੇ ਧਰਮ ਨੂੰ ਹੀ ਆਪਣੇ ਜੀਵਨ ਦੀ ਬੇੜੀ ਦਾ ਮਲਾਹ ਬਣਾ ਲੈਣਾ ਚਾਹੀਦਾ ਹੈ। ਰੱਬ ਦੇ ਭਾਣੇ ਨੂੰ ਸਿਰ ਮੱਥੇ ਪੁਰ ਮੰਨਣਾ ਚਾਹੀਦਾ ਹੈ। ਆਪਣੇ ਆਪ ਦਾ ਨਾਸ਼ ਕਰਨਾ ਚਾਹੀਦਾ ਹੈ। ਉਸ ਨੂੰ ਜੀਵਾਂ ਉਪਰ ਮਿਹਰਬਾਨ ਹੋਣਾ ਚਾਹੀਦਾ ਹੈ। ਇਕ ਮੁਸਲਮਾਨ ਨੂੰ ਅਜਿਹੇ ਲੱਛਣਾਂ ਦਾ ਧਾਰਨੀ ਹੋਣਾ ਚਾਹੀਦਾ ਹੈ।[77] ਮੁਸਲਮਾਨ ਲਈ ਪੰਜ ਵਾਰ ਪੰਜ ਨਿਮਾਜ਼ਾਂ ਪੜ੍ਹਨੀਆਂ ਜ਼ਰੂਰੀ ਹਨ। ਇਨ੍ਹਾਂ ਨਿਮਾਜ਼ਾਂ ਦੇ ਨਾਂ ਵੀ ਪੰਜ ਹੀ ਹਨ। ਪਹਿਲੀ ਨਿਮਾਜ਼ ਸੱਚ ਦੀ ਪਰਤੀਕ ਹੈ; ਦੂਜੀ ਹਲਾਲ ਦੀ ਕਮਾਈ ਦੀ; ਤੀਜੀ ਰੱਬ ਦੇ ਨਾਂ 'ਤੇ ਦਾਨ ਦੇਣ ਦੀ; ਚੌਥੀ ਸ਼ੁੱਧ ਇਰਾਦੇ ਰੱਖਣ ਦੀ ਅਤੇ ਪੰਜਵੀਂ ਪਰਮਾਤਮਾ ਦਾ ਨਾਮ ਜਪਣ ਦੀ ਹੈ। ਇਕ ਮੁਸਲਮਾਨ ਨੂੰ ਉਪਰੋਕਤ ਦੇ ਅਨੁਸਾਰ ਨੇਕ ਅਮਲਾਂ ਦਾ ਕਲਮਾ ਪੜ ਕੇ ਹੀ ਆਪਣੇ ਆਪ ਨੂੰ ਮੁਸਲਮਾਨ ਅਖਵਾਉਣਾ ਚਾਹੀਦਾ ਹੈ।"[78]

ਅਸਲ ਬਰਾਹਮਣ ਉਹੀ ਹੈ ਜੋ ਪਰਮਾਤਮਾ ਦੇ ਭੇਦ ਨੂੰ ਸਮਝਦਾ ਹੈ; ਜੇ ਉਹ ਨਾਮ ਜਪਦਾ ਹੈ, ਸਖ਼ਤ ਮਿਹਨਤ ਰੂਪੀ ਤਪ ਨਾਲ ਆਪਣੀ ਕਿਰਤ ਕਰਦਾ ਹੈ ਅਤੇ ਉਸ ਵਿਚ ਸੰਜਮ ਹੈ; ਜੇ ਉਹ ਧਰਮ ਅਨੁਸਾਰ ਸੰਤੋਖੀ ਅਤੇ ਸਾਊ ਸੁਭਾਅ ਦਾ ਹੈ ਅਤੇ ਜੇ ਉਹ ਆਪਣੇ ਆਪ ਨੂੰ ਸਭ ਲਾਲਸਾਵਾਂ ਦੇ ਬੰਧਨ ਤੋਂ ਉੱਪਰ ਰੱਖਦਾ ਹੈ। ਜੇ ਇਸ ਤਰ੍ਹਾਂ ਦਾ ਬਰਾਹਮਣ ਕੋਈ ਹੋਵੇ ਤਾਂ ਉਹ ਪੂਜਣ ਯੋਗ ਹੁੰਦਾ ਹੈ।[79]

ਅਸਲੀ ਖੱਤਰੀ ਉਹ ਹੈ ਜੋ ਸੂਰਮਤਾਈ ਵਾਲੇ ਕੰਮ ਕਰਦਾ ਹੈ; ਜੋ ਲੋੜਵੰਦਾਂ ਵਿਚ ਪੁੰਨ-ਦਾਨ ਕਰਦਾ ਹੈ; ਜੋ ਵਿਅਕਤੀ ਨੂੰ ਪਛਾਣ ਕੇ ਹੀ ਉਸ ਨਾਲ ਲੋੜੀਂਦਾ ਵਰਤਾਓ ਕਰਦਾ ਹੈ। ਸਿਰਫ ਤੇ ਸਿਰਫ ਅਜਿਹਾ ਖੱਤਰੀ ਹੀ ਪਰਵਾਨ ਹੋ ਸਕਦਾ ਹੈ।[80]

---

77. ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ।
..............
ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ। ਉਕਤ, ਪੰਨਾ 141.

78. ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ।
...............
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ। ਉਕਤ, ਪੰਨਾ 141.

79. ਸੋ ਬ੍ਰਾਹਮਣੁ ਜੋ ਬਿੰਦੇ ਬ੍ਰਹਮੁ। ਜਪੁ ਤਪੁ ਸੰਜਮੁ ਕਮਾਵੈ ਕਰਮੁ।
ਸੀਲ ਸੰਤੋਖ ਕਾ ਰਖੈ ਧਰਮੁ। ਬੰਧਨ ਤੋੜੈ ਹੋਵੈ ਮੁਕਤੁ।
ਸੋਈ ਬ੍ਰਾਹਮਣੁ ਪੂਜਣ ਜੁਗਤੁ। ਉਕਤ, ਪੰਨਾ 1411.

80. ਖਤ੍ਰੀ ਸੋ ਕਰਮਾ ਕਾ ਸੂਰੁ। ਪੁੰਨ ਦਾਨ ਕਾ ਕਰੈ ਸਰੀਰੁ।
ਖੇਤੁ ਪਛਾਣੈ ਬੀਜੈ ਦਾਨੁ। ਸੋ ਖਤ੍ਰੀ ਦਰਗਹ ਪਰਵਾਣੁ। ਉਕਤ, ਪੰਨਾ 1411.

ਇਸੇ ਤਰ੍ਹਾਂ ਜਿਹੜਾ ਜੋਗੀ ਜੀਵਨ ਜੀਣ ਦੀ ਜੁਗਤ ਨੂੰ ਜਾਣ ਗਿਆ ਹੈ ਅਤੇ ਪਰਮਾਤਮਾ ਦੇ ਹੁਕਮ ਵਿਚ ਹਰ ਸਮੇਂ ਇਕ ਸਮਾਨ ਰਹਿਣਾ ਸਿੱਖ ਗਿਆ ਹੈ ਉਹ ਹੀ ਅਸਲ ਜੋਗੀ ਹੈ।[81] ਜਿਸ ਤਰ੍ਹਾਂ ਬਰਾਹਮਣ ਨੂੰ ਬੇਦ ਦਾ ਗਿਆਨ ਹੋਣਾ ਅਤੀ ਜ਼ਰੂਰੀ ਹੈ ਉਸੇ ਤਰ੍ਹਾਂ ਪਰਮਾਤਮਾ ਨੂੰ ਪਰਾਪਤ ਕਰਨ ਦਾ ਮਾਰਗ ਵੀ ਗਿਆਨ ਦਾ ਮਾਰਗ ਹੈ ਅਰਥਾਤ ਬਿਨਾਂ ਸਰਬਪੱਖੀ ਗਿਆਨ ਦੇ ਪਰਮਾਤਮਾ ਦਾ ਗਿਆਨ ਨਹੀਂ ਹੋ ਸਕਦਾ। ਖੱਤਰੀ ਦਾ ਅਸਲ ਗਿਆਨ ਉਸ ਦੀ ਸੂਰਮਤਾਈ ਹੈ ਅਤੇ ਸ਼ੂਦਰਾਂ ਦਾ ਕੰਮ ਹੋਰਾਂ ਦੀ ਸੇਵਾ ਕਰਨਾ ਮੰਨਿਆ ਜਾਂਦਾ ਹੈ। ਇਸ ਤਰ੍ਹਾਂ ਇਨ੍ਹਾਂ ਸਾਰਿਆਂ ਦਾ ਇਕ ਜ਼ਰੂਰੀ ਕੰਮ ਪਰਮਾਤਮਾ ਦੇ ਨਾਮ ਨੂੰ ਸਿਮਰਨ ਦਾ ਹੈ। ਜਿਸ ਵੀ ਵਿਅਕਤੀ ਨੇ ਇਸ ਗਿਆਨ ਨੂੰ ਪਰਾਪਤ ਕਰ ਲਿਆ ਹੈ ਉਹ ਵਾਹਿਗੁਰੂ ਦੇ ਹੀ ਸਮਾਨ ਹੋ ਜਾਂਦਾ ਹੈ ਅਤੇ ਗੁਰੂ ਨਾਨਕ ਦੇਵ ਜੀ ਅਜਿਹੇ ਵਿਅਕਤੀ ਨੂੰ ਆਪਣਾ ਮਾਲਕ ਵੀ ਸਮਝਣ ਨੂੰ ਤਿਆਰ ਹੋ ਜਾਂਦੇ ਹਨ।[82] ਇਸ ਕਰਕੇ ਸੁੱਚੇ ਅਤੇ ਪਵਿੱਤਰ ਉਹ ਲੋਕ ਨਹੀਂ ਜਿਹੜੇ ਨਹਾ-ਧੋ ਕੇ ਅਤੇ ਅੱਛੇ-ਸਾਫ ਬਸਤਰ ਪਹਿਨ ਕੇ ਬੈਠ ਜਾਂਦੇ ਹਨ। ਅਸਲ ਸੁੱਚੇ ਅਤੇ ਪਵਿੱਤਰ ਲੋਕ ਉਹ ਹਨ ਜਿਨ੍ਹਾਂ ਦੇ ਮਨ ਵਿਚ ਗਿਆਨ ਦਾ ਪਰਕਾਸ਼ ਹੈ।[83]

ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਸਮਾਜਿਕ ਵਿਚਾਰਧਾਰਾ ਦਿੰਦਿਆਂ ਲੋਕਾਂ ਨੂੰ ਅਮਲੀ ਜੀਵਨ ਜੀਣ ਦੀ ਚੇਸ਼ਟਾ ਕੀਤੀ ਹੈ। ਉਹ ਨਹੀਂ ਚਾਹੁੰਦੇ ਸਨ ਕਿ ਵਿਅਕਤੀ ਦੋਗਲਾ ਜੀਵਨ ਜੀਵੇ। ਅਮਲੀ ਜੀਵਨ ਤਦ ਹੀ ਜੀਵਿਆ ਜਾ ਸਕਦਾ ਹੈ ਜੇਕਰ ਮਨੁੱਖ ਨੂੰ ਸਰਬਪੱਖੀ ਗਿਆਨ ਹੋਵੇਗਾ। ਭਾਵ ਕਿ ਗੁਰੂ ਜੀ ਵਿਅਕਤੀ ਨੂੰ ਇਕ ਪੂਰਾ ਜਾਗਰਤ ਅਤੇ ਪੂਰੇ ਗਿਆਨ ਵਾਲਾ ਵਿਅਕਤੀ ਦੇਖਣਾ ਚਾਹੁੰਦੇ ਸਨ। ਫੋਕੀਆਂ ਰਸਮਾਂ ਦੀ ਪਾਲਣਾ ਅਤੇ ਆਪਣੇ ਧਾਰਮਿਕ ਨੇਤਾਵਾਂ ਦਾ ਭੈਅ ਸਿਰਫ ਅਗਿਆਨੀ ਵਿਅਕਤੀ ਹੀ ਕਰਦਾ ਹੈ। ਅਰਥਾਤ ਅਗਿਆਨ ਮਨੁੱਖ ਨੂੰ ਗੁਲਾਮੀ ਦਾ ਜੀਵਨ ਦਿੰਦਾ ਹੈ ਅਤੇ ਗਿਆਨ ਸੁਤੰਤਰ ਜੀਵਨ ਦਾ। ਗੁਰੂ ਸਾਹਿਬ ਆਪਣੇ ਸਮਾਜ ਨੂੰ ਪੂਰੇ ਗਿਆਨ ਵਾਲਾ ਬਣਾਉਣ ਦੀ ਲੋਚਾ ਕਰਦੇ ਹਨ ਤਾਂ ਕਿ ਸਭ ਮਨੁੱਖ ਇਕ ਸੁਤੰਤਰ ਅਤੇ ਭੈ-ਰਹਿਤ ਜੀਵਨ ਜੀ ਸਕਣ।

ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਦਾ ਮੁੱਖ ਨਿਸ਼ਾਨਾ ਸਮਾਜਿਕ ਅਸਮਾਨਤਾ ਨੂੰ ਖ਼ਤਮ ਕਰਨ ਦਾ ਸੀ। ਇਹ ਅਸਮਾਨਤਾ ਭਾਵੇਂ ਜਾਤ-ਪਾਤ ਕਰਕੇ ਸੀ ਤੇ ਭਾਵੇਂ ਅਮੀਰੀ-ਗਰੀਬੀ ਕਰਕੇ। ਅਸਮਾਨਤਾ ਸਮਾਜ ਵਿਚ ਨਹੀਂ ਹੋਣੀ ਚਾਹੀਦੀ ਸੀ। ਗੁਰੂ ਜੀ ਖੁਦ ਉੱਚੀ-ਕੁਲ (ਬੇਦੀ ਖੱਤਰੀ) ਵਿਚ ਅਤੇ ਅਮੀਰ ਪਰਿਵਾਰ ਵਿਚ ਜਨਮੇ ਹੋਏ ਸਨ। ਉਨ੍ਹਾਂ ਦਾ ਪਿਤਾ ਆਪਣੇ ਖੇਤਰ ਦਾ ਪਟਵਾਰੀ ਸੀ। ਉਨ੍ਹਾਂ ਸਮਿਆਂ ਵਿਚ ਪਟਵਾਰੀ ਦੀ ਪਦਵੀ ਬਹੁਤ ਅਹਿਮ ਹੋਇਆ ਕਰਦੀ ਸੀ। ਇਸ ਪਦਵੀ ਦਾ ਮਾਲਕ ਅਮੀਰੀ ਪੱਖੋਂ ਤਾਂ ਤਕੜਾ ਹੁੰਦਾ ਹੀ ਸੀ ਸਗੋਂ ਇਲਾਕੇ ਵਿਚ ਅਸਰ-ਰਸੂਖ ਪੱਖੋਂ ਵੀ ਬਹੁਤ ਸਤਿਕਾਰ ਦਾ ਪਾਤਰ ਹੁੰਦਾ ਸੀ। ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਉੱਚੇ-ਕੁਲ ਵਿਚ ਜਨਮ ਲੈ ਕੇ ਅਤੇ ਅਮੀਰ ਪਰਿਵਾਰ ਦਾ ਪੁੱਤਰ ਹੋ ਕੇ ਜਾਤ-ਪਾਤ ਦੀ ਘਿਨਾਉਣੀ ਬਿਮਾਰੀ ਦੇ ਖਿਲਾਫ਼ ਆਵਾਜ਼ ਉਠਾਈ ਅਤੇ ਆਪਣੇ ਆਪ ਨੂੰ ਨੀਚ ਲੋਕਾਂ ਦਾ ਸੰਗੀ-ਸਾਥੀ ਦਰਸਾਇਆ। ਇਕ ਵਾਰ ਸਿੱਧਾਂ ਨਾਲ ਗੋਸ਼ਟ ਕਰਦੇ ਹੋਏ ਗੁਰੂ ਜੀ ਸਿੱਧਾਂ ਦੇ ਇਸ ਸਵਾਲ ਦਾ ਕਿ "ਉਹ ਆਪਣਾ ਨਾਂ ਦੱਸਣ" ਦੇ ਜਵਾਬ ਵਿਚ ਕਹਿੰਦੇ ਹਨ ਕਿ "ਉਨ੍ਹਾਂ ਦਾ ਨਾਂ ਨਾਨਕ ਹੈ, ਵਾਹਿਗੁਰੂ ਦਾ ਨਾਂ ਜਪ ਕੇ ਹੀ ਉਨ੍ਹਾਂ ਨੇ

---

81. ਸੋ ਜੋਗੀ ਜੋ ਜੁਗਤਿ ਪਛਾਣੈ। ਗੁਰ ਪ੍ਰਸਾਦੀ ਏਕੋ ਜਾਣੈ। ਉਕਤ, ਪੰਨਾ 662.
82. ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਤ ਬ੍ਰਾਹਮਣਹ।
............
ਨਾਨਕ ਤਾਕੋ ਦਾਸੁ ਹੈ ਸੋਈ ਨਿਰੰਜਨ ਦੇਵ। ਉਕਤ, ਪੰਨਾ 1353.
83. ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ।
ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ। ਉਕਤ, ਪੰਨਾ 472.

ਗਿਆਨ ਪਰਾਪਤ ਕੀਤਾ ਹੈ ਅਤੇ ਉੱਚੇ ਕੁਲ ਦੇ ਘਰ ਵਿਚ ਜਨਮ ਲੈ ਕੇ ਉਹ ਨੀਚ ਲੋਕਾਂ ਦਾ ਸਾਥੀ ਅਖਵਾ ਰਹੇ ਹਨ" :

*ਆਖਣ ਸਿਧ ਸੁਣ ਬਾਲਿਆ ਅਪਨਾ ਨਾਉਂ ਤੁਮ ਦੇਹੁ ਬਤਾਈ।*
*ਬਾਬਾ ਆਖੇ ਨਾਥ ਜੀ ਨਾਨਕ ਨਾਮ ਜਪੇ ਗਤਿ ਪਾਈ।*
*ਨੀਚ ਕਹਾਇ ਊਚ ਘਰ ਆਈ।* [84]

ਇਕ ਨੀਚ ਜਾਤੀ ਦੇ ਵਿਅਕਤੀ ਵੱਲੋਂ ਆਪਣੇ ਨੀਚ ਜਾਤੀ ਦੇ ਸਾਥੀਆਂ ਲਈ ਹੱਕ ਦਾ ਨਾਅਰਾ ਲਗਾਉਣਾ ਉਤਨਾ ਮਹੱਤਵਪੂਰਨ ਨਹੀਂ ਹੁੰਦਾ ਜਿਤਨਾ ਕਿਸੇ ਉੱਚੀ ਕੁਲ ਅਤੇ ਅਮੀਰ ਪਰਿਵਾਰ ਵਿਚ ਜਨਮੇ ਵਿਅਕਤੀ ਵੱਲੋਂ ਸ਼ੁਰੂ ਕੀਤੇ ਸੰਘਰਸ਼ ਦਾ ਹੁੰਦਾ ਹੈ। ਨੀਵੇਂ ਕੁਲ ਦੇ ਵਿਅਕਤੀ ਸਾਹਮਣੇ ਤਾਂ ਕੋਈ ਹੋਰ ਬਦਲ ਹੁੰਦਾ ਹੀ ਨਹੀਂ ਜਦੋਂ ਕਿ ਉੱਚੀ ਕੁਲ ਦੇ ਵਿਅਕਤੀ ਕੋਲ ਹੋਰ ਅਨੇਕਾਂ ਬਦਲ ਹੁੰਦੇ ਹਨ। ਜੇ ਉਹ ਸਾਰੇ ਹੋਰ ਬਦਲ ਛੱਡ ਕੇ ਸਿਰਫ ਨੀਚ ਲੋਕਾਂ ਦੇ ਸਮਾਜਿਕ ਰੁਤਬੇ ਨੂੰ ਉੱਚਾ ਚੁੱਕਣ ਦੇ ਮਾਰਗ ਨੂੰ ਅਪਨਾਉਂਦਾ ਹੈ ਤਾਂ ਇਸ ਦੇ ਵਿਚ ਉਸ ਦੇ ਸਮਾਜਿਕ ਇਨਕਲਾਬ ਲਿਆਉਣ ਦੀ ਜਵਾਲਾ ਭੜਕ ਰਹੀ ਹੁੰਦੀ ਹੈ। ਗੁਰੂ ਨਾਨਕ ਦੇਵ ਜੀ ਤੋਂ ਪਹਿਲੇ ਕਿਸੇ ਪੀਰ ਪੈਗੰਬਰ ਨੇ ਗੁਰੂ ਨਾਨਕ ਦੀ ਤਰ੍ਹਾਂ ਜਾਤ-ਪਾਤ ਦੇ ਖਿਲਾਫ਼ ਆਵਾਜ਼ ਨਹੀਂ ਉਠਾਈ ਸੀ। ਨਾ ਹੀ ਕਿਸੇ ਨੇ ਔਰਤ ਜਾਤੀ ਦੇ ਮਾਣ-ਸਤਿਕਾਰ ਨੂੰ ਕਾਇਮ ਕਰਨ ਦੀ ਗੱਲ ਕੀਤੀ ਸੀ। ਜੇ ਕਿਸੇ ਨੇ ਇਸ ਦੇ ਖਿਲਾਫ਼ ਕੁਝ ਕਿਹਾ ਸੀ ਤਾਂ ਉਹ ਸਿਰਫ ਲਿਖਤੀ ਰੂਪ ਵਿਚ ਹੀ ਸਿਰਫ ਇਕ ਇਸ਼ਾਰੇ ਮਾਤਰ ਹੀ ਕਿਹਾ ਸੀ ਪਰ ਗੁਰੂ ਨਾਨਕ ਦੇਵ ਜੀ ਨੇ ਆਪਣੀ ਜ਼ੋਰਦਾਰ ਲਿਖਤ ਦੇ ਨਾਲ ਨਾਲ ਇਸ ਨੂੰ ਅਮਲੀ ਜੀਵਨ ਵਿਚ ਵੀ ਜੀਵਿਆ ਸੀ।

ਇੰਦੂ ਭੂਸ਼ਣ ਬੈਨਰਜੀ ਨੇ ਜਾਤ-ਪਾਤ ਦੇ ਮਸਲੇ ਤੇ ਆ ਕੇ ਆਪਣੇ ਮੁੱਢਲੇ ਝੁਕਾਅ ਵੱਲੋਂ ਇਹ ਕਹਿ ਕੇ ਮੋੜਾ ਕੱਟਿਆ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਜਾਤ-ਪਾਤ ਨੂੰ ਸਖ਼ਤੀ ਨਾਲ ਤੋੜਨ ਦੀ ਥਾਂ 'ਤੇ ਜ਼ਿਆਦਾ ਜ਼ੋਰ ਜਾਤੀ ਅਭਿਮਾਨ ਨੂੰ ਖ਼ਤਮ ਕਰਨ ਤੇ ਦਿੱਤਾ ਹੈ। ਇਸ ਲੇਖਕ ਦਾ ਮੱਤ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਜਾਤ-ਪਾਤ ਬਾਰੇ ਨਿਰਣਾ ਸਿਰਫ ਉਨ੍ਹਾਂ ਵੱਲੋਂ ਜਨੇਊ ਨਾ ਧਾਰਨ ਕਰਨ ਦੀ ਭਾਵਨਾ ਜਿਨ੍ਹਾਂ ਕੁ ਹੀ ਹੈ। ਇਸ ਬਾਰੇ ਉਨ੍ਹਾਂ ਨੇ ਕੋਈ ਜਿਆਦਾ ਪਰਚਾਰ ਨਹੀਂ ਕੀਤਾ। ਇਸ ਦਲੀਲ ਵਜੋਂ ਇਹ ਲੇਖਕ ਲਿਖਦਾ ਹੈ ਕਿ ਜਾਤ-ਪਾਤ ਬਾਰੇ ਗੁਰੂ ਨਾਨਕ ਦੇਵ ਜੀ ਦੇ ਬਹੁਤ ਥੋੜੇ ਜਿਹੇ ਹੀ ਸ਼ਬਦ ਹਨ ਅਤੇ ਇਨ੍ਹਾਂ ਵਿਚ ਜਾਤ-ਪਾਤ ਦੇ ਸਿਰਫ ਅਭਿਮਾਨ ਬਾਰੇ ਹੀ ਕਿਹਾ ਗਿਆ ਹੈ। [85]

ਬੈਨਰਜੀ ਦੀ ਪਹਿਲੀ ਗੱਲ ਇਹ ਕਿ ਗੁਰੂ ਜੀ ਦੇ ਜਾਤ-ਪਾਤ ਬਾਰੇ ਥੋੜ੍ਹੇ ਹੀ ਸ਼ਬਦ ਹਨ। ਇਹ ਧਾਰਨਾ ਗਲਤ ਹੈ। ਸਗੋਂ ਇਸ ਦੇ ਉਲਟ ਗੁਰੂ ਜੀ ਨੇ ਕਈ ਥਾਈਂ ਊਚ-ਨੀਚ ਸੰਬੰਧੀ ਇਤਨੀ ਦਰਿੜਤਾ ਨਾਲ ਲਿਖਿਆ ਹੈ ਕਿ ਉਹ ਸ਼ਬਦ ਗੁਰੂ ਜੀ ਦੀ ਸਾਰੀ ਵਿਚਾਰਧਾਰਾ ਨੂੰ ਆਪਣੇ ਅੰਦਰ ਸਮੋ ਲੈਂਦਾ ਹੈ ਜਿਵੇਂ ਕਿ :

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥*
*ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥* [86]

---

84 ਭਾਈ ਗੁਰਦਾਸ ਜੀ, ਵਾਰ ਪਹਿਲੀ, ਪਉੜੀ 28ਵੀਂ।
85 *ਪੂਰਵਅੰਕਤ*, ਪੰਨੇ 88-93
86 *ਸਿਰੀ ਰਾਗ*, ਪੰਨਾ 15.

ਇਸ ਦਾ ਭਾਵ ਹੈ ਕਿ ਨੀਚਾਂ ਵਿਚੋਂ ਜਿਹੜੀ ਸਭ ਤੋਂ ਨੀਵੀਂ ਜਾਤ ਹੈ ਅਤੇ ਉਸ ਨੀਚੀ ਜਾਤ ਤੋਂ ਵੀ ਜੇ ਕੋਈ ਹੋਰ ਨੀਚ ਜਾਤ ਹੈ ਨਾਨਕ ਉਨ੍ਹਾਂ ਦਾ ਸਾਥੀ ਹੈ। ਇਨ੍ਹਾਂ ਦੇ ਮੁਕਾਬਲੇ ਤੇ ਵੱਡੀਆਂ ਜਾਤੀਆਂ ਨਾਲ ਕੋਈ ਸਾਰੋਕਾਰ ਨਹੀਂ ਹੋ ਸਕਦਾ। ਅਕਾਲ ਪੁਰਖ ਦੀ ਮਿਹਰ ਵੀ ਉੱਥੇ ਹੀ ਹੁੰਦੀ ਹੈ ਜਿੱਥੇ ਨੀਚ ਜਾਤੀਆਂ ਦੇ ਲੋਕ ਰਹਿੰਦੇ ਹਨ। ਇਕ ਹੋਰ ਸ਼ਬਦ ਰਾਹੀਂ ਗੁਰੂ ਜੀ ਨੇ ਕਿਹਾ ਹੈ ਕਿ ਸਭ ਲੋਕਾਂ ਨੂੰ ਹੀ ਉੱਚਾ ਸਮਝਣਾ ਚਾਹੀਦਾ ਹੈ ਕਿਉਂਕਿ ਨੀਚ ਕੋਈ ਹੁੰਦਾ ਹੀ ਨਹੀਂ। ਸਭ ਨੂੰ ਇਕ ਅਕਾਲ ਪੁਰਖ ਨੇ ਸਿਰਜਿਆ ਹੈ ਅਤੇ ਸਭ ਨੂੰ ਜੋ ਰੋਸ਼ਨੀ ਪਰਾਪਤ ਹੋ ਰਹੀ ਹੈ ਉਹ ਵੀ ਇਕੋ ਅਕਾਲ ਪੁਰਖ ਦੀ ਹੀ ਬਖ਼ਸ਼ੀ ਹੋਈ ਹੈ।[87] ਉਨ੍ਹਾਂ ਅਨੁਸਾਰ ਵਿਅਕਤੀ ਦੀ ਪਰਖ ਉਸ ਦੇ ਗੁਣਾਂ ਤੋਂ ਹੋਣੀ ਚਾਹੀਦੀ ਹੈ ਨਾ ਕੇ ਉਸ ਦੀ ਜਾਤ ਤੋਂ।[88] ਉਨ੍ਹਾਂ ਅਨੁਸਾਰ ਵਿਅਕਤੀ ਲਈ ਜਾਤ-ਪਾਤ ਫਜ਼ੂਲ ਹੈ।[89] ਉੱਚੇ-ਲੰਮੇ ਨਾਂ ਵੀ ਸਭ ਫਜ਼ੂਲ ਹਨ। ਸਭ ਜੀਵ ਇਕ ਅਕਾਲ ਪੁਰਖ ਦੀ ਛਤਰ-ਛਾਇਆ ਵਿਚ ਹੀ ਪਲ ਰਹੇ ਹਨ। ਕੋਈ ਵੱਡਾ ਤਦ ਹੀ ਹੋਵੇਗਾ ਜੇ ਉਸ ਦੇ ਕੰਮ ਵੱਡੇ ਹੋਣਗੇ।

ਇਸ ਤੋਂ ਇਲਾਵਾ ਗੁਰੂ ਨਾਨਕ ਦੇਵ ਜੀ ਦੀ ਸਿੱਖਿਆ ਸੀ ਕਿ ਅਸਲੀ ਭਗਤ ਉਹ ਹੀ ਹਨ ਜਿਹੜੇ ਆਪਣੇ ਆਪ ਨੂੰ ਨੀਚ ਅਖਵਾਉਣ 'ਚ ਫ਼ਖ਼ਰ ਸਮਝਦੇ ਹਨ। ਕਿਉਂਕਿ ਅਜਿਹੀ ਸੋਚ ਨਾਲ ਹੀ ਅਸਲ ਮੁਕਤੀ ਪਰਾਪਤ ਹੁੰਦੀ ਹੈ।[90] ਅਕਾਲ ਪੁਰਖ ਦੀਆਂ ਨਜ਼ਰਾਂ ਵਿਚ, ਕੋਈ ਵਿਅਕਤੀ ਆਪਣੇ ਆਪ ਨੂੰ ਉੱਚਾ ਅਖਵਾ ਕੇ ਉੱਚਾ ਨਹੀਂ ਹੋ ਸਕਦਾ।[91] ਨਾ ਹੀ ਜਾਤ-ਪਾਤ ਅਤੇ ਉੱਚੀ ਕੁਲ ਵਿਚ ਲਏ ਜਨਮ ਉੱਥੇ ਕੋਈ ਮਹੱਤਤਾ ਰੱਖਦੇ ਹਨ। ਵਿਅਕਤੀ ਦੀ ਵਡਿਆਈ ਜਾਂ ਵੱਡਪਣ ਤਾਂ ਸਿਰਫ ਉਸ ਵੱਲੋਂ ਕੀਤੇ ਗਏ ਚੰਗੇ ਕਰਮ ਕਰਕੇ ਹੀ ਪਰਾਪਤ ਹੁੰਦਾ ਹੈ।[92] ਗੁਰੂ ਨਾਨਕ ਦੇਵ ਦੀਆਂ ਨਜ਼ਰਾਂ ਵਿਚ ਅਸਲ ਵਿਚ ਨੀਚ ਵਿਅਕਤੀ ਉਹ ਹੀ ਹੁੰਦਾ ਹੈ ਜਿਹੜਾ ਅਕਾਲ ਪੁਰਖ ਦੇ ਨਾਂ ਨੂੰ ਵਿਸਾਰ ਦਿੰਦਾ ਹੈ ਅਤੇ ਆਪਣਾ ਸਾਰਾ ਜੀਵਨ ਉਸ ਦੇ ਸਿਮਰਨ ਤੋਂ ਬਿਨਾਂ ਹੀ ਗੁਜ਼ਾਰ ਦਿੰਦਾ ਹੈ।[93] ਖੱਤਰੀਆਂ, ਬਰਾਹਮਣਾਂ, ਵੈਸ਼ਾਂ ਅਤੇ ਸ਼ੂਦਰਾਂ ਵਿਚੋਂ ਕੋਈ ਵੀ ਵਿਅਕਤੀ ਬਿਨਾਂ ਗੁਣਾਂ ਦੇ ਮੁਕਤੀ ਨਹੀਂ ਪਰਾਪਤ ਕਰ ਸਕਦਾ। ਇਹ ਮੁਕਤੀ ਸਿਰਫ ਗੁਣਾਂ ਕਰਕੇ ਹੀ ਹੋਣੀ ਹੈ।[94] ਉਨ੍ਹਾਂ ਦਾ ਮਿਸ਼ਨ ਕਿਸੇ ਇਕ ਜਾਤ-ਵਰਗ ਲਈ ਨਹੀਂ ਸੀ ਸਗੋਂ ਸਮਾਜ ਦੇ ਚਾਰੇ ਵਰਗਾਂ ਲਈ ਸੀ। ਚਾਰੇ ਵਰਨਾਂ ਨੂੰ ਖਤਮ ਕਰਨ ਵਿਚ ਗੁਰੂ ਨਾਨਕ ਦੇਵ ਜੀ ਦਾ ਮਿਸ਼ਨ ਇਤਨਾ ਦਰਿੜ੍ਹ ਸੀ ਕਿ ਉਨ੍ਹਾਂ ਦੇ ਪਿੱਛੋਂ ਉਨ੍ਹਾਂ ਦੇ ਉਤਰਅਧਿਕਾਰੀ ਗੁਰੂ ਸਾਹਿਬਾਨ ਨੇ ਵੀ ਇਸ ਜਾਤ-ਪਾਤ ਦੀ ਵੰਡ ਨੂੰ ਪੂਰੀ ਸਖਤੀ ਨਾਲ ਰੱਦ ਕੀਤਾ ਸੀ। ਗੁਰੂ ਨਾਨਕ ਦੇ ਪੰਜਵੇਂ ਉਤਰਅਧਿਕਾਰੀ ਗੁਰੂ ਅਰਜਨ ਦੇਵ ਜੀ ਨੇ ਵੀ ਇਸੇ ਮਿਸ਼ਨ ਨੂੰ ਇਤਨੀ ਹੀ ਸਖ਼ਤੀ ਨਾਲ ਅਪਣਾਉਂਦਿਆਂ ਕਿਹਾ ਸੀ ਕਿ ਗੁਰੂ ਨਾਨਕ ਦਾ ਉਪਦੇਸ਼ ਸਮਾਜ ਦੇ ਚਾਰਾਂ ਵਰਨਾਂ ਦੇ ਲੋਕਾਂ ਲਈ ਹੀ

---

87. ਸਭੁ ਕੋ ਊਚਾ ਆਖੀਐ ਨੀਚੁ ਨ ਦਿਸੈ ਕੋਇ।
ਇਕਨੈ ਭਾਂਡੇ ਸਾਜੀਐ ਇਕੁ ਚਾਨਣੁ ਤਿਹੁ ਲੋਇ। *ਉਕਤ*, ਪੰਨਾ 62.
88. ਜਾਤੀ ਦੇ ਕਿਆ ਹਥਿ ਸਚੁ ਪਰੀਐ। *ਉਕਤ*, ਪੰਨਾ 142.
89. ਫਕੜ ਜਾਤੀ ਫਕੜੁ ਨਾਉ। ਸਭਨਾ ਜੀਆ ਇਕਾ ਛਾਉ।
ਆਪਹੁ ਜੇ ਕੋ ਭਲਾ ਕਹਾਏ। ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਇ। *ਉਕਤ*, ਪੰਨਾ 83.
90. ਭਾਉ ਭਗਤਿ ਕਰਿ ਨੀਚੁ ਸਦਾਏ। ਤਉ ਨਾਨਕ ਮੋਖੰਤਰੁ ਪਾਏ। *ਉਕਤ*, ਪੰਨਾ 470.
91. *ਉਕਤ*, ਪੰਨਾ 1330.
92. ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ ॥
ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ ॥ *ਉਕਤ*, ਪੰਨਾ 1330.
93. ਖਸਮੁ ਵਿਸਾਰਹਿ ਤੇ ਕਮਜਾਤਿ ॥ ਨਾਨਕ ਨਾਵੈ ਬਾਝੁ ਸਨਾਤਿ ॥ *ਉਕਤ*, ਪੰਨਾ 349.
94. ਖਤ੍ਰੀ ਬ੍ਰਾਹਮਣੁ ਸੂਦੁ ਕਿ ਵੈਸੁ ॥ ਨਿਰਤਿ ਨ ਪਾਈਆ ਗਣੀ ਸਹੰਸ ॥ *ਉਕਤ*, ਪੰਨਾ 878.

ਹੈ।[95] ਜੋ ਇਸ ਨੂੰ ਸੁਣੇਗਾ ਅਤੇ ਧਾਰਨ ਕਰੇਗਾ ਉਸੇ ਦਾ ਹੀ ਇਸ ਸੰਸਾਰ ਵਿਚੋਂ ਪਾਰ-ਉਤਾਰਾ ਹੋ ਸਕੇਗਾ।[96] ਇਨ੍ਹਾਂ ਚਾਰੇ ਵਰਨਾਂ ਦੇ ਵਿਅਕਤੀਆਂ ਨੂੰ ਇਕੋ ਹੀ ਪਰਮਾਤਮਾ ਦਾ ਨਾਮ ਜਪਾਉਣਾ ਹੈ ਅਤੇ ਇਨ੍ਹਾਂ ਨੂੰ ਉਸੇ ਇਕ ਅਕਾਲ ਪੁਰਖ ਦੀ ਹੀ ਦਿਨ-ਰਾਤ ਸੇਵਾ ਕਰਨੀ ਚਾਹੀਦੀ ਹੈ।[97]

ਗੁਰੂ ਨਾਨਕ ਦੇਵ ਜੀ ਦੇ ਇਹ ਸ਼ਬਦ ਉਸ ਸਮੇਂ ਦੇ ਸਮਾਜ ਵਿਚਲੀ ਜਾਤ ਪਰਨਾਲੀ ਨੂੰ ਖ਼ਤਮ ਕਰਨ ਲਈ ਆਪਣੀ ਮਿਸਾਲ ਆਪ ਸਨ। ਇੰਦੂ ਭੂਸ਼ਣ ਬੈਨਰਜੀ ਦਾ ਇਹ ਕਹਿਣਾ ਕਿ ਕਿਉਂਕਿ ਗੁਰੂ ਸਾਹਿਬਾਨ ਨੇ ਆਪਣੇ ਵਿਆਹ ਆਪਣੀ ਹੀ ਸ਼ਰੇਣੀ ਦੇ ਲੋਕਾਂ ਵਿਚ ਕਰਵਾਏ ਸਨ। ਇਸ ਕਰਕੇ ਉਹ ਗੁਰੂ ਸਾਹਿਬਾਨ ਦੇ ਜਾਤ-ਪਾਤ ਤੋੜਨ ਦੇ ਸੰਕਲਪ ਨੂੰ ਕਰਾਂਤੀਕਾਰੀ ਨਹੀਂ ਮੰਨਦਾ। ਪਰ ਬੈਨਰਜੀ ਦੇ ਇਸ ਮੱਤ ਨਾਲ ਕੋਈ ਵੀ ਸਹਿਮਤ ਨਹੀਂ ਹੋ ਸਕਦਾ ਕਿਉਂਕਿ ਸਮਾਜ ਵਿਚ ਅਨੇਕਾਂ ਐਸੀਆਂ ਮਿਸਾਲਾਂ ਮਿਲ ਸਕਦੀਆਂ ਹਨ ਜਿੱਥੇ ਅੰਤਰਜਾਤੀ ਵਿਆਹ ਹੋਏ ਹਨ ਅਤੇ ਅੱਜ ਵੀ ਕਈ ਵਿਆਹ ਅੰਤਰਜਾਤੀ ਹੋ ਰਹੇ ਹਨ ਪਰ ਫਿਰ ਵੀ ਜਾਤ-ਪਾਤ ਉਸੇ ਤਰ੍ਹਾਂ ਕਾਇਮ ਹੈ। ਰਾਜਪੂਤਾਂ ਦੀਆਂ ਲੜਕੀਆਂ ਦੀਆਂ ਸ਼ਾਦੀਆਂ ਮੁਗਲ ਬਾਦਸ਼ਾਹਾਂ ਨਾਲ ਹੋਣ ਦੀਆਂ ਅਨੇਕਾਂ ਮਿਸਾਲਾਂ ਹਨ ਪਰ ਕੀ ਇਸ ਨਾਲ ਰਾਜਪੂਤਾਂ ਅਤੇ ਮੁਗਲਾਂ ਦਾ ਵਖਰੇਵਾਂ ਖ਼ਤਮ ਹੋ ਗਿਆ ਸੀ? ਨਹੀਂ ਇਹ ਵਖਰੇਵਾਂ ਉਸੇ ਤਰ੍ਹਾਂ ਨਾਲ ਕਾਇਮ ਹੈ। ਸ਼ਾਦੀਆਂ ਕਰਵਾਉਣ ਨਾਲ ਸਮਾਜਕ ਵਖਰੇਵੇਂ ਦੂਰ ਨਹੀਂ ਹੁੰਦੇ। ਇਹ ਵਖਰੇਵੇਂ ਤਾਂ ਸਮਾਜਕ ਵਰਤੇਵਿਆਂ ਨਾਲ ਹੀ ਦੂਰ ਹੋ ਸਕਦੇ ਸਨ। ਵਿਆਹ ਕਰਵਾਉਣ ਦੀ ਗੱਲ ਆਧੁਨਿਕ ਕਮਿਊਨਿਸਟ ਵਿਚਾਰਧਾਰਾ ਨੂੰ ਮੰਨਣ ਵਾਲੇ ਲੋਕਾਂ ਦੀ ਪੈਦਾ ਕੀਤੀ ਹੋਈ ਹੀ ਹੈ ਜਿਹੜੀ ਕਿ ਸਿਰਫ ਇਕ ਵਿਰੋਧਤਾ ਕਰਨ ਲਈ ਹੈ ਤੇ ਜਾਂ ਫਿਰ ਭਾਰਤੀ ਧਾਰਮਿਕ ਨੇਤਾਵਾਂ ਬਾਰੇ ਸਵਾਲ ਖੜੇ ਕਰਨ ਲਈ ਹੀ ਘੜੀ ਗਈ ਹੈ। ਜਾਤ-ਪਾਤ ਨੂੰ ਖ਼ਤਮ ਕਰਨ ਲਈ ਉਸ ਪਰਚਾਰ ਦੀ ਲੋੜ ਸੀ, ਉਹ ਭਾਵਨਾ ਪੈਦਾ ਕਰਨ ਦੀ ਲੋੜ ਸੀ ਅਤੇ ਉਹ ਮਾਹੌਲ ਪੈਦਾ ਕਰਨ ਦੀ ਲੋੜ ਸੀ ਜਿਸ ਨਾਲ ਨੀਚ ਜਾਤੀ ਦੇ ਲੋਕਾਂ ਨੂੰ ਪਹਿਲਾਂ ਮਾਨਸਿਕ ਤੌਰ 'ਤੇ ਇਹ ਅਹਿਸਾਸ ਹੁੰਦਾ ਹੈ ਕਿ ਉਹ ਵਾਕਿਆ ਹੀ ਸਮਾਜ ਦੀ ਇਕ ਸ਼ਕਤੀ ਹਨ, ਕਿ ਵਾਕਿਆ ਹੀ ਉਹ ਉਨ੍ਹਾਂ ਹੀ ਗੁਣਾਂ ਦੇ ਧਾਰਨੀ ਹਨ ਜਿਹੜੇ ਉਚ ਜਾਤੀ ਦੇ ਲੋਕਾਂ ਵਿਚ ਹਨ, ਕਿ ਵਾਕਿਆ ਹੀ ਉਹ ਉਚ ਜਾਤੀ ਦੇ ਲੋਕਾਂ ਜਿਤਨੇ ਅਧਿਕਾਰਾਂ ਦੇ ਮਾਲਿਕ ਹਨ। ਇਹ ਅਹਿਸਾਸ ਗੁਰੂ ਨਾਨਕ ਦੇਵ ਜੀ ਨੇ ਪੈਦਾ ਕੀਤਾ। ਉਹ ਉਨ੍ਹਾਂ ਲੋਕਾਂ ਦੇ ਘਰਾਂ ਵਿਚ ਜਾ ਕੇ ਰਹੇ ਜਿਨ੍ਹਾਂ ਦੇ ਘਰਾਂ ਵਿਚ ਜਾ ਕੇ ਰਹਿਣਾ ਉੱਚ ਜਾਤੀ ਦੇ ਲੋਕਾਂ ਲਈ ਵਿਵਰਜਿਤ ਸੀ। ਜਿਵੇਂ ਕਿ ਮਲਕ ਭਾਗੋ ਦੇ ਪਿੰਡ ਵਿਚ ਭਾਈ ਲਾਲੋ ਤਰਖਾਣ ਦੇ ਘਰ ਜਾ ਕੇ ਰਹਿਣਾ। ਫਿਰ ਭਾਈ ਲਾਲੋ ਨੂੰ ਹੀ ਉੱਥੋਂ ਦੀ ਸੰਗਤ ਦਾ ਮੁੱਖੀ ਨੀਯਤ ਕਰਨਾ। ਤਰਖਾਣ ਜਾਤੀ ਦੇ ਲੋਕਾਂ ਨੂੰ ਮੁੱਖੀ ਨੀਯਤ ਕਰਨ ਦੀ ਗੱਲ ਤਾਂ ਇਕ ਪਾਸੇ ਰਹੀ ਕੋਈ ਉਸ ਸਮੇਂ ਉੱਚ ਜਾਤ ਦਾ ਬੰਦਾ ਤਰਖਾਣ ਦੇ ਘਰ ਜਾ ਕੇ ਰਹਿ ਵੀ ਨਹੀਂ ਸਕਦਾ ਸੀ। ਫਿਰ ਆਪਣੀਆਂ ਯਾਤਰਾਵਾਂ (ਉਦਾਸੀਆਂ) ਦੌਰਾਨ, ਭਾਈ ਮਰਦਾਨੇ ਵਰਗੇ ਗਰੀਬ ਜਾਤੀ ਦੇ ਮੁਸਲਮਾਨ ਨੂੰ ਨਾਲ ਰੱਖਣਾ, ਹਸੂ ਲੋਹਾਰ ਅਤੇ ਸੀਹੇਂ ਧੋਬੀ ਵਰਗੇ ਅਤੀ ਨੀਚ ਜਾਤੀ ਦੇ ਲੋਕਾਂ ਨੂੰ ਆਪਣਾ ਹਮ ਸਫਰ ਬਣਾ ਕੇ ਨਾਲ ਤੋਰਨਾ ਆਦਿ ਆਪਣੇ ਆਪ ਵਿਚ ਹੀ ਇਕ ਬਹੁਤ ਵੱਡਾ ਕਰਾਂਤੀਕਾਰੀ ਕਦਮ ਸੀ। ਗੁਰੂ ਨਾਨਕ ਜੀ ਦੁਨਿਆਵੀ ਤੌਰ 'ਤੇ ਇਕ ਪਟਵਾਰੀ ਦੇ ਪੁੱਤਰ ਸਨ। ਉਸ

---

95. ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ। ਉਕਤ, ਪੰਨਾ 747.

96. ਖਤ੍ਰੀ ਬ੍ਰਾਹਮਣ ਸੂਦ ਵੈਸ ਸਭ ਏਕੈ ਨਾਮਿ ਤਰਾਨਥ।
ਗੁਰੁ ਨਾਨਕੁ ਉਪਦੇਸੁ ਕਹਤੁ ਹੈ ਜੋ ਸੁਨੈ ਸੋ ਪਾਰਿ ਪਰਾਨਥ। ਉਕਤ, ਪੰਨਾ 1001.

97. ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਕੋ ਜਾਪੈ ਹਰਿ ਮੰਤ੍ਰੁ ਜਪੈਨੀ।
ਗੁਰੁ ਸਤਿਗੁਰੁ ਪਾਰਬ੍ਰਹਮੁ ਕਰਿ ਪੂਜਹੁ ਨਿਤ ਸੇਵਹੁ ਦਿਨਸੁ ਸਭ ਰੈਨੀ। ਉਕਤ, ਪੰਨਾ 800.

ਸਮੇਂ ਦਾ ਪਟਵਾਰੀ ਅੱਜ ਦੇ ਡਿਪਟੀ ਕਮਿਸ਼ਨਰ ਨਾਲੋਂ ਵੀ ਜ਼ਿਆਦਾ ਉਚੇ ਰੁਤਬੇ ਦਾ ਮਾਲਕ ਹੁੰਦਾ ਸੀ। ਅਜਿਹੇ ਉਚੇ ਰੁਤਬੇ ਵਾਲੇ ਆਦਮੀ ਦੇ ਪੁੱਤਰ ਲਈ ਉੱਚ ਜਾਤੀ ਦੇ ਲੋਕਾਂ ਵਿਚੋਂ ਸਾਥੀ ਲੱਭਣਾ ਕੋਈ ਔਖੀ ਗੱਲ ਨਹੀਂ ਸੀ। ਪਰ ਗੁਰੂ ਨਾਨਕ ਨੇ ਇਹ ਪਾਸਾ ਤਿਆਗ ਕੇ ਗਰੀਬ ਅਤੇ ਨੀਚ ਲੋਕਾਂ ਨੂੰ ਆਪਣੇ ਸਾਥੀ ਬਣਾਇਆ ਅਤੇ ਉਨ੍ਹਾਂ ਦੇ ਘਰਾਂ ਵਿਚ ਹੀ ਰਹੇ। ਇਹ ਅਮਲੀ ਕੰਮ ਸੀ ਜੋ ਜਾਤ-ਪਾਤ ਨੂੰ ਤੋੜਨ ਲਈ ਗੁਰੂ ਨਾਨਕ ਦੇਵ ਜੀ ਨੇ ਕੀਤੇ। ਉਨ੍ਹਾਂ ਦੇ ਸ਼ਬਦ ਇਸ ਦਾ ਵਿਚਾਰਧਾਰਕ ਪੱਖ ਹਨ। ਮਾਨਸਿਕਤਾ ਵਿਚਾਰਧਾਰਕ ਪੱਖ ਨਾਲ ਕਾਇਮ ਕੀਤੀ ਅਤੇ ਸੁਤੰਤਰ ਸਮਾਜ ਅਮਲੀ ਤੌਰ 'ਤੇ ਗਰੀਬ ਤੇ ਨੀਚ ਲੋਕਾਂ ਨੂੰ ਪਰਚਾਰਕ ਥਾਪ ਕੇ ਕਾਇਮ ਕੀਤਾ। ਗੁਰੂ ਨਾਨਕ ਦੇ ਸ਼ਬਦਾਂ ਵਿਚੋਂ ਇਸ ਗੱਲ ਨੂੰ ਸੌਖਿਆਂ ਹੀ ਮੰਨਿਆ ਜਾ ਸਕਦਾ ਹੈ ਕਿ ਉਨ੍ਹਾਂ ਦੇ ਵਿਚਾਰ ਵਿਚ ਮੁਕਤੀ ਪਰਾਪਤ ਕਰਨ ਲਈ ਸਮਾਜ ਦੇ ਉੱਚ ਜਾਂ ਨੀਵੇਂ ਦਰਜੇ ਨਾਲ ਸੰਬੰਧਤ ਹੋਣਾ ਉੱਕਾ ਹੀ ਪਰਸੰਗਰਹਿਤ ਗੱਲ ਸੀ। ਅਸਲ ਵਿਚ ਇਹੀ ਇਕ ਮੁੱਖ ਪਰਭਾਵ ਹੈ ਜਿਹੜਾ ਕਿ ਪਾਠਕ ਉਨ੍ਹਾਂ ਦੀ ਬਾਣੀ ਵਿਚੋਂ ਮੁੱਖ ਤੌਰ 'ਤੇ ਪਰਾਪਤ ਕਰ ਸਕਦੇ ਹਨ। ਇਸ ਤਰ੍ਹਾਂ ਇਨ੍ਹਾਂ ਵਿਚਾਰਾਂ ਦੀ ਰੌਸ਼ਨੀ ਵਿਚ ਬੈਨਰਜੀ ਦੇ ਇਤਰਾਜ਼ ਕੋਈ ਮਹੱਤਤਾ ਨਹੀਂ ਰੱਖਦੇ। ਇਹ ਭਾਰਤੀ ਇਤਿਹਾਸ ਵਿਚ ਪਹਿਲੀ ਵਾਰ ਹੋ ਰਿਹਾ ਸੀ ਜਦੋਂ ਕਿ ਕਿਸੇ ਧਾਰਮਿਕ ਨੇਤਾ ਨੇ ਪੂਰੀ ਦਰਿੜ੍ਹਤਾ ਅਤੇ ਪੂਰੀ ਸ਼ਕਤੀ ਨਾਲ ਭਾਰਤੀ ਸਮਾਜ ਵਿਚੋਂ ਜਾਤ-ਪਰਣਾਲੀ ਨੂੰ ਖ਼ਤਮ ਕਰਨ ਦਾ ਬੀੜਾ ਚੁੱਕਿਆ ਸੀ।

ਔਰਤ ਵੀ ਸਮਾਜ ਦੇ ਉਸ ਵਰਗ ਵਿਚ ਹੀ ਸ਼ਾਮਲ ਸੀ ਜਿਸ ਨਾਲ ਸਮਾਜਕ ਬੇਇਨਸਾਫੀ ਹੁੰਦੀ ਸੀ। ਇਹ ਬੇਇਨਸਾਫੀ ਭਾਵੇਂ ਉਸ ਤਰ੍ਹਾਂ ਦੀ ਨਹੀਂ ਸੀ ਜਿਸ ਤਰ੍ਹਾਂ ਦੀ ਨੀਵੀਆਂ ਜਾਤੀਆਂ ਦੇ ਨਾਲ ਹੁੰਦੀ ਸੀ ਫਿਰ ਵੀ ਸਮਾਜ ਦੇ ਕਈ ਐਸੇ ਰਸਮੋਂ-ਰਿਵਾਜ ਸਨ ਜਿਨ੍ਹਾਂ ਸਾਹਮਣੇ ਔਰਤ ਇਕ ਲਾਚਾਰ, ਬੇਵੱਸ ਅਤੇ ਦਬੀ-ਕੁਚਲੀ ਵਸਤੂ ਬਣ ਕੇ ਰਹਿ ਗਈ ਸੀ। ਵਧੇਰੇ ਜ਼ੁਲਮੀ ਤਰੀਕਾ ਸਤੀ ਹੋਣ ਦਾ ਸੀ। ਔਰਤ ਨੂੰ ਆਪਣੇ ਮਰੇ ਹੋਏ ਪਤੀ ਦੇ ਨਾਲ ਹੀ ਅੱਗ ਵਿਚ ਸੜਨਾ ਪੈਂਦਾ ਸੀ। ਵਿਧਵਾ ਔਰਤ ਨੂੰ ਦੁਆਰਾ ਵਿਆਹ ਕਰਾਉਣ ਦੀ ਇਜ਼ਾਜਤ ਨਹੀਂ ਸੀ। ਉਸ ਨੂੰ ਆਦਮੀ ਦੇ ਬਰਾਬਰ ਹੱਕ ਵੀ ਨਹੀਂ ਪਰਾਪਤ ਸਨ। ਉਹ ਇਕ ਭੋਗ-ਵਿਲਾਸ ਦੀ ਪੂਰਤੀ ਕਰਨ ਵਾਲੀ ਵਸਤੂ ਸਮਝੀ ਜਾਂਦੀ ਸੀ। ਸਤੀ ਦੀ ਰਸਮ ਦੇ ਖਿਲਾਫ਼ ਤਾਂ ਗੁਰੂ ਨਾਨਕ ਦੇਵ ਜੀ ਦੇ ਤੀਜੇ ਉਤਰਅਧਿਕਾਰੀ ਗੁਰੂ ਅਮਰ ਦਾਸ ਜੀ ਨੇ ਬੀੜਾ ਚੁਕਿਆ ਸੀ। ਗੁਰੂ ਨਾਨਕ ਦੇਵ ਜੀ ਨੇ ਤਾਂ ਆਪਣਾ ਪਰਚਾਰ ਔਰਤ ਜਾਤੀ ਦੀ ਸਮਾਜਕ ਮਹੱਤਤਾ ਨੂੰ ਦਰਸਾਉਣ ਲਈ ਸ਼ੁਰੂ ਕੀਤਾ ਸੀ। ਜਦੋਂ ਤੱਕ ਔਰਤ ਜਾਤੀ ਦੀ ਸਮਾਜਕ ਮਹੱਤਤਾ ਨੂੰ ਨਹੀਂ ਸਮਝਿਆ ਜਾਣਾ ਸੀ ਉਸ ਸਮੇਂ ਤੱਕ ਉਸ ਨਾਲ ਹੋ ਰਹੀ ਸਮਾਜਕ ਬੇਇਨਸਾਫੀ ਨੂੰ ਕਿਵੇਂ ਸਮਝਿਆ ਜਾ ਸਕਦਾ ਸੀ?

ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਦਾ ਕਹਿਣਾ ਸੀ ਕਿ ਔਰਤ ਸੰਸਾਰ ਨੂੰ ਪੈਦਾ ਕਰਨ ਵਾਲੀ ਹੈ। ਸਭ ਕਿਸਮ ਦੇ ਸਮਾਜਕ ਰਿਸ਼ਤੇ ਨਾਤੇ ਔਰਤ ਨਾਲ ਹੀ ਪੂਰ ਚੜ੍ਹਦੇ ਹਨ। ਜੇਕਰ ਕਿਸੇ ਵਿਅਕਤੀ ਦੀ ਪਤਨੀ ਮਰ ਜਾਂਦੀ ਹੈ ਤਾਂ ਉਸ ਲਈ ਦੂਸਰੀ ਔਰਤ ਦੀ ਤਲਾਸ਼ ਕੀਤੀ ਜਾਂਦੀ ਹੈ ਕਿਉਂਕਿ ਉਹ ਵਿਅਕਤੀ ਔਰਤ ਬਿਨਾਂ ਰਹਿ ਨਹੀਂ ਸਕਦਾ। ਔਰਤ ਹੀ ਸਭ ਸਮਾਜਕ ਬੰਧਨਾਂ ਨੂੰ ਪੂਰ ਚੜ੍ਹਾਉਂਦੀ ਹੈ। ਇਸੇ ਤੋਂ ਹੀ ਵੱਡੇ ਵੱਡੇ ਰਾਜੇ ਪੈਦਾ ਹੁੰਦੇ ਹਨ। ਭਾਵ ਕਿ ਇਸ ਸੰਸਾਰ ਦਾ ਕੋਈ ਵੀ ਜੀਵ ਐਸਾ ਨਹੀਂ ਹੈ ਜੋ ਔਰਤ ਤੋਂ ਬਿਨਾਂ ਜੀ ਸਕੇ। ਜੇ ਕੋਈ ਔਰਤ ਤੋਂ ਬਿਨਾਂ ਹੈ ਤਾਂ ਉਹ ਸਿਰਫ ਇਕ ਅਕਾਲ ਪੁਰਖ ਹੈ ਜੋ ਕਿ ਨਿਰਅਕਾਰ ਹੈ। ਫਿਰ ਅਜਿਹੀ ਮਹੱਤਵਪੂਰਨ ਵਸਤੂ ਨੂੰ ਕਿਉਂ ਨਿੰਦਿਆ ਜਾਂਦਾ ਹੈ। ਕਿਉਂ ਇਸ ਨਾਲ ਇਤਨੀ ਬੇਇਨਸਾਫੀ ਕੀਤੀ ਜਾਂਦੀ ਹੈ?[98] ਇਸ ਤੋਂ ਇਲਾਵਾ ਗੁਰੂ ਨਾਨਕ ਦੇਵ ਨੇ ਔਰਤ ਦੇ ਸਮਾਜਿਕ ਰੁਤਵੇ ਨੂੰ ਮਹੱਤਵਪੂਰਨ ਦਰਸਾਉਣ

98. ਉਕਤ, ਪੰਨਾ 473.

ਲਈ ਇਕ ਐਸਾ ਅਨੋਖਾ ਤਰੀਕਾ ਅਪਣਾਇਆ ਸੀ ਜਿਹੜਾ ਉਨ੍ਹਾਂ ਤੋਂ ਪਹਿਲਾਂ ਕਿਸੇ ਨੇਤਾ ਨੇ ਨਹੀਂ ਅਪਣਾਇਆ ਸੀ। ਉਨ੍ਹਾਂ ਨੇ ਅਕਾਲ ਪੁਰਖ ਦੇ ਸਾਹਮਣੇ ਆਪਣੀ ਸਥਿਤੀ ਇਕ ਔਰਤ ਵਰਗੀ ਹੀ ਰੱਖੀ ਸੀ। ਭਾਵ ਕਿ ਗੁਰੂ ਜੀ ਜਦੋਂ ਵੀ ਆਪਣੀ ਅਤੇ ਅਕਾਲ ਪੁਰਖ ਦੇ ਵਿਚਕਾਰ ਦੋਹਾਂ ਦੀ ਸਥਿਤੀ ਬਿਆਨ ਕਰਦੇ ਹਨ ਤਾਂ ਕਈ ਥਾਈਂ ਅਕਾਲ ਪੁਰਖ ਨੂੰ ਇਕ ਪਤੀ ਦੇ ਤੌਰ ਪਰ ਅਤੇ ਆਪਣੇ ਆਪ ਨੂੰ ਇਕ ਔਰਤ ਜਾਂ ਪਤਨੀ ਦੇ ਤੌਰ ਤੇ ਬਿਆਨ ਕਰਦੇ ਹਨ। ਇਸੇ ਰਵਾਇਤ ਨੂੰ ਅਪਣਾਉਂਦੇ ਹੋਏ ਪਿਛਲੇ ਗੁਰੂ ਸਾਹਿਬਾਨ ਨੇ ਵੀ ਆਪਣੇ ਆਪ ਨੂੰ ਇਕ ਔਰਤ ਦੇ ਤੌਰ ਤੇ ਹੀ ਰੱਖ ਕੇ ਬਿਆਨ ਕੀਤਾ ਸੀ। ਗੁਰੂ ਗ੍ਰੰਥ ਸਾਹਿਬ ਵਿਚ ਵਾਰ ਵਾਰ 'ਮਹਲਾ' ਸ਼ਬਦ ਆਉਂਦਾ ਹੈ। ਜਿਵੇਂ ਕਿ ਮਹਲਾ ਪਹਿਲਾ, ਮਹਲਾ ਦੂਜਾ, ਤੀਜਾ, ਚੌਥਾ, ਪੰਜਵਾਂ ਆਦਿ। ਇੱਥੇ ਮਹਲਾ ਸ਼ਬਦ ਦੇ ਅਰਥ ਔਰਤ ਦੇ ਹਨ। ਭਾਵ ਕਿ ਗੁਰੂ ਸਾਹਿਬਾਨ ਨੇ ਆਪਣੇ ਆਪ ਨੂੰ ਹਰ ਸਮੇਂ ਇਕ ਔਰਤ ਦੇ ਨਾਲ ਰੱਖਿਆ ਹੈ। ਜਿਸ ਸਮਾਜ ਵਿਚ ਔਰਤ ਨੂੰ ਦਾਸੀ ਜਾਂ ਪੈਰ ਦੀ ਜੁੱਤੀ ਬਣਾ ਕੇ ਰੱਖਿਆ ਜਾਂਦਾ ਸੀ ਉਸ ਸਮਾਜ ਵਿਚ ਗੁਰੂ ਨਾਨਕ ਦੇਵ ਜੀ ਨੇ ਆਪਣੇ ਆਪ ਨੂੰ ਇਕ ਔਰਤ ਸਮਝ ਕੇ ਹੀ ਸਮਕਾਲੀ ਸਮਾਜ ਵਿਚ ਕੰਮ ਕੀਤਾ। ਇਸ ਨਾਲ ਔਰਤ ਸ਼ਬਦ ਨੂੰ ਮਹਾਨਤਾ ਮਿਲੀ ਅਤੇ ਇਸ ਮਹਾਨਤਾ ਨੇ ਔਰਤ ਦੇ ਸਤਿਕਾਰ ਵਿਚ ਵਾਧਾ ਕੀਤਾ। ਇਕ ਹੋਰ ਸ਼ਬਦ ਰਾਹੀਂ ਗੁਰੂ ਜੀ ਨੇ ਇਕ ਅੱਛੀ ਔਰਤ ਦੇ ਗੁਣ ਉਲੀਕੇ ਹਨ। ਗੁਰੂ ਜੀ ਕਹਿੰਦੇ ਹਨ ਕਿ ਅੱਛੀ ਔਰਤ ਉਹ ਹੀ ਹੈ ਜੋ ਹਮੇਸ਼ਾਂ ਪਤੀ ਦੇ ਪਿਆਰ ਦੀ ਪਾਤਰ ਬਣੀ ਰਹਿੰਦੀ ਹੈ; ਜਿਹੜੀ ਬਾਹਰੀ ਸੁੰਦਰਤਾ ਨੂੰ ਛੱਡ ਕੇ ਸਿਰਫ ਆਪਣੀ ਬੋਲ-ਚਾਲ ਨੂੰ ਸੁੰਦਰ ਬਣਾ ਕੇ ਰੱਖਦੀ ਹੈ ਅਤੇ ਜਿਸ ਨੇ ਆਪਣੇ ਪਤੀ ਨਾਲ ਸੱਚਾ ਪਿਆਰ ਸਥਾਪਤ ਕਰ ਰੱਖਿਆ ਹੈ:

*ਸਦਾ ਸੁਹਾਗਣਿ ਹੁਕਮੈ ਬੁਝੈ ਸਤਿਗੁਰੁ ਸੇਵੈ ਲਿਵ ਲਾਏ ॥* ਪੰਨਾ 1423
*ਸਦਾ ਸੁਹਾਗਣਿ ਜਾ ਸਤਿਗੁਰੁ ਸੇਵੈ ਗੁਰ ਕੈ ਅੰਕਿ ਸਮਾਈਐ ॥* ਗਉੜੀ, ਪੰਨਾ 244
*ਸਦਾ ਸੋਹਾਗਣਿ ਜੋ ਪ੍ਰਭ ਭਾਵੈ॥* ਆਸਾ, ਪੰਨਾ 363

ਗੁਰੂ ਨਾਨਕ ਦੇਵ ਜੀ ਨਿਰੋਲ ਧਾਰਮਿਕ ਨੇਤਾ ਸਨ ਧਾਰਮਿਕ ਨੇਤਾ ਦੇ ਤੌਰ 'ਤੇ ਲੋਕ-ਹਿਤਾਂ ਲਈ ਉਨ੍ਹਾਂ ਨੇ ਆਵਾਜ਼ ਉਠਾਈ। ਖੇਤਰ ਭਾਵੇਂ ਕੋਈ ਵੀ ਸੀ ਪਰ ਜਿਸ ਵੀ ਖੇਤਰ ਵਿਚ ਗੁਰੂ ਜੀ ਨੇ ਲੋਕ-ਹਿਤਾਂ ਦੇ ਖਿਲਾਫ਼ ਕੰਮ ਹੁੰਦਾ ਦੇਖਿਆ ਉਨ੍ਹਾਂ ਨੇ ਉਸ ਦੇ ਖਿਲਾਫ਼ ਆਵਾਜ਼ ਜ਼ਰੂਰ ਉਠਾਈ। ਰਾਜਨੀਤੀ ਲੋਕ-ਹਿਤਾਂ ਨਾਲ ਸੰਬੰਧਤ ਅਜਿਹਾ ਖੇਤਰ ਹੈ ਜਿਸ ਨੇ ਹਰ ਸਮੇਂ ਜਨਤਾ ਉਪਰ ਆਪਣਾ ਪਰਭਾਵ ਪਾਉਣਾ ਹੁੰਦਾ ਹੈ। ਗੁਰੂ ਜੀ ਨੇ ਰਾਜਨੀਤਕ ਖੇਤਰ ਵਿਚ ਜੋ ਜੋ ਵੀ ਕੰਮ ਲੋਕ-ਹਿਤਾਂ ਦੇ ਖਿਲਾਫ ਹੁੰਦੇ ਦੇਖੇ ਉਸ ਦੇ ਖਿਲਾਫ ਡਟ ਕੇ ਬੋਲੇ। ਰਾਜਨੀਤਕ ਖੇਤਰ ਦੀ ਗੱਲ ਕਰਨ ਕਰਕੇ ਆਪ ਜੀ ਦੀ ਬਾਣੀ ਵਿਚ ਅਨੇਕਾਂ ਐਸੇ ਵੇਰਵੇ ਮਿਲਦੇ ਹਨ ਜਿਨ੍ਹਾਂ ਵਿਚੋਂ ਉਸ ਸਮੇਂ ਦੀ ਰਾਜਨੀਤਕ ਸਥਿਤੀ ਬਾਰੇ ਕਾਫੀ ਜਾਣਕਾਰੀ ਮਿਲ ਜਾਂਦੀ ਹੈ। ਉਨ੍ਹਾਂ ਦੀ ਬਾਣੀ ਵਿਚੋਂ ਰਾਜਨੀਤਕ ਸਥਿਤੀ ਸੰਬੰਧੀ ਜੋ ਵੀ ਜਾਣਕਾਰੀ ਮਿਲਦੀ ਹੈ ਉਸ ਨੂੰ ਅਸੀਂ ਤਿੰਨ ਸ਼ਰੇਣੀਆਂ ਵਿਚ ਰੱਖ ਕੇ ਵਰਨਣ ਕਰ ਸਕਦੇ ਹਾਂ। ਪਹਿਲਾ ਇਹ ਕਿ ਉਨ੍ਹਾਂ ਨੇ ਰਾਜਨੀਤਕ ਸੰਸਥਾਵਾਂ ਦੇ ਵਿਰੁੱਧ ਆਵਾਜ਼ ਨਹੀਂ ਉਠਾਈ ਅਤੇ ਨਾ ਹੀ ਕੋਈ ਰਾਜਨੀਤਕ ਪਰਣਾਲੀ ਸਥਾਪਤ ਕਰਨ ਬਾਰੇ ਕੁਝ ਕਿਹਾ ਹੈ ਬਲਕਿ ਉਨ੍ਹਾਂ ਨੇ ਆਪਣੀ ਸਮਕਾਲੀ ਰਾਜਨੀਤਕ ਅਧਿਕਾਰੀਆਂ ਦੇ ਕਿਰਦਾਰ ਬਾਰੇ ਗੱਲ ਕੀਤੀ ਹੈ। ਦੂਜਾ, ਕਿਉਂਕਿ ਉਹ ਖੁਦ ਰਾਜਨੀਤਕ ਲਗਾਓ ਜਾਂ ਰਾਜਨੀਤਕ ਬੰਧਨਾਂ ਤੋਂ ਸੁਤੰਤਰ ਸਨ ਇਸ ਲਈ ਉਨ੍ਹਾਂ ਨੇ ਰਾਜਨੀਤੀ ਨੂੰ ਇਕ ਦੂਸਰੇ ਦਰਜੇ ਦੀ ਤਾਕਤ ਵਜੋਂ ਲਿਆ ਹੈ। ਉਨ੍ਹਾਂ ਲਈ ਸੁਲਤਾਨ, ਬਾਦਸ਼ਾਹ, ਰਾਜਾ, ਫ਼ੌਜਦਾਰ, ਸਿਕਦਾਰ ਆਦਿ ਰਾਜਨੀਤਕ ਅਧਿਕਾਰੀ ਕੋਈ ਮਹੱਤਵ ਨਹੀਂ ਰੱਖਦੇ ਸਨ ਸਗੋਂ ਉਨ੍ਹਾਂ ਦੀ ਪਹਿਲੀ ਵਫਾਦਾਰੀ ਪਰਮ ਪੁਰਖ ਪਰਮਾਤਮਾ ਵੱਲ ਸੀ। ਸਮਕਾਲੀ ਰਾਜਸੀ ਸਿਧਾਂਤ ਭਾਵੇਂ ਕਿਨਾ ਵੀ ਬਾਦਸ਼ਾਹ ਦੀ ਸ਼ਕਤੀ ਨੂੰ ਸਥਾਪਤ ਕਰਦੇ

ਜਨ ਪਰ ਉਨ੍ਹਾਂ ਨੇ ਹਮੇਸ਼ਾਂ ਬਾਦਸ਼ਾਹੀ ਤਾਕਤ ਨੂੰ ਆਮ ਲੋਕਾਂ ਦੇ ਬਰਾਬਰ ਰੱਖ ਕੇ ਤੱਕਿਆ ਹੈ। ਉਨ੍ਹਾਂ ਲਈ ਜੋ ਦਰਜਾ ਇੱਕ ਆਮ ਮਨੁੱਖ ਦਾ ਸੀ ਉਹੀ ਦਰਜਾ ਇਕ ਸੁਲਤਾਨ ਜਾਂ ਬਾਦਸ਼ਾਹ ਦਾ ਸੀ। ਅਮੀਰੀ-ਗਰੀਬੀ ਅਤੇ ਰਾਜਾ-ਪਰਜਾ ਉਨ੍ਹਾਂ ਦੇ ਵਿਚਾਰ ਅਨੁਸਾਰ ਅਕਾਲ ਪੁਰਖ ਦੇ ਹੁਕਮ ਅਨੁਸਾਰ ਸਥਾਪਤ ਹੋਈਆਂ ਸਥਿਤੀਆਂ ਹਨ। ਇਸ ਅਨੁਸਾਰ ਪਰਮਾਤਮਾ ਜੇ ਚਾਹੇ ਤਾਂ ਇਕ ਕੀੜੇ ਨੂੰ ਬਾਦਸ਼ਾਹ ਬਣਾ ਸਕਦਾ ਹੈ ਅਤੇ ਅਨੇਕਾਂ ਲਸ਼ਕਰਾਂ ਨੂੰ ਪਲਾਂ ਵਿਚ ਤਬਾਹ ਕਰ ਸਕਦਾ ਹੈ।

ਪਹਿਲੇ ਵਿਚਾਰ ਅਨੁਸਾਰ ਉਨ੍ਹਾਂ ਨੇ ਆਪਣੇ ਸਾਹਮਣੇ ਸਿਰਫ ਰਾਜਨੀਤਕ ਕਿਰਦਾਰ ਨੂੰ ਹੀ ਰੱਖਿਆ। ਜਿਵੇਂ ਕਿ ਜੋ ਰਾਜਨੀਤਕ ਕਿਰਦਾਰ ਉਨ੍ਹਾਂ ਨੇ ਆਪਣੇ ਸਮੇਂ ਦੇਖਿਆ ਉਹ ਸੱਚਾਈ ਤੋਂ ਬਹੁਤ ਦੂਰ ਸੀ। ਉਨ੍ਹਾਂ ਅਨੁਸਾਰ ਉਹ ਆਪਣੇ ਸਮੇਂ ਨੂੰ ਕਲਜੁਗ ਦੇ ਨਾਂ ਨਾਲ ਸੰਬੋਧਨ ਕਰਦੇ ਹਨ। ਭਾਵ ਕਿ ਉਨ੍ਹਾਂ ਦਾ ਆਪਣਾ ਸਮਾਂ ਰਾਜਨੀਤਕ ਤੌਰ ਤੇ ਇਕ ਭੈੜਾ ਯੁੱਗ (ਕਲਜੁਗ) ਸੀ। ਇਹ ਕਲਜੁਗ ਇਕ ਘਾਤਕ ਛੁਰੀ ਵਾਂਗ ਲੋਕਾਂ ਨੂੰ ਕੋਹ ਰਿਹਾ ਹੈ; ਰਾਜੇ ਕਸਾਈ ਬਣੇ ਹੋਏ ਹਨ; ਧਰਮ ਅਲੋਪ ਹੋ ਗਿਆ ਹੈ; ਸਾਰੇ ਪਾਸੇ ਝੂਠ ਦਾ ਅੰਨ੍ਹੇਰਾ ਛਾਇਆ ਹੈ; ਸੱਚ ਦਾ ਚੰਦਰਮਾ ਅਰਥਾਤ ਸੱਚ ਦਾ ਚਾਨਣ ਬਿਲਕੁਲ ਖ਼ਤਮ ਹੋ ਗਿਆ ਹੈ; ਇਸ ਝੂਠ ਦੇ ਅੰਨ੍ਹੇਰੇ ਵਿਚ ਕੋਈ ਰਾਹ ਨਹੀਂ ਲੱਭਦਾ ਕਿ ਮਨੁੱਖ ਕੀ ਕਰੇ ਅਤੇ ਲੋਕ ਹਉਮੈ ਵਿਚ ਜਕੜੇ ਅਧਿਕਾਰੀਆਂ ਦੇ ਹੱਥੋਂ ਦੁੱਖੀ ਹੋ ਰਹੇ ਹਨ। ਅਜਿਹੇ ਅਧਿਕਾਰੀਆਂ ਕੋਲੋਂ ਕਿਸ ਤਰ੍ਹਾਂ ਮੁਕਤੀ ਪਰਾਪਤ ਕੀਤੀ ਜਾ ਸਕਦੀ ਹੈ।[99] ਇਹ ਵਿਆਖਿਆ ਗੁਰੂ ਜੀ ਦੇ ਸ਼ਬਦਾਂ ਦੀ ਅੱਖਰੀ ਵਿਆਖਿਆ ਹੈ। ਇਸ ਦਾ ਭਾਵਅਰਥ ਇਹ ਹੈ ਕਿ ਸਮਕਾਲੀ ਅਧਿਕਾਰੀ ਲੋਕ-ਹਿਤਾਂ ਦੇ ਵਿਰੁੱਧ ਕੰਮ ਕਰ ਰਹੇ ਸਨ। ਰਾਜਾ ਅਤੇ ਉਸ ਦੇ ਅਧਿਕਾਰੀ ਕਸਾਈਆਂ ਵਾਂਗ ਲੋਕਾਂ ਨੂੰ ਲੁੱਟ ਰਹੇ ਸਨ। ਜਿਸ ਤਰ੍ਹਾਂ ਇਕ ਕਸਾਈ ਬੱਕਰੇ ਨੂੰ ਕੋਂਹਦਾ ਹੈ ਉਸੇ ਤਰ੍ਹਾਂ ਰਾਜਾ ਵੀ ਲਾਲਚ ਵਿਚ ਅੰਨਾ ਹੋਇਆ ਅਤੇ ਰਾਜਸੀ ਤਾਕਤ ਵਿਚ ਗਲਤਾਨ ਹੋਇਆ ਲੋਕਾਂ ਦੀ ਕਿਰਤ-ਕਮਾਈ ਨੂੰ ਹੜੱਪ ਕਰ ਕੇ ਉਨ੍ਹਾਂ ਦਾ ਕਤਲ ਕਰ ਰਿਹਾ ਸੀ। ਬਿਨਾਂ ਝੂਠ ਬੋਲੇ ਦੇ ਕੋਈ ਕੰਮ ਨਹੀਂ ਹੁੰਦਾ। ਸੱਚ ਕਹਿਣ ਦੀ ਕੋਈ ਵੀ ਹਿੰਮਤ ਨਹੀਂ ਕਰਦਾ। ਇਹ ਸਮਾਂ ਐਸਾ ਹੈ ਕਿ ਅਧਿਕਾਰੀਆਂ ਨੂੰ ਮਿਲਣ 'ਤੇ ਵੀ ਮੁਸ਼ਕਲਾਂ ਦਾ ਕੋਈ ਹੱਲ ਨਹੀਂ ਹੁੰਦਾ। ਰਿਸ਼ਵਤ ਲਏ ਅਤੇ ਦਿੱਤੇ ਬਗੈਰ ਕੋਈ ਕੰਮ ਨਹੀਂ ਕਰਦਾ। ਰਾਜਾ ਵੀ ਤਦ ਹੀ ਕੋਈ ਇਨਸਾਫ ਦੀ ਗੱਲ ਕਰਦਾ ਹੈ ਜੇਕਰ ਉਸ ਨੂੰ ਰਿਸ਼ਵਤ ਵਜੋਂ ਕੁਝ ਦਿੱਤਾ ਜਾਵੇ। ਕਹਿਣ ਨੂੰ ਤਾਂ ਅਧਿਕਾਰੀ ਖੁਦਾ ਦਾ ਨਾਂ ਲੈ ਕੇ ਕੰਮ ਕਰਦੇ ਹਨ ਪਰ ਖ਼ੁਦਾ ਦੇ ਭੈ ਨੂੰ ਮੰਨਦਾ ਕੋਈ ਨਹੀਂ ਹੈ।[100]

ਜਿਸ ਤਰ੍ਹਾਂ ਜਾਨਵਰਾਂ ਵਿਚੋਂ ਹਿਰਨਾਂ ਅਤੇ ਬਾਜਾਂ ਨੂੰ ਸਿਆਣਾ ਸਮਝਿਆ ਜਾਂਦਾ ਹੈ ਉਸੇ ਤਰ੍ਹਾਂ ਰਾਜਨੀਤਕ ਅਧਿਕਾਰੀਆਂ (ਸਿਕਦਾਰਾਂ) ਨੂੰ ਮਨੁੱਖਾਂ ਵਿਚੋਂ ਸਭ ਤੋਂ ਵੱਧ ਸਿਆਣਾ ਸਮਝਿਆ ਜਾਂਦਾ ਹੈ ਦੁੱਖ ਦੀ ਗੱਲ ਇਹ ਹੈ ਕਿ ਇਨ੍ਹਾਂ ਨੇ ਹਮੇਸ਼ਾਂ ਆਪਣੇ ਹੀ ਕੁਲ ਦੇ ਮੈਂਬਰਾਂ ਨੂੰ ਫਾਹੇ ਚਾੜ੍ਹਿਆ ਹੈ। ਅਸਲੀ ਸਿਆਣਾ ਉਹ ਹੀ ਹੈ ਜਿਸ ਨੇ ਨਾਮ ਜਪਿਆ ਹੈ ਅਰਥਾਤ ਅਸਲੀਅਤ ਨੂੰ ਪਛਾਣ ਲਿਆ ਹੈ। ਰਾਜਸੀ ਅਧਿਕਾਰੀ ਉਹ ਹੀ ਸਫਲ ਹੁੰਦਾ ਹੈ ਜਿਸ ਦੀ ਜੜ੍ਹ ਲੋਕਾਂ ਵਿਚ ਪੱਕੀ ਹੁੰਦੀ ਹੈ ਕਿਉਂਕਿ ਪਹਿਲਾਂ ਜੜ੍ਹ ਬਣਦੀ ਹੈ ਫਿਰ ਹੀ ਰੁੱਖ ਵੱਡਾ ਹੋ ਕੇ ਛਾਂ ਦਿੰਦਾ ਹੈ।[101] ਇੱਥੇ ਗੁਰੂ ਜੀ ਨੇ ਰਾਜਸੀ ਅਧਿਕਾਰੀਆਂ ਅਤੇ ਲੋਕਾਂ ਦੇ ਆਪਸੀ ਸਹਿਯੋਗ ਦੀ ਗੱਲ

---

99. ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ। .....

.............

ਵਿਚਿ ਹਉਮੈ ਕਰਿ ਦੁਖੁ ਰੋਈ। ਕਹੁ ਨਾਨਕ ਕਿਨਿ ਬਿਧਿ ਗਤਿ ਹੋਈ। — ਗੁਰੂ ਗ੍ਰੰਥ ਸਾਹਿਬ, ਪੰਨਾ 145.

100. ਦਰਸਨਿ ਦੇਖਿਐ ਦਇਆ ਨ ਹੋਇ। ਲਏ ਦਿਤੇ ਵਿਣੁ ਰਹੈ ਨ ਕੋਇ।
ਰਾਜਾ ਨਿਆਉ ਕਰ ਹਥਿ ਹੋਇ। ਕਹੈ ਖੁਦਾਇ ਨ ਮਾਨੈ ਕੋਇ। — ਉਕਤ, ਪੰਨਾ 350.

101. ਹਰਣਾਂ ਬਾਜਾਂ ਤੈ ਸਿਕਦਾਰਾਂ ਏਨਾ ਪੜ੍ਹਿਆ ਨਾਉ।

.............

ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਉ। — ਉਕਤ, ਪੰਨਾ 1288.

ਕਰਦਿਆਂ ਸਪਸ਼ਟ ਕੀਤਾ ਹੈ ਕਿ ਰਾਜਾ ਵੀ ਇਕ ਰੁੱਖ ਵਾਂਗ ਹੁੰਦਾ ਹੈ। ਜਿਸ ਤਰ੍ਹਾਂ ਮਜਬੂਤ ਜੜ੍ਹ ਉਪਰ ਉਸਰ ਕੇ ਹੀ ਰੁੱਖ ਲੋਕਾਂ ਲਈ ਛਾਂ ਦਿੰਦਾ ਹੈ ਉਸੇ ਤਰ੍ਹਾਂ ਉਹੀ ਰਾਜਾ ਲੋਕਾਂ ਦੇ ਹਿਤਾਂ ਦੀ ਗੱਲ ਕਰੇਗਾ ਜਿਸ ਦੀਆਂ ਲੋਕਾਂ ਵਿਚ ਜੜ੍ਹਾਂ ਮਜਬੂਤ ਹਨ। ਪਰ ਉਸ ਦੇ ਸਮਕਾਲੀ ਅਧਿਕਾਰੀ ਤਾਂ ਲੋਕਾਂ ਨੂੰ ਲੁੱਟ ਰਹੇ ਹਨ। ਰਾਜੇ ਮਾਸਖੋਰੇ ਸ਼ੇਰਾਂ ਦਾ ਰੂਪ ਧਾਰੀ ਬੈਠੇ ਹਨ। ਇਨ੍ਹਾਂ ਦੇ ਅਧਿਕਾਰੀ ਸ਼ਿਕਾਰ ਵਿਚੋਂ ਬਚਿਆ ਹੋਇਆ ਮਾਸ ਖਾਣ ਵਾਲੇ ਕੁੱਤਿਆਂ ਦਾ ਰੂਪ ਬਣੀ ਬੈਠੇ ਹਨ। ਇਹ ਅਧਿਕਾਰੀ ਆਰਾਮ ਨਾਲ ਰਹਿ ਰਹੇ ਲੋਕਾਂ ਨੂੰ ਬੇਵਕਤ ਜਾ ਕੇ ਉਨ੍ਹਾਂ ਨੂੰ ਜਗਾਉਂਦੇ ਹਨ ਅਤੇ ਇਨ੍ਹਾਂ ਕੋਲੋਂ ਧਨ ਮੰਗਦੇ ਹਨ। ਇਹ ਆਪਣੀ ਪਰਜਾ ਨੂੰ ਇਸ ਤਰ੍ਹਾਂ ਜ਼ਖ਼ਮੀ ਕਰ ਦਿੰਦੇ ਹਨ ਜਿਵੇਂ ਕਿਸੇ ਨੇ ਤੇਜ਼ ਤੇ ਤਿੱਖੇ ਨਹੁੰਆਂ ਨਾਲ ਉਨ੍ਹਾਂ ਨੂੰ ਨਹੁੰਦਰਿਆ ਹੋਵੇ। ਇਨ੍ਹਾਂ ਦੇ ਹੱਥੋਂ ਜੋ ਕੁਝ ਲੁੱਟਣ ਤੋਂ ਬਚ ਜਾਂਦਾ ਹੈ ਉਸ ਨੂੰ ਇਨ੍ਹਾਂ ਦੇ ਹੇਠਲੇ ਅਧਿਕਾਰੀ ਆ ਕੇ ਇਸ ਤਰ੍ਹਾਂ ਲੁੱਟਦੇ ਹਨ ਜਿਵੇਂ ਕਿ ਬਚੇ-ਖੁਚੇ ਮਾਸ ਨੂੰ ਪਿੱਛੋਂ ਆ ਕੇ ਕੁੱਤੇ ਖਾਂਦੇ ਅਤੇ ਚੱਟਦੇ ਹਨ। ਜੇ ਕਿਤੇ ਇਨ੍ਹਾਂ ਲੋਕਾਂ ਦੇ ਕੁਕਰਮਾਂ ਦਾ ਲੇਖਾ-ਜੋਖਾ ਹੋਵੇਗਾ ਤਾਂ ਅਜਿਹੇ ਬੇਸ਼ਰਮ ਤੇ ਜ਼ਾਲਮ ਅਧਿਕਾਰੀਆਂ ਦੀ ਗੱਲ ਉਪਰ ਕਿਸੇ ਨੇ ਵੀ ਇਤਬਾਰ ਨਹੀਂ ਕਰਨਾ।[102]

ਰਾਜਾ ਅਤੇ ਪਰਜਾ ਦਾ ਆਪਸੀ ਰਿਸ਼ਤਾ ਲੋਭ ਨੂੰ ਪੂਰਾ ਕਰਨ ਵਾਲਾ ਜਾਂ ਪਾਪਾਂ ਨੂੰ ਉਜਾਗਰ ਕਰਨ ਵਾਲਾ ਹੈ। ਅਰਥਾਤ ਇਹ ਰਿਸ਼ਤਾ ਲੋਭ-ਲਾਲਚ ਭਰਿਆ ਅਤੇ ਬੇਇਨਸਾਫੀ ਵਾਲਾ ਹੈ। ਅਧਿਕਾਰੀ (ਸਿਕਦਾਰ) ਝੂਠ ਦਾ ਪਰਤੀਕ ਬਣੇ ਹੋਏ ਹਨ। ਇਨ੍ਹਾਂ ਅਧਿਕਾਰੀਆਂ ਦੀ ਕਾਮਵਾਸ਼ਨਾ ਦੀ ਸੰਤੁਸ਼ਟੀ ਹੀ ਨਾਇਬ ਦੀ ਤਰ੍ਹਾਂ ਮੁਖ਼ਤਿਆਰ ਬਣੀ ਹੋਈ ਹੈ। ਕਾਮ ਨਾਲ ਭਰੀਆਂ ਮਹਿਫ਼ਲਾਂ ਵਿਚ ਹੀ ਸਭ ਵਿਚਾਰਾਂ ਹੁੰਦੀਆਂ ਹਨ। ਪਰਜਾ ਗਯਾਨ ਰਹਿਤ ਹੈ ਇਸ ਕਰਕੇ ਉਹ ਇਨ੍ਹਾਂ ਦੀ ਹਵਸ਼ ਦਾ ਸ਼ਿਕਾਰ ਬਣੀ ਹੋਈ ਹੈ।[103]

ਗੁਰੂ ਜੀ ਦੇ ਦੂਜੀ ਸ਼ਰੇਣੀ ਦੇ ਰਾਜਨੀਤਕ ਵਿਚਾਰ ਉਹ ਹਨ ਜਿਨ੍ਹਾਂ ਵਿਚ ਸੁਲਤਾਨ ਜਾਂ ਬਾਦਸ਼ਾਹ ਨੂੰ ਸਰਬਉੱਚ ਸੱਤਾ ਦਾ ਮਾਲਕ ਨਾ ਸਮਝਦੇ ਹੋਏ ਉਸ ਨੂੰ ਸਿਰਫ ਆਮ ਮਨੁੱਖਾਂ ਦੀ ਤਰ੍ਹਾਂ ਇਕ ਮਨੁੱਖ ਹੀ ਦਰਸਾਇਆ ਗਿਆ ਹੈ। ਇਸ ਅਨੁਸਾਰ ਗੁਰੂ ਜੀ ਦਾ ਕਥਨ ਹੈ ਕਿ ਇਹ ਸਰਬਸ਼ਕਤੀਮਾਨ ਅਕਾਲ ਪੁਰਖ ਦਾ ਹੀ ਹੁਕਮ ਹੈ ਕਿ ਇਕ ਮਨੁੱਖ ਨੂੰ ਤਾਂ ਰਾਜਾ ਬਣਾ ਦਿੱਤਾ ਹੈ ਤੇ ਇਕ ਕੋਲੋਂ ਭੀਖ ਮੰਗਵਾ ਰਿਹਾ ਹੈ।[104] ਜੇ ਉਸ ਨੂੰ ਭਾਇਆ ਹੈ ਤਾਂ ਹੀ ਉਸ ਨੇ ਮਨੁੱਖ ਨੂੰ ਰਾਜਾ ਬਣਾਇਆ ਹੈ।[105] ਉਹ ਅਕਾਲ ਪੁਰਖ ਇਤਨਾ ਸ਼ਕਤੀਸ਼ਾਲੀ ਹੈ ਕਿ ਉੱਚੇ ਦਰਜੇ ਦੇ ਵਿਅਕਤੀ ਨੂੰ ਨੀਚ ਬਣਾ ਸਕਦਾ ਹੈ ਅਤੇ ਨੀਚ ਨੂੰ ਸੁਲਤਾਨ ਬਣਾ ਸਕਦਾ ਹੈ।[106] ਇਸ ਕਰਕੇ ਇਨ੍ਹਾਂ ਸੁਲਤਾਨਾਂ ਜਾਂ ਰਾਜਿਆਂ ਦੀ ਸਥਿਰਤਾ ਦਾ ਕੋਈ ਪਤਾ ਨਹੀਂ ਹੈ। ਇਹ ਸਭ ਅਸਥਿਰ ਹਨ।[107] ਅਨੇਕਾਂ ਸੁਲਤਾਨਾਂ ਨੂੰ ਉਨ੍ਹਾਂ ਨੇ ਮਿੱਟੀ ਵਿਚ ਮਿਲਦੇ ਦੇਖਿਆ ਹੈ।[108] ਇਨ੍ਹਾਂ ਕੋਲ ਭਾਵੇਂ ਲੱਖਾਂ ਦੀ ਗਿਣਤੀ ਵਾਲੇ ਲਾਓ-ਲਸ਼ਕਰ ਹਨ ਅਤੇ ਲੱਖਾਂ ਹੀ ਲੋਕ ਹਰ ਰੋਜ਼ ਸਲਾਮਾਂ ਕਰਨ ਵਾਲੇ ਹਨ। ਭਾਵੇਂ ਲੱਖਾਂ ਲੋਕਾਂ ਉਪਰ ਇਨ੍ਹਾਂ ਦਾ ਹੁਕਮ ਚੱਲਦਾ ਹੈ ਪਰ ਜਦੋਂ ਅਕਾਲ ਪੁਰਖ ਦੀ ਨਜ਼ਰ ਵਿਚ ਇਹ

---

102. ਰਾਜੇ ਸੀਹ ਮੁਕਦਮ ਕੁਤੇ। ......ਨਕੀ ਵਢੀ ਲਾ ਇਤਬਾਰ। ਉਕਤ, ਪੰਨਾ 1288.
103. ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ।
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ। ਉਕਤ, ਪੰਨੇ 468-69.
104. ਇਕਿ ਤੁਝ ਹੀ ਕੀਏ ਰਾਜੇ ਇਕਨਾ ਭਿਖ ਭਵਾਈਆ। ਉਕਤ, ਪੰਨਾ 566.
105. ਜਾ ਤੁਧੁ ਭਾਵੈ ਤਾਂ ਹੋਵਹਿ ਰਾਜੇ ਰਸ ਕਸ ਬਹੁਤੁ ਕਮਾਵਹਿ। ਉਕਤ, ਪੰਨਾ 145.
106. ਊਚਾ ਤੇ ਫੁਨਿ ਨੀਚੁ ਕਰਤੁ ਹੈ ਨੀਚ ਕਰੈ ਸੁਲਤਾਨੁ। ਉਕਤ, ਪੰਨਾ 1329.
107. ਸੁਲਤਾਨ ਖਾਨ ਬਾਦਿਸਾਹ ਨਹੀ ਰਹਨਾ। ਉਕਤ, ਪੰਨਾ 227.
108. ਨਾਵ ਜਿਨਾ ਸੁਲਤਾਨ ਖਾਨ ਹੋਂਦੇ ਡਿਠੇ ਖੇਹ।
ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ। ਉਕਤ, ਪੰਨਾ 16.

ਪਰਵਾਣ ਨਾ ਹੋਣ ਤਾਂ ਇਹ ਸਭ ਕੁਝ ਖ਼ਤਮ ਹੋ ਸਕਦਾ ਹੈ।[109] ਇਨ੍ਹਾਂ ਦੇ ਸੁੰਦਰ ਮਹਿਲ, ਪੱਕੇ ਅਤੇ ਮਜ਼ਬੂਤ ਕਿਲ੍ਹੇ, ਹਾਥੀ ਘੋੜਿਆਂ ਦੇ ਲਸ਼ਕਰ ਆਦਿ ਵਿਚੋਂ ਕੁਝ ਵੀ ਇਨ੍ਹਾਂ ਨਾਲ ਨਹੀਂ ਜਾਣਾ।[110] ਇਸ ਕਰਕੇ ਇਹ ਰਾਜੇ ਆਪਣੀ ਸ਼ਕਤੀ ਦਾ ਜੋ ਘੁਮੰਡ ਕਰਦੇ ਹਨ ਇਹ ਸਭ ਖ਼ਤਮ ਹੋਣ ਵਾਲੀ ਹੈ।[111] ਜੋ ਅਸਲ ਸ਼ਕਤੀ ਹੈ ਜਾਂ ਜਿਸ ਸ਼ਕਤੀ ਦੀ ਸਿਫਤ ਸਲਾਹ ਕਰਨੀ ਚਾਹੀਦੀ ਹੈ ਉਹ ਅਕਾਲ ਪੁਰਖ ਹੈ। ਉਹੀ ਸੱਚਾ ਪਾਤਸ਼ਾਹ ਹੈ। ਉਸ ਦੇ ਦਰ 'ਤੇ ਹੀ ਕੀਤੀ ਹੋਈ ਅਰਦਾਸ ਪਰਵਾਣ ਚੜ੍ਹਦੀ ਹੈ। ਉਹੀ ਆਪਣੇ ਮਹਿਲਾਂ ਵਿਚ ਆਏ ਫਰਿਆਦੀ ਦੀ ਅਰਦਾਸ ਸੁਣਦਾ ਹੈ ਅਤੇ ਸਾਬਾਸ਼ ਵੀ ਦਿੰਦਾ ਹੈ। ਉਸੇ ਦੇ ਤਖਤ ਨੂੰ ਹੀ ਸੱਚਾ ਤਖਤ ਕਿਹਾ ਜਾਂਦਾ ਹੈ। ਉਹੀ ਮਨੁੱਖ ਨੂੰ ਵਡਿਆਈਆਂ ਦੀ ਬਖ਼ਸ਼ਿਸ਼ ਕਰਦਾ ਹੈ:

*ਸਚੀ ਤੇਰੀ ਸਿਫਤਿ ਸਚੀ ਸਾਲਾਹ ॥*
*ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ ॥* ਆਸਾ, 463
*ਸਚਾ ਅਰਜੁ ਸਚੀ ਅਰਦਾਸਿ ॥ ਮਹਲੀ ਖਸਮੁ ਸੁਣੇ ਸਾਬਾਸਿ ॥*
*ਸਚੈ ਤਖਤਿ ਬੁਲਾਵੈ ਸੋਇ ॥ ਦੇ ਵਡਿਆਈ ਕਰੇ ਸੁ ਹੋਇ ॥* ਆਸਾ, 355

ਇਹ ਸਾਰਾ ਸੰਸਾਰ ਸਿਰਫ ਉਸ ਅਕਾਲ ਪੁਰਖ ਦੇ ਹੁਕਮਾਂ ਦਾ ਬੱਝਿਆ ਹੋਇਆ ਹੀ ਹੈ ਹੋਰ ਕਿਸੇ ਤਾਕਤ ਦੇ ਹੁਕਮ ਵਿਚ ਨਹੀਂ ਬੱਝਾ ਹੋਇਆ।[112]

ਤੀਜੀ ਸ਼੍ਰੇਣੀ ਗੁਰੂ ਜੀ ਦੇ ਰਾਜਨੀਤਕ ਵਿਚਾਰਾਂ ਦੀ ਉਹ ਹੈ ਜਿਸ ਵਿਚ ਉਹ ਆਪਣੇ ਆਪ ਨੂੰ ਰਾਜਨੀਤਕ ਤਾਕਤ ਤੋਂ ਪਰੇ ਰੱਖਣਾ ਚਾਹੁੰਦੇ ਹਨ। ਉਨ੍ਹਾਂ ਦੇ ਸਾਹਮਣੇ ਸਿਰਫ ਇਕੋ ਹੀ ਪਰਾਪਤੀ ਦਾ ਲਕਸ਼ ਹੈ। ਇਹ ਲਕਸ਼ ਹੈ ਅਕਾਲ ਪੁਰਖ ਦੀ ਪਰਾਪਤੀ ਦਾ। ਇਸ ਦੇ ਸਾਹਮਣੇ ਉਹ ਦੁਨੀਆਂ ਦੀ ਕਿਸੇ ਵੀ ਸੁੱਖ ਸਹੂਲਤ ਨੂੰ ਤੁੱਛ ਸਮਝਦੇ ਹਨ। ਉਨ੍ਹਾਂ ਦਾ ਕਥਨ ਹੈ ਕਿ ਉਹ ਸਿਰਫ ਪਰਮਾਤਮਾ ਦੇ ਸਿਮਰਨ ਨਾਲ ਜੁੜੇ ਰਹਿਣਾ ਚਾਹੁੰਦੇ ਹਨ ਜੇਕਰ ਸੁਲਤਾਨ ਬਣ ਕੇ ਜਾਂ ਲੱਖਾਂ ਲਸ਼ਕਰਾਂ ਦਾ ਮਾਲਕ ਹੋ ਕੇ, ਤਖਤ ਉਪਰ ਬੈਠ ਕੇ, ਹੁਕਮ ਜਾਰੀ ਕਰਨ ਦਾ ਅਧਿਕਾਰ ਪਰਾਪਤ ਕਰਕੇ ਉਸ ਦਾ ਸਿਮਰਨ ਵਿਸਰਦਾ ਹੈ ਤਾਂ ਉਨ੍ਹਾਂ ਨੂੰ ਇਨ੍ਹਾਂ ਚੀਜ਼ਾਂ ਦੀ ਕੋਈ ਲੋੜ ਨਹੀਂ ਹੈ:

*ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ ॥*
*ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥* ਸਿਰੀ ਰਾਗ, ਪੰਨਾ 14

## ਗੁਰੂ ਨਾਨਕ ਦੇਵ ਜੀ ਦੀ ਸਿੱਧਾਂ ਨਾਲ ਗੋਸ਼ਟ

ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਕਾਜ਼ੀਆਂ, ਬ੍ਰਾਹਮਣਾਂ, ਖੱਤਰੀਆਂ ਅਤੇ ਜਾਤ-ਪਾਤ ਦੀ ਵਿਰੋਧਤਾ ਤੋਂ ਬਿਨਾਂ ਜੋ ਹੋਰ ਮਹੱਤਵਪੂਰਨ ਜ਼ਿਕਰ ਆਇਆ ਹੈ ਉਹ ਹੈ ਸਿੱਧ ਜਾਂ ਨਾਥ ਸੰਪਰਦਾ ਦਾ। ਗੁਰੂ ਜੀ ਦੀ ਇਕ

---

109. ਲਖ ਲਸਕਰ ਲਖ ਵਾਜੇ ਨੇਜੇ ਲਖ ਉਠਿ ਕਰਹਿ ਸਲਾਮੁ।
............
ਜਾਂ ਪਤਿ ਲੇਖੈ ਨ ਪਵੈ ਤਾ ਸਭਿ ਨਿਰਾਫਲ ਕਾਮ। ਉਕਤ, ਪੰਨਾ 358.

110. ਦਰ ਦਰ ਮਹਲਾ ਸੋਹਣੇ ਪਕੇ ਕੋਟ ਹਜਾਰ।
ਹਸਤੀ ਘੋੜੇ ਪਾਖਰੇ ਲਸਕਰ ਲਖ ਅਪਾਰ।
ਕਿਸ ਹੀ ਨਾਲਿ ਨ ਚਲਿਆ ਖਪਿ ਖਪਿ ਮੁਏ ਅਸਾਰ। ਉਕਤ, ਪੰਨਾ 63.

111. ਹਉਮੈ ਕਰਿ ਰਾਜੇ ਬਹੁ ਧਾਵਹਿ। ਹਉਮੈ ਖਪਹਿ ਜਨਮਿ ਮਰਿ ਆਵਹਿ। ਉਕਤ, ਪੰਨਾ 226.

112. ਬੰਧਨਿ ਜਾ ਕੈ ਸਭੁ ਜਗੁ ਬਾਧਿਆ ਅਵਰੀ ਕਾ ਨਹੀਂ ਹੁਕਮੁ ਪਇਆ। ਉਕਤ, ਪੰਨਾ 432.

ਪੂਰੀ ਦੀ ਪੂਰੀ ਰਚਨਾ 'ਸਿਧ ਗੋਸ਼ਟ' ਦੀ ਸੰਗਿਆ ਹੇਠ ਦਰਜ ਹੈ। ਇਸ ਵਿਚ ਸਿੱਧਾਂ ਨਾਲ ਵਿਚਾਰਧਾਰਕ ਗੋਸ਼ਟ ਦਾ ਵਰਨਣ ਹੈ। ਇਸ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਸ਼ਬਦ ਹਨ ਜਿਹੜੇ ਸਿੱਧਾਂ ਬਾਰੇ ਚਾਨਣਾ ਪਾਉਂਦੇ ਹਨ। ਸਿੱਧਾਂ ਅਤੇ ਨਾਥਾਂ ਨੂੰ ਤੀਜੇ ਨਾਂ ਜੋਗੀ ਨਾਲ ਵੀ ਸੰਬੋਧਨ ਕੀਤਾ ਗਿਆ ਹੈ। ਤਿੰਨਾਂ ਦਾ ਭਾਵ ਇਕੋ ਹੀ ਸੰਪਰਦਾ ਤੋਂ ਹੈ। ਨਾਥ ਦਾ ਅਰਥ ਹੈ ਮਾਲਕ, ਸਿੱਧ ਦਾ ਅਰਥ ਹੈ ਸਰੀਰ ਨੂੰ ਪੂਰੀ ਤਰ੍ਹਾਂ ਸਾਧ ਲੈਣ ਵਾਲਾ ਮਨੁੱਖ ਤੇ ਜੋਗੀ ਤੋਂ ਭਾਵ ਹੈ ਹਠ ਜੋਗ ਕਰਨ ਵਾਲਾ ਵਿਅਕਤੀ। ਜੇਕਰ ਤਿੰਨਾਂ ਨਾਵਾਂ ਦੀ ਦਰਜਾਵਾਰ ਵੰਡ ਕਰਨੀ ਹੋਵੇ ਤਾਂ ਪਹਿਲੇ ਨੰਬਰ ਤੇ ਨਾਥ, ਫਿਰ ਸਿੱਧ ਤੇ ਫਿਰ ਜੋਗੀ ਹੋਵੇਗਾ।

ਇਹ ਨਾਥ ਜਾਂ ਸਿੱਧ ਸੰਪਰਦਾ ਆਪਣਾ ਆਦਿਪੁਰਖ ਸ਼ਿਵ ਜੀ ਨੂੰ ਮੰਨਦੀ ਹੈ ਅਤੇ ਇਸ ਸੰਪਰਦਾ ਦਾ ਗੁਰੂ, ਗੋਰਖ ਨਾਥ ਹੈ। ਗੋਰਖ ਨਾਥ ਤੋਂ ਲੈ ਕੇ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੱਕ ਇਸ ਸੰਪਰਦਾ ਦੇ ਨੌਂ ਨਾਥ ਅਤੇ 84 ਸਿੱਧ ਹੋਏ ਮੰਨੇ ਜਾਂਦੇ ਹਨ। ਜਿਨ੍ਹਾਂ ਦਾ ਭਾਵ ਹੈ ਕਿ ਸੰਪਰਦਾ ਵਿਚ ਨੌਂ ਨਾਥ ਸਭ ਤੋਂ ਸੀਨੀਅਰ ਨੇਤਾ ਹੋਏ ਹਨ ਅਤੇ ਉਨ੍ਹਾਂ ਪਿੱਛੋਂ 84 ਸਿੱਧ ਸਭ ਤੋਂ ਵੱਧ ਕਰਨੀ ਵਾਲੇ ਅਤੇ ਸਰੀਰਕ ਸਾਧਨਾ ਵਾਲੇ ਮੰਨੇ ਗਏ ਹਨ। ਗੋਰਖ ਨਾਥ ਬਾਰੇ ਇਹ ਕਿਹਾ ਜਾਂਦਾ ਹੈ ਕਿ ਉਹ ਬਾਰ੍ਹਵੀਂ ਸਦੀ ਦਾ ਜਾਂ ਇਸ ਤੋਂ ਵੀ ਪਹਿਲੇ ਸਮੇਂ ਦਾ ਹੋਇਆ ਧਾਰਮਿਕ ਨੇਤਾ ਹੈ। ਇਹ ਵੀ ਕਿਸੇ ਇਤਿਹਾਸਕ ਤੱਥ ਉਪਰ ਆਧਾਰਤ ਨਹੀਂ ਹੈ। ਇਹ ਸਿਰਫ ਅੰਦਾਜ਼ਾ ਹੀ ਹੈ। ਉਸ ਦਾ ਸਮਾਂ ਇਸ ਤੋਂ ਬਹੁਤ ਪਹਿਲਾਂ ਦਾ ਵੀ ਹੋ ਸਕਦਾ ਹੈ ਪਰ ਉਸ ਦੀ ਸੰਪਰਦਾ ਪੰਜਾਬ ਅਤੇ ਭਾਰਤ ਵਿਚ ਪੂਰੀ ਤਰ੍ਹਾਂ ਪਰਚੱਲਤ ਸੀ। ਭਾਈ ਜੋਧ ਸਿੰਘ ਅਨੁਸਾਰ ਇਹ ਗੋਸ਼ਟਾਂ ਇਹ ਦਰਸਾਉਂਦੀਆਂ ਹਨ ਕਿ "ਗੁਰੂ ਨਾਨਕ ਦੇਵ ਜੀ ਦੇ ਆਗਮਨ ਸਮੇਂ ਪੰਜਾਬ ਵਿਚ ਆਮ ਲੋਕਾਂ ਉਪਰ ਜੋਗੀਆਂ ਦਾ ਤਕੜਾ ਪਰਭਾਵ ਸੀ। ਸਿੱਧ ਲੋਕਾਂ ਨੇ ਆਪਣੀ ਗੈਬੀ ਸ਼ਕਤੀ ਦੁਆਰਾ, ਜੰਤਰਾਂ, ਮੰਤਰਾਂ ਅਤੇ ਤੰਤਰਾਂ ਦੀ ਵਰਤੋਂ ਦੁਆਰਾ, ਵਰ ਦੇਣ ਦੀਆਂ ਅਸੀਸਾਂ ਦੀ ਉਮੀਦ ਵਿਚ ਅਤੇ ਸ਼ਰਾਪ ਦੇ ਦੇਣ ਦੇ ਡਰ ਨੇ ਲੋਕਾਂ ਦੇ ਦਿਲਾਂ ਵਿਚ ਇਕ ਭੈ ਪੈਦਾ ਕਰ ਰੱਖਿਆ ਸੀ। ਇਸ ਕਰਕੇ ਲੋਕ ਉਨ੍ਹਾਂ ਦੇ ਚੇਲੇ ਬਣ ਜਾਂਦੇ ਸਨ।"[113] ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚਲੇ ਵੇਰਵਿਆਂ ਤੋਂ ਇਲਾਵਾ ਦੂਜੇ ਨੰਬਰ ਤੇ ਜੋ ਕਾਫੀ ਵਿਸਥਾਰ ਨਾਲ ਇਨ੍ਹਾਂ ਨਾਥਾਂ ਜਾਂ ਸਿੱਧਾਂ ਦੀ ਸੰਪਰਦਾ ਬਾਰੇ ਕਿਸੇ ਨਿਕਟ-ਸਮਕਾਲੀ ਲਿਖਤ ਵਿਚ ਜ਼ਿਕਰ ਆਇਆ ਹੈ ਉਹ ਹਨ ਭਾਈ ਗੁਰਦਾਸ ਜੀ ਦੀਆਂ ਵਾਰਾਂ। ਇਨ੍ਹਾਂ ਵਾਰਾਂ ਵਿਚੋਂ ਜੋ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਤ ਹਨ ਉਨ੍ਹਾਂ ਵਿਚ ਦੋ ਐਸੇ ਵੇਰਵੇ ਆਉਂਦੇ ਹਨ ਜਿਨ੍ਹਾਂ ਦੇ ਗਲਤ ਅਰਥ ਸਮਝ ਕੇ ਡਬਲਿਊ. ਐਚ. ਮੈਕਲਾਊਡ[114] ਨੇ ਸਿਧੇ ਤੌਰ ਤੇ ਇਹ ਸਿੱਟਾ ਕੱਢਿਆ ਹੈ ਕਿ ਇਕ ਤਾਂ ਗੁਰੂ ਨਾਨਕ ਦੇਵ ਜੀ ਦੇ ਸੁਮੇਰ ਪਰਬਤ ਤੇ ਜਾਣ ਦੀ ਗੱਲ ਇਤਿਹਾਸਕ ਤੱਥ ਨਹੀਂ ਹੈ ਕਿਉਂਕਿ ਸੁਮੇਰ ਪਰਬਤ ਅਸਲ ਵਿਚ ਕੋਈ ਥਾਂ ਹੀ ਨਹੀਂ ਹੈ। ਦੂਜਾ, ਗੋਰਖ ਗੁਰੂ ਨਾਨਕ ਦੇਵ ਜੀ ਦਾ ਸਮਕਾਲੀ ਨਹੀਂ ਸੀ ਕਿਉਂਕਿ ਉਹ ਤਾਂ ਬਹੁਤ ਸਮਾਂ ਪਹਿਲਾਂ ਹੋਇਆ ਸੀ। ਕਿਉਂਕਿ ਭਾਈ ਗੁਰਦਾਸ ਨੇ ਸੁਮੇਰ ਪਰਬਤ ਦੀ ਅਤੇ ਗੋਰਖ ਦੀ ਗੱਲ ਇਸ ਤਰ੍ਹਾਂ ਕੀਤੀ ਹੈ ਜਿਵੇਂ ਕਿ ਉਹ ਗੁਰੂ ਨਾਨਕ ਦੇਵ ਜੀ ਦਾ ਸਮਕਾਲੀ ਹੋਵੇ ਇਸ ਕਰਕੇ ਉਸ ਦਾ ਵਰਨਣ ਇਤਿਹਾਸਕ ਸੱਚਾਈ ਤੋਂ ਦੂਰ ਹੈ। ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਇਸ ਬਾਰੇ ਇਹ ਤੁਕਾਂ ਹਨ :

*ਫਿਰ ਜਾ ਚੜ੍ਹੇ ਸੁਮੇਰ ਪਰ ਸਿੱਧ ਮੰਡਲੀ ਦ੍ਰਿਸ਼ਟੀ ਆਈ।*
*ਚੌਰਾਸੀਹ ਸਿਧਿ ਗੋਰਖਾਦਿ ਮਨ ਅੰਦਰ ਗਣਤੀ ਵਰਤਾਈ।*[115]

---

113 Bhai Jodh Singh's article 'Guru Nanak and the Sidhas' in Harbans Singh (ed.), *Perspectives on Guru Nanak*, Punjabi University, Patiala, 1975, p. 270.

114 W.H. MC Leod, *Guru Nanak and The Sikh Religion*, Oxford, 1968, pp. 119-22.

115 ਭਾਈ ਗੁਰਦਾਸ ਜੀ ਦੀਆਂ ਵਾਰਾਂ ਦੀ ਪਹਿਲੀ ਵਾਰ ਦੀ 28ਵੀਂ ਪਉੜੀ।

ਅਸਲ ਵਿਚ ਹਰ ਲੇਖਕ ਨੇ ਭਾਈ ਗੁਰਦਾਸ ਜੀ ਦੀਆਂ ਉਪਰਲੀਆਂ ਤੁਕਾਂ ਨੂੰ ਗਲਤ ਸਮਝਿਆ । ਸੁਮੇਰ ਨੂੰ ਸੁਮੇਰ ਪਰਬਤ ਬਣਾ ਦਿੱਤਾ ਹੈ ਜਦੋਂ ਕਿ ਸੁਮੇਰ ਦਾ ਆਪਣਾ ਅਰਥ ਹੀ ਪਰਬਤ ਹੈ। ਸੁਮੇਰ ਰਬਤ ਕਰਕੇ ਲਿਖਣਾ ਗਲਤ ਹੈ ਕਿਉਂਕਿ ਇਸ ਤਰ੍ਹਾਂ ਸੁਮੇਲ ਪਰਬਤ ਇਕ ਵਿਸ਼ੇਸ਼ ਥਾਂ ਦਾ ਨਾਂ ਬਣ ਜਾਂਦਾ ਜਦੋਂ ਕਿ ਸੁਮੇਰ ਇਕੱਲਾ ਸ਼ਬਦ ਸਮੁੱਚੇ ਪਰਬਤੀ ਖੇਤਰ ਨੂੰ ਦਰਸਾਉਂਦਾ ਹੈ। ਸੁਮੇਰ ਪਰਬਤ ਇਕੋ ਥਾਂ ਦੇ ਨਾਂ ਹੋ ਗਏ ਹਨ ਜਿਹੜੇ ਕਿ ਗਲਤ ਹਨ। ਮੈਕਲਾਊਡ ਨੇ ਸੁਮੇਰ ਨੂੰ ਸੁਮੇਰ ਪਰਬਤ ਦੇ ਤੌਰ 'ਤੇ ਲਿਆ ਜਿਹੜਾ ਕਿ ਗਲਤ ਹੈ। ਗਲਤ ਗੱਲ ਵਿਚੋਂ ਗਲਤ ਹੀ ਸਿੱਟੇ ਨਿਕਲਣੇ ਹਨ। ਸੁਮੇਰ ਦਾ ਆਪਣਾ ਅਰਥ ਹੀ ਪਰਬਤ ਹੈ ਜਿਸ ਦਾ ਭਾਵ ਹੈ ਕਿ ਗੁਰੂ ਜੀ ਪਰਬਤਾਂ ਉਪਰ ਗਏ।

ਦੂਜੀ ਗੱਲ 'ਚੌਰਾਸੀਹ ਸਿਧਿ ਗੋਰਖਾਦਿ' ਦਾ ਗਲਤ ਭਾਵ ਸਮਝਿਆ ਗਿਆ ਹੈ। ਇੱਥੇ ਗੋਰਖਾਦਿ ਤੋਂ ਭਾਵ ਗੋਰਖ ਤੋਂ ਲਿਆ ਗਿਆ ਹੈ ਜਿਹੜਾ ਕਿ ਗਲਤ ਹੈ। ਇੱਥੇ ਗੋਰਖਾਦਿ ਤੋਂ ਭਾਵ ਹੈ ਗੋਰਖ ਦਾ ਮੱਤ ਜਾਂ ਉਹ ਮੱਤ ਜਿਸ ਦਾ ਮੋਢੀ ਗੋਰਖ ਸੀ। ਇਹ ਭਾਵ ਲਿਆ ਨਹੀਂ ਗਿਆ। ਬਿਨਾਂ ਸਮਝੇ ਅਤੇ ਬਿਨਾਂ ਕਿਸੇ ਜਾਣਨ ਦੇ ਭਾਵ ਇਹ ਕੱਢ ਲਏ ਗਏ ਹਨ 'ਗੋਰਖ ਸਮੇਤ ਜੋ ਚੌਰਾਸੀ ਸਿੱਧ ਹਨ'। ਇਸ ਨੇ ਭਾਈ ਗੁਰਦਾਸ ਦੀਆਂ ਤੁਕਾਂ ਦੇ ਸਾਰੇ ਹੀ ਅਰਥ ਬਦਲਾ ਦਿੱਤੇ ਹਨ। ਇਸ ਤਰ੍ਹਾਂ ਪੰਜਾਬੀ ਸ਼ਬਦਾਂ ਦਾ ਠੀਕ ਗਿਆਨ ਨਾ ਹੋਣ ਕਰਕੇ ਗਲਤ ਸਿੱਟੇ ਕੱਢੇ ਗਏ ਹਨ ਜਿਨ੍ਹਾਂ ਨਾਲ ਇਕ ਤਾਂ ਇਸ ਤੱਥ ਨੂੰ ਨਕਾਰਨ ਦੀ ਕੋਸ਼ਿਸ਼ ਕੀਤੀ ਗਈ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਗੋਰਖ ਨਾਲ ਮੁਲਾਕਾਤ ਇਤਿਹਾਸਕ ਤੱਥ ਨਹੀਂ ਹੈ। ਦੂਜਾ ਸੁਮੇਰ ਪਰਬਤ ਨਾਂ ਦੀ ਕੋਈ ਥਾਂ ਹੀ ਨਹੀਂ ਹੈ ਇਸ ਲਈ ਗੁਰੂ ਨਾਨਕ ਦੇਵ ਜੀ ਦਾ ਉੱਥੇ ਜਾਣਾ ਵੀ ਇਤਿਹਾਸਕ ਤੱਥ ਨਹੀਂ ਹੈ। ਜਿਹੜੀ ਗੱਲ ਇਤਿਹਾਸਕ ਤੱਥ ਨਹੀਂ ਹੈ ਉਸ ਦਾ ਦੂਜਾ ਭਾਵ ਇਹ ਹੁੰਦਾ ਹੈ ਕਿ ਇਹ ਗੱਲ ਮਨੋਕਲਪਿਤ ਅਤੇ ਮਿਥਿਹਾਸਕ ਹੈ।

ਅਜਿਹੇ ਗਲਤ ਭਾਵ ਸਮਝਣ ਵਾਲੇ ਲੇਖਕ ਗੋਰਖ ਨੂੰ ਤਾਂ ਇਤਿਹਾਸਕ ਹਸਤੀ ਮੰਨ ਰਹੇ ਹਨ ਜਿਸ ਬਾਰੇ ਸਾਡੇ ਸਾਹਮਣੇ ਕੋਈ ਵੀ ਇਤਿਹਾਸਕ ਲਿਖਤ ਨਹੀਂ ਹੈ ਪਰ ਜੋ ਇਤਿਹਾਸਕ ਤੱਥ ਸਾਡੇ ਸਾਹਮਣੇ ਗੁਰੂ ਨਾਨਕ ਦੇਵ ਜੀ ਬਾਰੇ ਮੌਜੂਦ ਹਨ, ਆਪਣੀ ਅਧੂਰੀ ਜਾਣਕਾਰੀ ਦੇ ਕਾਰਣ ਉਨ੍ਹਾਂ ਨੂੰ ਇਤਿਹਾਸਕ ਤੱਥ ਨਹੀਂ ਮੰਨ ਰਹੇ। ਸੁਮੇਰ ਸ਼ਬਦ ਦਾ ਜ਼ਿਕਰ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਵੀ ਆਇਆ ਹੈ। ਜਿਵੇਂ ਕਿ :

*ਕੇਤੀਆ ਕਰਮ ਭੂਮੀ ਮੇਰ ਕੇਤੇ.....* (ਜਪੁਜੀ ਸਾਹਿਬ, ਪੰਨਾ ੭)

ਇੱਥੇ ਮੇਰ ਦੇ ਅਰਥ ਪਹਾੜਾਂ ਤੋਂ ਹਨ। ਦੂਜਾ ਜ਼ਿਕਰ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਆਇਆ ਹੈ। ਇਹ ਇਉਂ ਹੈ :

*ਅਨਿਲ ਬਰਨ ਅਨਿਕ ਕਨਿਕ ਸੁਮੇਰ।* (ਗੁਰੂ ਗ੍ਰੰਥ ਸਾਹਿਬ,ਪੰਨਾ ੧੨੩੬)

ਇੱਥੇ ਵੀ ਇਸ ਦੇ ਅਰਥ ਪਹਾੜ ਦੇ ਹੀ ਹਨ। ਪਰ ਉਕਤ ਕਿਸਮ ਦੇ ਲੇਖਕਾਂ ਨੂੰ ਇਸ ਦਾ ਗਿਆਨ ਨਹੀਂ ਹੈ। ਇਸੇ ਤਰ੍ਹਾਂ ਭਾਈ ਗੁਰਦਾਸ ਨੇ ਵੀ ਆਪਣੀ ਰਚਨਾ ਵਿਚ ਆਦਿ ਸ਼ਬਦ ਨਾਲ ਜੋੜ ਕੇ ਜਾਂ ਅਲੱਗ ਅਲੱਗ ਕਰਕੇ ਲਿਖਿਆ ਹੈ। ਜਿਵੇਂ ਕਿ :

*ਸਿਧ ਆਸਣ ਸਭਿ ਜਗਤ ਦੇ ਨਾਨਕ ਆਦਿ ਮਤੇ ਜੋ ਕੋਆ ॥*

(ਪਹਿਲੀ ਵਾਰ ਦੀ 27ਵੀਂ ਪਉੜੀ)

ਇੱਥੇ ਨਾਨਕ ਆਦਿ ਦਾ ਭਾਵ ਹੈ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਦੇ। ਇਸੇ ਤਰ੍ਹਾਂ ਪਿੱਛੇ ਵਰਨਣ ਕੀਤੀ ਤੁਕ 'ਚੌਰਾਸੀਹ ਸਿਧਿ ਗੋਰਖਾਦਿ' ਦੇ ਭਾਵ ਹਨ ਕਿ 'ਗੋਰਖ ਮੱਤ ਦੇ ਚਉਰਾਸੀਹ ਸਿੱਧ'।

ਨਾਥ ਜਾਂ ਸਿੱਧ ਸੰਪਰਦਾ ਦਾ ਅਸੂਲ ਸੀ ਸੰਸਾਰ ਨੂੰ ਤਿਆਗਣਾ, ਸਰੀਰ ਨੂੰ ਵੱਧ ਤੋਂ ਵੱਧ ਕਸ਼ਟ ਦੇ ਕੇ

ਉਸ ਨੂੰ ਸਾਧਨਾ, ਇਹ ਕਸ਼ਟ ਤੱਪ ਕਰਕੇ, ਜੋਗ ਆਸਣ ਕਰਕੇ ਜਾਂ ਭੁੱਖੇ ਰਹਿ ਕੇ ਦਿੱਤੇ ਜਾਂਦੇ ਸਨ। ਮੰਗ ਕੇ ਖਾਣਾ, ਔਰਤ ਤੋਂ ਦੂਰ ਰਹਿਣਾ ਅਤੇ ਸ਼ਿਵ ਨੂੰ ਆਪਣਾ ਦੇਵਤਾ ਮੰਨਣਾ, ਇਨ੍ਹਾਂ ਦੇ ਮੁੱਖ ਸਿਧਾਂਤ ਸਨ। ਅਸਲ ਵਿਚ ਸ਼ਿਵ ਦਾ ਜਿਨ੍ਹਾਂ ਵੀ ਡਰਾਉਣਾ ਰੂਪ ਬਣਾਇਆ ਜਾ ਸਕਦਾ ਹੈ ਉਹ ਸਭ ਨਾਥਾਂ ਜਾਂ ਸਿੱਧਾਂ ਦੀ ਸੰਪਰਦਾ ਦਾ ਹੀ ਪਰਤੀਕ ਹੈ। ਇਸ ਸੰਪਰਦਾ ਵਿਚੋਂ ਸਿੱਧਾਂ ਜਾਂ ਜੋਗੀਆਂ ਦੇ ਅੱਗੇ ਹੋਰ ਅਨੇਕਾਂ ਰੂਪ ਬਣ ਜਾਂਦੇ ਹਨ। ਜਿਵੇਂ ਕਿ ਕੰਨ ਪੜਵਾ ਕੇ ਮੁੰਦਰਾਂ ਪਾਉਣੀਆਂ, ਸਿਰ 'ਤੇ ਲੰਮੀਆਂ ਲੰਮੀਆਂ ਤੇ ਭਾਰੀ ਜਟਾਂ ਲਮਕਾਉਣੀਆਂ, ਸਰੀਰ ਤੇ ਸੁਆਹ ਮੱਲ ਕੇ ਰੱਖਣਾ ਆਦਿ। ਕਈ ਸਿੱਧ ਜਿਹੜੇ ਆਪਣੇ ਆਪ ਨੂੰ ਸਭ ਤੋਂ ਵੱਧ ਕਰਾਮਾਤੀ ਜਾਂ ਸਾਧਨਾ ਵਾਲੇ ਸਮਝਦੇ ਸਨ ਉਹ ਮੁਰਦਿਆਂ ਨੂੰ ਵੀ ਖਾਣਾ ਆਪਣਾ ਧਰਮ ਸਮਝਦੇ ਸਨ। ਮੁਰਦੇ ਆਦਮੀ ਦੀ ਸਿਰ ਦੀ ਖੋਪੜੀ ਚੁੱਕ ਕੇ, ਉਸ ਨੂੰ ਬਰਤਨ ਵਾਂਗ ਤਿਆਰ ਕਰਕੇ, ਫਿਰ ਉਸ ਵਿਚ ਪਾ ਕੇ ਹੀ ਸ਼ਰਾਬ ਆਦਿ ਪੀਣਾ ਆਪਣਾ ਧਰਮ ਸਮਝਦੇ ਸਨ। ਇਸ ਤਰ੍ਹਾਂ ਕਈ ਸਿੱਧ ਉਨ੍ਹਾਂ ਥਾਵਾਂ ਉਪਰ ਸਮਾਧੀਆਂ ਲਾ ਕੇ ਬੈਠਦੇ ਸਨ ਜਿੱਥੇ ਮੁਰਦਾ ਵਿਅਕਤੀਆਂ ਨੂੰ ਫੂਕਿਆਂ ਜਾਂਦਾ ਸੀ ਜਾਂ ਮੁਰਦੇ ਵਿਅਕਤੀ ਦੇ ਸਰੀਰ ਦੀ ਹੱਡੀਆਂ ਦੀ ਮਾਲਾ ਗਲ ਵਿਚ ਪਾ ਕੇ ਰੱਖਣੀ ਵੀ ਆਪਣਾ ਧਰਮ ਸਮਝਦੇ ਸਨ। ਗੱਲ ਕੀ, ਜਿੰਨੀ ਵੀ ਸੰਸਾਰਕ ਜੀਵਾਂ ਵੱਲੋਂ ਕੋਈ ਧਿਰਕਾਰੀ ਜਾਣ ਵਾਲੀ ਗੱਲ ਸੀ, ਸਿੱਧ ਲੋਕ ਉਸ ਨੂੰ ਕਰਨਾ ਆਪਣਾ ਮਾਣ ਸਮਝਦੇ ਸਨ। ਸਿੱਖ ਧਰਮ ਮਨੁੱਖ ਲਈ ਗਰਿਹਸਤੀ ਜੀਵਨ ਜ਼ਰੂਰੀ ਸਮਝਦਾ ਹੈ। ਗੁਰੂ ਨਾਨਕ ਦੇਵ ਜੀ ਦਾ ਮਿਸ਼ਨ ਪਰਮਾਤਮਾ ਦਾ ਗਿਆਨ ਜਾਣਨ ਲਈ ਸ਼ਬਦ ਦੀ ਮਹੱਤਤਾ 'ਤੇ ਜ਼ੋਰ ਦਿੰਦਾ ਹੈ ਅਤੇ ਇਕ ਅਕਾਲ ਪੁਰਖ ਦੀ ਹੋਂਦ ਮੰਨ ਕੇ ਚੱਲਦਾ ਹੈ। ਇਹ ਅਕਾਲ ਪੁਰਖ ਵੀ ਕਿਸੇ ਵਿਸ਼ੇਸ਼ ਸ਼ਕਲ-ਸੂਰਤ ਜੈਸਾ ਨਹੀਂ ਸਗੋਂ ਰੰਗ-ਰਹਿਤ, ਸਰੀਰ-ਰਹਿਤ ਅਤੇ ਕਾਲ-ਰਹਿਤ ਹੈ। ਜੋਗੀ ਜਾਂ ਸਿੱਧ ਲੋਕ ਸ਼ਿਵ ਨੂੰ ਰੱਬ ਮੰਨ ਕੇ ਚਲਦੇ ਹਨ ਅਤੇ ਇਸ ਮਕਸਦ ਲਈ ਉਹ ਸ਼ਿਵ ਦੀ ਇਕ ਵਿਸ਼ੇਸ਼ ਸ਼ਕਲ ਵਾਲੀ ਮੂਰਤ ਬਣਾਉਂਦੇ ਹਨ। ਇਹ ਮੂਰਤ ਅਤੀ ਡਰਾਉਣੀ ਅਤੇ ਬਿਕਰਾਲ ਹੁੰਦੀ ਹੈ। ਸਿੱਧ ਲੋਕ ਤਿਆਗ ਕਰ ਕੇ ਅਤੇ ਸੰਸਾਰਿਕ ਵਸਤੂਆਂ ਤੋਂ ਪਰੇ ਰਹਿ ਕੇ ਆਪਣੇ ਸਰੀਰ ਨੂੰ ਦੁੱਖ ਦੇ ਕੇ ਰੱਬ ਅਤੇ ਸਿੱਧੀ ਹਾਸਲ ਕਰਨ ਵਿਚ ਵਿਸ਼ਵਾਸ ਰੱਖਦੇ ਸੀ। ਗੁਰੂ ਨਾਨਕ ਦਾ ਮਿਸ਼ਨ ਸਿੱਧਾਂ ਦੇ ਬਿਲਕੁਲ ਉਲਟ, ਵਿਅਕਤੀ ਨੂੰ ਇਹ ਨਸੀਹਤ ਕਰਦਾ ਹੈ ਕਿ ਉਹ ਦੁਨੀਆਦਾਰੀ ਦੇ ਵਿਚ ਹੀ ਇਕ ਕਮਲ ਦੇ ਫੁੱਲ ਵਾਂਗ ਅਤੇ ਮੁਰਗਾਬੀ ਦੀ ਤਰ੍ਹਾਂ ਆਪਣੇ ਆਪ ਨੂੰ ਨਿਰਲੇਪ ਰੱਖਦਾ ਹੋਇਆ ਵਿਚਰੇ। ਜਿਸ ਤਰ੍ਹਾਂ ਕਮਲ ਦਾ ਫੁੱਲ ਪਾਣੀ ਵਿਚ ਉੱਗ ਕੇ ਵੀ ਆਪਣੇ ਆਪ ਨੂੰ ਪਾਣੀ ਤੋਂ ਰਹਿਤ ਰੱਖਦਾ ਹੈ ਅਤੇ ਜਿਸ ਤਰ੍ਹਾਂ ਇਕ ਮੁਰਗਾਬੀ ਨਦੀ ਵਿਚ ਤੈਰਦੀ ਹੋਈ ਵੀ ਆਪਣੇ ਖੰਭਾਂ ਨੂੰ ਪਾਣੀ ਨਾਲ ਗਿੱਲਾ ਨਹੀਂ ਹੋਣ ਦਿੰਦੀ ਉਸੇ ਤਰ੍ਹਾਂ ਇਕ ਵਿਅਕਤੀ ਨੂੰ ਵੀ ਸੰਸਾਰ ਵਿਚ ਰਹਿਣ ਦੇ ਬਾਵਜੂਦ ਆਪਣੇ ਆਪ ਨੂੰ ਸੰਸਾਰਿਕ ਬੰਧਨਾਂ ਵਿਚ ਜਕੜਨਾ ਨਹੀਂ ਚਾਹੀਦਾ।[116] ਸ਼ਾਇਦ ਇਸੇ ਵਿਚਾਰਧਾਰਕ ਵਿਰੋਧਤਾ ਕਾਰਣ ਗੁਰੂ ਜੀ ਨੇ ਸਿੱਧਾਂ ਅਤੇ ਜੋਗੀਆਂ ਦੇ ਮੱਤ ਨੂੰ ਖੰਡਤ ਕਰਨ ਲਈ, ਆਪਣੀ ਬਾਣੀ ਵਿਚ ਜ਼ਿਆਦਾ ਥਾਂ ਦਿੱਤੀ ਹੈ।[5] ਨਾਥਾਂ ਅਤੇ ਜੋਗੀਆਂ ਨੂੰ ਵੀ ਗੁਰੂ ਨਾਨਕ ਦੇ ਮਿਸ਼ਨ ਤੋਂ ਸਭ ਤੋਂ ਵੱਧ ਖਤਰਾ ਦਿੱਸਦਾ ਸੀ। ਇਹੀ ਕਾਰਣ ਸੀ ਕਈ ਥਾਈਂ ਗੁਰੂ ਜੀ ਅਤੇ ਜੋਗੀਆਂ ਦੀ ਬਹਿਸ ਤਿੱਖਾ ਰੂਪ ਵੀ ਧਾਰਨ ਕਰ ਜਾਂਦੀ ਰਹੀ ਸੀ ਜਿਸ ਦੇ ਸਿੱਟੇ ਵਜੋਂ ਦੋਵੇਂ ਧਿਰਾਂ ਹੀ ਇਕ ਦੂਜੇ ਨੂੰ ਸਖ਼ਤ ਸ਼ਬਦ ਕਹਿ ਜਾਂਦੀਆਂ ਸਨ। ਡਾ. ਗਰੇਵਾਲ ਦਾ ਕਹਿਣਾ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਜੋਗੀਆਂ ਨਾਲ ਵਿਰੋਧ ਵਿਸ਼ਵਾਸ ਅਤੇ ਅਮਲ ਦੋਹਾਂ ਮਾਮਲਿਆਂ ਵਿਚ ਹੀ ਬੁਨਿਆਦੀ ਕਿਸਮ ਦਾ ਸੀ। ਇਸੇ ਕਰਕੇ ਉਨ੍ਹਾਂ

---

116 ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ। — ਗੁਰੂ ਗ੍ਰੰਥ ਸਾਹਿਬ, ਪੰਨਾ 938

........

ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ। — ਉਕਤ, ਪੰਨਾ 730

ਨੇ ਜੋਗੀਆਂ ਨੂੰ ਆਪਣਾ ਸਭ ਤੋਂ ਵੱਡਾ ਵਿਰੋਧੀ ਸਮਝਿਆ ਸੀ। (Guru Nanak's differences with the Jogis were fundamental in matter both of belief and of practical.[117] Guru Nanak looked upon the Jogis as his most formidable opponents.[118]) ਗੁਰੂ ਜੀ ਦੀ ਇਕ ਪੂਰੀ ਬਾਣੀ ਸਿੱਧ ਗੋਸ਼ਟ ਇਸੇ ਹੀ ਸੰਪਰਦਾ ਦੇ ਸਿੱਧਾਂ ਨਾਲ ਹੋਈ ਵਿਚਾਰਧਾਰਕ ਬਹਿਸ ਦੀ ਹੈ। ਇਸ ਬਹਿਸ ਵਿਚ ਸਿੱਧ ਗੁਰੂ ਜੀ ਦੀ ਸੰਸਾਰ ਵਿਚ ਰਹਿ ਕੇ ਵਿਚਰਨ ਦੀ ਵਿਚਾਰਧਾਰਾ ਨੂੰ ਚੈਲਿੰਜ ਕਰਦੇ ਹਨ ਜਦੋਂ ਕਿ ਗੁਰੂ ਜੀ ਉਨ੍ਹਾਂ ਦੀ ਸੰਸਾਰ ਨੂੰ ਤਿਆਗਣ ਦੀ ਵਿਚਾਰਧਾਰਾ ਨੂੰ ਰੱਦ ਕਰਦੇ ਹਨ। ਇਸ ਬਹਿਸ ਦਾ ਸਾਰ-ਅੰਸ਼ ਇਸ ਤਰ੍ਹਾਂ ਹੈ :

ਸਿੱਧਾਂ ਦਾ ਵੱਡਾ ਸਿੱਧ ਅਵਧੂਤ ਚਰਪਟ ਗੁਰੂ ਨਾਨਕ ਦੇਵ ਜੀ ਤੋਂ ਪੁੱਛਦਾ ਹੈ ਕਿ ਇਸ ਸਮੁੰਦਰ ਰੂਪੀ ਸੰਸਾਰ ਨੂੰ ਕਿਸ ਤਰ੍ਹਾਂ ਤਰਿਆ ਜਾਵੇ? ਇਸ ਦੇ ਜਵਾਬ ਵਿਚ ਗੁਰੂ ਜੀ ਕਹਿੰਦੇ ਹਨ ਕਿ ਉਨ੍ਹਾਂ ਨੂੰ ਤਾਂ ਬਹਿਸ ਹੀ ਨਹੀਂ ਕਰਨੀ ਆਉਂਦੀ। ਆਪ ਹੀ ਸਵਾਲ ਕਰਕੇ ਆਪ ਹੀ ਉਸ ਦਾ ਉੱਤਰ ਦੇ ਦਿੰਦੇ ਹਨ। ਅਜਿਹੀਆਂ ਗੱਲਾਂ ਦਾ ਉਹ ਕੀ ਜਵਾਬ ਦੇਣ। ਅਸਲ ਵਿਚ ਤੁਸੀਂ ਆਪਣੇ ਆਪ ਨੂੰ ਇਸ ਬਹਿਸ ਦੇ ਕਾਬਲ ਹੀ ਨਹੀਂ ਸਮਝਦੇ ਇਸ ਕਰਕੇ ਤੁਹਾਡੇ ਨਾਲ ਬਹਿਸ ਕਿਵੇਂ ਕੀਤੀ ਜਾਵੇ? ਜੇ ਜਵਾਬ ਸੁਣਨਾ ਹੀ ਚਾਹੁੰਦੇ ਹੋ ਤਾਂ ਸੁਣੋ : ਜਿਵੇਂ ਕਮਲ ਦਾ ਫੁੱਲ ਪਾਣੀ ਵਿਚ ਹੀ ਉੱਗ ਕੇ ਪਾਣੀ ਤੋਂ ਨਿਰਲੇਪ ਰਹਿੰਦਾ ਹੈ ਅਤੇ ਜਿਸ ਤਰ੍ਹਾਂ ਮੁਰਗਾਬੀ ਨਦੀ ਵਿਚ ਤੈਰਦੀ ਹੋਈ ਵੀ ਆਪਣੇ ਖੰਭਾਂ ਨੂੰ ਪਾਣੀ ਨਾਲ ਭਿੱਜਣ ਤੋਂ ਬਚਾ ਕੇ ਰੱਖਦੀ ਹੈ ਬਿਲਕੁਲ ਉਸੇ ਤਰ੍ਹਾਂ ਮਨੁੱਖ ਨੂੰ ਵੀ ਦੁਨੀਆਦਾਰੀ ਵਿਚ ਵਿਚਰਦੇ ਹੋਇਆਂ ਆਪਣੇ ਆਪ ਨੂੰ ਦੁਨਿਆਵੀ ਲਾਲਚਾਂ ਤੋਂ ਉਪਰ ਰੱਖਣਾ ਚਾਹੀਦਾ ਹੈ। ਇਸ ਦਾ ਤਰੀਕਾ ਇਹ ਹੈ ਕਿ ਆਪਣੇ ਮਨ ਨੂੰ ਸ਼ਬਦ ਦੇ ਅਸਲ ਭਾਵ ਵਿਚ ਟਿਕਾ ਕੇ ਵਾਹਿਗੁਰੂ ਦਾ ਨਾਮ ਜਪਣਾ ਚਾਹੀਦਾ ਹੈ। ਇਸ ਤਰ੍ਹਾਂ ਸਮੁੰਦਰ ਰੂਪੀ ਇਸ ਸੰਸਾਰ ਤੋਂ ਨਿਰਲੇਪ ਰਿਹਾ ਜਾ ਸਕਦਾ ਹੈ। ਅਸਲ ਇਕਾਂਤ ਉਹ ਹੀ ਹੈ ਜਦੋਂ ਮਨ ਵਿਚ ਇਕੋ ਅਕਾਲ ਪੁਰਖ ਦਾ ਨਾਮ ਵਸਿਆ ਪਿਆ ਹੋਵੇ। ਅਜਿਹੀ ਸਥਿਤੀ 'ਤੇ ਪਹੁੰਚਿਆ ਵਿਅਕਤੀ ਨਿਰਲਾਲਚ ਹੋ ਜਾਂਦਾ ਹੈ। ਉਸ ਲਈ ਆਸ਼ਾ ਅਤੇ ਨਿਰਾਸ਼ਾ ਕੋਈ ਮਹੱਤਤਾ ਨਹੀਂ ਰੱਖਦੀ। ਜਿਸ ਵਿਅਕਤੀ ਨੇ ਅਕਾਲ ਪੁਰਖ ਦੀ ਹੋਂਦ ਨੂੰ ਸਮਝ ਲਿਆ ਹੈ ਨਾਨਕ ਤਾਂ ਉਸ ਦਾ ਦਾਸ ਹੈ।[119]

ਸਿੱਧਾਂ ਵਿਚੋਂ ਹੀ ਇਕ ਹੋਰ ਲੁਹਾਰੀਪਾ ਨਾਂ ਦਾ ਸਿੱਧ ਜੋ ਗੋਰਖ ਦਾ ਚੇਲਾ ਅਖਵਾਉਂਦਾ ਸੀ ਗੁਰੂ ਜੀ ਨੂੰ ਆਪਣੀ ਵਿਚਾਰਧਾਰਾ ਬਾਰੇ ਦੱਸਦਾ ਹੋਇਆ ਕਹਿੰਦਾ ਹੈ ਕਿ ਸਿੱਧ ਲੋਕ ਸ਼ਹਿਰਾਂ, ਬਜ਼ਾਰਾਂ ਅਤੇ ਹੋਰ ਆਮ ਰਿਹਾਇਸ਼ੀ ਥਾਵਾਂ ਤੋਂ ਪਰੇ ਜਾ ਕੇ ਜੰਗਲਾਂ ਅਤੇ ਬਣਾਂ ਵਿਚ ਆਪਣਾ ਵਸੇਬਾ ਕਰਦੇ ਹਨ; ਉੱਥੇ ਜੜ੍ਹਾਂ ਬੂਟੀਆਂ ਖਾ ਕੇ ਆਪਣਾ ਗੁਜ਼ਾਰਾ ਕਰਦੇ ਹਨ; ਸਦਾ ਗਯਾਨ ਦੀ ਗੱਲ ਕਰਦੇ ਹਨ; ਤੀਰਥਾਂ 'ਤੇ ਇਸ਼ਨਾਨ ਕਰਦੇ ਹਨ ਕਿਉਂਕਿ ਇਸ ਤਰ੍ਹਾਂ ਸੁੱਖ ਦੀ ਪਰਾਪਤੀ ਵੀ ਹੁੰਦੀ ਹੈ ਅਤੇ ਤਨ ਦੀ ਮੈਲ ਵੀ ਉਤਰਦੀ ਹੈ। ਇਹੋ ਹੀ ਸਿੱਧਾਂ ਦਾ ਵਿਸ਼ਵਾਸ ਹੈ। ਇਸ ਦੇ ਜਵਾਬ ਵਿਚ ਗੁਰੂ ਨਾਨਕ ਦੇਵ ਜੀ ਆਪਣਾ ਮੱਤ ਰੱਖਦੇ ਹੋਏ ਕਹਿੰਦੇ ਹਨ ਕਿ ਵਿਅਕਤੀ ਨੂੰ ਸ਼ਹਿਰਾਂ ਅਤੇ ਬਾਜ਼ਾਰਾਂ ਵਿਚ ਰਹਿੰਦੇ ਹੋਇਆਂ ਹੀ ਇਸ ਦੀਆਂ ਲਾਲਸਾਵਾਂ ਤੋਂ ਖਬਰਦਾਰ ਰਹਿਣਾ ਚਾਹੀਦਾ ਹੈ। ਜਿਵੇਂ ਕਿ ਪਰਾਈ ਇਸਤਰੀ ਵੱਲ ਭੈੜੀ ਨਜਰ ਨਾਲ ਨਾ ਦੇਖਣਾ। ਅਕਾਲ ਪੁਰਖ ਦੇ ਨਾਮ ਤੋਂ ਬਿਨਾਂ, ਕਿਸੇ ਹੋਰ ਆਸਰੇ ਨਾਲ ਮਨ ਟਿਕਦਾ ਨਹੀਂ ਹੈ ਅਤੇ ਨਾ ਹੀ ਇਸ ਦੀ ਤਰਿਸ਼ਨਾ ਦੂਰ ਹੁੰਦੀ ਹੈ। ਬਾਜ਼ਾਰ ਅਤੇ ਸਹਿਰ ਦੇ ਜੀਵਨ ਦੀ ਅਸਲੀਅਤ ਬਾਰੇ ਉਨ੍ਹਾਂ ਦੇ ਗੁਰੂ ਨੇ ਦੱਸ ਦਿੱਤਾ ਹੋਇਆ ਹੈ। ਇੱਥੇ

---

117. See also J.S. Grewal, *Sikh Ideology - Polity and Social Order*, New Delhi, 1996, p. 20.
118. *Ibid.*, p. 21.
119. *Ibid.*, p. 20.

ਸਿਰਫ ਸੱਚ ਦਾ ਵਪਾਰ ਹੁੰਦਾ ਹੈ। ਇਹ ਅਵਸਥਾ ਹੈ ਬੰਦੇਜ਼ ਵਿਚ ਰਹਿ ਕੇ ਅਸਲੀਅਤ ਨੂੰ ਵਿਚਾਰਨ ਦੀ।[120]

ਵੱਡਾ ਜੋਗੀ ਆਪਣਾ ਮੱਤ ਰੱਖਦਾ ਹੋਇਆ ਕਹਿੰਦਾ ਹੈ ਕਿ ਇਸ ਸੰਸਾਰ ਤੋਂ ਮੁਕਤੀ ਸਿਰਫ ਉਨ੍ਹਾਂ ਵਰਗਾ ਭੇਸ਼ ਧਾਰਨ ਕਰਨ ਨਾਲ ਹੀ ਮਿਲਦੀ ਹੈ। ਇਹ ਭੇਸ਼ ਹੈ ਕੰਨਾਂ ਵਿਚ ਮੁੰਦਰਾਂ ਪਾਉਣੀਆਂ, ਗਲ ਵਿਚ ਝੋਲੀ ਦਾ ਪਾਉਣਾ ਅਤੇ ਗੋਦੜੀ ਰੱਖਣਾ। ਸਾਰੇ ਬਾਰਾਂ ਮੁਕਤੀ ਮਾਰਗਾਂ ਵਿਚੋਂ ਇਹੀ ਇਕ ਮਾਰਗ ਹੈ ਜੋ ਸਭ ਤੋਂ ਸਰੇਸ਼ਟ ਹੈ। ਛੇ ਫਿਲਾਸਫੀਆਂ ਵਿਚੋਂ ਇਸੇ ਮਾਰਗ ਦੀ ਹੀ ਫਿਲਾਸਫੀ ਸਰੇਸ਼ਟ ਹੈ। ਇਸ ਨੂੰ ਧਾਰਨ ਕਰੋ ਤਾਂ ਹੀ ਮੁਕਤੀ ਪਰਾਪਤ ਕੀਤੀ ਜਾ ਸਕਦੀ ਹੈ। ਇਸ ਦਾ ਜਵਾਬ ਗੁਰੂ ਜੀ ਇਉਂ ਦਿੰਦੇ ਹਨ ਕਿ ਜੋ ਕੁਝ ਉਹ ਦੱਸ ਰਹੇ ਹਨ ਉਨ੍ਹਾਂ ਦਾ ਗੁਰਮੁਖ ਇਸ ਦੇ ਭਾਵ ਨੂੰ ਪਹਿਲੋਂ ਹੀ ਸਮਝ ਚੁੱਕਿਆ ਹੈ। ਉਨ੍ਹਾਂ ਨੂੰ ਪਤਾ ਹੈ ਕਿ ਅਸਲ ਮੁਕਤੀ ਕਿਵੇਂ ਪਰਾਪਤ ਹੋਣੀ ਹੈ। ਹਰ ਸਮੇਂ ਆਪਣੇ ਮਨ ਵਿਚ ਵਸਾ ਲਓ ਕਿ ਅਕਾਲ ਪੁਰਖ ਸਰਬ ਵਿਆਪਕ ਹੈ, ਸਦਾ ਰਹਿਣ ਵਾਲਾ ਹੈ ਅਤੇ ਉਸ ਦੀ ਵਡਿਆਈ ਵੀ ਸਦਾ ਰਹਿਣ ਵਾਲੀ ਹੈ। ਇਹ ਅਸਲੀਅਤ ਹੈ। ਜਿਹੜਾ ਤੁਸੀਂ ਖੱਪਰ ਪਕੜ ਰੱਖਿਆ ਹੈ ਇਸ ਨੂੰ ਸੰਸਾਰਕ ਲਾਲਸਾਵਾਂ ਤੋਂ ਉਪਰ ਉਠਣ ਵਿਚ ਸਹਾਇਕ ਬਣਾਓ। ਆਪਣੀ ਟੋਪੀ ਨੂੰ ਪੰਜਾਂ ਤੱਤਾਂ ਦੇ ਗੁਣ ਧਾਰਨ ਕਰਨ ਵਿਚ ਸਹਾਇਕ ਬਣਾਓ। ਜਿਹੜੀ ਹਿਰਨ ਦੀ ਖੱਲ ਨਾਲ ਤੁਸੀਂ ਆਪਣਾ ਸਰੀਰ ਢੱਕਦੇ ਹੋ ਅਤੇ ਜਿਨ੍ਹਾਂ ਰੱਸੀਆਂ ਨਾਲ ਇਸ ਨੂੰ ਲੱਕ ਦੁਆਲੇ ਬੰਨਦੇ ਹੋ ਇਨ੍ਹਾਂ ਤੋਂ ਦਇਆ, ਸੰਤੋਖ ਅਤੇ ਸੰਜਮ ਦੇ ਗੁਣ ਧਾਰਨ ਕਰਨਾ ਸਿੱਖੋ। ਇਸ ਤਰ੍ਹਾਂ ਆਪਣੇ ਗੁਰੂ ਤੋਂ ਸਿੱਖਿਆ ਲੈ ਕੇ ਅਕਾਲ ਪੁਰਖ ਦਾ ਨਾਮ ਆਪਣੇ ਹਿਰਦੇ ਵਿਚ ਵਸਾਓ।[121] ਇਸ ਨਾਲ ਸਭ ਕੁਝ ਆਪਣੇ ਆਪ ਜੀ ਬੱਝ ਜਾਵੇਗਾ।

ਇਸ ਸਮੁੱਚੀ ਬਹਿਸ ਵਿਚੋਂ ਸਿੱਟਾ ਕੱਢਦੇ ਹੋਏ ਕਿਹਾ ਗਿਆ ਹੈ ਕਿ ਜੋਗ ਦੀ ਪਰਾਪਤੀ ਅਰਥਾਤ ਮੁਕਤੀ ਦੀ ਪਰਾਪਤੀ ਨਾ ਹੀ ਗੋਦੜੀ ਪਹਿਨਣ ਨਾਲ, ਨਾ ਹੀ ਡੰਡਾ ਹੱਥ ਵਿਚ ਪਕੜ ਕੇ ਰੱਖਣ ਨਾਲ, ਨਾ ਹੀ ਪਿੰਡੇ 'ਤੇ ਸਵਾਹ ਮਲਣ ਨਾਲ, ਨਾ ਹੀ ਕੰਨਾਂ ਵਿਚ ਮੁੰਦਰਾਂ ਪਾ ਲੈਣ ਨਾਲ, ਨਾ ਹੀ ਸਿਰ ਮੁਨਾ ਲੈਣ ਨਾਲ, ਨਾ ਹੀ ਸਿੰਙੀ (ਨਾਦ) ਵਜਾਉਣ ਨਾਲ ਅਤੇ ਨਾ ਹੀ ਤੀਰਥਾਂ ਉਪਰ ਨਹਾਉਣ ਨਾਲ ਹੁੰਦੀ ਹੈ। ਇਹ ਤਾਂ ਦੁਨੀਆਦਾਰੀ ਵਿਚ ਰਹਿੰਦਿਆਂ ਹੋਇਆਂ ਵੀ ਇਸ ਦੀਆਂ ਲਾਲਸਾਵਾਂ ਤੋਂ ਉਪਰ ਉਠ ਕੇ ਰਹਿਣ ਨਾਲ ਅਤੇ ਸਭ ਲੋਕਾਈ ਨੂੰ ਇਕੋ ਨਜ਼ਰ ਨਾਲ ਇਕ ਸਮਾਨ ਤੱਕ ਕੇ ਹੀ ਪਰਾਪਤ ਕੀਤੀ ਜਾ ਸਕਦੀ ਹੈ। ਅਕਾਲ ਪੁਰਖ ਦਾ ਗਯਾਨ ਹੋ ਜਾਣ ਨਾਲ ਹੀ ਮਨ ਦੀ ਦੁਬਿਧਾ ਖਤਮ ਹੁੰਦੀ ਹੈ। ਤਾਂ ਹੀ ਭਟਕਦੇ ਮਨ ਨੂੰ ਸਭ ਪਾਸਿਆਂ ਤੋਂ ਰੋਕ ਕੇ ਇਕ ਨਾਮ 'ਤੇ ਕੇਂਦਰਤ ਕੀਤਾ ਜਾ ਸਕਦਾ ਹੈ। ਜਦੋਂ ਮਨ ਇਕਾਗਰ ਹੋਇਆ, ਸ਼ਬਦ ਵਿਚ ਦੱਸੇ ਗਯਾਨ ਨੂੰ ਸਮਝਣ ਵਿਚ ਲੱਗ ਜਾਵੇਗਾ ਤਾਂ ਹੀ ਇਸ ਨੂੰ ਅਸਲ ਸੋਝੀ ਆਵੇਗੀ ਅਤੇ ਇਉਂ ਇਹ ਲਗਾਤਾਰ ਆਨੰਦਮਈ ਅਵਸਥਾ ਵਿਚ ਲੱਗਿਆ ਰਹੇਗਾ। ਜਦੋਂ ਵਿਅਕਤੀ ਅਜਿਹੀ ਅਵਸਥਾ ਪਰਾਪਤ ਕਰ ਲੈਂਦਾ ਹੈ ਤਾਂ ਉਸ ਨੂੰ ਜੀਵਨ ਅਤੇ ਅਜੀਵਨ ਵਿਚ ਕੋਈ ਫਰਕ ਮਹਿਸੂਸ ਨਹੀਂ ਹੁੰਦਾ ਅਤੇ ਉਸ ਦੇ ਮਨ ਅੰਦਰ ਆਪਣੇ ਆਪ ਹੀ ਲਗਾਤਾਰ ਗਿਆਨ ਦੀ ਜੋਤ ਜਗਦੀ ਰਹਿੰਦੀ ਹੈ। ਇਸੇ ਤਰ੍ਹਾਂ ਹੀ ਮੁਕਤੀ ਦੀ ਜੁਗਤ ਪਰਾਪਤ ਕੀਤੀ ਜਾ ਸਕਦੀ ਹੈ।[122]

---

120. ਦੁਨੀਆ ਸਾਗਰੁ ਦੁਤਰੁ ਕਹੀਐ ਕਿਉਕਰਿ ਪਾਈਐ ਪਾਰੋ ॥
............
ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ। 'ਸਿੱਧ ਗੋਸਟ', ਪੰਨਾ 938.

121. ਹਾਟੀ ਬਾਟੀ ਰਹਹਿ ਨਿਰਾਲੇ ਰੂਖਿ ਬਿਰਖਿ ਉਦਿਆਨੇ ॥
............
ਖੰਡਿਤ ਨਿੰਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ। 'ਸਿੱਧ ਗੋਸਟ', ਪੰਨੇ 938-39.

122. ਦਰਸਨੁ ਭੇਖ ਕਰਹੁ ਜੋਗਿੰਦ੍ਰਾ ਮੁੰਦ੍ਰਾ ਝੋਲੀ ਖਿੰਥਾ।
............
ਸਤੁ ਸੰਤੋਖੁ ਸੰਜਮੁ ਹੈ ਨਾਲਿ। ਨਾਨਕ ਗੁਰਮੁਖਿ ਨਾਮੁ ਸਮਾਲਿ। 'ਉਕਤ', ਪੰਨਾ 939.

ਭਾਈ ਗੁਰਦਾਸ ਨੇ ਇਨ੍ਹਾਂ ਗੋਸ਼ਟਾਂ ਨੂੰ ਜ਼ਿਆਦਾ ਸਪਸ਼ਟਤਾ ਨਾਲ ਬਿਆਨ ਕੀਤਾ ਹੈ। ਇਸ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਸੁਮੇਰ 'ਤੇ ਪਹੁੰਚ ਕੇ ਉੱਥੇ ਰਹਿ ਰਹੇ ਸਿੱਧਾਂ ਨਾਲ ਗੋਸ਼ਟ ਕੀਤੀ। ਇਸ ਗੋਸ਼ਟ ਵਿਚ ਗੋਰਖ ਦੀ ਸੰਪਰਦਾ ਦੇ 84 ਸਿੱਧ ਸ਼ਾਮਲ ਹੋਏ। ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਨੂੰ ਪੁੱਛਿਆ ਕਿ ਉਸ ਨੂੰ ਕਿਹੜੀ ਸ਼ਕਤੀ ਇੱਥੇ ਲੈ ਕੇ ਆਈ ਹੈ? ਉਨ੍ਹਾਂ ਅਨੁਸਾਰ ਸੁਮੇਰ 'ਤੇ ਆਉਣਾ ਹਰ ਸਾਧਾਰਨ ਮਨੁੱਖ ਦਾ ਕੰਮ ਨਹੀਂ ਸੀ। ਇੱਥੇ ਤੱਕ ਕੋਈ ਹਠੀ ਵਿਅਕਤੀ ਹੀ ਪਹੁੰਚ ਸਕਦਾ ਸੀ। ਗੁਰੂ ਨਾਨਕ ਨੇ ਜਵਾਬ ਦਿੱਤਾ ਕਿ ਉਨ੍ਹਾਂ ਨੇ ਪਰਮਾਤਮਾ ਦਾ ਨਾਮ ਜਪਿਆ ਹੈ ਅਤੇ ਪੂਰੇ ਪਰੇਮ ਸਹਿਤ ਉਸ ਦੇ ਨਾਮ ਦਾ ਧਿਆਨ ਧਰਿਆ ਹੈ। ਇਹੀ ਸ਼ਕਤੀ ਉਸ ਨੂੰ ਇੱਥੇ ਤੱਕ ਲੈ ਕੇ ਆਈ ਹੈ। ਫਿਰ ਸਿੱਧਾਂ ਨੇ ਗੁਰੂ ਜੀ ਦਾ ਨਾਂ ਪੁੱਛਿਆ। ਗੁਰੂ ਜੀ ਨੇ ਦੱਸਿਆ ਕਿ, "ਉਨ੍ਹਾਂ ਦਾ ਨਾਂ ਨਾਨਕ ਹੈ, ਨਾਮ ਜਪ ਕੇ ਹੀ ਉਨ੍ਹਾਂ ਨੇ ਆਤਮਿਕ ਸ਼ਕਤੀ ਪਰਾਪਤ ਕੀਤੀ ਹੈ ਅਤੇ ਇਉਂ ਉਨ੍ਹਾਂ ਨੇ ਉਚੇ ਕੁਲ ਵਿਚ ਜਨਮ ਲੈ ਕੇ ਵੀ ਨੀਚ ਲੋਕਾਂ ਦਾ ਸਾਥੀ ਅਖਵਾਇਆ ਹੈ।"[123]

ਸਭ ਸਿੱਧਾਂ ਨੇ ਸੁਣਿਆ ਹੋਇਆ ਸੀ ਕਿ ਕਿਸੇ ਨਾਨਕ ਨਾਂ ਦੇ ਗੁਰੂ ਨੇ ਇਸ ਸੰਸਾਰ ਅੰਦਰ ਆ ਕੇ ਨਵਾਂ ਪਰਚਾਰ ਸ਼ੁਰੂ ਕੀਤਾ ਹੈ। ਇਸ ਲਈ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਤੋਂ ਪੁੱਛਿਆ ਕਿ ਸੰਸਾਰ ਵਿਚ ਕਿਸ ਤਰ੍ਹਾਂ ਦਾ ਅਮਲ ਚਲ ਰਿਹਾ ਹੈ। ਗੁਰੂ ਜੀ ਨੇ ਜਵਾਬ ਦਿੱਤਾ ਕਿ ਸੰਸਾਰ ਵਿਚ ਸੱਚ ਨਾਂ ਦੀ ਕੋਈ ਚੀਜ਼ ਨਹੀਂ ਹੈ। ਸਾਰੇ ਪਾਸੇ ਝੂਠ ਦਾ ਹੀ ਬੋਲਬਾਲਾ ਹੈ। ਉਹ ਸੱਚ ਦੀ ਪਰਾਪਤੀ ਲਈ ਹੀ ਸੰਸਾਰ ਦੇ ਦੌਰਿਆਂ 'ਤੇ ਚੜੇ ਹਨ। ਸਾਰੀ ਪਿਰਥਵੀ ਪਾਪ ਵਿਚ ਇਸ ਤਰ੍ਹਾਂ ਜਕੜੀ ਪਈ ਹੈ ਕਿ ਇਸ ਦੇ ਹੇਠਲਾ ਧੌਲਰੂਪੀ ਸਿਧਾਂਤ ਪੁਕਾਰ ਉਠਿਆ ਹੈ। ਤੁਸੀਂ ਸਿੱਧ ਲੋਕ ਤਾਂ ਦੁਨੀਆਂ ਨੂੰ ਤਿਆਗ ਕੇ ਪਰਬਤਾਂ ਵਿਚ ਛੁਪ ਕੇ ਬੈਠ ਗਏ ਹੋਂ। ਜਗਤ ਦੀ ਕੌਣ ਬਾਂਹ ਪਕੜੇਗਾ? ਜੋਗੀ ਲੋਕ ਜਿਹੜੇ ਗਿਆਨ-ਰਹਿਤ ਹਨ ਉਹ ਦਿਨ-ਰਾਤ ਆਪਣੇ ਸਰੀਰਾਂ ਨਾਲ ਸਵਾਹ ਮਲਣ ਵਿਚ ਹੀ ਰੁੱਝੇ ਰਹਿੰਦੇ ਹਨ। ਬਿਨਾਂ ਗੁਰੂ ਤੋਂ ਸਾਰਾ ਜਗਤ ਡੁੱਬ ਰਿਹਾ ਹੈ।[124]

ਇਸ ਚਰਚਾ ਵਿਚ ਗੁਰੂ ਨਾਨਕ ਦੇਵ ਜੀ ਦੀਆਂ ਦਲੀਲਾਂ ਤੋਂ ਕਾਇਲ ਹੋ ਕੇ ਸਿੱਧਾਂ ਨੇ ਸੋਚਿਆ ਕਿ ਜੇ ਕਿਤੇ ਗੁਰੂ ਨਾਨਕ ਸਿੱਧਾਂ ਦੀ ਸੰਪਰਦਾ ਵਿਚ ਹੀ ਸ਼ਾਮਲ ਹੋ ਜਾਵੇ ਤਾਂ ਉਨ੍ਹਾਂ ਦਾ ਪੰਥ ਸਾਰੇ ਜਗਤ ਵਿਚ ਮਸ਼ਹੂਰ ਹੋ ਜਾਵੇਗਾ। ਇਹ ਸੋਚ ਕੇ ਸਿੱਧਾਂ ਦੇ ਵੱਡੇ ਨਾਥ ਨੇ ਆਪਣਾ ਖੱਪਰ ਗੁਰੂ ਨਾਨਕ ਦੇਵ ਜੀ ਨੂੰ ਪਕੜਾਇਆ ਅਤੇ ਹਦਾਇਤ ਕੀਤੀ ਕਿ ਉਹ ਇਸ ਵਿਚ ਪਾਣੀ ਭਰ ਕੇ ਲੈ ਆਵੇ ਤਾਂ ਕਿ ਉਸ ਨੂੰ ਸਿੱਧ ਸੰਪਰਦਾ ਦਾ ਚੇਲਾ ਬਣਾਇਆ ਜਾ ਸਕੇ। ਇਸ ਦੇ ਜਵਾਬ ਵਿਚ ਗੁਰੂ ਨਾਨਕ ਦੇਵ ਜੀ ਨੇ ਕਿਹਾ ਕਿ ਉਸ ਨੂੰ ਤਾਂ ਇਸ ਪਾਣੀ ਵਿਚ ਰਤਨ ਜਵਾਹਰ ਦਿੱਸ ਰਹੇ ਹਨ। ਇਸ ਕਰਕੇ ਇਹ ਪਾਣੀ ਸਿੱਧਾਂ ਦੇ ਵਰਤਣਯੋਗ ਨਹੀਂ ਹੈ। ਕਿਉਂਕਿ ਰਤਨ ਜਵਾਹਰਾਂ ਦੀ ਕੀਮਤ ਦੁਨੀਆਦਾਰਾਂ ਲਈ ਹੀ ਹੁੰਦੀ ਹੈ। ਰਤਨ ਜਵਾਹਰਾਂ ਦੀ ਗੱਲ ਸੁਣ ਕੇ ਨਾਥ ਖੁਦ ਪਾਣੀ ਲੈ ਗਿਆ ਤਾਂ ਉਸ ਨੇ ਦੇਖ ਕੇ ਕਿਹਾ ਕਿ ਤੁਸੀਂ ਤਾਂ ਉੱਥੇ ਰਤਨ ਜਵਾਹਰਾਂ ਦੀ ਗੱਲ ਕਰਦੇ ਸੀ ਪਰ ਉੱਥੇ ਤਾਂ ਪਾਣੀ ਵੀ ਬਹੁਤਾ ਨਹੀਂ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ, "ਸਿੱਧ ਲੋਕ ਗੁਰੂ ਨਾਨਕ ਦੇਵ ਜੀ ਦੇ

---

123. ਜੋਗੁ ਨ ਖਿੰਥਾ ਜੋਗੁ ਨਾ ਡੰਡੈ ਜੋਗੁ ਨਾ ਭਸਮ ਚੜਾਈਐ ॥
. . . . . . . . . . .
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ। 'ਉਕਤ', ਪੰਨਾ 730.

124. ਫਿਰਿ ਜਾਇ ਚੜ੍ਹਿਆ ਚੜ੍ਹੇ ਸੁਮੇਰ ਪਰਿ ਸਿਧਿ ਮੰਡਲੀ ਦ੍ਰਿਸ਼ਟੀ ਆਈ।
. . . . . . . . .
ਨੀਚੁ ਕਹਾਇ ਊਚ ਘਰਿ ਆਈ। ਵਾਰ ਪਹਿਲੀ, ਪਉੜੀ 28ਵੀਂ।

ਵਿਚਾਰਾਂ ਨੂੰ ਸਮਝਣ ਦੇ ਸਮਰਥ ਨਹੀਂ ਸਨ। ਇਸ ਤਰ੍ਹਾਂ ਗੁਰੂ ਜੀ ਨੇ ਸਾਰੀ ਸਿੱਧ ਮੰਡਲੀ ਨੂੰ ਚਰਚਾ ਵਿਚ ਜਿੱਤ ਲਿਆ ਅਤੇ ਆਪਣੇ ਵੱਲੋਂ ਧਾਰਨ ਕੀਤੇ ਗਏ ਮਾਰਗ ਨੂੰ ਹੋਰ ਨਿਖਾਰਿਆ।"[125]

ਅਚੱਲ ਬਟਾਲੇ ਵਿਖੇ ਸ਼ਿਵਰਾਤਰੀ ਦੇ ਸਮੇਂ ਗੁਰੂ ਜੀ ਦੀ ਸਿੱਧਾਂ ਤੇ ਜੋਗੀਆਂ ਨਾਲ ਹੋਈ ਬਹਿਸ ਦੀ ਜਾਣਕਾਰੀ ਦਿੰਦਿਆਂ ਭਾਈ ਗੁਰਦਾਸ ਲਿਖਦੇ ਹਨ ਕਿ ਗੁਰੂ ਨਾਨਕ ਦੇਵ ਜੀ ਸ਼ਿਵਰਾਤਰੀ ਦੇ ਮੇਲੇ 'ਤੇ ਅਚੱਲ ਬਟਾਲੇ ਪਹੁੰਚੇ। ਉਨ੍ਹਾਂ ਦਾ ਆਉਣਾ ਸੁਣ ਕੇ ਸਾਰੀ ਖਲਕਤ ਗੁਰੂ ਜੀ ਦੇ ਦਰਸ਼ਨ ਕਰਨ ਲਈ ਉਮੱਡ ਪਈ। ਲੋਕ ਗੁਰੂ ਜੀ ਦੇ ਦਰਸ਼ਨ ਕਰਨ ਸਮੇਂ ਸ਼ਰਧਾ ਵਜੋਂ ਚੜ੍ਹਾਵਾ ਵੀ ਚੜ੍ਹਾਉਂਦੇ ਸਨ। ਇਸ ਤਰ੍ਹਾਂ ਥੋੜੇ ਚਿਰ ਵਿਚ ਹੀ ਮਾਇਆ ਦੇ ਢੇਰ ਲੱਗ ਗਏ। ਇਹ ਵੇਖ ਕੇ ਜੋਗੀਆਂ ਦੇ ਮਨਾਂ ਵਿਚ ਈਰਖਾ ਜਾਗ ਉਠੀ। ਇਸੇ ਕਾਰਵਾਈ ਵਿਚ ਹੀ ਜੋਗੀਆਂ ਨੇ ਉਸ ਇਕੱਠੀ ਹੋਈ ਮਾਇਆ ਵਿਚੋਂ ਇਕ ਲੋਟਾ ਭਰ ਕੇ ਚੁੱਕ ਲਿਆ ਜਿਸ ਨੂੰ ਦੇਖ ਕੇ ਉੱਥੇ ਹਾਜ਼ਰ ਹੋਰ ਭਗਤਾਂ ਦੀ ਵੀ, ਭਗਤੀ ਦਾ ਖਿਆਲ ਭੁੱਲ ਕੇ ਇਸੇ ਲੋਟੇ ਦੀ ਕਾਰਵਾਈ ਵਿਚ ਹੀ ਸੁਰਤ ਲੱਗ ਗਈ। ਗੁਰੂ ਨਾਨਕ ਦੇਵ ਜੀ ਨੇ ਜੋਗੀਆਂ ਵੱਲੋਂ ਭਰ ਕੇ ਚੁੱਕੇ ਲੋਟੇ ਬਾਰੇ ਲੋਕਾਂ ਨੂੰ ਦੱਸਿਆ ਅਤੇ ਇਉਂ ਉਨ੍ਹਾਂ ਦੀ ਖੋਟੀ ਨੀਤ ਨੰਗੀ ਹੋ ਗਈ। ਇਸ ਗੱਲ 'ਤੇ ਗੁੱਸਾ ਖਾ ਕੇ ਜੋਗੀਆਂ ਦਾ ਗੁਰੂ ਭੰਗਰਨਾਥ ਬੜੇ ਕਰੋਧ ਵਿਚ ਆ ਕੇ ਗੁਰੂ ਜੀ ਨੂੰ ਕਹਿਣ ਲੱਗਿਆ ਕਿ ਉਸ ਨੇ ਕਿਉਂ ਇੱਥੇ ਆ ਕੇ ਉਨ੍ਹਾਂ ਬਾਰੇ ਚੁਗਲੀ ਕੀਤੀ ਹੈ? ਜਿਸ ਫਲਸਫੇ ਦੀ ਗੱਲ ਉਹ ਕਰਦੇ ਹਨ ਉਸ ਵਿਚੋਂ ਕੁਝ ਵੀ ਨਹੀਂ ਨਿਕਲਣਾ। ਉਸ ਨੇ ਉਦਾਸੀ ਦੀ ਰੀਤ ਛੱਡ ਕੇ ਜੋ ਗਰਿਹਸਤੀ ਜੀਵਨ ਦੀ ਰੀਤ ਤੋਰੀ ਹੈ ਇਹ ਬਹੁਤ ਮਾੜੀ ਗੱਲ ਹੈ। ਗੁਰੂ ਨਾਨਕ ਦੇਵ ਜੀ ਨੇ ਕਿਹਾ ਕਿ ਇਸ ਵਿਚ ਤੁਹਾਡਾ ਕੋਈ ਦੋਸ਼ ਨਹੀਂ। ਦੋਸ਼ ਤਾਂ ਤੁਹਾਡੀ ਮਾਂ ਦਾ ਹੈ ਜਿਸ ਨੇ ਤੁਹਾਨੂੰ ਕੁਝ ਵੀ ਨਹੀਂ ਸਿਖਾਇਆ। ਤੁਸੀਂ ਲੋਕ ਨਾਲੇ ਤਾਂ ਦੁਨੀਆਂ ਨੂੰ ਤਿਆਗਦੇ ਹੋ ਤੇ ਨਾਲੇ ਗਰਹਿਸਤੀਆਂ ਦੇ ਘਰਾਂ ਵਿਚ ਮੰਗਣ ਜਾਂਦੇ ਹੋਂ।

*ਨਾਨਕ ਆਖੇ ਭੰਗਰਿਨਾਥ ਤੇਰੀ ਮਾਉਂ ਕੁਚਜੀ ਆਈ ॥*
*ਭਾਂਡਾ ਧੋਇ ਨ ਜਾਤਿਓਨਿ ਭਾਇ ਕੁਚਜੇ ਫੁੱਲੁ ਸੜਾਈ ॥*
*ਹੋਇ ਅਤੀਤ ਗ੍ਰਿਹਸਤਿ ਤਜਿ ਫਿਰਿ ਉਨਹੁ ਕੇ ਘਰਿ ਮੰਗਣਿ ਜਾਈ ॥* ਵਾਰ 1, ਪਾਉੜੀ 40

"ਅਜਿਹੀਆਂ ਦੋ ਟੁੱਕ ਗੱਲਾਂ ਸੁਣ ਕੇ ਜੋਗੀਆਂ ਨੂੰ ਬੜਾ ਕਰੋਧ ਚੜ੍ਹ ਗਿਆ ਅਤੇ ਉਨ੍ਹਾਂ ਨੇ ਭਾਂਤ ਭਾਂਤ ਦੀਆਂ ਆਵਾਜ਼ਾਂ ਕੱਢ ਕੇ ਗੁਰੂ ਨਾਨਕ ਦੇਵ ਜੀ ਨੂੰ ਡਰਾਉਣਾ ਤੇ ਧਮਕਾਉਣਾ ਚਾਹਿਆ। ਇਸ ਮਕਸਦ ਲਈ ਉਹ ਕਦੇ ਬਘਿਆੜਾਂ ਵਾਂਗ ਦਹਾੜਦੇ ਸਨ; ਕਦੇ ਪੰਛੀਆਂ ਵਾਂਗ ਉੱਡ ਕੇ ਝਪਟਣ ਦੀਆਂ ਗੱਲਾਂ ਕਰਦੇ ਸਨ; ਕਦੇ ਜ਼ਹਿਰੀ ਨਾਗ ਵਾਂਗ ਡੰਗ ਮਾਰ ਕੇ ਮਾਰ ਦੇਣ ਦੀਆਂ ਗੱਲਾਂ ਕਰਦੇ ਸਨ; ਕਦੇ ਅਸਮਾਨ ਤੋਂ ਅੰਗਿਆਰਾਂ ਦੀ ਵਰਖਾ ਕਰਨ ਦੇ ਦਮਗਜੇ ਮਾਰਦੇ ਸਨ; ਕਦੇ ਭੰਗਰਨਾਥ ਅਸਮਾਨ ਵਿਚੋਂ ਤਾਰੇ ਤੋੜ ਕੇ ਲਿਆਉਣ ਜੈਸੀ ਕਰਾਮਾਤ ਦਿਖਾਉਣ ਦੀ ਗੱਲ ਕਰਦਾ ਸੀ ਅਤੇ ਕਦੇ ਮਿਰਗਾਂ ਦੀ ਤਰ੍ਹਾਂ ਜਲ ਉਪਰ ਤੈਰਨ ਦੀਆਂ ਗੱਲਾਂ ਕਰਦੇ ਸਨ। ਪਰ ਗੁਰੂ ਨਾਨਕ ਦੇਵ ਜੀ ਅਡੋਲ ਰਹੇ। ਇਸ ਅਡੋਲਤਾ ਨੂੰ ਦੇਖ ਕੇ ਸਿੱਧ ਕਹਿਣ ਲੱਗੇ ਕਿ ਉਹ ਵੀ ਉਨ੍ਹਾਂ ਨੂੰ ਕੋਈ ਕਰਾਮਾਤ ਦਿਖਾਵੇ। ਪਰ ਗੁਰੂ ਜੀ ਨੇ ਕਿਹਾ ਕਿ ਉਨ੍ਹਾਂ ਨੂੰ ਸਿਰਫ ਪਰਮਾਤਮਾ ਦੇ ਨਾਮ ਦਾ ਹੀ ਆਸਰਾ ਹੈ ਹੋਰ ਦੂਜਾ ਕੋਈ ਆਸਰਾ ਨਹੀਂ ਹੈ। ਸਿੱਧ ਇਸ ਤਰ੍ਹਾਂ ਦੇ ਕਰਾਮਾਤੀ ਦਮਗਜੇ ਮਾਰ ਕੇ

---

125. ਫਿਰਿ ਪੁੱਛਣਿ ਸਿੱਧ ਨਾਨਕਾ ਮਾਤ ਲੋਕ ਵਿਚਿ ਕਿਆ ਵਰਤਾਰਾ?
........
ਬਾਝੁ ਗੁਰੂ ਡੁੱਬਾ ਜਗੁ ਸਾਰਾ। ਉਕਤ, ਪਉੜੀ 29ਵੀਂ।

ਅਖੀਰ ਨੂੰ ਛਿੱਥੇ ਪੈ ਗਏ। ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਨੂੰ ਉਪਦੇਸ਼ ਦਿੰਦੇ ਹੋਏ ਆਖਿਆ ਕਿ ਉਹ ਸਿਰਫ ਪਰਮਾਤਮਾ ਦੀ ਉਸਤਤ ਦੇ ਸ਼ਬਦ ਸੁਣਨ ਤੇ ਸੱਚ ਬੋਲਣ। ਬਿਨਾਂ ਸੱਚੇ ਨਾਮ ਦਾ ਸਿਮਰਣ ਕਰਨ ਦੇ ਹੋਰ ਕੋਈ ਕਰਾਮਾਤ ਨਹੀਂ ਹੈ। ਕਰਾਮਾਤੀ ਸ਼ਕਤੀ ਨੂੰ ਨਕਾਰਦੇ ਹੋਏ ਗੁਰੂ ਜੀ ਕਹਿ ਰਹੇ ਹਨ ਕਿ ਜੇਕਰ ਉਹ ਸਾਰੀ ਧਰਤੀ ਨੂੰ ਆਪਣੇ ਅਧੀਨ ਕਰਕੇ ਸਿਰਫ ਲੋਹੇ ਨੂੰ ਆਪਣੀ ਖੁਰਾਕ ਬਣਾ ਲੈਣ, ਜਾਂ ਅੱਗ ਵਰਗਾ ਸੇਕ (ਨਿੱਘ) ਦੇਣ ਵਾਲੇ ਬਸਤਰ ਪਹਿਨ ਕੇ ਬਰਫਾਂ ਭਰੇ ਪਰਬਤਾਂ ਨੂੰ ਆਪਣੀ ਰਿਹਾਇਸ਼ ਬਣਾ ਲੈਣ, ਜਾਂ ਸਾਰੀ ਸਰਿਸ਼ਟੀ ਉਪਰ ਆਪਣੇ ਹੁਕਮ ਦਾ ਪਰਸਾਰ ਕਰ ਲੈਣ ਤਾਂ ਅਜਿਹੀ ਤਾਕਤ ਰੱਖਣ ਦੇ ਬਾਵਜੂਦ ਵੀ ਇੱਥੇ ਕੁਝ ਸਥਿਰ ਨਹੀਂ ਰਹੇਗਾ।[126] ਇਸ ਕਰਕੇ ਉਨ੍ਹਾਂ ਨੂੰ ਸਿਰਫ ਇਕ ਅਕਾਲ ਪੁਰਖ ਦਾ ਹੀ ਨਾਮ ਜਪਣਾ ਚਾਹੀਦਾ ਹੈ। ਗੁਰੂ ਨਾਨਕ ਦੇਵ ਜੀ ਦੀ ਸਿੱਧਾਂ ਨਾਲ ਹੋਈਆਂ ਗੋਸ਼ਟੀਆਂ ਦਾ ਇਹ ਸੰਖੇਪ ਅਤੇ ਭਾਵਪੂਰਨ ਵਰਨਣ ਹੈ। ਇਨ੍ਹਾਂ ਤੋਂ ਇਲਾਵਾਂ ਭਾਵੇਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਸਿੱਧਾਂ, ਨਾਥਾਂ ਅਤੇ ਜੋਗੀਆਂ ਬਾਰੇ ਹੋਰ ਵੀ ਵੇਰਵੇ ਹਨ ਪਰ ਉਨ੍ਹਾਂ ਦਾ ਭਾਵਅਰਥ ਵੀ ਇਹੋ ਹੀ ਹੈ। ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਗੁਰੂ ਜੀ ਨੇ ਪੂਰੀ ਦਿਰੜ੍ਹਤਾ ਨਾਲ ਗੋਰਖ ਸੰਪਰਦਾ ਦੀ ਵਿਚਾਰਧਾਰਾ ਦੀ ਵਿਰੋਧਤਾ ਕੀਤੀ ਸੀ ਅਤੇ ਉਸ ਦੇ ਮੁਕਾਬਲੇ 'ਤੇ ਆਪਣੀ ਵਿਚਾਰਧਾਰਾ ਸਥਾਪਤ ਕੀਤੀ ਸੀ। ਏ.ਸੀ. ਬੈਨਰਜੀ ਇਸ ਬਾਰੇ ਲਿਖਦਾ ਹੈ ਕਿ "ਇਨ੍ਹਾਂ ਸ਼ਬਦਾਂ ਤੋਂ ਜੋਗੀਆਂ ਦੇ ਵਿਚਾਰਾਂ ਅਤੇ ਅਮਲਾਂ ਬਾਰੇ ਅਵੱਸ਼ ਰੂਪ ਵਿਚ ਕੁਝ ਜਾਣਕਾਰੀ ਮਿਲ ਜਾਂਦੀ ਹੈ। ਗੁਰੂ ਨਾਨਕ ਨੇ ਇਨ੍ਹਾਂ ਨਾਲ ਬਹਿਸ ਕਰਨ ਨੂੰ ਮਹੱਤਤਾ ਇਸ ਕਰਕੇ ਦਿੱਤੀ ਸੀ ਕਿਉਂਕਿ ਇਨ੍ਹਾਂ ਦੀ ਗ਼ੈਬੀ ਸ਼ਕਤੀ ਦਾ ਆਮ ਲੋਕਾਂ ਉਪਰ ਕਾਫੀ ਤਕੜਾ ਪਰਭਾਵ ਸੀ। ਗੁਰੂ ਨਾਨਕ ਨੇ ਧਰਮ ਦੀ ਦੁਨੀਆਂ ਵਿਚ ਉਨ੍ਹਾਂ ਦੇ ਸਿਧਾਂਤ ਦੇ ਖੋਖਲੇਪਣ ਨੂੰ ਅਤੇ ਚਮਤਕਾਰਾਂ ਦੇ ਫਜ਼ੂਲ ਦੇ ਦਿਖਾਵੇ ਨੂੰ ਨੰਗਾ ਕਰਨਾ ਜ਼ਰੂਰੀ ਸਮਝਿਆ ਸੀ। ਕਿਸ ਹੱਦ ਤੱਕ ਇਨ੍ਹਾਂ ਸਿੱਧਾਂ ਨੂੰ ਗੁਰੂ ਜੀ ਨੇ ਜਿੱਤਿਆ ਇਹ ਤਾਂ ਸਹੀ ਤੌਰ 'ਤੇ ਕੁਝ ਨਹੀਂ ਕਿਹਾ ਜਾ ਸਕਦਾ ਪਰ ਉਨ੍ਹਾਂ ਵੱਲੋਂ ਕਰਾਮਾਤੀ ਕਾਰਵਾਈਆਂ ਦੀ ਲਗਾਤਾਰ ਕੀਤੀ ਗਈ ਵਿਰੋਧਤਾ ਨੇ ਆਮ ਲੋਕਾਂ ਦੇ ਦਿਲਾਂ 'ਤੇ ਆਪਣਾ ਪਰਭਾਵ ਜ਼ਰੂਰ ਪਾਇਆ ਸੀ।"[127]

---

126. ਸਿੱਧੀ ਮਨੇ ਬਿਚਾਰਿਆ ਕਿਵੈ ਦਰਸ਼ਨੁ ਏਹ ਲੇਵੈ ਬਾਲਾ।
........
ਸਬਦਿ ਜਿਤੀ ਸਿਧਿ ਮੰਡਲੀ ਕੀਤੋਸੁ ਆਪਣਾ ਪੰਥੁ ਨਿਰਾਲਾ। ਉਕਤ, ਪਉੜੀ 31ਵੀਂ।

127. ਗੁਰੂ ਨਾਨਕ ਐਂਡ ਹਿਜ਼ ਟਾਈਮਜ਼, ਪੰਨਾ 95

# 3

# ਗੁਰੂ ਅੰਗਦ ਦੇਵ ਜੀ

## ਰਾਜਨੀਤਕ ਹਾਲਾਤ

ਜਦੋਂ ਗੁਰੂ ਅੰਗਦ ਦੇਵ ਜੀ ਦੇ ਸਮੇਂ ਦੀ ਗੱਲ ਕਰਨੀ ਹੈ ਤਾਂ ਗੁਰੂ ਨਾਨਕ ਦੇਵ ਜੀ ਦੀ ਰਾਗ ਤਿਲੰਗ ਵਿਚਲੀ ਇਹ ਤੁਕ ਬੜੀ ਹੀ ਮਹੱਤਤਾ ਰੱਖਦੀ ਹੈ: "ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ।" ਇਸ ਦਾ ਸਿੱਧਾ ਤੇ ਸਪਸ਼ਟ ਭਾਵ ਇਹ ਹੈ ਕਿ ਮੁਗਲ, ਜਿਹੜੇ 1578 ਬਿ. (1521 ਈ.) ਵਿਚ ਆਏ ਸਨ ਉਹ 1597 ਬੀ. (1540 ਈ.) ਵਿਚ ਚਲੇ ਗਏ ਹਨ ਅਤੇ ਉਨ੍ਹਾਂ ਦੀ ਥਾਂ ਤੇ ਇਕ ਹੋਰ ਮਰਦ ਦਾ ਚੇਲਾ ਤਖ਼ਤ ਉਪਰ ਬੈਠ ਗਿਆ ਹੈ। ਤੁਕਾਂ ਦੀ ਬਨਾਵਟ ਅਤੇ ਸਰੂਪ ਕੁਝ ਇਸ ਤਰ੍ਹਾਂ ਦਾ ਹੈ ਜਿਵੇਂ ਕਿ ਇਹ ਭਵਿੱਖ-ਵਾਕ ਵਿੱਚ ਕਹੀਆਂ ਗਈਆਂ ਹੋਣ। ਪਰ ਇਹ ਤੱਥ ਹਨ ਅਤੇ ਇਤਿਹਾਸਕ ਸਚਾਈ ਹਨ। ਇਨ੍ਹਾਂ ਦੇ ਲਿਖਣ ਦਾ ਤੇ ਪੜ੍ਹਨ ਦਾ ਆਪਣਾ ਢੰਗ ਹੈ ਪਰ ਜਦੋਂ ਇਨ੍ਹਾਂ ਦੇ ਅਰਥ ਕਰਾਂਗੇ ਤਾਂ ਇਹ ਅਰਥ ਬੀਤ ਚੁੱਕੇ ਸਮੇਂ ਦੇ ਹੀ ਲਏ ਜਾਣਗੇ। ਇਸ ਦਾ ਭਾਵ ਹੋਵੇਗਾ ਕਿ ਬਾਬਰ ਦੇ ਰੂਪ ਵਿਚ ਜਿਹੜੇ ਮੁਗਲ ਭਾਰਤ ਵਿਚ 1578 ਬਿ. ਵਿਚ ਆਏ ਸਨ ਉਹ ਹੁਣ 1597 ਬਿ. ਵਿੱਚ ਹਮਾਯੂੰ ਦੇ ਰੂਪ ਵਿਚ ਹਾਰ ਕੇ ਇਥੋਂ ਨਿਕਲ ਗਏ ਹਨ। ਉਸ ਦੀ ਥਾਂ ਤੇ ਸ਼ੇਰ ਸ਼ਾਹ ਸੂਰੀ ਤਖ਼ਤ ਉਪਰ ਬੈਠ ਗਿਆ ਹੈ।

ਸ਼ੇਰ ਸ਼ਾਹ ਸੂਰੀ ਪੰਜਾਬੀ ਸੀ। ਉਹ ਪਿਸ਼ਾਵਰ ਦਾ ਜੰਪ-ਪਲ ਸੀ। ਉਸ ਨੇ ਪੂਰੇ ਸੂਰਮੇ ਮਰਦ ਵਾਂਗ ਮੁਗਲਾਂ ਨੂੰ ਹਰਾਇਆ ਸੀ, ਭਾਰਤ ਵਿਚੋਂ ਕੱਢਿਆ ਸੀ ਅਤੇ ਤਖ਼ਤ ਉਪਰ ਕਬਜ਼ਾ ਕੀਤਾ ਸੀ। ਇਸ ਤੋਂ ਵੀ ਦੋ ਕਦਮ ਹੋਰ, ਉਸ ਨੇ ਭਾਰਤ ਦੀਆਂ ਘੱਟ ਗਿਣਤੀਆਂ ਅਤੇ ਹਿੰਦੂ ਭਾਈਚਾਰੇ ਨਾਲ ਬਹੁਤ ਹੀ ਸਤਿਕਾਰ ਵਾਲਾ ਅਤੇ ਬਰਾਬਰਤਾ ਵਾਲਾ ਸਲੂਕ ਕੀਤਾ ਸੀ। ਇਸ ਲਈ ਸ਼ੇਰ ਸ਼ਾਹ ਦੇ ਉਭਾਰ ਨਾਲ ਸਾਰੇ ਦੇਸ਼ ਵਿਚ ਇਕ ਖੁਸ਼ੀ ਦੀ ਲਹਿਰ ਫੈਲ ਗਈ ਸੀ। ਮੁਗਲ ਹਰ ਥਾਂ ਤੋਂ ਭੱਜ ਰਹੇ ਸਨ ਅਤੇ ਪੰਜਾਬ ਵਿਚੋਂ ਦੀ ਵਾਪਸ ਜਾ ਰਹੇ ਸਨ। ਪੰਜਾਬ ਵਿਚੋਂ ਭੱਜਣ ਕਰਕੇ ਇਸ ਅਦਲਾ-ਬਦਲੀ ਨਾਲ ਜ਼ਿਆਦਾ ਹੁਲਾਸ ਅਤੇ ਪਰੱਤੀਕਰੱਮ ਪੰਜਾਬੀਆਂ ਵਿੱਚ ਹੀ ਹੋਣਾ ਸੀ। ਗੁਰੂ ਨਾਨਕ ਦੇਵ ਜੀ ਪਹਿਲਾਂ ਰਾਗ ਆਸਾ ਵਿਚ ਸੈਦਪੁਰ ਵਿਖੇ ਬਾਬਰ ਦੇ ਜ਼ੁਲਮਾਂ ਦਾ ਜ਼ਿਕਰ ਕਰ ਚੁੱਕੇ ਸਨ। ਹੁਣ ਜਦੋਂ ਮੁਗਲਾਂ ਦੇ ਭੱਜ ਜਾਣ ਨਾਲ ਸ਼ੇਰ ਸ਼ਾਹ ਤਖ਼ਤ ਉਤੇ ਬੈਠ ਗਿਆ ਸੀ ਤਾਂ ਇਸ ਦਾ ਜ਼ਿਕਰ ਇੱਕ ਮਰਦ ਸੂਰਮੇ ਦੇ ਰੂਪ ਵਿਚ ਕਰਦੇ ਹਨ। ਗੁਰੂ ਨਾਨਕ ਦੇਵ ਜੀ ਦੇ ਸ਼ਬਦਾਂ ਵਿੱਚ ਇਹ ਫਰਕ ਧਿਆਨ ਦੇਣ ਯੋਗ ਹੈ। ਗੁਰਬਾਣੀ ਵਿਚ ਬਾਬਰ ਜ਼ੁਲਮ ਦਾ ਪਰਤੀਕ ਹੈ ਅਤੇ ਸ਼ੇਰ ਸ਼ਾਹ ਸੂਰੀ ਇਕ ਸੂਰਮੇ-ਮਰਦ ਦਾ ਪਰਤੀਕ ਹੈ। ਮੁਗਲਾਂ ਦੇ ਭੱਜ ਜਾਣ ਦੀ ਖੁਸ਼ੀ ਲੋਕਾਂ ਵਿੱਚ ਸੀ, ਇਸ ਦੀ ਗਵਾਹੀ ਗੁਰੂ ਨਾਨਕ ਦੇਵ ਦੇ ਵਾਕ ਦਿੰਦੇ ਹਨ।

ਇਹ ਵੀ ਦੇਖਣ ਵਾਲੀ ਗੱਲ ਹੈ ਕਿ ਦੋਵੇਂ ਪਾਸੇ-ਸਿੱਖ ਧਰਮ ਅਤੇ ਮੁਗਲ ਹਕੂਮਤ ਵੱਲ ਅਦਲਾ ਬਦਲੀ ਹੋ ਰਹੀ ਸੀ। ਸਿੱਖ ਧਰਮ ਵੱਲ ਗੁਰੂ ਦੀ ਸਰੀਰਕ ਰੂਪ ਵਿਚ ਬਦਲੀ ਅਤੇ ਭਾਰਤੀ ਰਾਜਨੀਤਕ ਖੇਤਰ

  

ਵਿਚ ਬਾਦਸ਼ਾਹਾਂ ਦੀ ਬਦਲੀ ਲਗਭਗ ਇਕੋ ਸਮੇਂ ਹੀ ਹੋਈ ਸੀ। ਗੁਰੂ ਨਾਨਕ ਸਾਹਿਬ 22 ਸਤੰਬਰ, 1540 (1539 ਨਹੀਂ) ਵਿਚ ਜੋਤੀ-ਜੋਤ ਸਮਾਅ ਗਏ ਸਨ ਅਤੇ ਗੁਰੂ ਅੰਗਦ ਦੇਵ ਜੀ ਦੂਸਰੇ ਗੁਰੂ ਬਣ ਕੇ ਸਾਹਮਣੇ ਆਏ ਸਨ। ਉਧਰ ਬਿਲਕੁਲ ਇਸ ਸਮੇਂ ਮਈ, 1540 ਵਿਚ ਹਮਾਯੂੰ ਕਨੌਜ (ਬਿਲਗਰਾਮ) ਦੀ ਲੜਾਈ ਵਿਚੋਂ ਹਾਰ ਕੇ ਭੱਜ ਗਿਆ ਸੀ ਅਤੇ ਸ਼ੇਰ ਸ਼ਾਹ ਸੂਰੀ ਆਗਰੇ ਪਹੁੰਚ ਕੇ ਹਿੰਦੁਸਤਾਨ ਦਾ ਬਾਦਸ਼ਾਹ ਬਣ ਗਿਆ ਸੀ। ਹਮਾਯੂੰ ਬਿਨਾਂ ਕਿਸੇ ਥਾਂ ਤੇ ਰੁਕਣ ਦੇ, ਆਗਰੇ ਤੋਂ ਸਿੱਧਾ ਲਾਹੌਰ ਨੂੰ ਭੱਜ ਕੇ ਆ ਗਿਆ ਸੀ। ਲਾਹੌਰ ਵਿਚ ਹਮਾਯੂੰ ਦਾ ਛੋਟਾ ਭਰਾ ਕਾਮਰਾਨ ਮਿਰਜ਼ਾ ਸੂਬੇਦਾਰ ਸੀ। ਉਸ ਨੂੰ ਹਮਾਯੂੰ ਦੇ ਲਾਹੌਰ ਆਉਣ ਦਾ ਅੰਤਾਂ ਦਾ ਗੁੱਸਾ ਸੀ। ਉਹ ਸਮਝਦਾ ਸੀ ਕਿ ਹਿੰਦੁਸਤਾਂਨ ਹਾਰਨ ਤੋਂ ਬਾਅਦ ਹਮਾਯੂੰ ਲਾਹੌਰ ਪਹੁੰਚ ਕੇ ਉਸ ਦੇ ਸਿਰ ਉਪਰ ਬੈਠ ਜਾਵੇਗਾ ਇਸ ਲਈ ਉਹ ਨਹੀਂ ਸੀ ਚਾਹੁੰਦਾ ਕਿ ਹਮਾਯੂੰ ਲਾਹੌਰ ਆਵੇ। ਲਾਹੌਰ ਪਹੁੰਚਣ ਤੇ ਹਮਾਯੂੰ ਦਾ ਕੋਈ ਮਾਣ ਸਤਿਕਾਰ ਨਹੀਂ ਕੀਤਾ ਗਿਆ ਸਗੋਂ ਉਸ ਨੂੰ ਅੱਗੇ ਕਸ਼ਮੀਰ ਨੂੰ ਨਿਕਲ ਜਾਣ ਦੀ ਸਲਾਹ ਦਿੱਤੀ ਗਈ ਸੀ। ਜਿਹੜੀਆਂ ਕਥਾਵਾਂ ਗੁਰੂ ਅੰਗਦ ਦੇਵ ਜੀ ਅਤੇ ਹਮਾਯੂੰ ਦੇ ਮਿਲਣ ਦੀਆਂ, ਮੁੱਢਲੀਆਂ ਲਿਖਤਾਂ ਵਿਚ ਦਿੱਤੀਆਂ ਗਈਆਂ ਹਨ ਉਹ ਇਤਿਹਾਸਕ ਸਚਾਈ ਨਹੀਂ ਰੱਖਦੀਆਂ। ਕਿਉਂਕਿ ਹਮਾਯੂੰ ਦੇ ਭੱਜ ਕੇ ਜਾਣ ਸਮੇਂ ਪੰਜਾਬ ਵਿਚ ਗੁਰੂ ਨਾਨਕ ਦੇਵ ਜੀ ਸਨ। ਜਦੋਂ ਪੰਦਰਾਂ ਸਾਲਾ ਬਾਅਦ, ਸੂਰ ਸਾਮਰਾਜ ਦੇ ਪਤਨ ਸਮੇਂ, ਹਮਾਯੂੰ 1555 ਵਿਚ ਮੁੜ ਤੋਂ ਪੰਜਾਬ ਆਇਆ ਸੀ ਤਾਂ ਉਸ ਸਮੇਂ ਇਥੇ ਗੁਰੂ ਅਮਰ ਦਾਸ ਜੀ ਸਨ। ਗੁਰੂ ਨਾਨਕ ਦੇਵ ਜੀ ਦੇ ਆਪਣੇ ਵਾਕ "ਆਵਨਿ ਅਠਤਰੈ ਜਾਨਿ ਸਤਾਨਵੈ" ਅਨੁਸਾਰ ਗੁਰੂ ਨਾਨਕ ਜੀ 22 ਸਤੰਬਰ, 1540 ਵਿਚ ਜੋਤੀ-ਜੋਤ ਸਮਾਏ ਸਨ। ਇਸ ਸਮੇਂ ਹਮਾਯੂੰ ਲਾਹੌਰ ਵਿਚੋਂ ਨਿਕਲ ਕੇ ਜਿਹਲਮ ਦਰਿਆ ਪਾਰ ਕਰ ਗਿਆ ਸੀ।

ਹਮਾਯੂੰ ਦੇ ਹਾਰਨ ਤੋਂ ਬਾਅਦ ਪੰਜਾਬ ਵਿਚ ਆਉਣ ਦਾ ਅਤੇ ਵਿਚਰਨ ਦਾ ਸਿਲਸਿਲੇਵਾਰ ਵੇਰਵਾ ਇਸ ਤਰ੍ਹਾਂ ਹੈ: ਉਹ ਕਨੌਜ ਦੀ ਹਾਰ ਤੋਂ ਬਾਅਦ ਜ਼ਿਆਦਾ ਦਿਨ ਆਗਰੇ ਵਿਚ ਨਹੀਂ ਠਹਿਰਿਆ। ਕਾਹਲੀ ਨਾਲ ਆਗਰੇ ਤੋਂ ਚੱਲ ਕੇ ਤਕਰੀਬਨ 14-15 ਜੂਨ 1540 ਨੂੰ ਉਹ ਸਰਹਿੰਦ ਪਹੁੰਚ ਗਿਆ ਸੀ। ਇਥੇ ਵੀ, ਉਸ ਦਾ ਭਰਾ ਹੰਦਾਲ ਤਾਂ ਕੁੱਝ ਚਿਰ ਰਿਹਾ ਪਰ ਹਮਾਯੂੰ ਇਥੇ ਵੀ ਨਾ ਠਹਿਰਿਆ ਅਤੇ ਛੇਤੀ ਹੀ ਮਾਛੀਵਾੜੇ ਦੇ ਪੱਤਣ ਰਾਹੀਂ ਸਤਲੁਜ ਨੂੰ ਪਾਰ ਕਰ ਗਿਆ ਸੀ। ਸਤਲੁਜ ਵਿਚ ਪਾਣੀ ਦਾ ਪੂਰਾ ਵਹਾਅ ਸੀ ਅਤੇ ਉਨ੍ਹਾਂ ਨੂੰ ਕਾਹਲ ਵਿਚ ਕਿਸ਼ਤੀਆਂ ਵੀ ਨਹੀਂ ਮਿਲੀਆਂ। ਇਸ ਲਈ ਹਮਾਯੂੰ ਸਮੇਤ ਉਸ ਦੀ ਸਾਰੀ ਸੈਨਾ ਨੇ ਸਤਲੁਜ ਨੂੰ ਉਸੇ ਤਰ੍ਹਾਂ ਹੀ ਪਾਰ ਕੀਤਾ ਜਿਸ ਤਰ੍ਹਾਂ ਉਹ ਜਾ ਰਹੇ ਸਨ।[1]

ਸ਼ੇਰ ਸ਼ਾਹ ਸੂਰੀ ਆਪ ਤਾਂ ਭਾਵੇਂ ਆਗਰੇ ਵਿਖੇ ਹੀ ਠਹਿਰ ਗਿਆ ਸੀ ਪਰ ਉਸ ਨੇ ਇਕ ਤਕੜੀ ਸੈਨਾ ਭੱਜ ਰਹੇ ਹਮਾਯੂੰ ਦੇ ਪਿੱਛੇ ਲਾ ਦਿੱਤੀ ਸੀ। ਇਸ ਫੌਜ ਦੀ ਆਮਦ ਸੁਣ ਕੇ ਸਰਹਿੰਦ ਵਿਖੇ ਠਹਿਰਿਆ ਹੋਇਆ ਹੰਦਾਲ ਵੀ ਅੱਗੇ ਨੂੰ ਰਵਾਨਾ ਹੋ ਗਿਆ ਸੀ। ਦੋਵੇਂ ਭਰਾ ਫਿਰ ਤੋਂ, ਜਲੰਧਰ ਵਿਖੇ ਇੱਕਠੇ ਹੋ ਗਏ ਸਨ। ਸ਼ੇਰ ਸ਼ਾਹ ਸੂਰੀ ਦੀ ਫੌਜ ਵੀ ਪਿੱਛੇ ਹੀ ਜਾ ਰਹੀ ਸੀ। ਇਸ ਕਰਕੇ ਜਲੰਧਰ ਤੋਂ ਮੁਗਲਾਂ ਦਾ ਕਾਫਲਾ ਕਾਹਲੀ ਨਾਲ ਅੱਗੇ ਨੂੰ ਰਵਾਨਾ ਹੋ ਕੇ ਲਾਹੌਰ ਪਹੁੰਚ ਗਿਆ ਸੀ। ਚਾਰੇ ਭਰਾਵਾਂ ਦੀ ਮੁਗਲੀਆਂ ਫੌਜ ਇਥੇ ਆ ਕੇ ਇੱਕਠੀ ਹੋਈ। ਇਹ ਜੁਲਾਈ 1540 ਦਾ ਪਹਿਲਾ ਹਫਤਾ ਸੀ।[2]

ਹਮਾਯੂੰ ਇਹ ਉਮੀਦ ਰੱਖ ਕੇ ਲਾਹੌਰ ਵੱਲ ਆਇਆ ਸੀ ਕਿ ਲਾਹੌਰ ਨੂੰ ਕੇਂਦਰ ਬਣਾ ਕੇ ਇਥੋਂ ਮੁੜ

---

1. William Erskine, *History of India under the two first sovereigns of the The House of Taimur Baber and Humanyun*, Vol. II, London, 1854, p. 196.
2. *Ibid.*, p. 197.

ਤੋਂ ਸੂਰ ਫੌਜ ਨਾਲ ਮੁਕਾਬਲਾ ਕੀਤਾ ਜਾ ਸਕੇ। ਪਰ ਇਸ ਉਮੀਦ ਨੂੰ ਉਸ ਦੇ ਭਰਾ ਕਾਮਰਾਨ ਮਿਰਜ਼ਾ ਨੇ, ਜਿਹੜਾ ਕਿ ਲਾਹੌਰ ਅਤੇ ਕਾਬਲ ਦੋਹਾਂ ਪਰਾਂਤਾਂ ਦਾ ਸੂਬੇਦਾਰ ਸੀ, ਬੁਰੀ ਤਰ੍ਹਾਂ ਤੋੜ ਦਿੱਤਾ ਸੀ। ਉਸ ਨੇ ਆ ਚੁੱਕੇ ਹਮਾਯੂੰ ਨੂੰ ਆਪਣੇ ਆਪ ਲਈ, ਸ਼ੇਰ ਸ਼ਾਹ ਸੂਰੀ ਤੋਂ ਵੀ ਵੱਧ ਖਤਰਨਾਕ ਸਮਝਿਆ ਸੀ। ਉਹ ਸਮਝਦਾ ਸੀ ਕਿ ਹਮਾਯੂੰ ਦੇ ਇਥੇ ਠਹਿਰਣ ਨਾਲ ਉਸ ਦੀ ਆਪਣੀ ਤਾਕਤ ਖੁੱਸੇਗੀ ਜਦੋਂ ਕਿ ਸ਼ੇਰ ਸ਼ਾਹ ਸੂਰੀ ਤੋਂ ਕਿਸੇ ਨਾ ਕਿਸੇ ਤਰੀਕੇ ਨਾਲ ਉਹ ਆਪਣੀ ਪਹਿਲੇ ਵਾਲੀ ਪੁਜੀਸ਼ਨ ਤੇ ਰਹਿ ਸਕਦਾ ਸੀ। ਇਸ ਲਈ ਉਪਰਲੇ ਮਨੋਂ, ਵਿਖਾਵੇ ਦੇ ਤੌਰ ਤੇ ਭਾਵੇਂ ਕਾਮਰਾਨ ਮਿਰਜ਼ਾ ਨੇ ਹਮਾਯੂੰ ਦਾ ਸੁਆਗਤ ਤਾਂ ਕੀਤਾ ਪਰ ਅੰਦਰੂਨੀ ਤੌਰ ਤੇ ਉਹ ਬੜਾ ਬੇਚੈਨ ਸੀ। ਉਸ ਦੀ ਬੇਚੈਨੀ ਹਮਾਯੂੰ ਨੂੰ ਪਰਤੱਖ ਦਿਸ ਰਹੀ ਸੀ।[3]

ਉਹ ਹਮਾਯੂੰ ਨੂੰ ਕਿਸੇ ਤਰ੍ਹਾਂ ਵੀ ਸਹਿਯੋਗ ਦੇਣ ਲਈ ਤਿਆਰ ਨਹੀਂ ਸੀ। ਹਮਾਯੂੰ ਨੇ ਤੇਜ਼ੀ ਨਾਲ ਆ ਰਹੀ ਸੂਰ ਫੌਜ ਦਾ ਮੁਕਾਬਲਾ ਕਰਨ ਲਈ ਆਪਣੇ ਸਾਰੇ ਭਰਾਵਾਂ ਅਤੇ ਵਜੀਰਾਂ ਦੀ ਮੀਟਿੰਗ ਬੁਲਾਈ ਪਰ ਇਸ ਵਿਚ ਕਾਮਰਾਨ ਨੇ ਖੁੱਲ੍ਹੇ ਰੂਪ ਵਿਚ ਸਭ ਨੂੰ ਲਾਹੌਰ ਛੱਡ ਕੇ ਜਾਣ ਲਈ ਕਹਿ ਦਿੱਤਾ ਅਤੇ ਆਪਣੇ ਵਲੋਂ ਕਾਬਲ ਜਾਣ ਦਾ ਫੈਸਲਾ ਸੁਣਾ ਦਿੱਤਾ। ਕਾਮਰਾਨ ਇਹ ਵੀ ਨਹੀਂ ਚਾਹੁੰਦਾ ਸੀ ਕਿ ਹਮਾਯੂੰ ਕਾਬਲ ਜਾਵੇ। ਕਿਉਂਕਿ ਕਾਬਲ ਵਿਚ ਉਹ ਖੁਦ ਇਕੱਲਾ ਰਹਿਣਾ ਚਾਹੁੰਦਾ ਸੀ। ਚਾਰੇ ਭਰਾ ਕਿਸੇ ਤਰ੍ਹਾਂ ਵੀ ਇਕ ਨੀਤੀ ਨਹੀਂ ਅਪਣਾ ਸਕੇ ਸਨ। ਸਭ ਦੀਆਂ ਰਾਵਾਂ ਵੱਖਰੀਆਂ ਵੱਖਰੀਆਂ ਸਨ।[4]

ਚਾਰੇ ਭਰਾ ਜਦੋਂ ਲਾਹੌਰ ਨੂੰ ਛੱਡ ਕੇ ਅੱਗੇ ਨੂੰ ਜਾ ਰਹੇ ਸਨ ਤਾਂ ਉਨ੍ਹਾਂ ਦਾ ਨਿਸ਼ਾਨਾ ਭੇਰਾ ਪਹੁੰਚਣ ਦਾ ਸੀ। ਪਰ ਕਾਮਰਾਨ ਨੇ ਕਿਸੇ ਹੋਰ ਰਸਤੇ ਰਾਹੀਂ ਬਿਨਾਂ ਆਪਣੇ ਭਰਾਵਾਂ ਨੂੰ ਦੱਸੇ ਹਮਾਯੂੰ ਦੇ ਕਾਫਲੇ ਦੇ ਪਹੁੰਚਣ ਤੋਂ ਪਹਿਲਾਂ ਹੀ ਭੇਰਾ ਦੇ ਅਧਿਕਾਰੀ ਨੂੰ ਆਪਣੀ ਸੁਰੱਖਿਆ ਵਿਚ ਲੈ ਕੇ ਭੇਰਾ ਉਪਰ ਆਪਣੀ ਫੌਜ ਦਾ ਕਬਜ਼ਾ ਕਰਵਾ ਦਿੱਤਾ ਸੀ। ਹਮਾਯੂੰ ਵੀ ਦਿਨ ਦੇ ਚਾਨਣੇ ਵਿਚ ਹੀ ਭੇਰਾ ਪਹੁੰਚਣਾ ਚਾਹੁੰਦਾ ਸੀ ਜਿਸ ਕਰਕੇ ਉਹ ਜਿਹਲਮ ਦਰਿਆ ਵਿਚ ਹੜ੍ਹ ਆਉਣ ਦੇ ਬਾਵਜੂਦ ਵੀ ਉੱਥੇ ਰੁਕਣਾ ਨਹੀਂ ਚਾਹੁੰਦਾ ਸੀ। ਉਸ ਨੇ ਆਪਣੇ ਇਕ ਅਧਿਕਾਰੀ ਤਾਰਦੀ ਬੇਗ ਨੂੰ ਘੋੜਾ ਦਰਿਆ ਵਿਚ ਠੇਹਲਣ ਲਈ ਕਿਹਾ। ਉਹ ਆਪਣੇ ਘੋੜੇ ਨੂੰ ਲੈ ਕੇ ਦਰਿਆ ਵਿਚ ਠਿੱਲ੍ਹ ਪਿਆ ਪਰ ਪਾਣੀ ਡੂੰਘਾ ਅਤੇ ਤੇਜ਼ ਹੋਣ ਕਰਕੇ ਉਸ ਦਾ ਘੋੜਾ ਚੱਕਰ ਕੱਢ ਕੇ ਵਾਪਸ ਹੀ ਮੁੜ ਆਇਆ। ਫਿਰ ਹਾਥੀ ਨੂੰ ਠੱਲ੍ਹਿਆ ਗਿਆ। ਹਾਥੀ ਹੌਲੀ ਹੌਲੀ ਕਰਕੇ ਦਰਿਆ ਪਾਰ ਕਰ ਗਿਆ। ਇਸ ਤਰ੍ਹਾਂ ਹਮਾਯੂੰ ਅਤੇ ਉਸ ਦੇ ਪਰਿਵਾਰ ਨੇ ਹਾਥੀ ਉਪਰ ਚੜ ਕੇ ਦਰਿਆ ਪਾਰ ਕੀਤਾ। ਜਦੋਂ ਹਮਾਯੂੰ ਅੱਗੇ ਭੇਰਾ ਪਹੁੰਚਿਆ ਤਾ ਪਤਾ ਲਗਿਆ ਕਿ ਮਕਾਰਾਨ ਪਹਿਲੋਂ ਹੀ ਉਥੇ ਪਹੁੰਚ ਕੇ ਭੇਰਾ ਉਪਰ ਕਬਜ਼ਾ ਕਰ ਚੁੱਕਿਆ ਹੈ। ਹਮਾਯੂੰ ਤੁਰੰਤ ਹੀ ਵਾਪਸ ਮੁੜ ਪਿਆ ਅਤੇ ਫਿਰ ਜਿਹਲਮ ਪਾਰ ਕਰਕੇ ਖੁਸ਼ਾਬ ਪਹੁੰਚ ਗਿਆ।[5] ਇਹ ਦਸੰਬਰ, 1540 ਦਾ ਸਮਾਂ ਸੀ। ਇਥੋਂ ਅੱਗੇ ਨੂੰ ਵੱਧਣ ਤੋਂ ਪਹਿਲਾਂ ਇਕੋ ਤੰਗ ਰਸਤਾ ਸੀ। ਇਸ ਤੰਗ ਰਸਤੇ ਰਾਹੀਂ ਲੰਘ ਕੇ ਅੱਗੋਂ ਦੋ ਰਸਤੇ ਜਾਂਦੇ ਸਨ। ਇੱਕ ਸਿੰਧ ਵੱਲ ਜਾਂਦਾ ਸੀ ਅਤੇ ਦੂਸਰਾ ਕਾਬਲ ਵੱਲ। ਕਾਮਰਾਨ ਵੀ ਅਚਾਨਕ ਇੱਥੇ ਆ ਪਹੁੰਚਿਆ ਸੀ। ਉਹ ਪੂਰੀ ਦਰਿੜ੍ਹਤਾ ਨਾਲ ਖੁਦ ਆਪ ਪਹਿਲਾਂ ਇਸ ਤੰਗ ਰਸਤੇ ਵਿਚੋਂ ਗੁਜ਼ਰਨਾ ਚਾਹੁੰਦਾ ਸੀ। ਹਮਾਯੂੰ ਚਾਹੁੰਦਾ ਸੀ ਕਿ ਪਹਿਲਾਂ ਉਸ ਦੀ ਆਪਣੀ ਫੌਜ ਇਸ ਰਸਤੇ ਰਾਹੀਂ ਲੰਘੇ। ਦੋਵੇਂ ਭਰਾਵਾਂ ਦੀ ਸਥਿਤੀ ਖੁੱਲ੍ਹੇ ਰੂਪ ਵਿਚ ਇਕ ਦੂਜੇ ਨਾਲ ਲੜਾਈ ਕਰਨ ਤੱਕ ਪਹੁੰਚ ਗਈ ਸੀ। ਆਖਰ ਕੁਝ ਸਿਆਣੇ ਬੰਦਿਆਂ ਦੀ ਸਲਾਹ ਨਾਲ ਹਮਾਯੂੰ ਨੂੰ ਪਹਿਲਾਂ ਲੰਘਣ

---

3. *Ibid..*, pp. 197-98.
4. *Ibid.*, p. 204.
5. *Ibid.*, p. 205.

ਦਾ ਮੌਕਾ ਦਿੱਤਾ ਗਿਆ ਸੀ। ਹਮਾਯੂੰ ਕਾਬਲ ਵਾਲਾ ਰਾਹ ਛੱਡ ਕੇ ਸਿੰਧ ਵੱਲ ਨੂੰ ਰਵਾਨਾ ਹੋ ਗਿਆ ਸੀ।

ਸ਼ੇਰ ਸ਼ਾਹ ਵੀ ਇਕ ਮਾਰ-ਖੋਰੇ ਸਾਂਢ ਵਾਂਗ ਲਗਾਤਾਰ ਹਮਾਯੂੰ ਦਾ ਪਿੱਛਾ ਕਰਦਾ ਆ ਰਿਹਾ ਸੀ। ਉਹ ਵੀ ਖੁਸ਼ਾਬ ਪਹੁੰਚ ਗਿਆ ਸੀ ਪਰ ਹਮਾਯੂੰ ਇਸ ਤੋਂ ਪਹਿਲਾਂ ਹੀ ਸਿੰਧ ਦੇ ਰੇਗਿਸਥਾਨਾਂ ਵਲ ਨੂੰ ਰਵਾਨਾ ਹੋ ਗਿਆ ਸੀ। ਸ਼ੇਰ ਸ਼ਾਹ ਨੂੰ ਜਦ ਇਹ ਖ਼ਬਰ ਮਿਲੀ ਤਾਂ ਉਸ ਨੇ ਬੜਾ ਸੁੱਖ ਦਾ ਸਾਹ ਲਿਆ। ਉਹ ਦੋ ਮਹੀਨੇ ਖੁਸ਼ਾਬ ਵਿਖੇ ਰਿਹਾ। ਇਥੇ ਰਹਿੰਦਿਆਂ ਉਸ ਨੇ ਉਤਰ-ਪੱਛਮੀ ਸੀਮਾ ਪਰਾਂਤ ਦਾ ਬੰਦੋਬਸਤ ਕੀਤਾ। ਇਥੋਂ ਦੇ ਮਾਰ-ਖੋਰੇ ਕਬੀਲਿਆ ਨੂੰ ਲੋੜ ਅਨੁਸਾਰ ਸੰਤੁਸ਼ਟ ਕਰਕੇ ਸ਼ੇਰ ਸ਼ਾਹ ਪਿੱਛੇ ਨੂੰ ਮੁੜਿਆ। ਲਾਹੌਰ ਪਹੁੰਚ ਕੇ ਉਸ ਨੇ ਆਪਣੇ ਸਿਰ ਕੱਢ ਜਰਨੈਲ ਖ਼ਵਾਸ ਖਾਨ ਅਤੇ ਹੈਬਤ ਖ਼ਾਨ ਨੂੰ ਲਾਹੌਰ ਦਾ ਪਰਬੰਧ ਸੰਭਾਲਿਆ। ਹੈਬਤ ਖਾਨ ਗਵਰਨਰ ਸੀ ਜਦੋਂ ਕਿ ਖ਼ਵਾਸ ਖਾਨ ਸੈਨਿਕ ਮੁਖੀ ਸੀ।

ਇਨ੍ਹਾਂ ਦੋਵਾਂ ਅਧਿਕਾਰੀਆਂ ਨੇ ਚੌਸਾ ਦੀ ਲੜਾਈ ਤੋਂ ਲੈ ਕੇ ਇਸ ਸਮੇਂ ਤੀਕ ਹਮਾਯੂੰ ਨਾਲ ਫੈਸਲਾਕੁੰਨ ਲੜਾਈਆਂ ਕੀਤੀਆਂ ਸਨ। ਉਹ ਨਿਪੁੰਨ ਪਰਬੰਧਕ ਅਤੇ ਜਰਨੈਲ ਸਨ। ਸਰਹਿੰਦ ਦਾ ਸਮੁੱਚਾ ਪਰਾਂਤ ਖ਼ਵਾਸ ਖਾਨ ਨੂੰ ਉਸ ਦੀ ਨਿੱਜੀ ਜਾਗੀਰ ਵਜੋਂ ਦੇ ਦਿੱਤਾ ਗਿਆ ਸੀ। ਖ਼ਵਾਸ ਖਾਨ ਨੇ ਕਿਉਂਕਿ ਸਰਹਿੰਦ ਤੋਂ ਅੱਗੇ ਲਾਹੌਰ ਵੱਲ ਵੀ ਵੱਧਣਾ ਸੀ ਇਸ ਲਈ ਉਸ ਨੇ ਸਰਹਿੰਦ ਸ਼ਹਿਰ ਨੂੰ ਆਪਣੇ ਇਕ ਭਰੋਸੇਯੋਗ ਅਤੇ ਲਾਇਕ ਅਧਿਕਾਰੀ ਗੁਲਾਮ ਮਲਿਕ ਭਗਵੰਤ ਦੇ ਸਪੁਰਦ ਕਰ ਦਿੱਤਾ ਸੀ। ਇਸ ਤਰ੍ਹਾਂ ਇਨ੍ਹਾ ਦੋਵਾਂ ਅਧਿਕਾਰੀਆਂ ਨੇ ਪੰਜਾਬ ਦਾ ਪਰਬੰਧ ਬਹੁਤ ਅੱਛੀ ਤਰ੍ਹਾਂ ਕੀਤਾ ਸੀ। ਜਦੋਂ ਤੱਕ ਸ਼ੇਰ ਸ਼ਾਹ ਜਿਉਂਦਾ ਰਿਹਾ ਸੀ ਉਸ ਨੇ ਹਮੇਸ਼ਾ ਇਨ੍ਹਾਂ ਨੂੰ ਪਰਾਂਤ ਦਾ ਪਰਬੰਧ ਕਰਨ ਵਿਚ ਖੁੱਲ੍ਹੀ ਅਜ਼ਾਦੀ ਦਿੱਤੀ ਸੀ।

ਸ਼ੇਰ ਸ਼ਾਹ ਦਿੱਲੀ ਤਖ਼ਤ ਦੀ ਸੁਰੱਖਿਆ ਲਈ ਪੰਜਾਬ ਦੇ ਪਰਾਂਤ ਨੂੰ ਇਕ ਫੈਸਲਾਕੁੰਨ ਖੇਤਰ ਸਮਝਦਾ ਸੀ। ਇਸ ਲਈ ਉਸ ਨੇ ਇਥੋਂ ਦਾ ਯੋਗ ਪਰਬੰਧ ਕਰਨ ਲਈ ਪੱਛਮੀ ਬੰਗਾਲ ਤੋਂ ਲੈ ਕੇ ਸਿੰਧ ਦਰਿਆ ਤੀਕ ਇਕ ਮੁੱਖ ਮਾਰਗ ਸਥਾਪਤ ਕਰਨ ਦਾ ਫੈਸਲਾ ਕੀਤਾ ਸੀ। ਇਸ ਮਾਰਗ ਨੇ ਪੰਜਾਬ ਨੂੰ ਲਗਾਤਾਰ ਕੇਂਦਰ ਅਤੇ ਬਾਕੀ ਦੇ ਹਿੰਦੁਸਤਾਨ ਨਾਲ ਜੋੜ ਕੇ ਰੱਖਣਾ ਸੀ। ਇਸ ਮਹਾਂ-ਮਾਰਗ ਨੂੰ ਗਰੈਂਡ ਟਰੰਕ ਰੋੜ (ਜੀ. ਟੀ. ਰੋਡ) ਵੀ ਕਿਹਾ ਜਾਂਦਾ ਹੈ। ਇਸ ਦੇ ਦੋਵੇਂ ਪਾਸੇ ਛਾਂ-ਦਾਰ ਦਰੱਖਤ ਲਗਵਾਏ ਗਏ ਸਨ ਅਤੇਂ ਨੀਯਤ ਥਾਵਾਂ ਤੇ ਘੋੜਸਵਾਰਾਂ ਦੀਆਂ ਚੌਕੀਆਂ ਸਥਾਪਤ ਕੀਤੀਆਂ ਗਈਆਂ ਸਨ।[6] ਇਹ ਮਹਾਂ ਮਾਰਗ ਖਡੂਰ ਸਾਹਿਬ ਦੇ ਕੋਲੋਂ ਹੀ ਗੁਜ਼ਰਦਾ ਸੀ। ਪੰਜਾਬ ਵਿਚ ਕਿਲ੍ਹਿਆਂ ਦਾ ਨਿਰਮਾਣ ਕੀਤਾ ਗਿਆ। ਪੰਜਾਬ ਦੇ ਸਰਹੱਦੀ ਖੇਤਰ ਵਿਚ ਰੋਹਤਾਸ ਵਿਖੇ ਇਕ ਵਿਸ਼ਾਲ ਕਿਲ੍ਹੇ ਦੀ ਉਸਾਰੀ ਕੀਤੀ ਗਈ ਸੀ। ਇਸ ਕਿਲ੍ਹੇ ਦਾ ਘੇਰਾ ਢਾਈ ਮੀਲਾਂ ਦਾ ਸੀ। ਇਸ ਦੀਆਂ ਬਾਹਰਲੀਆਂ ਦੀਵਾਰਾਂ ਤੀਹ ਫੁੱਟ ਚੌੜੀਆਂ ਅਤੇ 58 ਫੁੱਟ ਉੱਚੀਆਂ ਸਨ। ਬਾਹਰਲੀ ਫਸੀਲ ਵਿਚ 68 ਬੁਰਜ ਅਤੇ 12 ਦਰਵਾਜ਼ੇ ਸਨ। ਇਨ੍ਹਾਂ ਵਿਚੋਂ ਸਭ ਤੋਂ ਪਰਭਾਵਸ਼ਾਲੀ ਦਰਵਾਜਾ, ਸੋਹਲ ਦਰਵਾਜਾ ਸੀ। ਇਹ ਪੂਰੇ ਪਠਾਣੀ ਪਰਭਾਵ ਵਿਚ 70 ਫੁੱਟ ਉੱਚਾ ਸੀ।

ਸ਼ੇਰ ਸ਼ਾਹ ਦੇ ਮਨ ਵਿੱਚ ਉਨ੍ਹਾਂ ਸਾਰੇ ਕੇਂਦਰਾਂ ਨੂੰ ਖਤਮ ਕਰਨ ਦੀ ਇੱਛਾ ਸੀ ਜਿਹੜੇ ਪਹਿਲਾਂ ਮੁਗਲ ਸ਼ਕਤੀ ਦਾ ਕੇਂਦਰ ਰਹਿ ਚੁੱਕੇ ਸਨ। ਜਿਵੇਂ ਕਿ ਲਾਹੌਰ ਦਾ ਸ਼ਹਿਰ ਸੀ। ਸ਼ੇਰ ਸ਼ਾਹ ਸੂਰੀ ਇਸ ਨੂੰ ਉਜਾੜ ਕੇ ਕਿਸੇ ਹੋਰ ਥਾਂ ਤੇ ਪਰਾਂਤਿਕ ਰਾਜਧਾਨੀ ਸਥਾਪਤ ਕਰਨਾ ਚਾਹੁੰਦਾ ਸੀ ਤਾਂ ਕਿ ਨਵੀਂ ਰਾਜਧਾਨੀ ਵਿਚ ਪਠਾਣਾਂ ਦੀ ਆਬਾਦੀ ਹੋਵੇ। ਇਸ ਦੇ ਨਾਲ ਹੀ ਉਹ ਦਰਿਆ ਜਿਹਲਮ ਦੇ ਉਪਰ ਕਿਲ੍ਹੇ ਸਥਾਪਤ ਕਰਕੇ ਉਨ੍ਹਾਂ ਵਿਚ ਪਠਾਣ ਬਸਤੀਆਂ ਵੀ ਵਸਾਉਣਾ ਚਾਹੁੰਦਾ ਸੀ। ਪਰ ਉਸ ਦੀ ਉਮਰ ਨੇ ਉਸ ਦਾ ਸਾਥ ਨਹੀਂ ਦਿੱਤਾ। 1545

---

6. Syad Muhammad Latiff, *History of the Panjab*, New Delhi, 1964, p. 128.

ਈ. ਵਿਚ ਉਹ ਕਾਲਿੰਜਰ ਦੇ ਘੇਰੇ ਸਮੇਂ ਬਾਰੂਦ ਫਟਣ ਨਾਲ ਮਾਰਿਆ ਗਿਆ। ਉਸ ਦੇ ਮਰਨ ਨਾਲ ਉਹ ਸਾਰੀਆਂ ਕਾਰਵਾਈਆਂ ਅਤੇ ਤਬਦੀਲੀਆਂ ਰੁੱਕ ਗਈਆਂ ਸਨ ਜਿਹੜੀਆਂ ਮੁਗਲਾਂ ਦੀ ਮੁੜ ਤੋਂ ਆਮਦ ਨੂੰ ਰੋਕ ਸਕਦੀਆਂ ਸਨ।

25 ਮਈ 1545 ਈ. ਨੂੰ ਸ਼ੇਰ ਸ਼ਾਹ ਸੂਰੀ ਦੀ ਥਾਂ ਤੇ ਉਸ ਦਾ ਦੂਸਰਾ ਪੁੱਤਰ ਸਲੀਮ ਸ਼ਾਹ ਗੱਦੀ ਤੇ ਬੈਠਾ ਸੀ। ਇਸ ਦਾ ਪਹਿਲਾ ਨਾ ਜਲਾਲ ਖਾਨ ਸੀ। ਇਸ ਨੂੰ ਇਸਲਾਮ ਸ਼ਾਹ ਵੀ ਕਿਹਾ ਜਾਂਦਾ ਸੀ। ਪਰ ਉਸ ਨੂੰ ਆਮ ਲੋਕ ਸਲੀਮ ਸ਼ਾਹ ਦੇ ਨਾਂ ਨਾਲ ਹੀ ਜਾਣਦੇ ਸਨ। ਉਸ ਵਲੋਂ ਉਸਰਵਾਏ ਗਏ ਕਿਲ੍ਹੇ ਦਾ ਨਾਂ ਸਲੀਮ ਗੜ੍ਹ ਰੱਖਿਆ ਸੀ ਪਰ ਉਸ ਵਲੋਂ ਜਾਰੀ ਕੀਤੇ ਗਏ ਸਿੱਕਿਆਂ ਅਤੇ ਮੋਹਰਾਂ ਉਪਰ ਉਸ ਦਾ ਨਾਂ ਇਸਲਾਮ ਸ਼ਾਹ ਲਿਖਿਆ ਹੋਇਆ ਸੀ।[7]

ਇਹ ਬਾਦਸ਼ਾਹ ਮਿਲੀਆਂ-ਜੁਲੀਆਂ ਯੋਗਤਾਵਾਂ ਵਾਲਾ ਸੀ। ਕੁਝ ਇਤਿਹਾਸਕਾਰ ਇਸ ਨੂੰ ਆਪਣੇ ਪਿਤਾ ਸ਼ੇਰ ਸ਼ਾਹ ਸੂਰੀ ਤੋਂ ਦੋ ਕਦਮ ਅੱਗੇ ਲੰਘਿਆ ਹੋਇਆ ਦਸਦੇ ਹਨ ਪਰ ਕੁਝ ਇਸ ਨੂੰ ਕਮਜ਼ੋਰ ਸ਼ਾਸ਼ਕ ਮੰਨਦੇ ਹਨ। ਭਾਵੇਂ ਕੁਝ ਵੀ ਸੀ ਇਸ ਨੇ ਆਪਣੇ ਸਮੇਂ ਦੌਰਾਨ ਹਮਾਯੂੰ ਨੂੰ ਹਿੰਦੁਸਤਾਨ ਦੀਆਂ ਹੱਦਾਂ ਵਿਚ ਵੜਨ ਨਹੀਂ ਸੀ ਦਿੱਤਾ ਅਤੇ ਆਪਣੇ ਖਿਲਾਫ਼ ਉਠੇ ਹਰ ਵਿਦਰੋਹ ਨੂੰ ਇਸ ਨੇ ਕੁਚਲ ਦਿੱਤਾ ਸੀ।

ਇਹ ਕਿਉਂਕਿ ਸ਼ੇਰ ਸ਼ਾਹ ਦਾ ਦੂਸਰਾ ਪੁੱਤਰ ਸੀ ਇਸ ਲਈ ਉਹ ਵੱਡੇ ਮਨਸਬਦਾਰ ਅਤੇ ਵਜ਼ੀਰ, ਜਿਹੜੇ ਦਿਲੋਂ ਮਨੋਂ ਸੂਰ ਖਾਨਦਾਨ ਦੇ ਖ਼ੈਰਖੁਵਾਹ ਸਨ ਉਹ ਇਸ ਨਾਲ ਖਾਰ ਖਾਂਦੇ ਸਨ। ਇਨ੍ਹਾਂ ਵਿਚ ਪੰਜਾਬ ਦਾ ਸੈਨਿਕ ਅਧਿਕਾਰੀ ਖਵਾਸ ਖਾਨ ਅਤੇ ਸੂਬੇਦਾਰ ਹੈਬਤ ਖ਼ਾਨ ਸ਼ਾਮਲ ਸੀ। ਇਹ ਦੋਵੇਂ ਹੀ ਅਧਿਕਾਰੀ ਬੜੇ ਕਾਬਲ ਅਤੇ ਗੰਭੀਰ ਕਿਸਮ ਦੇ ਸਨ। ਹੈਬਤ ਖਾਨ ਨੂੰ ਉਸ ਦੀ ਯੋਗਤਾ ਕਰਕੇ ਆਜ਼ਮ ਹਮਾਯੂੰ ਵੀ ਕਿਹਾ ਜਾਂਦਾ ਸੀ। ਇਨ੍ਹਾਂ ਦੋਹਾਂ ਨੇ ਇਕੱਠਿਆਂ ਹੋ ਕੇ ਇਸਲਾਮ ਸ਼ਾਹ (ਸਲੀਮ ਸ਼ਾਹ) ਦੇ ਖਿਲਾਫ਼ ਬਗਾਵਤ ਕਰ ਦਿੱਤੀ ਸੀ। ਇਸਲਾਮ ਸ਼ਾਹ ਨੂੰ ਇਸ ਦਾ ਪਤਾ ਲੱਗਿਆ ਤਾਂ ਉਹ ਤੇਜ਼ੀ ਨਾਲ ਮਾਰਚ ਕਰਦਾ ਹੋਇਆ ਅੰਬਾਲੇ ਤੱਕ ਪਹੁੰਚ ਗਿਆ ਸੀ ਜਿਥੇ ਕਿ ਉਕਤ ਦੋਵੇਂ ਅਧਿਕਾਰੀ ਆਪਣੀਆਂ ਜੁੜਵੀਆ ਫੌਜਾਂ ਨਾਲ ਉਸਦਾ ਰਸਤਾ ਰੋਕੀ ਖੜ੍ਹੇ ਸਨ। ਭਾਵੇਂ ਗਿਣਤੀ ਵਿੱਚ ਇਨ੍ਹਾਂ ਦੀ ਫੌਜ ਬਾਦਸ਼ਾਹ ਦੀ ਫੌਜ ਨਾਲੋਂ ਜਿਆਦਾ ਸੀ ਪਰ ਇਨ੍ਹਾਂ ਵਿਚ ਜਿੱਤ ਪਰਾਪਤ ਕਰਨ ਦੀ ਸੂਰਤ ਵਿੱਚ ਅੱਗੋਂ ਦੇ ਪਰਬੰਧ ਲਈ ਇਕਸੁਰਤਾ ਨਹੀਂ ਸੀ। ਇਸ ਕਰਕੇ ਇਹ ਦੋਵੇਂ ਅਧਿਕਾਰੀ ਅੰਬਾਲੇ ਤੋਂ ਵਾਪਸ ਮੁੜ ਆਏ। ਬਾਦਸ਼ਾਹ ਜੇਤੂ ਰਿਹਾ ਸੀ।[8]

ਉਧਰ ਹਿੰਦੁਸਤਾਨ ਤੋਂ ਬਾਹਰ ਹਮਾਯੂੰ ਵੀ ਚੈਨ ਨਾਲ ਨਹੀਂ ਬੈਠਿਆ ਸੀ। ਉਸ ਨੇ ਅੰਤਾਂ ਦੇ ਦੁੱਖ ਅਤੇ ਤਸੀਹੇ ਝੱਲਣ ਦੇ ਬਾਵਜੂਦ ਵੀ ਆਖਰ ਕਾਬਲ ਵਿਚ ਪੈਰ ਧਰ ਹੀ ਲਿਆ ਸੀ। ਇਥੇ ਉਸ ਦਾ ਭਰਾ ਕਾਮਰਾਨ ਬਾਦਸ਼ਾਹ ਸੀ। ਆਖਰ 1549-50 ਵਿਚ ਮੁਗਲ ਬਾਦਸ਼ਾਹ ਹਮਾਯੂੰ ਨੇ ਆਪਣੇ ਭਰਾ ਕਾਮਰਾਨ ਮਿਰਜ਼ਾ ਨੂੰ ਕਾਬਲ ਵਿਚੋਂ ਕੱਢ ਦਿੱਤਾ ਸੀ। ਇਸ ਤਰ੍ਹਾਂ ਹਮਾਯੂੰ ਕਾਬਲ ਦਾ ਬਾਦਸ਼ਾਹ ਬਣ ਗਿਆ ਸੀ। ਉਸ ਨੇ ਪੰਜਾਬ ਉਪਰ ਚੜ੍ਹਾਈ ਕਰਨ ਦੀ ਤਿਆਰੀ ਕੀਤੀ। ਇਸ ਮਨੋਰਥ ਲਈ ਉਸ ਨੇ ਗੱਖੜ ਜੱਟ ਕਬੀਲਿਆਂ ਨੂੰ ਆਪਣੇ ਨਾਲ ਮਿਲਾ ਲਿਆ ਸੀ। ਜਦੋਂ ਹਮਾਯੂੰ ਨੇ ਆਪਣੀ ਫੌਜ ਨਾਲ ਲਾਹੌਰ ਵੱਲ ਨੂੰ ਰਵਾਨਗੀ ਕੀਤੀ ਤਾਂ ਇਸ ਦੀ ਖ਼ਬਰ ਦਿੱਲੀ ਵਿਖੇ ਇਸਲਾਮ ਸ਼ਾਹ ਨੂੰ ਵੀ ਪਹੁੰਚ ਗਈ ਸੀ। ਉਸ ਨੇ ਪੂਰੀ ਤੇਜ਼ੀ ਨਾਲ ਇਸ ਹਮਲੇ ਨੂੰ ਰੋਕਣ ਲਈ ਤਿਆਰੀ ਕਰਨੀ ਸ਼ੁਰੂ ਕਰ ਦਿੱਤੀ।[9]

---

7. S.R. Sharma, *Mughal Empire in India*, Agra, 1973, p. 90.
8. Syad Muhammad Latif, *op.cit.*, p. 129.
9. *Ibid.*, p. 129

ਭਾਵੇਂ ਇਸ ਸਮੇਂ ਬਾਦਸ਼ਾਹ ਇਸਲਾਮ ਸ਼ਾਹ ਕੁਝ ਬਿਮਾਰੀ ਦੀ ਹਾਲਤ ਵਿਚ ਸੀ। ਉਸ ਦੇ ਸਰੀਰ ਵਿੱਚ ਲਹੂ ਦਾ ਬਿਗਾੜ ਪੈ ਰਿਹਾ ਸੀ। ਇਸ ਬਿਮਾਰੀ ਦੇ ਇਲਾਜ ਵਜੋਂ ਉਸ ਦੇ ਸਰੀਰ ਤੇ ਜੋਕਾਂ ਲਗਾਈਆਂ ਜਾ ਰਹੀਆਂ ਸਨ। ਜੋਕਾਂ ਗੰਦਾ ਖ਼ੂਨ ਚੂਸ ਲੈਂਦੀਆਂ ਸਨ। ਇਸ ਸਮੇਂ ਵੀ ਜਦੋਂ ਕਿ ਉਸ ਨੂੰ ਹਮਾਯੂੰ ਦੇ ਹਮਲੇ ਦੀ ਖ਼ਬਰ ਮਿਲੀ ਸੀ ਤਾਂ ਉਸ ਦੇ ਸਰੀਰ ਤੇ ਜੋਕਾਂ ਲੱਗੀਆਂ ਹੋਈਆਂ ਸਨ। ਉਸ ਨੇ ਖਬਰ ਸੁਣਦਿਆਂ ਹੀ ਜੋਕਾਂ ਨੂੰ ਲਾਹ ਕੇ ਪਰੇ ਮਾਰਿਆ ਅਤੇ ਉਸੇ ਹਾਲਤ ਵਿੱਚ ਫ਼ੌਜ ਨੂੰ ਤਿਆਰ ਹੋਣ ਦਾ ਹੁਕਮ ਦੇ ਦਿੱਤਾ ਸੀ। ਉਸ ਦੀ ਫੌਜ ਦਾ ਮਾਲ-ਅਸਬਾਬ ਢੋਣ ਵਾਲੇ ਬਲਦ ਦੂਰ-ਦੁਰਾਡੇ ਜੰਗਲਾਂ ਵਿੱਚ ਖੁੱਲ੍ਹੇ ਛੱਡੇ ਹੋਏ ਸਨ ਤਾਂ ਕਿ ਉਹ ਆਪਣੀ ਇੱਛਾ ਅਨੁਸਾਰ ਜੰਗਲ ਵਿਚੋਂ ਘਾਹ ਆਦਿ ਚਰ ਸਕਣ। ਇਸ ਸਮੇਂ ਤਰੁੰਤ ਉਨ੍ਹਾਂ ਬਲਦਾਂ ਨੂੰ ਇੱਕਠਾ ਕਰਨਾ ਸੰਭਵ ਨਹੀਂ ਸੀ। ਪਰ ਭਾਰੀ ਤੋਪਾਂ ਨੂੰ ਪੰਜਾਬ ਵੱਲ ਭੇਜਣਾ ਜ਼ਰੂਰੀ ਸੀ। ਇਸ ਲਈ ਇਸਲਾਮ ਸ਼ਾਹ ਨੇ ਮਾਲ-ਅਸਬਾਬ ਅਤੇ ਤੋਪਾਂ ਨੂੰ ਖਿੱਚ ਕੇ ਲੈ ਜਾਣ ਲਈ ਆਦਮੀ ਹੀ ਇਕੱਠੇ ਕਰ ਲਏ ਸਨ। ਤੋਪਾਂ ਨੂੰ ਖਿੱਚ ਕੇ ਲਿਜਾਇਆ ਗਿਆ। ਇਸ ਤਰ੍ਹਾਂ ਬਲਦਾਂ ਦੀ ਥਾਂ ਆਦਮੀਆਂ ਤੋਂ ਕੰਮ ਲੈਂਦਾ ਹੋਇਆ ਸਲੀਮ ਸ਼ਾਹ ਬੜੀ ਤੇਜ਼ੀ ਨਾਲ ਕੂਚ ਕਰਦਾ ਹੋਇਆ ਲਾਹੌਰ ਪਹੁੰਚ ਗਿਆ ਸੀ। ਲਾਹੌਰ ਤੋਂ ਰਾਵੀ ਦਰਿਆ ਦੇ ਦੋਵੇਂ ਕੰਢੇ ਰੋਕ ਕੇ ਇਹ ਪਠਾਣ ਬਾਦਸ਼ਾਹ, ਹਮਾਯੂੰ ਹਮਲਾਵਰ ਦੀ ਉਡੀਕ ਕਰਨ ਲੱਗਾ। ਹਮਾਯੂੰ ਨੂੰ ਵੀ ਇਸ ਗੱਲ ਦਾ ਪਤਾ ਲੱਗ ਗਿਆ ਸੀ ਇਸ ਲਈ ਉਹ ਜਿਥੇ ਸੀ ਉਥੋਂ ਹੀ ਵਾਪਸ ਮੁੜ ਗਿਆ ਸੀ।

ਭਾਵੇਂ ਸਲੀਮ ਸ਼ਾਹ (ਇਸਲਾਮ ਸ਼ਾਹ) ਦੀ ਇਹ ਕਾਰਵਾਈ ਬੜੀ ਹਿੰਮਤਾਨਾ ਅਤੇ ਦਲੇਰਾਨਾ ਸੀ ਪਰ ਉਸ ਦਾ ਸਰੀਰ ਹਰ ਸਮੇਂ ਰੋਗੀ ਰਹਿੰਦਾ ਸੀ। ਆਖਰ ਉਹ 1553 ਈ. ਵਿਚ ਗਵਾਲੀਅਰ ਪਹੁੰਚਿਆ ਹੋਇਆ ਆਪਣੇ ਮਹਿਲਾਂ ਵਿੱਚ ਚਲਾਣਾ ਕਰ ਗਿਆ ਸੀ। ਇਸ ਦੀ ਮੌਤ ਨਾਲ ਸੂਰ ਘਰਾਣਾ ਅਸਲੋਂ ਹੀ ਕਮਜ਼ੋਰ ਹੋ ਗਿਆ ਸੀ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਗੁਰੂ ਅੰਗਦ ਦੇਵ ਜੀ ਦੀ ਗੁਰਿਆਈ ਦਾ ਸਮਾਂ ਵੀ 1540 ਤੋਂ ਲੈ ਕੇ 1552 ਈ. ਤੱਕ ਦਾ ਸੀ। ਇਹੀ ਸਮਾਂ ਹਿੰਦੁਸਤਨ ਵਿਚ ਸੂਰੀ ਪਠਾਣਾ ਦੀ ਹਕੂਮਤ ਦਾ ਸੀ। ਪਹਿਲਾਂ, 1540 ਤੋਂ ਲੈ ਕੇ 1545 ਤਕ ਸ਼ੇਰ ਸ਼ਾਹ ਸੂਰੀ ਅਤੇ ਪਿੱਛੋਂ 1545 ਤੋਂ ਲੈ ਕੇ 1553 ਤੱਕ ਇਸਲਾਮ ਸ਼ਾਹ (ਸਲੀਮ ਸ਼ਾਹ) ਦਾ ਸਮਾਂ ਸੀ। ਗੈਰ-ਮੁਸਲਮਾਨਾਂ ਪਰਤੀ ਧਾਰਮਿਕ ਸਹਿਣਸ਼ੀਲਤਾ ਤਾਂ ਭਾਵੇਂ ਹਮਾਯੂੰ ਦੇ ਰਾਜ ਵਿਚ ਵੀ ਸੀ ਪਰ ਹਮਾਯੂੰ ਉਸ ਸਾਮਰਾਜ ਦੀ ਦੇਣ ਸੀ ਜਿਸ ਨੇ ਹਿੰਦੁਸਤਾਨ ਨੂੰ ਹਰਾ ਕੇ, ਤਾਕਤ ਦੇ ਜ਼ੋਰ ਨਾਲ ਆਪਣਾ ਸਾਮਰਾਜ ਸਥਾਪਤ ਕੀਤਾ ਸੀ। ਇਸ ਸਾਮਰਾਜ ਦੇ ਮੋਢੀ, ਬਾਬਰ ਵਲੋਂ ਕੀਤੀ ਗਈ ਬਰਬਾਦੀ ਦੀ ਦੁਹਾਈ ਗੁਰੂ ਨਾਨਕ ਦੇਵ ਜੀ ਵਲੋਂ ਆਪਣੀ ਬਾਣੀ ਵਿਚ ਦਿੱਤੀ ਗਈ ਹੈ। ਇਸ ਲਈ ਮੁਗਲ ਸਾਮਰਾਜ ਦੇਸ਼ ਦੀ ਬਰਬਾਦੀ ਉਪਰ ਉਸਰਿਆ ਹੋਇਆ ਸਾਮਰਾਜ ਸੀ। ਇਸ ਦੇ ਮੁਕਾਬਲੇ ਤੇ ਸ਼ੇਰ ਸ਼ਾਹ ਸੂਰੀ ਦਾ ਪਠਾਣ ਰਾਜ, ਮੁਕਾਬਲਤਨ ਵਧੇਰੇ ਆਪਣਾ ਅਤੇ ਵਧੇਰੀ ਸਹਿਣਸ਼ੀਲਤਾ ਵਾਲਾ ਸੀ। ਇਸ ਦੀ ਆਮਦ ਨੂੰ "ਮਰਦ ਕਾ ਚੇਲਾ" ਦੇ ਸ਼ਬਦਾਂ ਨਾਲ 'ਜੀ ਆਇਆ' ਕਿਹਾ ਗਿਆ ਸੀ। ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਗੁਰੂ ਅੰਗਦ ਦੇਵ ਜੀ ਦਾ ਸਮੁੱਚਾ ਸਮਾਂ, ਰਾਜਨੀਤਕ ਤੌਰ ਤੇ ਵਧੇਰੇ ਸਹਿਣਸ਼ੀਲਤਾ ਵਾਲਾ ਅਤੇ ਵਧੇਰੀ ਖੁਸ਼ਹਾਲੀ ਵਾਲਾ ਸੀ।

## ਜੀਵਨ-ਬਿਰਤਾਂਤ

ਗੁਰੂ ਅੰਗਦ ਦੇਵ ਜੀ ਦਾ ਜਨਮ ਵੈਸਾਖ ਵਦੀ ਇਕ, ਸੰਮਤ 1561 ਬਿ. ਅਨੁਸਾਰ ਦਿਨ ਐਤਵਾਰ, 31 ਮਾਰਚ, 1504 ਨੂੰ ਮਾਤਾ ਭਿਰਾਈ ਜੀ ਦੀ ਪਵਿੱਤਰ ਕੁੱਖ ਵਿਚੋਂ, ਪਿਤਾ ਫੇਰੂ ਮੱਲ ਜੀ ਦੇ ਘਰ, ਪਿੰਡ

ਮੱਤੇ ਦੀ ਸਰਾਏ ਵਿਖੇ ਹੋਇਆ ਸੀ।[10] ਪਿੰਡ ਮੱਤੇ ਦੀ ਸਰਾਂ, ਜਿਵੇਂ ਕਿ ਨਾਂ ਤੋਂ ਹੀ ਸਪਸ਼ਟ ਹੈ ਕਿ ਕਿਸੇ ਮੱਤੇ ਨਾਂ ਦੇ ਚੌਧਰੀ ਜਾਂ ਬਜ਼ੁਰਗ ਦੀ ਸਰਾਂ ਕਰਕੇ ਮਸ਼ਹੂਰ ਹੋਇਆ ਹੈ । ਇੱਥੇ ਇਕ ਸਰਾਂ ਸੀ ਜਿਹੜੀ ਮੱਤੇ ਨੇ ਉਸਰਵਾਈ ਸੀ। ਇਸ ਸਰਾਂ ਨੂੰ ਮੱਤੇ ਦੀ ਸਰਾਂ ਦੇ ਨਾਲ ਜਾਣਿਆ ਜਾਂਦਾ ਸੀ। ਪਿੱਛੋਂ ਇਥੇ ਹੋਰ ਘਰ ਪੈ ਜਾਣ ਕਾਰਨ ਇਹ ਇਕ ਪਿੰਡ ਦਾ ਰੂਪ ਧਾਰਣ ਕਰ ਗਿਆ ਸੀ। ਪਰ ਨਾਂ ਉਹ ਹੀ ਰਿਹਾ ਸੀ। ਇਹ ਪਿੰਡ ਇਸ ਸਮੇਂ ਪੰਜਾਬ ਦੇ ਮਾਲਵਾ ਖੇਤਰ ਵਿਚ ਸਥਿਤ ਜ਼ਿਲ੍ਹਾ ਮੁਕਤਸਰ ਤੋਂ ਉੱਤਰ ਪੂਰਬ ਵੱਲ ਤਕਰੀਬਨ ਪੰਦਰਾਂ ਕਿਲੋਮੀਟਰ ਦੀ ਵਿੱਥ ਤੇ ਸਥਿਤ ਹੈ ਅਤੇ ਵਰਤਮਾਨ ਨਾਂ ਨਾਗੇ ਦੇ ਸਰ੍ਹਾਂ ਹੈ। ਇਹ ਇਉਂ ਹੋਇਆ ਸੀ ਕਿ ਬਾਬਰ ਦੇ ਹਮਲਿਆਂ ਦੌਰਾਨ ਇਧਰ ਵੀ ਬਾਬਰ ਦੇ ਭੇਜੇ ਹੋਏ ਨੁਮਾਇੰਦਿਆਂ ਨੇ ਪਿੰਡਾਂ ਦੇ ਪਿੰਡ ਉਜਾੜ ਦਿੱਤੇ ਸਨ। ਇਨ੍ਹਾਂ ਵਿੱਚ ਮੱਤੇ ਦੀ ਸਰਾਂ ਵੀ ਉੱਜੜ ਗਿਆ ਸੀ। ਬਾਅਦ ਵਿਚ ਸ਼ਾਂਤੀ ਸਥਾਪਤ ਹੋਣ ਨਾਲ ਇਸ ਉੱਜੜੇ ਪਿੰਡ ਦੇ ਥੇਹ ਉਪਰ ਇਕ ਨਾਂਗਾ ਸਾਧੂ ਆ ਕੇ ਬੈਠ ਗਿਆ ਸੀ। ਉਸ ਨੇ ਇਥੇ ਇਕ ਚੰਗਾ ਡੇਰਾ ਵੀ ਸਥਾਪਤ ਕਰ ਲਿਆ ਸੀ ਅਤੇ ਆਪਣੀ ਸੇਵਕੀ ਵੀ ਚੰਗੀ ਬਣਾ ਲਈ ਸੀ। ਇਸ ਲਈ ਇਸ ਥੇਹ ਬਣੀ ਥਾਂ ਨੂੰ ਮੱਤੇ ਦੀ ਸਰਾਂ ਦੀ ਥਾਂ ਨਾਂਗੇ ਸਾਧੂ ਦੀ ਸਰਾਂ ਕਿਹਾ ਜਾਣ ਲੱਗ ਪਿਆ ਸੀ। ਨਾਂਗੇ ਸਾਧੂ ਦੀ ਸਰਾਂ ਤੋਂ ਹੀ ਵਰਤਮਾਨ ਨਾਂ ਨਾਂਗੇ ਦੀ ਸਰਾਂ ਪਰਚੱਲਤ ਹੋ ਗਿਆ ਹੈ।[11]

ਇਸ ਉਜਾੜੇ ਵਿਚ ਹੀ ਭਾਈ ਫੇਰੂ ਮੱਲ ਵੀ ਆਪਣੇ ਪਰਿਵਾਰ ਨੂੰ ਲਾਲ ਲੈ ਕੇ ਪਿੰਡ ਹਰੀ ਕੇ[12] ਆ ਕੇ ਵਸ ਗਿਆ ਸੀ। ਪਰਿਵਾਰ ਮੁੱਢ ਤੋਂ ਹੀ ਗਰੀਬ ਸੀ। ਭਾਵੇਂ ਪਰਿਵਾਰ ਤਰਿਹਣ ਖੱਤਰੀਆਂ ਵਿਚੋਂ ਸੀ ਪਰ ਭਾਈ ਫੇਰੂ ਮੱਲ ਜੀ ਦੁਕਾਨਦਾਰੀ ਦਾ ਕੰਮ ਕਰਦੇ ਸਨ। ਪਿੰਡ ਹਰੀ ਕੇ ਵਿੱਚ ਦੁਕਾਨਦਾਰੀ ਚੰਗੀ ਤਰ੍ਹਾਂ ਨਹੀਂ ਚੱਲੀ, ਇਸ ਕਰਕੇ ਭਾਈ ਫੇਰੂ ਜੀ ਆਪਣੇ ਪਰਿਵਾਰ ਨੂੰ ਲੈ ਕੇ ਖਡੂਰ ਸਾਹਿਬ[13] ਵਿਖੇ ਆ ਵਸੇ। ਇਥੇ ਵੀ ਭਾਈ ਫੇਰੂ ਜੀ ਦਾ ਕੰਮ ਦੁਕਾਨਦਾਰੀ ਦਾ ਹੀ ਸੀ।

ਖਡੂਰ ਸਾਹਿਬ ਦੇ ਨੇੜੇ ਹੀ ਇਕ ਪਿੰਡ ਸੀ ਸੰਘਰ। ਇਸ ਸੰਘਰ ਪਿੰਡ ਵਿਚ ਭਾਈ ਦੇਵੀ ਚੰਦ ਦਾ ਪਰਿਵਾਰ ਰਹਿੰਦਾ ਸੀ। ਸੰਮਤ 1576 ਬਿ. ਮੁਤਾਬਕ, 1519 ਈ. ਵਿਚ[14] ਇਨ੍ਹਾਂ ਨੇ ਆਪਣੀ ਪੁੱਤਰੀ ਬੀਬੀ ਖੀਵੀ ਜੀ ਦਾ ਰਿਸ਼ਤਾ ਭਾਈ ਫੇਰੂ ਦੇ ਪੁੱਤਰ ਭਾਈ ਲਹਿਣਾ (ਗੁਰੂ ਅੰਗਦ ਦੇਵ) ਜੀ ਨਾਲ ਕਰ ਦਿੱਤਾ। ਗੁਰੂ ਅੰਗਦ ਦੇਵ ਜੀ ਦਾ ਪਹਿਲਾ ਨਾਂ ਲਹਿਣਾ ਸੀ। ਅੱਜ ਕੱਲ੍ਹ ਇਹ ਸੰਘਰ ਪਿੰਡ ਵੀ ਥੇਹ ਬਣ ਗਿਆ ਹੈ। ਇਸ ਤਰ੍ਹਾਂ ਭਾਈ ਲਹਿਣਾ ਜੀ ਨੂੰ ਕੁਝ ਤਾਂ ਸਹੁਰਿਆਂ ਵਲੋਂ ਅਤੇ ਕੁਝ ਆਪਣੇ ਮਾਤਾ-ਪਿਤਾ ਵਲੋਂ ਚੰਗਾ ਸਹਿਯੋਗ ਮਿਲ ਗਿਆ ਸੀ। ਪਰਿਵਾਰ ਦੀ ਆਰਥਿਕ ਹਾਲਤ ਵੀ ਸੁਧਰ ਗਈ ਸੀ। ਮਾਤਾ

---

10. ਕਈ ਲੇਖਕਾਂ ਨੇ ਗੁਰੂ ਅੰਗਦ ਦੇਵ ਜੀ ਦੀ ਮਾਤਾ ਦਾ ਨਾਂ ਮਾਤਾ ਦਯਾ ਕੌਰ ਵੀ ਲਿਖਿਆ ਹੈ।
11. ਭਾਈ ਕਾਨ੍ਹ ਸਿੰਘ ਨਾਭਾ, *ਗੁਰੂ ਸ਼ਬਦ ਰਤਨਾਕਾਰ ਮਹਾਨ ਕੋਸ਼*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1990, ਪੰਨਾ 1944.
12. ਪਿੰਡ ਹਰੀ ਕੇ, ਜ਼ਿਲਾ ਫਿਰੋਜ਼ਪੁਰ, ਅੰਮ੍ਰਿਤਸਰ ਅਤੇ ਕਪੂਰਥਲਾ ਦੀ ਸਾਂਝੀ ਹੱਦ ਦੇ ਨੜੇ ਹਰੀ ਕੇ ਪੱਤਣ ਉਪਰ ਵਸਿਆ ਹੋਇਆ ਕਸਬਾ ਹੈ। ਇਸ ਪਿੰਡ ਨੂੰ ਹਰੀ ਕੇ ਗੋਤ ਦੇ ਜੱਟਾਂ ਨੇ ਵਸਾਇਆ ਸੀ। ਹਰੀ ਕੇ ਪੱਤਣ ਤੇ ਦਰਿਆ ਬਿਆਸ ਅਤੇ ਸਤਲੁਜ ਦੇ ਪਾਣੀ ਆ ਕੇ ਇਕੱਠੇ ਹੁੰਦੇ ਹਨ। ਇਸ ਸਮੇਂ ਜਿਹੜਾ ਪਿੰਡ ਹਰੀ ਕੇ ਹੈ ਇਹ ਨਵਾਂ ਵਸਿਆ ਹੋਇਆ ਹੈ। ਭਾਈ ਫੇਰੂ ਜੀ ਦੇ ਵਸੇਬੇ ਵਾਲਾ ਹਰੀ ਕੇ ਦਰਿਆਵਾਂ ਦੀ ਮਾਰ ਹੇਠ ਆ ਕੇ ਪਾਣੀ ਵਿਚ ਹੀ ਅਲੋਪ ਹੋ ਗਿਆ ਹੈ।
13. ਖਡੂਰ ਸਾਹਿਬ, ਖਹਿਰੇ ਜੱਟਾਂ ਦਾ ਵਸਾਇਆ ਹੋਇਆ ਪਿੰਡ ਸੀ। ਗੁਰੂ ਅੰਗਦ ਦੇਵ ਜੀ ਦੇ ਵਸੇਬੇ ਕਾਰਨ ਇਸ ਨੂੰ ਖਡੂਰ ਸਾਹਿਬ ਕਹਿਣਾ ਸ਼ੁਰੂ ਹੋਇਆ ਹੈ।
14. ਕਾਨ੍ਹ ਸਿੰਘ ਨਾਭਾ, *ਪੂਰਵ ਅੰਕਤ*, ਪੰਨਾ 111.

ਖੀਵੀ ਜੀ ਦੀ ਪਵਿੱਤਰ ਕੁੱਖ ਵਿਚੋਂ ਭਾਈ ਲਹਿਣਾ ਜੀ ਦੇ ਘਰ ਦੋ ਪੁੱਤਰ: ਭਾਈ ਦਾਤੂ ਅਤੇ ਭਾਈ ਦਾਸੂ ਅਤੇ ਦੋ ਪੁੱਤਰੀਆਂ : ਬੀਬੀ ਅਮਰੋ ਅਤੇ ਬੀਬੀ ਅਣੋਖੀ ਨੇ ਜਨਮ ਲਿਆ ਸੀ।

ਖਡੂਰ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ ਦੇ ਸ਼ਰਧਾਲੂਆਂ ਦੀ ਚੰਗੀ ਤਕੜੀ ਸੰਗਤ ਬਣੀ ਹੋਈ ਸੀ। ਇਸ ਸੰਗਤ ਦੇ ਮੁੱਖੀ ਭਾਈ ਜੋਧਾ ਜੀ ਸਨ। ਭਾਈ ਜੋਧਾ ਜੀ ਤੋਂ ਹੀ ਭਾਈ ਲਹਿਣਾ ਨੂੰ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਗਿਆਨ ਹੋਇਆ ਸੀ। ਇਸ ਤਰ੍ਹਾਂ ਭਾਈ ਲਹਿਣਾ ਜੀ ਗੁਰੂ ਨਾਨਕ ਦੇਵ ਜੀ ਨੂੰ ਮਿਲਣ ਲਈ ਬੜੇ ਹੀ ਉਤਸੁਕ ਸਨ। ਗੁਰੂ ਨਾਨਕ ਦੇਵ ਜੀ ਨੇ ਆਪਣੇ ਵਿਸ਼ਵ-ਵਿਆਪੀ ਦੌਰੇ ਕਰਨ ਤੋਂ ਪਿੱਛੋਂ, ਨਵੀਂ ਥਾਂ ਤੇ ਸਿੱਖ ਸੰਗਤਾਂ ਦਾ ਕੇਂਦਰ ਸਥਾਪਤ ਕਰਕੇ ਰਹਿਣ ਦਾ ਸੰਕਲਪ ਧਾਰਿਆ ਸੀ। ਰਾਇ ਭੋਇ ਦੀ ਤਲਵੰਡੀ, ਜਿਥੇ ਕਿ ਉਨ੍ਹਾਂ ਦਾ ਜਨਮ ਹੋਇਆ ਸੀ ਅਤੇ ਪਰਿਵਾਰ ਰਹਿੰਦਾ ਸੀ, ਉਨ੍ਹਾਂ ਨੇ ਆਪਣੇ ਪਰਿਵਾਰ ਲਈ ਛੱਡ ਦਿੱਤੀ ਸੀ। ਇਸ ਨੂੰ ਸਿੱਖ ਸੰਗਤਾਂ ਦਾ ਕੇਂਦਰ ਨਹੀਂ ਬਣਾਇਆ ਜਾ ਸਕਦਾ ਸੀ। ਇਸ ਲਈ ਗੁਰੂ ਜੀ ਨੇ ਤਲਵੰਡੀ ਵਿਖੇ ਰਹਿਣ ਦੀ ਥਾਂ ਇਕ ਨਵੀਂ ਜਗਾ ਦੀ ਤਲਾਸ਼ ਕੀਤੀ। ਉਹ ਰਾਵੀ ਦੇ ਕਿਨਾਰੇ ਉਪਰ ਇਕ ਬੜੀ ਹੀ ਰਮਣੀਕ ਅਤੇ ਮਨਭਾਉਂਦੀ ਥਾਂ ਦੇਖ ਕੇ ਉਥੇ ਹੀ ਬੈਠ ਗਏ। ਜਨਮ ਸਾਖੀਆਂ ਵਿਚ ਇਸ ਬਾਰੇ ਵੱਖ ਵੱਖ ਕਿਸਮ ਦੀਆਂ ਗੱਲਾਂ ਲਿਖੀਆਂ ਗਈਆਂ ਹਨ। ਆਖਰ ਇਸ ਥਾਂ ਉਪਰ ਡੇਰਾ ਸਥਾਪਤ ਕੀਤਾ ਗਿਆ ਅਤੇ ਇਸ ਦਾ ਨਾਂ ਕਰਤਾਰਪੁਰ ਸਾਹਿਬ ਰੱਖਿਆ ਗਿਆ। ਧਿਆਨ ਰਹੇ ਕਿ ਇਥੇ ਪਹਿਲਾਂ ਕੋਈ ਆਬਾਦੀ ਨਹੀਂ ਸੀ। ਸਿੱਖ ਸੰਗਤਾਂ ਦਾ ਕੇਂਦਰ ਸਥਾਪਤ ਹੋਣ ਬਾਅਦ ਹੀ ਇਥੇ ਆਬਾਦੀ ਵਸਣੀ ਸ਼ੁਰੂ ਹੋਈ ਸੀ।

ਗੁਰੂ ਨਾਨਕ ਦੇਵ ਜੀ ਦੇ ਕਰਤਾਰਪੁਰ ਸਾਹਿਬ ਵਿਖੇ ਆਉਣ ਦੀ ਮਿਤੀ ਆਮ ਤੌਰ ਤੇ ਕਿਸੇ ਇਤਿਹਾਸਕਾਰ ਨੇ ਨਹੀਂ ਦਿੱਤੀ। ਕੇਸਰ ਸਿੰਘ ਛਿੱਬਰ ਨੇ ਲਿਖਿਆ ਹੈ ਕਿ ਗੁਰੂ ਜੀ ਇਥੇ ਸੰਮਤ 1582 ਬਿ. ਮੁਤਾਬਕ 1525 ਈ. ਵਿੱਚ ਰਹਿਣ ਲੱਗੇ ਸੀ।[15] ਕਾਨ੍ਹ ਸਿੰਘ ਨਾਭਾ ਨੇ ਲਿਖਿਆ ਹੈ ਕਿ ਇਹ ਸਾਲ 1522 ਦਾ ਸੀ।[16] ਗੁਰੂ ਜੀ ਬਾਬਰ ਦੇ ਹਮਲਿਆਂ ਸਮੇਂ ਦੌਰਿਆਂ ਉਪਰ ਸਨ। 1521-22 ਦਾ ਹਮਲਾ, ਜਿਸ ਦੌਰਾਨ ਸੈਦਪੁਰ ਦਾ ਉਜਾੜਾ ਹੋਇਆ ਸੀ, ਗੁਰੂ ਜੀ ਸੈਦਪੁਰ ਵਿਖੇ ਸਨ। ਇਸ ਤਰ੍ਹਾਂ ਕਾਨ੍ਹ ਸਿੰਘ ਨਾਭਾ ਦਾ ਦਿੱਤਾ ਹੋਇਆ ਸਾਲ ਠੀਕ ਨਹੀਂ ਮੰਨਿਆ ਜਾ ਸਕਦਾ। ਪਾਣੀਪਤ ਦੀ ਲੜਾਈ ਤੱਕ, ਜਿਹੜੀ ਕਿ 1526 ਈ. ਵਿਚ ਹੋਈ ਸੀ, ਪੰਜਾਬ ਵਿਚ ਮਾਰ-ਧਾੜ ਅਤੇ ਜੁੱਗ ਗਰਦੀ ਵਾਲੇ ਹਾਲਾਤ ਸਨ। ਇਸ ਲਈ ਸੰਭਵ ਤੌਰ ਤੇ ਜਾਪਦਾ ਇਹ ਹੀ ਹੈ ਕਿ ਗੁਰੂ ਜੀ 1526 ਤੋਂ ਪਿੱਛੋਂ ਜਾਂ ਇਸ ਦੇ ਨੇੜੇ-ਨੇੜੇ, ਕਰਤਾਰਪੁਰ ਸਾਹਿਬ ਆ ਕੇ ਰਹਿਣ ਲੱਗੇ ਹੋਣਗੇ। ਬਾਬਰ ਦੀ ਜੁੱਗ-ਗਰਦੀ ਦੌਰਾਨ ਗੁਰੂ ਜੀ ਟਿਕ ਕੇ ਨਹੀਂ ਬੈਠ ਸਕਦੇ ਸਨ।

1532 ਵਿਚ[17] ਭਾਈ ਲਹਿਣਾ ਜੀ ਕਰਤਾਰਪੁਰ ਸਾਹਿਬ ਪਹੁੰਚ ਕੇ ਗੁਰੂ ਨਾਨਕ ਦੇਵ ਜੀ ਦੀ ਸੇਵਾ ਵਿਚ ਹਾਜ਼ਰ ਹੋਏ ਸਨ। ਕਰਤਾਰਪੁਰ ਸਾਹਿਬ ਵਿਖੇ, ਗੁਰੂ ਨਾਨਕ ਦੇਵ ਜੀ ਵਲੋਂ ਸਿੱਖ ਸਿਧਾਂਤਾਂ ਦੇ ਨਿਰਮਾਣ ਦੀ ਅਤੇ ਪਰਚਾਰ-ਪਰਸਾਰ ਦੀ ਪੂਰੀ ਸਥਾਪਨਾ ਕਰ ਲਈ ਗਈ ਸੀ। ਭਾਈ ਗੁਰਦਾਸ ਜੀ ਅਨੁਸਾਰ

---

15. 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ', *ਪਰਖ*, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1972, ਪੰਨਾ 13, ਬੰਦ 130.
16. *ਮਹਾਨ ਕੋਸ਼*, ਪੰਨਾ 302.
17. *ਉਕਤ*, ਪੰਨਾ 111.

'ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਵਿਸ਼ਵ-ਵਿਆਪੀ ਯਾਤਰਾਵਾਂ ਤੋਂ ਵਿਹਲਿਆਂ ਹੋ ਕੇ ਯਾਤਰੀਆਂ ਵਾਲਾ ਸਾਰਾ ਲਿਬਾਸ ਉਤਾਰ ਕੇ ਅਤੇ ਸੰਸਾਰੀ-ਵਿਅਕਤੀਆਂ ਵਾਲੇ ਕੱਪੜੇ ਪਹਿਨ ਕੇ ਕਰਤਾਰਪੁਰ ਸਾਹਿਬ ਵਿਖੇ ਰਹਿਣਾ ਸ਼ੁਰੂ ਕਰ ਦਿੱਤਾ ਸੀ। ਉਹ ਮੰਜੀ ਉਪਰ ਬੈਠ ਕੇ ਸੰਗਤਾਂ ਨੂੰ ਸੰਬੋਧਨ ਕਰਦੇ ਸਨ ਬਾਣੀ ਉਚਾਰਦੇ ਸਨ ਅਤੇ ਲਿਖਣ ਵਾਲੇ ਲਿਖੀ ਜਾਂਦੇ ਸਨ। ਹਰ ਰੋਜ਼ ਗਿਆਨ-ਗੋਸ਼ਟੀਆਂ ਹੁੰਦੀਆਂ ਸਨ। ਅਨਹਦ ਸ਼ਬਦ ਦੀਆਂ ਧੁਨਾਂ ਗੂੰਜਦੀਆਂ ਰਹਿੰਦੀਆਂ ਸਨ। ਸੋਦਰ ਅਤੇ ਕੀਰਤਨ ਸੋਹਲੇ ਦਾ ਪਾਠ ਹੁੰਦਾ ਸੀ ਅਤੇ ਅੰਮ੍ਰਿਤ ਵੇਲੇ ਜਪੁਜੀ ਸਾਹਿਬ ਦਾ ਪਾਠ ਕੀਤਾ ਜਾਂਦਾ ਸੀ'।[18] ਭਾਈ ਗੁਰਦਾਸ ਜੀ ਦੇ ਇਹ ਕਥਨ ਬਹੁਤ ਸੰਖੇਪ ਹਨ ਅਤੇ ਇਨ੍ਹਾਂ ਨੂੰ ਕਈ ਗੁਣਾਂ ਵਧਾ ਕੇ ਬਿਆਨਿਆ ਜਾ ਸਕਦਾ ਹੈ। ਇਸ ਤਰ੍ਹਾਂ ਇਹ ਕਿਹਾ ਜਾ ਸਕਦਾ ਹੈ ਕਿ ਕਰਤਾਰਪੁਰ ਸਾਹਿਬ ਵਿਖੇ ਇਕ ਕਿਸਮ ਦੀ ਸਿੱਖ ਯੂਨੀਵਰਸਿਟੀ ਸਥਾਪਤ ਕੀਤੀ ਗਈ ਸੀ। ਇੱਥੇ ਸ਼ਬਦ ਦੀ ਖੋਜ ਹੁੰਦੀ ਸੀ, ਬਾਣੀ ਉਚਾਰੀ ਵੀ ਜਾਂਦੀ ਸੀ ਅਤੇ ਪੜ੍ਹੀ ਵੀ ਜਾਂਦੀ ਸੀ। ਯੂਨੀਵਰਸਿਟੀਆਂ ਵਿਚ ਵੀ ਇਹੀ ਕੁਝ ਹੁੰਦਾ ਹੈ। ਇਸ ਗੱਲ ਨੂੰ ਮੈਕਾਲਿਫ਼ ਨੇ ਹੋਰ ਵੀ ਵਿਸਥਾਰ ਪੂਰਬਕ ਵਰਣਨ ਕਰਦਿਆਂ ਲਿਖਿਆ ਹੈ ਕਿ ਕਰਤਾਰਪੁਰ ਵਿਚ ਪਹੁ-ਫੁੱਟਣ ਤੋਂ ਇਕ ਘੜੀ ਪਹਿਲਾਂ ਜਪੁਜੀ ਅਤੇ ਆਸਾ ਦੀ ਵਾਰ ਦਾ ਕੀਰਤਨ ਹੁੰਦਾ ਸੀ। ਇਸ ਪਿੱਛੋਂ ਗੁਰੂ ਜੀ ਦੇ ਸਲੋਕ ਪੜ੍ਹੇ ਜਾਂਦੇ ਸਨ ਅਤੇ ਉਨ੍ਹਾਂ ਦੀ ਵਿਆਖਿਆ ਕੀਤੀ ਜਾਂਦੀ ਸੀ। ਇਉਂ ਜਦ ਇਕ ਪਹਿਰ ਘੜੀ ਦਿਨ ਬੀਤ ਜਾਂਦਾ ਫਿਰ ਆਰਤੀ ਹੁੰਦੀ। ਇਸ ਪਿੱਛੋਂ ਸਵੇਰ ਦਾ ਲੰਗਰ ਵਰਤਦਾ। ਤੀਜੇ ਪਹਿਰ ਫਿਰ ਕੀਰਤਨ ਹੁੰਦਾ ਅਤੇ ਸੋਦਰ ਪੜ੍ਹਿਆ ਜਾਂਦਾ। ਫਿਰ ਸਾਰੀ ਸੰਗਤ ਲੰਗਰ ਵਿਚ ਇਕੱਠੀ ਭੋਜਨ ਕਰਦੀ। ਲੰਗਰ ਦੀ ਸਮਾਪਤੀ ਤੇ ਹੋਰ ਸ਼ਬਦ ਪੜ੍ਹੇ ਜਾਂਦੇ। ਇਕ ਘੜੀ ਰਾਤ ਬੀਤਣ ਤੇ ਸੋਹਿਲਾ ਪੜ੍ਹਿਆ ਜਾਂਦਾ ਤੇ ਫਿਰ ਰਾਤ ਦੇ ਵਿਸ਼ਰਾਮ ਲਈ ਹਰ ਕੋਈ ਥਾਉਂ-ਥਾਈਂ ਚਲਾ ਜਾਂਦਾ।[19] ਇਨ੍ਹਾਂ ਗੱਲਾਂ ਨੂੰ ਭਾਵੇਂ ਪਰੰਪਰਿਕ ਤੌਰ ਤੇ ਕਿਵੇਂ ਵੀ ਬਿਆਨ ਕਰ ਲਿਆ ਜਾਵੇ ਪਰ ਇਹ ਸਮੁੱਚੀ ਸਥਾਪਤੀ ਕਿਸੇ ਯੂਨੀਵਰਸਿਟੀ ਨਾਲੋਂ ਘੱਟ ਨਹੀਂ ਸੀ।

ਕਰਤਾਰਪੁਰ ਸਾਹਿਬ ਦੀ ਸਥਾਪਨਾ ਦਾ ਇਤਨਾ ਵਿਸਥਾਰ ਪੂਰਵਕ ਬਿਰਤਾਂਤ ਇਸ ਕਰਕੇ ਦਿੱਤਾ ਗਿਆ ਹੈ ਤਾਂ ਕਿ ਪਾਠਕਾਂ ਨੂੰ ਇਹ ਸਮਝਾਇਆ ਜਾ ਸਕੇ ਕਿ ਗੁਰੂ ਅੰਗਦ ਦੇਵ ਜੀ, ਜਿਵੇਂ ਕਿ ਉਹ ਗੁਰੂ ਬਣਨ ਤੋਂ ਬਾਅਦ ਸਿੱਖ ਸੰਗਤਾਂ ਵਿੱਚ ਉਜਾਗਰ ਹੋਏ ਸਨ, ਵਲੋਂ ਗੁਰਮੁਖੀ ਅੱਖਰਾਂ ਦੀ ਰਚਨਾ ਕੀਤੇ ਜਾਣ ਦੀ ਅਤੇ ਗੁਰੂ ਨਾਨਕ ਦੇਵ ਜੀ ਦੀ ਜਨਮਸਾਖੀ ਲਿਖਵਾਏ ਜਾਣ ਦੀ ਜੋ ਪਰੰਪਰਾ ਚਲੀ ਆ ਰਹੀ ਹੈ ਉਸ ਨੂੰ ਕਰਤਾਰਪੁਰ ਸਾਹਿਬ ਦੀ ਉਕਤ ਸਥਾਪਤੀ ਨਾਲ ਮੇਲ ਕੇ ਦੇਖਣਾ ਚਾਹੀਦਾ ਹੈ। ਇਸ ਰੋਸ਼ਨੀ ਵਿਚ ਦੇਖਿਆਂ, ਕਰਤਾਰਪੁਰ ਸਾਹਿਬ ਸਿੱਖ ਧਰਮ ਦੀ ਇਕ ਟਕਸਾਲ ਬਣ ਗਿਆ ਸੀ, ਸਿੱਖ ਧਰਮ ਦਾ

---

18. ਫਿਰਿ ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ਸਗਲ ਉਤਾਰਾ।
ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ।
ਉਲਟੀ ਗੰਗ ਵਹਾਈਓਨਿ ਗੁਰ ਅੰਗਦੁ ਸਿਰਿ ਉਪਰਿ ਧਾਰਾ।
ਪੁੱਤਰੀ ਕਉਲੁ ਨਾ ਪਾਲਿਆ ਮਨਿ ਖੋਟੇ ਆਕੀ ਨਸਿਆਰਾ।
ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਾਰਾ।
ਗਿਆਨੁ ਗੋਸਟਿ ਚਰਚਾ ਸਦਾ ਅਨਹਦਿ ਸਬਦ ਉਠੇ ਧੁਨ ਕਾਰਾ।
ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ।
*ਵਾਰਾਂ ਭਾਈ ਗੁਰਦਾਸ ਜੀ*, ਅੰਮ੍ਰਿਤਸਰ, 1991, ਵਾਰ ਪਹਿਲੀ, ਪਉੜੀ 38ਵੀਂ, ਪੰਨਾ 19.

19. Macauliffe, *The Sikh Religion, Its Gurus, Sacred Writing and Authors*, Vol. I, Satvic, Amritsar, 2000, pp. 180-81.

ਇਕ ਵਿੱਦਿਅਕ ਕੇਂਦਰ ਬਣ ਗਿਆ ਸੀ ਅਤੇ ਆਧੁਨਿਕ ਸ਼ਬਦਾਂ ਵਿੱਚ ਇਹ ਸਿੱਖ ਯੂਨੀਵਰਸਿਟੀ ਦਾ ਦਰਜਾ ਪਰਾਪਤ ਕਰ ਗਿਆ ਸੀ।

ਗੁਰੂ ਨਾਨਕ ਦੇਵ ਜੀ ਵਲੋਂ ਕਰਤਾਰਪੁਰ ਸਾਹਿਬ ਵਿਖੇ ਸ਼ੁਰੂ ਕੀਤੇ ਗਏ ਵਿੱਦਿਅਕ ਕੰਮਾਂ ਵਿਚ ਭਾਈ ਲਹਿਣਾ ਜੀ ਦੇ ਆਉਣ ਨਾਲ ਜ਼ਰੂਰ ਹੀ ਵਾਧਾ ਹੋਇਆ ਹੋਵੇਗਾ। ਭਾਈ ਲਹਿਣਾ ਜੀ ਗੁਰੂ ਜੀ ਦੇ ਸ਼ਰਧਾਲੂਆਂ ਵਿਚੋਂ ਸਭ ਤੋਂ ਮੋਹਰੀ ਸਨ ਅਤੇ ਸਭ ਤੋਂ ਵੱਧ ਵਿਸ਼ਵਾਸਪਾਤਰ ਵੀ। ਮੁੱਢਲੀਆਂ ਗੁਰਮੁਖੀ ਲਿਖਤਾਂ ਵਿੱਚ ਜੋ ਗੱਲਾਂ ਭਾਈ ਲਹਿਣਾ ਜੀ ਦੇ ਗੁਰੂ ਨਾਨਕ ਪ੍ਰਤੀ ਅਟੁੱਟ ਵਿਸ਼ਵਾਸ, ਸੇਵਾ-ਭਗਤੀ ਅਤੇ ਮਹਾਨ ਆਗਿਆਕਾਰੀ ਹੋਣ ਨਾਲ ਸੰਬੰਧਤ ਹਨ ਜਾਂ ਜਿਹੜੀਆਂ ਪਰਖਾਂ ਵੱਖ-ਵੱਖ ਢੰਗ-ਤਰੀਕਿਆਂ ਰਾਹੀਂ ਭਾਈ ਲਹਿਣਾ ਜੀ ਦੀਆਂ ਕੀਤੀਆਂ ਦੱਸੀਆਂ ਗਈਆਂ ਹਨ ਉਨ੍ਹਾਂ ਤੋਂ ਇਹ ਹੀ ਸਾਬਤ ਹੁੰਦਾ ਹੈ ਕਿ ਭਾਈ ਲਹਿਣਾ ਜੀ ਹਰ ਪੱਖ ਤੋਂ ਸੰਪੂਰਨ ਸ਼ਰਧਾਲੂ ਸਿੱਖ ਸਨ। ਇਹ ਪਰਖਾਂ ਕੀਤੀਆਂ ਗਈਆਂ ਸਨ ਜਾਂ ਪਿਛਲੇਰੇ ਲੇਖਕਾਂ ਦੀਆਂ ਆਪਣੀਆਂ ਕਲਪਿਤ ਸਾਖੀਆਂ ਹਨ ਇਸ ਵਿੱਚ ਬਹੁਤਾ ਜਾਣ ਦੀ ਲੋੜ ਨਹੀਂ ਹੈ।[20] ਇਹ ਸਭ ਗੱਲਾਂ ਲੇਖਕਾਂ ਦੇ ਆਪਣੇ ਝੁਕਾਵਾਂ ਨੂੰ ਦਰਸਾਉਂਦੀਆਂ ਹਨ। ਲਹਿਣਾ ਜੀ ਉਸ ਲਹਿਰ ਨੂੰ ਹੋਰ ਅੱਗੇ ਤੋਰਨ ਲਈ ਜਾਂ ਉਨ੍ਹਾਂ ਸਿੱਧਾਂਤਾਂ ਨੂੰ ਹੋਰ ਪਰਚਾਰਨ ਲਈ ਕਾਬਲ ਸਨ ਜਿਹੜੀ ਲਹਿਰ ਗੁਰੂ ਨਾਨਕ ਦੇਵ ਜੀ ਨੇ ਸ਼ੁਰੂ ਕਰ ਦਿੱਤੀ ਸੀ ਜਾਂ ਜਿਹੜੇ ਸਿਧਾਂਤ ਗੁਰੂ ਨਾਨਕ ਦੇਵ ਜੀ ਨੇ ਸਥਾਪਤ ਕਰ ਦਿੱਤੇ ਸਨ। ਇਹ ਗੱਲਾਂ ਬੌਧਿਕ ਤੌਰ ਤੇ ਬਹੁਤ ਉੱਚੀ ਸਮਝ-ਸੂਝ ਦੀ ਮੰਗ ਕਰਦੀਆਂ ਸਨ ਜਾਂ ਫਿਰ ਇਕ ਸਿੱਕੇਬੰਦ ਪਰੱਤੀਬੱਧਤਾ ਦੀ। ਜਿਥੇ ਸੰਘਰਸ਼ ਵਿਚਾਰਾਂ ਦਾ ਜਾਂ ਫਲਸਫ਼ੇ ਦਾ ਕਰਨਾ ਹੋਵੇ ਉਥੇ ਖੇਤਾਂ ਵਿਚ ਭਾਰੀ ਮਿਹਨਤ ਕਰਨ ਦੀ ਗੱਲ ਪਾਰ ਨਿਸਤਾਰਾ ਨਹੀਂ ਕਰ ਸਕਦੀ ਅਤੇ ਨਾ ਹੀ ਮਿੱਟੀ ਨਾਲ ਲਿੱਬੜ ਕੇ ਸਿਧਾਂਤ ਪਰਚਾਰੇ ਜਾਂਦੇ ਹਨ। ਸਿਧਾਂਤਾਂ ਨੂੰ ਜਾਂ ਫਲਸਫੇ ਨੂੰ ਪਰਚਾਰਨ ਲਈ ਬੌਧਿਕ ਤੌਰ ਤੇ ਤੇਜ਼ ਹੋਣ ਦੀ ਲੋੜ ਹੁੰਦੀ ਹੈ ਅਤੇ ਮਿਸ਼ਨ ਦੀ ਪੂਰਤੀ ਲਈ ਦਰਿੜ੍ਹਤਾ ਦੀ ਅਤੇ ਪਰੱਤੀਬੱਧਤਾ ਦੀ ਜ਼ਰੂਰਤ ਹੁੰਦੀ ਹੈ। ਭਾਈ ਲਹਿਣਾ ਜੀ ਇਸ ਵਿਚ ਪਰਪੱਕ ਸਨ। ਉਨ੍ਹਾਂ ਦੀ ਬਾਣੀ ਤੋਂ ਪਤਾ ਲੱਗਦਾ ਹੈ ਕਿ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਬੜੀ ਹੀ ਗੰਭੀਰਤਾ ਨਾਲ ਅਧਿਐਨ ਕੀਤਾ ਸੀ। ਇਹੀ ਗੰਭੀਰ ਅਧਿਐਨ ਉਨ੍ਹਾਂ ਦੀ ਅਸਲ ਪਰਖ ਸਨ। ਬਾਬਾ ਸ਼੍ਰੀ ਚੰਦ ਅਤੇ ਬਾਬਾ ਲੱਖਮੀ ਚੰਦ ਜੀ ਇਸ ਗੰਭੀਰਤਾ ਦੇ ਖੇਤਰ ਵਿੱਚ ਨਹੀਂ ਆ ਸਕੇ ਸਨ ਜਾਂ ਉਨ੍ਹਾਂ ਵਿੱਚ ਸਿੱਖ ਫਲਸਫੇ ਨੂੰ ਪਰਚਾਰਨ ਦੀ ਕਾਬਲੀਅਤ ਨਹੀਂ ਸੀ। ਇਸ ਤਰ੍ਹਾਂ ਇਸ ਪਰਖ ਵਿਚ ਕੇਵਲ ਤੇ ਕੇਵਲ ਭਾਈ ਲਹਿਣਾ ਜੀ ਪੂਰੇ ਉਤਰੇ ਸਨ। ਸਮਾਜਿਕ ਲਹਿਰਾਂ ਜਾਂ ਇਨਕਲਾਬਾਂ ਵਿਚ ਰਿਸ਼ਤੇਦਾਰੀਆਂ ਦੇ ਬੰਧਨ ਨਹੀਂ ਆ ਕੇ ਖੜ੍ਹਦੇ ਹੁੰਦੇ ਸਗੋਂ ਸਿਧਾਂਤਾਂ ਅਤੇ ਫਲਸਫ਼ਿਆਂ ਦੀ ਪਰੱਤੀਬੱਧਤਾ ਹੀ ਮਾਰਗ ਦਰਸ਼ਨ ਕਰਦੀ ਹੁੰਦੀ ਹੈ। ਇਸ ਰੋਸ਼ਨੀ ਵਿੱਚ ਗੁਰੂ ਨਾਨਕ ਦੇਵ ਜੀ ਦੇ ਦੋਵੇਂ ਪੁੱਤਰ ਹੀ ਬਹੁਤ ਪਿੱਛੇ ਸਨ। ਸਿੱਟੇ ਵਜੋਂ ਗੁਰੂ ਜੀ ਨੇ ਆਪਣੇ ਅੰਤਿਮ ਸਮੇਂ ਭਾਈ ਲਹਿਣਾ ਜੀ ਨੂੰ ਆਪਣਾ ਉੱਤਰ-ਅਧਿਕਾਰੀ ਨਿਯੁਕਤ ਕੀਤਾ। ਗੁਰੂ ਜੀ ਨੇ ਸਭ ਸਿੱਖ ਸੰਗਤਾਂ ਦੇ ਭਰੇ ਦਿਵਾਨ ਵਿੱਚ ਭਾਈ ਲਹਿਣਾ ਜੀ ਨੂੰ ਆਪਣੇ ਹੀ ਸਰੀਰ ਦਾ ਦੂਸਰਾ ਰੂਪ ਦਰਸਾ ਕੇ ਉਨ੍ਹਾਂ ਦਾ ਨਾਂ ਅੰਗਦ ਦੇਵ ਰੱਖਿਆ ਅਤੇ ਗੁਰਗੱਦੀ ਅਰਪਣ ਕੀਤੀ।

---

20. ਅਸਲ ਵਿਚ ਜਿਹੜੇ ਵੀ ਲੇਖਕ ਨੇ ਜਿਸ ਤਰ੍ਹਾਂ ਦੀ ਵੀ ਪਰਖ ਬਾਰੇ ਲਿਖਿਆ ਹੈ ਉਹ ਉਸ ਦੇ ਆਪਣੇ ਸੁਭਾਅ ਦੀ ਹੀ ਪਰਤੀਕ ਹੈ। ਇਨ੍ਹਾਂ ਵਿੱਚ ਇਤਿਹਾਸਕ ਸਚਾਈ ਕੋਈ ਨਹੀਂ ਹੈ।

  

*ਸਿੱਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ ॥*
*ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥* ਗੁਰੂ ਗ੍ਰੰਥ ਸਾਹਿਬ, ਪੰਨਾ 967.

ਗੁਰੂ ਬਣਨ ਤੋਂ ਬਾਅਦ ਭਾਈ ਲਹਿਣਾ ਜੀ, ਜੋ ਭਾਈ ਫੇਰੂ ਦੇ ਪੁੱਤਰ ਸਨ, ਸਭ ਕੁਝ ਛੱਡ-ਛੁਡਾ ਚੁੱਕੇ ਸਨ। ਹੁਣ ਉਹ ਕੇਵਲ ਤੇ ਕੇਵਲ ਗੁਰੂ ਨਾਨਕ ਦੇ ਉੱਤਰ-ਅਧਿਕਾਰੀ ਸਨ, ਸਿੱਖ ਸੰਗਤਾਂ ਦੇ ਗੁਰੂ ਸਨ ਅਤੇ ਅੰਗਦ ਦੇਵ ਸਨ। ਗੁਰੂ ਅੰਗਦ ਦੇਵ ਦਾ ਭਾਈ ਲਹਿਣਾ ਦੇ ਜੀਵਨ ਨਾਲ ਕੋਈ ਸੰਬੰਧ ਨਹੀਂ ਸੀ ਅਤੇ ਭਾਈ ਲਹਿਣਾ ਜੀ ਦੇ ਜੀਵਨ ਦਾ ਗੁਰੂ ਅੰਗਦ ਦੇਵ ਜੀ ਦੇ ਜੀਵਨ ਨਾਲ ਕੋਈ ਸੰਬੰਧ ਨਹੀਂ ਸੀ। ਇਹ ਬਿਲਕੁਲ ਨਵਾਂ ਜੀਵਨ ਸੀ। ਹੁਣ ਉਨ੍ਹਾਂ ਦਾ ਸਬੰਧ ਦਾਤੂ ਅਤੇ ਦਾਸੂ ਜੀ ਨਾਲ ਵੀ ਉਹੋ ਜਿਹਾ ਸੀ ਜਿਹੜਾ ਆਮ ਸਿੱਖ ਸੰਗਤਾਂ ਨਾਲ ਸੀ। ਬਿਲਕੁਲ ਉਸੇ ਤਰ੍ਹਾਂ ਜਿਸ ਤਰ੍ਹਾਂ ਤਲਵੰਡੀ ਰਾਇ ਭੋਇ ਨੂੰ ਛੱਡਣ ਵੇਲੇ ਗੁਰੂ ਨਾਨਕ ਦੇਵ ਜੀ ਵੀ ਆਪਣੇ ਪਰਿਵਾਰ ਅਤੇ ਪਿਤਾ-ਪੁਰਖੀ ਜਾਇਦਾਦ ਨੂੰ ਛੱਡ ਕੇ ਕਰਤਾਰਪੁਰ ਸਾਹਿਬ ਆ ਬੈਠੇ ਸੀ। ਕਰਤਾਰਪੁਰ ਸਿੱਖ ਸੰਗਤਾਂ ਦਾ ਕੇਂਦਰ ਸੀ।

ਗੁਰੂ ਅੰਗਦ ਦੇਵ ਜੀ, ਗੁਰੂ ਬਣਨ ਉਪਰੰਤ ਕਰਤਾਰਪੁਰ ਸਾਹਿਬ ਨੂੰ ਛੱਡ ਕੇ ਖਡੂਰ ਸਾਹਿਬ ਆ ਗਏ ਸਨ। ਗੁਰੂ ਨਾਨਕ ਦੇਵ ਜੀ ਵਲੋਂ ਆਪਣੇ ਪੁੱਤਰਾਂ ਨੂੰ ਨਜ਼ਰ-ਅੰਦਾਜ਼ ਕਰਕੇ ਗੁਰਗੱਦੀ ਇੱਕ ਬਾਹਰਲੇ ਸਿੱਖ ਨੂੰ ਦੇ ਦੇਣ ਨਾਲ ਬਾਬਾ ਸ੍ਰੀ ਚੰਦ ਅਤੇ ਬਾਬਾ ਲੱਖਮੀ ਚੰਦ ਗੁਰੂ ਅੰਗਦ ਦੇਵ ਜੀ ਦੇ ਵਿਰੋਧੀ ਬਣ ਗਏ ਸਨ। ਗੁਰੂ ਅੰਗਦ ਦੇਵ ਜੀ ਹਲੀਮੀ ਦੀ ਮੂਰਤ ਸਨ ਅਤੇ ਕਿਸੇ ਵੀ ਤਰ੍ਹਾਂ ਉਕਤ ਗੁਰੂ-ਪੁੱਤਰਾਂ ਨਾਲ ਉਲਝਣਾ ਨਹੀਂ ਚਾਹੁੰਦੇ ਸਨ। ਇਸ ਲਈ ਉਹ ਕਰਤਾਰਪੁਰ ਸਾਹਿਬ ਨੂੰ ਵੀ ਤਿਆਗ ਕੇ ਖਡੂਰ ਸਾਹਿਬ ਵਿਖੇ ਆ ਵਸੇ ਸਨ। ਇਸ ਗੱਲ ਦਾ ਇਸ਼ਾਰਾ ਵੀ ਸਾਨੂੰ ਗੁਰੂ ਜੀ ਦੇ ਸਮਕਾਲੀ ਭੱਟ ਬਲਵੰਡ ਅਤੇ ਸੱਤਾ ਇਉਂ ਦਿੰਦੇ ਹਨ :

*ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥*
*ਜਪੁ ਤਪੁ ਸੰਜਮੁ ਨਾਲਿ ਤੁਧੁ ਹੋਰੁ ਮੁਚੁ ਗਰੂਰੁ।*
*ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ।*
... ... ... ... ... ... ... ... ... ... ...
*ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ ॥* ਪੰਨਾ ਓਹੀ।

ਕਰਤਾਰਪੁਰ ਸਾਹਿਬ ਵਿਖੇ ਜਿਸ ਤਰ੍ਹਾਂ ਗੁਰਬਾਣੀ ਦੀ ਟਕਸਾਲ ਕਾਇਮ ਹੋ ਚੁੱਕੀ ਸੀ ਉਹ ਸਭ ਗੁਰੂ ਅੰਗਦ ਦੇਵ ਜੀ ਦੀ ਜਾਣਕਾਰੀ ਵਿੱਚ ਸੀ। ਉਸੇ ਤਰ੍ਹਾਂ ਦੀ ਹੀ ਟਕਸਾਲ ਗੁਰੂ ਜੀ ਨੇ ਖਡੂਰ ਸਾਹਿਬ ਆ ਸਥਾਪਤ ਕੀਤੀ। ਵਿੱਦਿਅਕ ਕੰਮਾਂ ਵਿੱਚ ਗੁਰੂ ਅੰਗਦ ਦੇਵ ਜੀ ਪਹਿਲਾਂ ਤੋਂ ਹੀ ਲੱਗੇ ਹੋਏ ਸਨ। ਇਸ ਲਈ ਗੁਰੂ ਬਣਨ ਉਪਰੰਤ, ਖਡੂਰ ਸਾਹਿਬ ਵਿਖੇ, ਗੁਰੂ ਜੀ ਨੇ ਜੋ ਸਭ ਤੋਂ ਪਹਿਲਾਂ ਕੰਮ ਕੀਤਾ ਉਹ ਸੀ ਗੁਰੂ ਨਾਨਕ ਦੇਵ ਜੀ ਦੀਆਂ ਜੀਵਨ ਘਟਨਾਵਾਂ ਨੂੰ ਲਿਖਵਾਉਣ ਦਾ। ਕੇਸਰ ਸਿੰਘ ਛਿੱਬਰ ਨੇ ਇਸ ਨੂੰ ਗੁਰੂ ਨਾਨਕ ਦੇਵ ਜੀ ਦੀ 'ਜਨਮਪੱਤਰੀ'[21] ਕਿਹਾ ਹੈ ਅਤੇ ਭਾਈ ਸਰੂਪ ਦਾਸ ਭੱਲਾ ਨੇ ਇਸ ਨੂੰ 'ਸਾਖੀ ਸ਼ਬਦ' ਕਿਹਾ ਹੈ।[22] ਅਸਲ ਵਿਚ ਇਹ ਨਾਂ 'ਜਨਮਸਾਖੀ' ਹੋਣਾ ਚਾਹੀਦਾ ਸੀ। ਭਾਵੇਂ ਕੁਝ ਵੀ

---

21. *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਚਰਨ 2, ਬੰਦ 42, ਪੰਨਾ 19.
22. *ਮਹਿਮਾ ਪ੍ਰਕਾਸ਼ (ਕਵਿਤਾ)*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1971, ਪੰਨਾ 12.

ਹੋਵੇ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਜੀਵਨ ਵਾਕਿਆਤ ਬਾਰੇ ਕੋਈ ਨਾ ਕੋਈ ਲਿਖਤ ਜ਼ਰੂਰ ਤਿਆਰ ਕਰਵਾਈ ਸੀ। ਅੱਜ ਇਹ ਲਿਖਤ ਸਾਨੂੰ ਉਪਲੱਬਧ ਨਹੀਂ ਹੈ। ਪਰ ਸਿੱਖ ਪਰੰਪਰਾ ਇਹ ਦਸਦੀ ਹੈ ਕਿ ਗੁਰੂ ਜੀ ਨੇ ਭਾਈ ਬਾਲੇ ਤੋਂ ਸੁਣ ਕੇ ਅਤੇ ਭਾਈ ਪੈੜਾ ਮੋਖਾ ਤੋਂ ਲਿਖਵਾ ਕੇ ਜੋ ਲਿਖਤ ਤਿਆਰ ਕਰਵਾਈ ਸੀ ਉਹ ਭਾਈ ਬਾਲੇ ਵਾਲੀ ਜਨਮ ਸਾਖੀ ਦੇ ਨਾਂ ਨਾਲ ਸਿੱਖ ਜਗਤ ਵਿਚ ਮਸ਼ਹੂਰ ਹੋਈ। ਪਰ ਦੁਖਾਂਤ ਇਹ ਹੈ ਕਿ ਅੱਜ ਜੋ ਭਾਈ ਬਾਲੇ ਵਾਲੀ ਜਨਮਸਾਖੀ ਸਿੱਖ ਜਗਤ ਵਿਚ ਪਰਚੱਲਤ ਹੈ ਉਹ ਗੁਰੂ ਜੀ ਦੁਆਰਾ ਲਿਖਵਾਈ ਗਈ ਨਹੀਂ ਮੰਨੀ ਜਾ ਸਕਦੀ ਕਿਉਂਕਿ ਉਸ ਵਿਚ ਅਨੇਕਾਂ ਗੱਲਾਂ ਗੁਰਮਤਿ ਵਿਰੋਧੀ ਅਤੇ ਗੁਰੂ-ਜਸ ਵਿਰੋਧੀ ਹਨ। ਇਹ ਤਾਂ ਹੋ ਸਕਦਾ ਹੈ ਕਿ ਇਸ ਜਨਮ ਸਾਖੀ ਦਾ ਆਧਾਰ ਉਹ ਲਿਖਤ ਹੋਵੇ ਜਿਸ ਨੂੰ ਗੁਰੂ ਅੰਗਦ ਦੇਵ ਜੀ ਨੇ ਲਿਖਵਾਇਆ ਹੋਵੇ ਅਤੇ ਇਸ ਵਿਚ ਪਿੱਛੋਂ ਰਲ਼ਾ ਪੈ ਗਿਆ ਹੋਵੇ ਪਰ ਇਸ ਤਰ੍ਹਾਂ ਦੀਆਂ ਕਮਜ਼ੋਰੀਆਂ ਹੋਣ ਦੇ ਬਾਵਜੂਦ ਵੀ ਇਸ ਜਨਮਸਾਖੀ ਨੂੰ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ। ਇਸ ਦੀ ਇਤਿਹਾਸਕ ਮਹੱਤਤਾ ਬਾਕੀ ਸਾਰੀਆਂ ਜਨਮ ਸਾਖੀਆਂ ਨਾਲੋਂ ਜ਼ਿਆਦਾ ਹੈ। ਭਾਈ ਬਾਲੇ ਵਾਲੀ ਜਨਮ ਸਾਖੀ ਦੀ ਜੋ ਭੂਮਿਕਾ ਹੈ ਉਹ ਵਿਚਾਰਨ ਯੋਗ ਹੈ।

'ਪੋਥੀ ਲਿਖੀ ਪੈੜਾ ਮੋਖੇ ਸੁਲਤਾਨਪੁਰ ਕੇ ਵਸਕੀਨ। ਖਤਰੇਟੇ। ਅਰੁ ਗੁਰੂ ਅੰਗਦ ਦੇਵ ਜੀ ਲਿਖਾਈ। ਮੁਖਾਸਿਤ ਭਾਈ ਬਾਲੇ ਜਟੇਟੇ ਕੀ। ਰਾਏ ਭੋਏ ਭਟੀ ਦੀ ਤਿਲਵੰਡੀਅਹੁ ਆਇਆ ਆਹਾ। ਗੁਰੂ ਅੰਗਦ ਵੇਵ ਜੀ ਨੂੰ ਢੂੰਢ ਲਧੋਸੁ। ਦੁਇ ਮਹੀਨੇ ਅਤੇ ਸਤਾਈ ਦਿਨ ਲਿਖਦਿਆਂ ਲਗੇ ਆਹੇ। ਜੋ ਹਕੀਕਤ ਆਹੀ ਜਿਥੇ ਜਿਥੇ ਗੁਰੂ ਨਾਨਕ ਫਿਰੇ ਆਹੇ। ਤਿਥੋ ਤਿਥੋ ਦੀ ਹਕੀਕਤ ਭਾਈ ਬਾਲੇ ਸਹਜਿ ਨਾਲਿ ਲਿਖਾਈ। ਭਾਈ ਬਾਲੇ ਉਪਰਿ ਗੁਰੂ ਅੰਗਦ ਜੀ ਬਹੁਤ ਖੁਸ਼ੀ ਹੋਇਆ। ਭਾਈ ਬਾਲਾ ਤੇ ਮਰਦਾਨਾ ਰਬਾਬੀ ਨਾਲੇ ਫਿਰਦੇ ਆਹੇ। ਬੋਲਹੁ ਭਾਈ ਜੀ ਵਾਹਿਗੁਰੂ ਜੀ।'[23]

ਲਿਖਤ ਦਾ ਢੰਗ ਭਾਵੇਂ ਪੁਰਾਤਨ ਹੋਣ ਕਰਕੇ ਆਪਣੀ ਹੀ ਕਿਸਮ ਦਾ ਹੈ ਪਰ ਇਸ ਦਾ ਵੇਰਵਾ ਇਤਿਹਾਸਕ ਮਹੱਤਤਾ ਰੱਖਦਾ ਹੈ ਅਤੇ ਸਿੱਖ ਪਰੰਪਰਾਵਾਂ[24] ਨਾਲ ਮੇਲ ਖਾਂਦਾ ਹੈ। ਇਸ ਤੋਂ ਇਸ ਗੱਲ ਦਾ ਪੱਕਾ ਇਸ਼ਾਰਾ ਮਿਲਦਾ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਕੁਝ ਨਾ ਕੁਝ ਜ਼ਰੂਰ ਲਿਖਵਾਇਆ ਸੀ। ਇਹ ਵੀ ਕਿ ਅਸੀਂ ਮੁੱਢਲੇ ਗੁਰਮੁਖੀ ਸਰੋਤਾਂ ਦੀ ਗਵਾਹੀ ਨੂੰ ਕਿਵੇਂ ਨਜ਼ਰ-ਅੰਦਾਜ਼ ਕਰ ਸਕਦੇ ਹਾਂ। ਮੁੱਢਲੇ ਗੁਰਮੁਖੀ ਸਰੋਤ ਸਾਰੇ ਹੀ ਇਸ ਗੱਲ ਦੀ ਗਵਾਹੀ ਦੇ ਰਹੇ ਹਨ। ਭਾਈ ਬਾਲੇ ਵਾਲੀ ਜਨਮ-ਸਾਖੀ ਤੋਂ ਇਲਾਵਾ ਕੇਸਰ ਸਿੰਘ ਛਿੱਬਰ ਵੀ ਇਹ ਲਿਖਦਾ ਹੈ:

*ਬਾਲਾ ਸੰਧੂ ਨਾਉਂ ਸੁਣ ਕਰਿ ਢੂੰਢਣ ਚੜਿਆ।*
*ਪੁਛਦੇ ਢੂੰਢਦੇ ਆਇ ਖਡੂਰੇ ਵੜਿਆ।*
*ਕਰ ਦੀਦਾਰ ਡਿਠਾ ਮਸਤਕੁ ਭਰਿਆ।*
*ਮਹੀਨੇ ਗੁਜਰੇ ਚਾਰਿ ਪੰਜਵਾਂ ਸੀ ਚੜਿਆ।40।*

ਗੁਰੂ ਅੰਗਦ ਜੀ ਬਾਲੇ ਪਾਸੋਂ ਸਾਰੀ ਹਕੀਕਤ ਬਾਬੇ ਦੀ ਲਈ।

---

23. *ਜਨਮ ਸਾਖੀ ਭਾਈ ਬਾਲਾ* (ਸੰਪਾਦਕ ਸੁਰਿੰਦਰ ਸਿੰਘ ਕੋਹਲੀ), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1990, ਪੰਨਾ 47.
24. ਸਿੱਖ ਪਰੰਪਰਾ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਨ ਕੱਤਕ ਦੀ ਪੂਰਨਮਾਸ਼ੀ ਨੂੰ ਮਨਾਇਆ ਜਾਂਦਾ ਹੈ ਅਤੇ ਭਾਈ ਬਾਲੇ ਵਾਲੀ ਜਨਮਸਾਖੀ ਵੀ ਗੁਰੂ ਜੀ ਦਾ ਜਨਮ ਕੱਤਕ ਦੀ ਪੂਰਨਮਾਸ਼ੀ ਨੂੰ ਹੀ ਹੋਇਆ ਦਸਦੀ ਹੈ।

*ਜਨਮੁ ਪਤ੍ਰੀ ਕੀ ਖੋਜਨਾ ਕਰੀ।41।*
*ਪਤ੍ਰੀ ਹਥਿ ਨ ਲਗੀ ਬਾਲਾ ਮੁੜਿ ਆਇਆ।*
*ਇਕ ਟੇਵਾ ਜੇਹਾ ਹਥ ਆਇਆ।*
*ਉਸ ਉਪਰੋਂ, ਸਭ ਉਤਾਰਾ ਕੀਤਾ।*
*ਜਨਮ ਸਾਖੀ ਦਾ ਪੁਸਤਕ ਬਣਾਇ ਲੀਤਾ।49।*[25]

ਸਰੂਪ ਦਾਸ ਭੱਲਾ ਲਿਖਦਾ ਹੈ ਕਿ ਗੁਰੂ ਅੰਗਦ ਜੀ ਨੇ ਭਾਈ ਬਾਲੇ ਨੂੰ ਕਿਹਾ :

*ਤੁਮ ਸੰਗ ਫਿਰੇ ਲੀਲਾ ਸਭ ਦੇਖੀ। ਸੋ ਸਾਖੀ ਸਬਦੁ ਲਿਖਾਉ ਬਸੇਖੀ।*
*ਸੁਨ ਬਚਨ ਗੁਰੂ ਬਾਲਾ ਮਨ ਹਰਖਾ। ਗੁਰ ਉਸਤਤ ਮੁਖ ਕੀਨੀ ਬਰਖਾ।*
*ਪੁਨ ਸਾਖੀ ਸਬਦ ਸਭ ਦੀਏ ਲਿਖਾਇ। ਜੋ ਸੰਤਨ ਸੋ ਕਰੀ ਲੀਲਾ ਜਾਇ।*
*ਅਤ ਹਰਖ-ਮਾਨ ਭਏ ਸਤਗੁਰ ਅੰਗਤ। ਸਬ ਸਾਖੀ ਪੜ੍ਹੇ ਪ੍ਰੇਮ ਕਰ ਸੰਗਤ।*[26]

ਗਯਾਨੀ ਗਯਾਨ ਸਿੰਘ ਦੇ ਅਨੁਸਾਰ : 'ਸੰ. 1598 ਬਿ. (1541 ਈ.) ਵਿਚ ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਅੱਖਰ ਨਵੇਂ ਰਚ ਕੇ ਬਾਬੇ ਨਾਨਕ ਦੇ ਜੀਵਨ ਚਰਿੱਤ੍ਰ ਭਾਈ ਬਾਲੇ ਦੀ ਜ਼ੁਬਾਨੀ (ਜੋ ਹਮੇਸ਼ ਬਾਬੇ ਦੇ ਨਾਲ ਰਹਯਾ ਸੀ) ਸੁਣ ਕੇ ਭਾਈ ਪੈੜੇ ਮੋਖੇ ਸਿੱਖ ਤੋਂ ਸੰ. 1600 ਬਿ. (1543 ਈ.) ਨੂੰ ਲਿਖਵਾ ਕੇ ਬਾਬੇ ਦੀ ਜਨਮ ਸਾਖੀ ਨਾਮ ਰੱਖਯਾ ਜੋ ਹੁਣ ਪ੍ਰਚਾਰ ਹੋ ਰਹੀ ਹੈ।'[27]

ਇੰਨੀਆਂ ਤਕੜੀਆਂ ਮੁੱਢਲੀਆਂ ਗਵਾਹੀਆਂ ਦੇ ਆਧਾਰ ਤੇ ਇਹ ਗੱਲ ਨਿਸ਼ਚੇ ਨਾਲ ਕਹੀ ਜਾ ਸਕਦੀ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਜੀਵਨ ਬਾਰੇ ਕੋਈ ਨਾ ਕੋਈ ਲਿਖਤ ਜਾਂ ਜਨਮਸਾਖੀ ਜ਼ਰੂਰ ਲਿਖਵਾਈ ਸੀ ਅਤੇ ਵਰਤਮਾਨ ਭਾਈ ਬਾਲੇ ਵਾਲੀ ਜਨਮਸ਼ਾਖੀ ਦਾ ਆਧਾਰ ਉਹੋ ਹੀ ਲਿਖਤ ਹੈ। ਭਾਵੇਂ ਕਿ ਇਸ ਵਿਚ ਪਿੱਛੋਂ ਗੁਰੂ-ਘਰ ਦੇ ਵਿਰੋਧੀਆਂ ਨੇ ਰਲ੍ਹਾ ਪਾ ਦਿੱਤਾ ਸੀ।

**ਗੁਰਮੁਖੀ ਲਿੱਪੀ ਦਾ ਸ਼ੁਰੂ ਕਰਨਾ :** ਸਿੱਖ ਪਰੰਪਰਾ ਅਤੇ ਵਿਸ਼ਵਾਸ ਵਿਚ ਇਹ ਗੱਲ ਇਤਨੀ ਡੂੰਘਾਈ ਨਾਲ ਘਰ ਕਰੀਂ ਬੈਠੀ ਹੈ ਕਿ ਗੁਰਮੁਖੀ ਲਿੱਪੀ ਅਤੇ ਗੁਰੂ ਅੰਗਦ ਦੇਵ ਜੀ ਦਾ ਨਾਂ ਇਕ ਦੂਜੇ ਨਾਲ ਇੱਕ-ਮਿਕ ਹੋ ਗਏ ਹਨ। ਇਨ੍ਹਾਂ ਨੂੰ ਅਲੱਗ-ਅਲੱਗ ਨਹੀਂ ਕੀਤਾ ਜਾ ਸਕਦਾ। ਪਰ ਗੁਰੂ ਨਾਨਕ ਦੇਵ ਜੀ ਦੀ 'ਪਟੀ' ਵਾਲੀ ਬਾਣੀ ਦਸਦੀ ਹੈ ਕਿ ਗੁਰਮੁਖੀ ਅੱਖਰ ਗੁਰੂ ਨਾਨਕ ਦੇਵ ਜੀ ਦੇ ਸਮੇਂ ਹੀ ਰਚੇ ਜਾ ਚੁੱਕੇ ਸਨ। ਇਸ ਬਾਰੇ ਧਿਆਨ ਦੇਣ ਯੋਗ ਗੱਲ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਜੋ ਵੀ ਬਾਣੀ ਰਚੀ ਗਈ ਸੀ ਇਸ ਨੂੰ ਕਰਤਾਰਪੁਰ ਸਾਹਿਬ ਵਿਖੇ ਬੈਠ ਕੇ ਹੀ ਰਚਿਆ ਗਿਆ ਸੀ ਜਾਂ ਅੰਤਮ ਰੂਪ ਦਿੱਤਾ ਗਿਆ ਸੀ। ਕੁਝ ਬਾਣੀਆਂ ਦੀਆਂ ਤੁਕਾਂ ਤਾਂ ਇਥੋਂ ਤੱਕ ਦਰਸਾ ਰਹੀਆਂ ਹਨ ਕਿ ਗੁਰੂ ਜੀ ਨੇ ਆਪਣੇ ਅੰਤਮ ਦਿਨਾਂ ਵਿਚ ਹੀ ਕੁਝ ਬਾਣੀਆਂ ਮੁਕੰਮਲ ਕੀਤੀਆਂ ਸਨ। ਜਿਵੇਂ ਕਿ ਰਾਗ ਤਿਲੰਗ ਵਿਚ ਗੁਰੂ ਨਾਨਕ ਦੇਵ ਜੀ ਦੇ ਇਹ ਵਾਕ 'ਆਵਨਿ ਅਠਤਰੈ ਜਾਨਿ ਸਤਾਨਵੇਂ'[28] ਵਾਲੀ ਤੁਕ ਹੈ। ਇਸ ਦਾ ਸਾਲ 1540 ਈ. ਬਣਦਾ ਹੈ। ਭਾਵ ਇਸ ਦਾ ਇਹ ਹੀ ਹੋਇਆ ਕਿ ਇਸ ਰਾਗ ਤਿਲੰਗ ਵਿਚਲੀ ਬਾਣੀ ਨੂੰ

---

25. *ਬੰਸਾਵਲੀਨਾਮਾ*, ਪੰਨੇ 19-20.
26. *ਮਹਿਮਾ ਪ੍ਰਕਾਸ਼* (ਕਵਿਤਾ), ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1971, ਪੰਨਾ 12.
27. *ਤਵਾਰੀਖ ਗੁਰੂ ਖ਼ਾਲਸਾ* (ਪੱਥਰ ਛਾਪ), ਸਿਆਲਕੋਟ, 1891 ਈ., ਪੰਨਾ 175.
28. *ਗੁਰੂ ਗ੍ਰੰਥ ਸਾਹਿਬ*, ਰਾਗ ਤਿਲੰਗ, ਪੰਨਾ 723.

ਗੁਰੂ ਜੀ ਨੇ ਆਪਣੇ ਅੰਤਮ ਦਿਨਾਂ ਵਿਚ ਪੂਰਾ ਕੀਤਾ ਸੀ। ਇਸੇ ਤਰ੍ਹਾਂ ਦੂਜੀ ਮਿਸਾਲ ਜਪੁਜੀ ਸਾਹਿਬ ਦੀ ਹੈ। ਜਪੁਜੀ ਸਾਹਿਬ ਦੀ 38ਵੀਂ ਪਉੜੀ ਗੁਰੂ ਅੰਗਦ ਦੇਵ ਜੀ ਦੀ ਹੈ। ਇਸ ਦਾ ਭਾਵ ਵੀ ਇਹ ਹੀ ਹੋਇਆ ਕਿ ਜਪੁਜੀ ਸਾਹਿਬ ਨੂੰ ਸੰਪੂਰਨ ਗੁਰੂ ਅੰਗਦ ਦੇਵ ਜੀ ਨੇ ਹੀ ਕੀਤਾ ਸੀ।

ਉਪਰੋਕਤ ਕਥਨਾ ਦੀ ਰੋਸ਼ਨੀ ਵਿੱਚ ਇਹ ਮੰਨਿਆ ਜਾ ਸਕਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਅੰਤਮ ਰੂਪ ਕਰਤਾਰਪੁਰ ਸਾਹਿਬ ਵਿਖੇ ਉਸ ਸਮੇਂ ਦਿੱਤਾ ਗਿਆ ਸੀ ਜਦੋਂ ਕਿ ਭਾਈ ਲਹਿਣਾ ਜੀ ਇਥੇ ਆ ਚੁੱਕੇ ਸਨ ਅਤੇ ਕਰਤਾਰਪੁਰ ਸਾਹਿਬ ਦੇ ਸਮੁੱਚੇ ਵਿੱਦਿਅਕ ਕੰਮਾਂ ਨੂੰ ਸੰਭਾਲ ਚੁੱਕੇ ਸਨ। 'ਪਟੀ' ਵੀ ਭਾਈ ਲਹਿਣਾ ਜਾਂ ਗੁਰੂ ਅੰਗਦ ਦੇਵ ਜੀ ਦੁਆਰਾ ਸੰਪੂਰਨ ਕੀਤੀ ਗਈ ਹੋ ਸਕਦੀ ਹੈ। ਮੇਰੇ ਕਹਿਣ ਦਾ ਭਾਵ ਸਿਰਫ਼ ਇਹ ਹੀ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਪਹਿਲਾਂ ਭਾਈ ਲਹਿਣਾ ਜੀ ਦੇ ਰੂਪ ਵਿੱਚ ਗੁਰੂ ਨਾਨਕ ਦੇਵ ਜੀ ਦੀ ਹਜ਼ੂਰੀ ਵਿਚ ਬੈਠ ਕੇ ਗੁਰਮੁਖੀ ਅੱਖਰਾਂ ਦੀ ਰਚਨਾ ਕੀਤੀ ਅਤੇ ਪਿੱਛੋਂ ਗੁਰਿਆਈ ਧਾਰਨ ਕਰਨ ਬਾਅਦ ਗੁਰਮੁਖੀ ਅੱਖਰਾਂ ਦਾ ਵਿਕਾਸ ਕੀਤਾ। ਇਹ ਹੋਇਆ ਸਭ ਕੁਝ ਗੁਰੂ ਨਾਨਕ ਦੇਵ ਜੀ ਦੇ ਨਿਰਦੇਸ਼ਾਂ ਅਨੁਸਾਰ ਹੀ ਸੀ। ਪਰੰਪਰਾ ਐਵੇਂ ਹੀ ਨਹੀਂ ਸ਼ੁਰੂ ਹੋ ਜਾਂਦੀ। ਇਸ ਦੇ ਪਿੱਛੇ ਵੀ ਸਦੀਆਂ ਦਾ ਵਿਸ਼ਵਾਸ ਹੁੰਦਾ ਹੈ। ਅਸਲ ਵਿਚ ਪਰੰਪਰਾ ਵਿਸ਼ਵਾਸ ਵਿਚੋਂ ਹੀ ਪੈਦਾ ਹੁੰਦੀ ਹੈ ਅਤੇ ਵਿਸ਼ਵਾਸ ਨਾਲ ਹੀ ਪੀੜ੍ਹੀ-ਦਰ-ਪੀੜ੍ਹੀ ਚਲਦੀ ਹੈ। ਆਖਰ ਜਿਹੜੀ ਪਰੰਪਰਾ ਗੁਰਮੁਖੀ ਅੱਖਰਾਂ ਨੂੰ ਸ਼ੁਰੂ ਕਰਨ ਦੀ ਗੁਰੂ ਅੰਗਦ ਦੇਵ ਜੀ ਨਾਲ ਜੁੜੀ ਹੈ ਇਹ ਪਰੰਪਰਾ ਗੁਰੂ ਨਾਨਕ ਦੇਵ ਜੀ ਨਾਲ ਕਿਉਂ ਨਹੀਂ ਜੁੜੀ ? ਸਿੱਖਾਂ ਵਿਚ ਸਭ ਗੁਰੂ ਇਕ ਸਮਾਨ ਹਨ। ਗੁਰੂ ਨਾਨਕ ਦੇਵ ਜੀ ਸਿੱਖ ਧਰਮ ਦੇ ਬਾਨੀ ਅਤੇ ਪਹਿਲੇ ਗੁਰੂ ਹੋਣ ਕਰਕੇ ਸਮੁੱਚੀ ਸਥਾਪਤੀ ਦੇ ਸਿਰਜਣਹਾਰ ਹਨ। ਸਭ ਗੁਰੂ ਸਾਹਿਬ ਨੇ, ਜਿਨ੍ਹਾਂ ਨੇ ਵੀ ਬਾਣੀ ਰਚੀ ਹੈ, ਗੁਰੂ ਨਾਨਕ ਦਾ ਨਾ ਹੀ ਇਕ ਮੋਹਰ ਵਜੋਂ ਵਰਤਿਆ ਹੈ। ਗੁਰੂ ਨਾਨਕ ਪਰੱਤੀ ਸਿੱਖਾਂ ਦੀ ਜਾਂ ਸਿੱਖ ਗੁਰੂ ਸਾਹਿਬਾਨ ਦੀ ਇਤਨੀ ਇਕ-ਰੂਪਤਾ ਅਤੇ ਇਤਨੀ ਸ਼ਰਧਾ ਹੋਣ ਦੇ ਬਾਵਜੂਦ ਵੀ, ਜਦੋਂ ਕਿ ਗੁਰੂ ਨਾਨਕ ਜੀ ਨੇ ਪੱਟੀ ਦੀ ਵੀ ਰਚਨਾ ਕੀਤੀ ਸੀ, ਗੁਰਮੁਖੀ ਅੱਖਰਾਂ ਦੇ ਚਾਲੂ ਕਰਨ ਦੀ ਪਰੰਪਰਾ ਗੁਰੂ ਨਾਨਕ ਜੀ ਨਾਲ ਕਿਉਂ ਨਹੀਂ ਜੁੜੀ ? ਇਹ ਪਰੰਪਰਾ ਗੁਰੂ ਅੰਗਦ ਦੇਵ ਜੀ ਨਾਲ ਕਿਉਂ ਜੁੜ ਗਈ? ਇਹ ਤਾਂ ਹੋ ਨਹੀਂ ਸਕਦਾ ਕਿ ਪਰੰਪਰਾਵਾਂ ਗਲਤੀ ਨਾਲ ਜੁੜ ਜਾਣ? ਜੇ ਗਲਤੀ ਨਾਲ ਜਾਂ ਭਰਮ-ਭੁਲੇਖਿਆ ਨਾਲ ਪਰੰਪਰਾਵਾਂ ਜੁੜਨ ਲੱਗ ਪੈਣ ਫਿਰ ਤਾਂ ਇਸ ਦੀ ਅਹਿਮੀਅਤ ਹੀ ਕੋਈ ਨਹੀਂ ਰਹਿੰਦੀ। ਪਰੰਪਰਾਵਾਂ ਤੇ ਹੀ ਧਰਮਾਂ ਦੀ ਉਸਾਰੀ ਹੁੰਦੀ ਹੈ ਅਤੇ ਪਰੰਪਰਾਵਾਂ ਹੀ ਇਤਿਹਾਸ ਦੀਆਂ ਸਰੋਤ ਹੁੰਦੀਆਂ ਹਨ। ਇੰਗਲੈਂਡ ਦਾ ਸਾਰਾ ਕਾਨੂੰਨੀ ਢਾਂਚਾ ਹੀ ਪਰੰਪਰਾਵਾਂ ਉਪਰ ਖੜ੍ਹਾ ਹੈ। ਵਿਸ਼ਵ ਦੇ ਸਭ ਧਰਮਾਂ ਦਾ ਆਧਾਰ ਪਰੰਪਰਾਵਾਂ ਹਨ ਅਤੇ ਸਿੱਖ ਧਰਮ ਦਾ ਆਧਾਰ ਵੀ ਪਰੰਪਰਾਵਾਂ ਹੀ ਹਨ। ਇਸ ਕਰਕੇ ਪਰੰਪਰਾ ਨੂੰ ਰੱਦ ਨਹੀਂ ਕੀਤਾ ਜਾ ਸਕਦਾ। ਘਾਟ ਜਾਂ ਕਮਜ਼ੋਰੀ ਸਾਡੀ ਆਪਣੀ ਸਮਝ ਵਿਚ ਹੈ। ਇਸ ਬਾਰੇ ਇਕ ਢੁੱਕਵੀਂ ਮਿਸਾਲ ਹੈ ਉਹ ਇਹ ਕਿ ਖਾਲਸੇ ਦੀ ਸਾਜਨਾ ਗੁਰੂ ਗੋਬਿੰਦ ਸਿੰਘ ਜੀ ਵਲੋਂ ਕੀਤੀ ਗਈ ਸੀ। ਇਹ ਇਤਿਹਾਸ ਦਾ ਇਕ ਤੱਥ ਹੈ। ਪਰ ਖਾਲਸਾ ਸ਼ਬਦ ਗੁਰੂ ਹਰਿਗੋਬਿੰਦ ਸਾਹਿਬ ਦੇ ਹੁਕਮਨਾਮਿਆਂ ਵਿਚ ਵੀ ਮਿਲਦਾ ਹੈ। ਇਸ ਦੇ ਅਧਾਰ ਤੇ ਕੱਲ੍ਹ ਨੂੰ ਜੇ ਕੋਈ ਸ਼ਰਾਰਤੀ ਦਿਮਾਗ ਇਹ ਕਹਿ ਦੇਵੇ ਕਿ ਗੁਰੂ ਗੋਬਿੰਦ ਸਿੰਘ ਜੀ ਵਲੋਂ ਖ਼ਾਲਸਾ ਸਾਜੇ ਜਾਣ ਦੀ ਗੱਲ ਗਲਤ ਹੈ ਜਦੋਂ ਕਿ ਖਾਲਸਾ ਤਾਂ ਗੁਰੂ ਹਰਿਗੋਬਿੰਦ ਸਾਹਿਬ ਨੇ ਸਾਜਿਆ ਸੀ। ਪਰਮਾਣ ਵਜੋਂ ਉਹ ਗੁਰੂ ਹਰਿਗੋਬਿੰਦ ਸਾਹਿਬ ਦੇ ਹੁਕਮਨਾਮੇ ਦਿਖਾ ਦੇਵੇਗਾ। ਬਿਲਕੁਲ ਇਸੇ ਰੋਸ਼ਨੀ ਵਿਚ ਦੇਖਿਆਂ ਗੁਰੂ ਨਾਨਕ ਜੀ ਦੀ 'ਪਟੀ' ਨੂੰ ਲੈਣਾ

ਚਾਹੀਦਾ ਹੈ। ਇਹ ਬਾਣੀ ਵੀ ਇਸ ਪਰੰਪਰਾ ਨੂੰ ਮੰਨਣ ਵਿਚ ਉਸੇ ਤਰ੍ਹਾਂ ਕੋਈ ਮੁਸ਼ਕਲ ਪੇਸ਼ ਨਹੀਂ ਕਰ ਰਹੀ ਜਿਸ ਤਰ੍ਹਾਂ ਗੁਰੂ ਹਰਿਗੋਬਿੰਦ ਸਾਹਿਬ ਦੇ ਹੁਕਮਨਾਮਿਆਂ ਵਿੱਚ ਆਇਆ 'ਖ਼ਾਲਸਾ' ਸ਼ਬਦ, ਖ਼ਾਲਸੇ ਦੀ ਅਸਲ ਸਾਜਨਾ ਵਿਚ ਕੋਈ ਮੁਸ਼ਕਲ ਪੇਸ਼ ਨਹੀਂ ਕਰ ਰਿਹਾ।

ਇਕ ਮਜ਼ਬੂਤ ਪਰੰਪਰਾ ਦੇ ਨਾਲ ਨਾਲ ਇਹ ਗੱਲ ਵੀ ਦੇਖਣ ਵਾਲੀ ਹੈ ਕਿ ਗੁਰਮੁਖੀ ਦੀਆਂ ਸਾਰੀਆਂ ਦੀਆਂ ਸਾਰੀਆਂ ਮੁੱਢਲੀਆਂ ਲਿਖਤਾਂ ਇਸ ਗੱਲ ਦੀ ਗਵਾਹੀ ਦਿੰਦੀਆਂ ਹਨ। ਸਭ ਤੋਂ ਪਹਿਲਾਂ *ਗੁਰੂ ਗ੍ਰੰਥ ਸਾਹਿਬ* ਵਿਚ ਹੀ ਭੱਟ ਕਲ ਸਹਾਰ ਦੇ ਸਵੱਯਾਂ ਵਿਚ, ਜਿਹੜੇ ਕਿ ਗੁਰੂ ਅੰਗਦ ਦੇਵ ਜੀ ਦੀ ਉਪਮਾ ਵਿਚ ਉਚਾਰੇ ਗਏ ਸਨ, ਗੁਰੂ ਅੰਗਦ ਦੇਵ ਜੀ ਨੂੰ 'ਸ਼ਬਦ ਦਾ ਸੂਰਮਾ' ਜਾਂ 'ਸ਼ਬਦਾਂ ਦਾ ਬਲੀ' ਕਿਹਾ ਗਿਆ ਹੈ (ਸਬਦ ਸੂਰ ਬਲਵੰਤ)।[29]

ਗੁਰੂ ਅਮਰ ਦਾਸ ਜੀ ਦੀ ਵੰਸ ਵਿਚੋਂ ਹੋਏ ਸਰੂਪ ਦਾਸ ਭੱਲਾ ਨੇ ਲਿਖਿਆ ਹੈ 'ਗੁਰੂ ਨਾਨਕ ਦੇ ਬਚਨਾ ਨੂੰ ਸੱਤ ਮੰਨ ਕੇ ਸਤਗੁਰੂ ਅੰਗਦ ਦੇਵ ਜੀ ਨੇ ਮਨ ਵਿਚ ਇਹ ਧਾਰਨਾ ਬਣਾ ਲਈ ਕਿ ਗੁਰਮੁਖੀ ਦੇ ਅੱਖਰ ਚੰਗੇ ਢੰਗ ਨਾਲ ਲਿਖੇ ਜਾਣ। ਗੁਰਮੁਖਾਂ ਦੇ ਬਚਨ ਲਿਖ ਕੇ ਪੋਥੀ ਤਿਆਰ ਕੀਤੀ। ਇਸ ਨਾਲ ਸਾਰੇ ਜੱਗ ਵਿਚ ਗੁਰਮੁਖਾਂ ਦੀ ਜੈ ਜੈ ਕਾਰ ਹੋ ਗਈ।'

*ਸਤ ਬਚਨ ਸਤਗੁਰ ਮਨ ਧਾਰ।*
*ਤਬ ਗੁਰਮੁਖ ਅਛਰ ਲਿਖੇ ਸੁਚਾਰ।*
*ਗੁਰਮੁਖ ਵਚਨ ਲਿਖ ਪੋਥੀ ਕਰਾ।*
*ਜੈ ਜੈ ਗੁਰਮੁਖ ਪੰਥ ਜਗ ਧਰਾ।*[30]

ਗੋਇੰਦਵਾਲ ਵਾਲੀਆਂ ਪੋਥੀਆਂ ਵਿਚ, ਜਿਸ ਨੂੰ ਬਾਬਾ ਮੋਹਨ ਜੀ ਦੀਆਂ ਪੋਥੀਆਂ ਕਿਹਾ ਜਾਂਦਾ ਹੈ, ਉਸ ਦੇ ਪੰਨਾ 215 ਤੇ ਲਿਖਿਆ ਹੈ : 'ਗੁਰੂ ਅੰਗਦੁ ਗੁਰਮੁਖੀ ਅਖਰੁ ਬਨਾਏ ਬਾਬੇ ਦੇ ਸਬਦੂ ਭੇਟ ਕੀਤਾ।' ਭਾਵ ਇਸ ਦਾ ਵੀ ਉਹ ਹੀ ਹੈ ਜੋ ਉਕਤ ਟੂਕਾਂ ਵਿੱਚ ਦਰਸਾਇਆ ਗਿਆ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਨਿਰਦੇਸ਼ਾਂ ਹੇਠ ਗੁਰਮੁਖੀ ਅੱਖਰ ਬਣਾਏ ਸਨ ਅਤੇ ਗੁਰੂ ਜੀ ਸਾਹਮਣੇ ਪੇਸ਼ ਕੀਤੇ ਸਨ।

ਗਯਾਨੀ ਗਯਾਨ ਸਿੰਘ ਲਿਖਦਾ ਹੈ ਕਿ 'ਗੁਰੂ ਅੰਗਦ ਦੇਵ ਜੀ ਨੇ ਵਿਚਾਰ ਕਰਕੇ ਗੁਰ ਸਿੱਖਾਂ ਲਈ ਗੁਰਮੁਖੀ ਅੱਖਰ ਰਚੇ। ਜੋ ਪੜ੍ਹਨ ਵਿੱਚ ਬਹੁਤ ਸੌਖੇ ਸਨ। ਸੰਸਕਰਿਤ ਦੇ ਅੱਖਰਾਂ ਨੂੰ ਪੜ੍ਹਨਾ ਬਹੁਤ ਔਖਾ ਸੀ। ਇਤਨਾ ਔਖਾ ਸੀ ਜਿਤਨਾ ਪਹਾੜਾਂ ਦੇ ਰਸਤਿਆਂ ਉਪਰ ਚੜ੍ਹਨਾ ਔਖਾ ਹੁੰਦਾ ਹੈ। ਗੁਰਮੁਖੀ ਅੱਖਰਾਂ ਨੂੰ ਪੜ੍ਹਨਾ ਸਾਫ਼ ਅਤੇ ਸੁਥਰੇ ਰਸਤੇ ਤੇ ਤੁਰਨ ਦੇ ਸਮਾਨ ਹੈ। ਇਨ੍ਹਾਂ ਨੂੰ ਪੜ੍ਹਨਾ ਬਹੁਤ ਅਸਾਨ ਅਤੇ ਅਤਿ ਲਾਭਦਾਇਕ ਹੈ। ਸਾਮੀ ਧਰਮਾਂ, ਵੇਦਾਂ, ਪੁਰਾਣਾ ਅਤੇ ਜੋਤਸ਼ ਆਦਿ ਦੇ ਅਧਿਐਨ ਨਾਲੋਂ ਕਿਤੇ ਜ਼ਿਆਦਾ ਆਸਾਨ ਅਧਿਐਨ ਗੁਰਮੁਖੀ ਅੱਖਰਾਂ ਵਿਚ ਹੁੰਦਾ ਹੈ।

*ਪੁਨ ਗੁਰ ਸਿੱਖਨ ਕੇ ਲੀਯੇ ਗੁਰ ਕਰ ਵੀਚਾਰੈਂ ॥*
*ਅਖਰ ਕੀਨੇ ਗੁਰਮੁਖੀ ਜੋ ਪਠੈਂ ਸੁਖਾਰੈਂ ॥*

---

29. *ਉਕਤ*, ਸਵਈਏ, ਮਹਲੇ 2 ਕੇ, ਪੰਨਾ 1391.
30. *ਮਹਿਮਾ ਪ੍ਰਕਾਸ਼*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1971, ਪੰਨਾ 10.

*ਸੰਸਕ੍ਰਿਤ ਅਖਰ ਜੋਊ ਯਹ ਕਠਨ ਪਠਨ ਹੈ ॥*
*ਰਸਤਾ ਪ੍ਰਬਤ ਕਾ ਜਿਮੈਂ ਬਹੁ ਚਢਨ ਕਠਨ ਹੈ ॥*
*ਸਫਾ ਸੁਧ ਮਗ ਗੁਰਮੁਖੀ ਯਹ ਅਖਰ ਜਾਨੋ ॥*
*ਪਠਨ ਸੁਗਮ ਜਿਨ ਕਾ ਅਤੀ ਹੁਵੈ ਲਾਭ ਮਹਾਨੋ ॥*
*ਆਗਮ ਨਿਗਮ ਪੁਰਾਨ ਕਾ ਜੋਤਸ ਲਯ ਜੇਤੋ ॥*
*ਮਿਲਤ ਸਿਧਾਂਤ ਸੁਖੈਨ ਹੀ ਸਭ ਜਨ ਕੋ ਤੇਤੋ ।*[31]

ਇਨ੍ਹਾਂ ਤੋਂ ਇਲਾਵਾ ਪੰਜਾਬ ਦੇ ਆਧੁਨਿਕ ਸਮੇਂ ਦੇ ਇਤਿਹਾਸਕਾਰ ਵੀ ਇਸੇ ਵਿਚਾਰ ਦੇ ਹਨ ਕਿ ਗੁਰਮੁਖੀ ਲਿੱਪੀ ਗੁਰੂ ਅੰਗਦ ਦੇਵ ਜੀ ਦੀ ਹੀ ਦੇਣ ਹੈ। ਇਨ੍ਹਾਂ ਦਾ ਵੇਰਵਾ ਇਸ ਤਰ੍ਹਾਂ ਹੈ : ਕਨ੍ਹਈਆ ਲਾਲ ਲਿਖਦਾ ਹੈ : 'ਗੁਰਮੁਖੀ ਅੱਖਰ ਗੁਰੂ ਅੰਗਦ ਜੀ ਨੇ ਕੱਢੇ, ਜਿਹੜੇ ਅੱਜ ਤਕ ਖਾਲਸਾ ਕੌਮ ਵਿਚ ਪ੍ਰਚੱਲਤ ਹਨ। ਇਸ ਪੰਥ ਦੀ ਹਰ ਇਕ ਪੁਸਤਕ ਇਨ੍ਹਾਂ ਅੱਖਰਾਂ ਵਿੱਚ ਹੀ ਲਿਖੀ ਜਾਂਦੀ ਹੈ। ਸ਼ਬਦ ਸਲੋਕਾਂ ਦੀ ਬਾਣੀ ਇਹ ਆਮ ਤੌਰ ਤੇ ਰਚਦੇ ਅਤੇ ਅੰਤ ਵਿਚ ਨਾਨਕ ਦਾ ਨਾਮ ਦਰਜ ਕਰਦੇ।'[32] ਭਾਸ਼ਾ ਵਿਭਾਗ, ਪੰਜਾਬ ਦੇ ਵਿਸ਼ਵਕੋਸ਼ ਵਿਚ ਲਿਖਿਆ ਗਿਆ ਹੈ, "ਆਪ (ਗੁਰੂ) ਨੇ ਪੰਜਾਬ ਵਿਚ ਪਰਚੱਲਤ ਕਈ ਨਾਮੁਕੰਮਲ ਲਿਪੀਆਂ ਨੂੰ ਸੋਧ ਕੇ ਗੁਰਮੁਖੀ ਲਿਪੀ ਨੂੰ ਪਰਚਾਰਿਆ ਜਿਸ ਵਿਚ ਧਾਰਮਿਕ ਗ੍ਰੰਥ ਲਿਖੇ ਜਾਣੇ ਸ਼ੁਰੂ ਹੋਏ ਅਤੇ ਰਾਸ਼ਟਰਵਾਦੀ ਭਾਵਨਾ ਦਾ ਵਿਸਥਾਰ ਹੋਇਆ।"[33]

ਖੁਸ਼ਵੰਤ ਸਿੰਘ ਲਿਖਦਾ ਹੈ ਕਿ "ਉਨ੍ਹਾਂ (ਗੁਰੂ ਜੀ) ਨੇ ਨਾਨਕ ਦੇ ਸ਼ਬਦਾਂ ਦੀਆਂ ਨਕਲਾਂ ਤਿਆਰ ਕੀਤੀਆਂ ਅਤੇ ਹਰ ਸਿੱਖ ਕੇਂਦਰ ਵਿਚ ਇਹ ਭੇਜੀਆਂ ਗਈਆਂ। ਇਹ ਉਤਾਰੇ ਉਸ ਲਿਪੀ ਵਿਚ ਤਿਆਰ ਕੀਤੇ ਗਏ ਹਨ ਜਿਸ ਦਾ ਅਜੇ ਤਕ ਆਪਣਾ ਕੋਈ ਨਿਸ਼ਚਤ ਰੂਪ ਨਹੀਂ ਸੀ। ਗੁਰੂ ਅੰਗਦ ਨੇ ਗੁਰੂ ਨਾਨਕ ਦੀ ਰਚਨਾ 'ਪੱਟੀ' ਚੋਂ ਪੈਂਤੀ ਅੱਖਰ ਲਏ ਅਤੇ ਉਤਰੀ ਭਾਰਤ ਵਿਚ ਪਰਚੱਲਤ ਹੋਰਨਾਂ ਲਿਪੀਆਂ ਵਿਚੋਂ ਵੀ ਲੋੜੀਂਦੇ ਅੱਖਰ ਚੁਣੇ ਗਏ। ਇਉਂ ਇਕ ਨਵੀਂ ਲਿਪੀ ਤਿਆਰ ਕੀਤੀ ਗਈ ਜਿਸ ਨੂੰ ਗੁਰਮੁਖੀ ਕਿਹਾ ਜਾਂਦਾ ਸੀ। ਇਸ ਕੰਮ ਨੇ ਬਹੁਤ ਦੂਰ-ਰਸ ਨਤੀਜੇ ਪੈਦਾ ਕੀਤੇ। ਗੁਰੂ ਅੰਗਦ ਜੀ ਦੁਆਰਾ ਕੀਤਾ ਗਿਆ ਸੰਕਲਣ ਸਿੱਖਾ ਦੀਆਂ ਧਾਰਮਿਕ ਲਿਖਤਾਂ ਦਾ ਮੁੱਢ ਬਣ ਗਿਆ ਸੀ। ਇਸ ਨਾਲ ਸਿੱਖਾਂ ਨੂੰ ਆਪਣੀ ਬੋਲੀ ਨੂੰ ਲਿਖਣ ਲਈ ਇਕ ਲਿੱਪੀ ਮਿਲ ਗਈ ਸੀ। ਇਹ ਹਿੰਦੂਆਂ ਅਤੇ ਮੁਸਲਮਾਨਾਂ ਦੀਆਂ ਲਿੱਪੀਆਂ ਨਾਲੋਂ ਬਿਲਕੁਲ ਵੱਖਰੀ ਸੀ। ਇਸ ਨਾਲ ਸਿੱਖਾਂ ਵਿਚ ਇਕ ਵੱਖਰਾ ਸਮਾਜ ਹੋਣ ਦੇ ਵਿਚਾਰ ਪੈਦਾ ਹੋ ਗਏ ਸਨ।"[34]

ਸਭ ਤੋਂ ਵੱਧ ਅਹਿਮ ਗੱਲ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਗੁਰਮੁਖੀ ਲਿੱਪੀ ਦਾ ਮਾੜਾ ਮੋਟਾ ਵੀ ਨਾਂ-ਨਿਸ਼ਾਨ ਨਹੀਂ ਮਿਲਦਾ। ਜੇ ਕਦੇ ਗੁਰਮੁਖੀ ਪਹਿਲਾਂ ਲਿੱਪੀ ਰਹੀ ਹੋਵੇਗੀ ਤਾ ਇਸ ਦੀ ਲਿਖਣ ਵਿਚ ਵੀ ਤਾਂ ਵਰਤੋਂ ਹੁੰਦੀ ਹੋਵੇਗੀ। ਇਹ ਤਾਂ ਹੋ ਨਹੀਂ ਸਕਦਾ ਕਿ ਲਿੱਪੀ ਤਾਂ ਹੋਵੇ ਪਰ ਉਸ ਦੀ ਵਰਤੋਂ ਨਾ ਹੁੰਦੀ ਹੋਵੇ। ਗੁਰਮੁਖੀ ਲਿੱਪੀ ਦਾ ਕੋਈ ਵੀ ਚਿੱਠੀ-ਪੱਤਰ, ਇਥੋਂ ਤੱਕ ਕਿ ਇੱਕ-ਅੱਧ ਪੰਨਾ

---

31. *ਸ੍ਰੀ ਗੁਰੂ ਪੰਥ ਪ੍ਰਕਾਸ਼* (ਪੱਥਰ ਛਾਪ ਦੂਜੀ), ਅੰਮ੍ਰਿਤਸਰ, 1889 ਈ., ਪੰਨਾ 57.
32. *ਤਾਰੀਖ਼-ਏ-ਪੰਜਾਬ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968, ਪੰਨਾ 13.
33. *ਪੰਜਾਬੀ ਵਿਸ਼ਵ ਕੋਸ਼*, ਜਿਲਦ ਪਹਿਲੀ, ਭਾਸ਼ਾ ਵਿਭਾਗ ਪੰਜਾਬ ਪਟਿਆਲਾ, 1983, ਪੰਨਾ 263.
34. *History of the Sikhs*, Vol. I, Oxford 2000, pp. 50-52.

ਵੀ ਕਿਧਰੋਂ ਨਹੀਂ ਮਿਲਦਾ। ਫਿਰ ਵੀ ਇਹ ਕਹੀ ਜਾਣਾ ਕਿ ਗੁਰਮੁਖੀ ਲਿੱਪੀ ਪੁਰਾਤਨ ਲਿੱਪੀ ਹੈ। ਇਹ ਸਿਵਾਏ ਇਕ ਸਚਾਈ ਨੂੰ ਮੰਨਣ ਤੋਂ ਇਨਕਾਰ ਕਰਨ ਦੇ ਬਹਾਨੇ ਤੋਂ ਵੱਧ ਹੋਰ ਕੁਝ ਵੀ ਨਹੀਂ ਹੈ।

ਅਸਲ ਵਿਚ ਸਾਡੇ ਲੇਖਕਾਂ ਵਿਚ ਇਹ ਅਹਿਸਾਸ-ਏ-ਕਮਤਰੀ ਬੈਠ ਗਿਆ ਹੈ ਕਿ ਭਾਰਤ ਵਰਗੇ ਅਰਬਾਂ ਦੀ ਗਿਣਤੀ ਦੀ ਆਬਾਦੀ ਵਾਲੇ ਦੇਸ਼ ਵਿਚ ਇਕ ਜਾਂ ਡੇਢ ਕਰੋੜ ਸਿੱਖਾਂ ਦੀ ਘੱਟ-ਗਿਣਤੀ ਵਰਗੀ ਕੌਮ ਦੀ ਚਾਲੂ ਕੀਤੀ ਲਿੱਪੀ ਨੂੰ ਕਿਤੇ ਬਹੁਗਿਣਤੀ ਵਾਲਾ ਫਿਰਕਾ ਸਿੱਖਾਂ ਦੀ ਲਿੱਪੀ ਕਹਿ ਕੇ ਨਜ਼ਰ-ਅੰਦਾਜ਼ ਨਾ ਕਰ ਦੇਵੇ। ਪੰਜਾਬੀ ਸੂਬੇ ਦੇ ਅੰਦੋਲਨ ਨੇ ਅਤੇ ਹਿੰਦੂਆਂ ਵਲੋਂ ਇਸ ਦੀ ਕੀਤੀ ਗਈ ਵਿਰੋਧਤਾ ਨੇ ਇਸ ਅਹਿਸਾਸ-ਏ-ਕਮਤਰੀ ਨੂੰ ਹੋਰ ਵੀ ਜ਼ਿਆਦਾ ਵਡ਼੍ਹਾਵਾ ਦਿੱਤਾ ਹੈ। ਪੰਜਾਬ ਵਿਚ ਹਿੰਦੂਆਂ ਦੀ ਬਹੁ-ਗਿਣਤੀ ਨੇ ਪੰਜਾਬੀ ਬੋਲੀ ਅਤੇ ਗੁਰਮੁਖੀ ਲਿੱਪੀ ਤੋਂ ਮੂੰਹ ਫੇਰ ਲਿਆ ਸੀ। ਇਸ ਨਾਲ ਇੱਥੋਂ ਦੇ ਲੇਖਕਾਂ ਵਿਚ ਇਕ ਨਵੀਂ ਗੱਲ ਘਰ ਕਰ ਗਈ। ਉਨ੍ਹਾਂ ਨੇ ਕਹਿਣਾ ਸ਼ੁਰੂ ਕਰ ਦਿੱਤਾ ਸੀ ਕਿ ਗੁਰਮੁਖੀ ਸਿੱਖ ਗੁਰੂਆਂ ਦੀ ਦੇਣ ਨਹੀਂ ਹੈ ਸਗੋਂ ਇਹ ਤਾਂ ਉਨ੍ਹਾਂ ਤੋਂ ਕਿਤੇ ਪਹਿਲਾਂ ਦੀ ਪਰਚੱਲਤ ਲਿੱਪੀ ਹੈ। ਇਹ ਕਹਿਣ ਦਾ ਮਕਸਦ ਸਿਰਫ ਉਨ੍ਹਾਂ ਦਾ ਇਹ ਹੀ ਸੀ ਕਿ ਹਿੰਦੂ ਗੁਰਮੁਖੀ ਤੋਂ ਮੂੰਹ ਨਾ ਫੇਰਨ। ਇਹ ਸੂਰਜ ਨੂੰ ਬੱਦਲਾਂ ਓਹਲੇ ਛੁਪਾਉਣ ਵਾਲੀ ਗੱਲ ਸੀ। ਸਮੇਂ ਦੀ ਗੰਦੀ ਹੋ ਚੁੱਕੀ ਫਿਰਕਾਪ੍ਰਸਤੀ ਵਾਲੀ ਸਿਆਸਤ ਨੇ ਸਾਡੇ ਲੇਖਕਾਂ ਦੀ ਸੋਚ ਨੂੰ ਵੀ ਬੌਨੀ ਬਣਾ ਦਿੱਤਾ ਸੀ ਅਤੇ ਗੁਰਮੁਖੀ ਦੇ ਸੱਚ ਨੂੰ ਵੀ ਛੁਪਾ ਦਿੱਤਾ ਸੀ।

ਗੁਰਮੁਖੀ ਸਿੱਖ ਗੁਰੂ ਸਾਹਿਬਾਨ ਦੀ ਦੇਣ ਹੈ। ਇਸ ਨੂੰ ਕੋਈ ਭਾਵੇਂ ਕਿਸੇ ਵੀ ਤਰੀਕੇ ਨਾਲ ਵਿਆਖਣ ਦੀ ਕੋਸ਼ਿਸ਼ ਕਰੇ। ਇਹ ਤਾਂ ਹੋ ਸਕਦਾ ਹੈ ਕਿ ਗੁਰੂ ਅੰਗਦ ਦੇਵ ਜੀ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ ਇਸ ਦੇ ਅੱਖਰ ਬਣਾ ਲਏ ਹੋਣ ਪਰ ਇਹ ਨਹੀਂ ਹੋ ਸਕਦਾ ਕਿ ਗੁਰਮੁਖੀ ਢੇਰ ਸਦੀਆਂ ਪੁਰਾਣੀ ਲਿੱਪੀ ਹੋਵੇ। ਸਿੱਖ ਧਰਮ ਨੇ ਇਕ ਨਹੀਂ ਅਨੇਕਾਂ ਗੱਲਾਂ ਐਸੀਆਂ ਕੀਤੀਆਂ ਹਨ ਜਿਹੜੀਆਂ ਇਤਿਹਾਸ ਲਈ ਬੜੀਆਂ ਹੀ ਹੈਰਾਨਕੁੰਨ ਹਨ। ਸਿੱਖ ਕੌਮ ਹੀ ਨਵੀਂ ਖੜ੍ਹੀ ਕਰ ਦਿੱਤੀ ਸੀ ਜਿਸ ਦਾ ਪਹਿਲਾਂ ਕੋਈ ਨਾਂ-ਨਿਸ਼ਾਨ ਹੀ ਨਹੀਂ ਸੀ। ਹੈ ਕੋਈ ਇਸ ਤਰ੍ਹਾਂ ਦੀ ਮਿਸਾਲ ਦੁਨੀਆਂ ਦੇ ਇਤਿਹਾਸ ਵਿੱਚ? ਜਦੋਂ ਪਹਿਲਾਂ ਬੰਦਾ ਸਿੰਘ ਬਹਾਦੁਰ ਨੇ 1710 ਵਿਚ ਤੇ ਪਿੱਛੋਂ ਮਹਾਰਾਜਾ ਰਣਜੀਤ ਸਿੰਘ ਨੇ 1799 ਵਿਚ ਖ਼ਾਲਸਾ ਰਾਜ ਸਥਾਪਤ ਕਰ ਲਿਆ ਸੀ, ਇਹ ਵੀ ਇਤਿਹਾਸ ਦੀ ਇਕ ਹੈਰਾਨਕੁੰਨ ਪਰਾਪਤੀ ਸੀ। ਬਿਲਕੁਲ ਇਸੇ ਤਰ੍ਹਾਂ ਸਿੱਖ ਧਰਮ ਨੇ ਪੰਜਾਬੀ ਦੀ ਲਿੱਪੀ ਵੀ ਸਥਾਪਤ ਕਰ ਦਿੱਤੀ ਜਿਸ ਵਿੱਚ ਸਭ ਤੋਂ ਪਹਿਲੀ ਲਿਖੀ ਗਈ ਪੁਸਤਕ *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ* ਹੈ।

ਬੋਲ-ਚਾਲ ਵਿਚ ਬੇਸ਼ੱਕ ਪੰਜਾਬੀ ਬੋਲੀ ਹਿੰਦੀ ਦੇ ਬਹੁਤ ਨੇੜੇ ਹੈ। ਇਤਨੀ ਨੇੜੇ ਕਿ ਜੇਕਰ ਪੰਜਾਬੀ ਅਤੇ ਹਿੰਦੀ ਨੂੰ ਦੋਵੇਂ ਸਕੀਆਂ ਭੈਣਾਂ ਵੀ ਕਹਿ ਦਿੱਤਾ ਜਾਵੇ ਤਾਂ ਵੀ ਇਹ ਕੋਈ ਅਤਿਕਥਨੀ ਨਹੀਂ ਹੋਵੇਗੀ। ਪਰ ਗੁਰੂ ਸਾਹਿਬਾਨ ਨੇ ਗੁਰਮੁਖੀ ਲਿੱਪੀ ਪਰਚੱਲਤ ਕਰਕੇ ਇਸ ਨੇੜਤਾ ਨੂੰ ਬਹੁਤ ਦੂਰੀ ਤੇ ਪਹੁੰਚਾ ਦਿੱਤਾ ਸੀ। ਕਿਉਂਕਿ ਗੁਰੂ ਸਾਹਿਬਾਨ ਨਹੀਂ ਚਾਹੁੰਦੇ ਸਨ ਕਿ ਜਿਹੜਾ ਨਵਾਂ ਸਮਾਜ ਉਹ ਸਿਰਜ ਰਹੇ ਹਨ ਉਹ ਉਨ੍ਹਾਂ ਹੀ ਅੱਖਰਾਂ ਵਿਚ ਉਹੀ ਧਾਰਮਿਕ ਸਾਹਿਤ ਪੜ੍ਹੇ ਜਿਸ ਨੇ ਪਹਿਲਾਂ ਭਾਰਤੀ ਸਮਾਜ ਵਿਚ ਉਚ-ਨੀਚ ਦੀਆਂ ਵੰਡੀਆਂ ਪਾਈਆਂ ਅਤੇ ਫਿਰ ਭਾਰਤੀ ਸਮਾਜ ਨੂੰ ਗੁਲਾਮੀ ਦੀ ਹੱਦ ਤੱਕ ਪਹੁੰਚਾ ਦਿੱਤਾ ਸੀ। ਗੁਰੂ ਸਾਹਿਬਾਨ ਨੇ ਨਵੇਂ ਸਿਧਾਂਤ ਸਿਰਜੇ ਸਨ, ਨਵਾਂ ਸਮਾਜ ਸਿਰਜਿਆ ਸੀ। ਨਵੇਂ ਸਿਧਾਂਤਾਂ ਨੂੰ ਪੁਰਾਣੇ ਫਲਸਫੇ ਨਾਲੋਂ ਅਲੱਗ ਕਰਨਾ ਜ਼ਰੂਰੀ ਸੀ ਅਤੇ ਨਵੇਂ ਸਮਾਜ ਨੂੰ ਪੁਰਾਣੇ ਸਮਾਜ ਨਾਲੋਂ ਅਲੱਗ ਕਰਨਾ ਜ਼ਰੂਰੀ ਸੀ। ਇਸ ਦੀ ਪੂਰਤੀ ਲਈ ਜਿਸ ਤਰ੍ਹਾਂ ਹਿੰਦੂ ਮੰਦਰਾਂ ਦੀ ਥਾਂ ਗੁਰਦੁਆਰੇ ਸਥਾਪਤ ਕੀਤੇ ਅਤੇ ਹਿੰਦੂ

  

ਸਰੋਵਰਾਂ ਦੇ ਬਰਾਬਰ ਨਵੇਂ ਸਿੱਖ ਸਰੋਵਰ ਸਥਾਪਤ ਕੀਤੇ, ਬਿਲਕੁਲ ਉਸੇ ਤਰ੍ਹਾਂ ਹਿੰਦੀ ਅਤੇ ਸੰਸਕਰਿਤ ਸਾਹਿਤ ਨਾਲੋਂ ਤੋੜ ਕੇ ਆਪਣੇ ਨਵੇਂ ਸਮਾਜ ਨੂੰ ਨਵੇਂ ਸਾਹਿਤ ਨਾਲ ਜੋੜਨ ਲਈ ਨਵੀਂ ਗੁਰਮੁਖੀ ਲਿੱਪੀ ਪਰਚੱਲਤ ਕੀਤੀ ਗਈ। ਇਸ ਨਾਲ ਨਵਾਂ ਸਿੱਖ ਸਮਾਜ ਅਸਲੋਂ ਹੀ ਪੁਰਾਣੇ ਵੈਦਿਕ ਫਲਸਫੇ ਨਾਲੋਂ ਟੁੱਟ ਗਿਆ ਸੀ। ਗੁਰੂ ਹਰਿਗੋਬਿੰਦ ਸਾਹਿਬ ਦੇ ਸਮਕਾਲੀ ਲੇਖਕ ਜ਼ੁਲਫ਼ਿਕਾਰ ਅਰਦਿਸਤਾਨੀ ਨੇ ਇਸੇ ਗੱਲ ਨੂੰ ਮੁੱਖ ਰੱਖ ਕੇ ਲਿਖਿਆ ਸੀ ਕਿ "ਨਾਨਕ ਦੇ ਸਿੱਖ ਹਿੰਦੂਆਂ ਦੇ ਮੰਤਰਾਂ ਨੂੰ ਨਹੀਂ ਪੜ੍ਹਦੇ। ਉਹ ਨਾ ਹੀ ਉਨ੍ਹਾਂ ਦੇ ਬੁੱਤਾਂ ਵਾਲੇ ਮੰਦਰਾਂ ਦਾ ਸਤਿਕਾਰ ਕਰਦੇ ਹਨ ਅਤੇ ਨਾ ਹੀ ਉਨ੍ਹਾਂ ਦੇ ਅਵਤਾਰਾਂ ਦਾ ਸਤਿਕਾਰ ਕਰਦੇ ਹਨ। ਉਨ੍ਹਾਂ ਦੇ ਦਿਲਾਂ ਵਿਚ ਉਸ ਸੰਸਕਰਿਤ ਭਾਸ਼ਾ ਦਾ ਵੀ ਕੋਈ ਸਤਿਕਾਰ ਨਹੀਂ ਹੈ ਜਿਸ ਨੂੰ ਹਿੰਦੂਆਂ ਦੇ ਵਿਸ਼ਵਾਸ ਅਨੁਸਾਰ ਦੇਵਤਿਆਂ ਦੀ ਬੋਲੀ ਕਿਹਾ ਜਾਂਦਾ ਹੈ।"[35]

ਇਸੇ ਹੀ ਗੱਲ ਨੂੰ ਗੋਕਲ ਚੰਦ ਨਾਰੰਗ ਨੇ ਬੜੇ ਹੀ ਭਾਵਪੂਰਤ ਸ਼ਬਦਾਂ ਵਿਚ ਬਿਆਨਿਆ ਹੈ: "ਸਭ ਤੋਂ ਪਹਿਲਾਂ ਅਤੇ ਮਹੱਤਵਪੂਰਨ ਕੰਮ ਗੁਰਮੁਖੀ ਲਿਪੀ ਦਾ ਪ੍ਰਚਾਲਨ ਸੀ ਜੋ ਕਿ ਸਿੱਖਾਂ ਦੀ ਵਿਸ਼ੇਸ਼ ਲਿਪੀ ਬਣ ਗਈ ਅਤੇ ਜਿਸ ਵਿਚ ਉਨ੍ਹਾਂ ਦੇ ਸਾਰੇ ਧਾਰਮਿਕ ਗ੍ਰੰਥ ਲਿਖੇ ਗਏ। ਆਦਿ ਗ੍ਰੰਥ ਵਿਚ ਅਤੇ ਆਮ ਤੌਰ ਤੇ ਪੰਜਾਬ ਵਿਚ ..... ਗੁਰਮੁਖ ਉਹ ਸਮਝੇ ਜਾਂਦੇ ਹਨ ਜੋ ਆਪਣੇ ਗੁਰੂ ਦਾ ਹੁਕਮ ਮੰਨਦੇ ਹਨ। ਇਸ ਲਈ ਲਿਪੀ ਦਾ ਨਾਂ ਹੀ ਇਸ ਦੇ ਵਰਤਣ ਵਾਲਿਆਂ ਨੂੰ ਆਪਣੇ ਗੁਰੂ ਪਰਤੀ ਕਰਤੱਵ ਦਾ ਸੁਝਾਅ ਦਿੰਦਾ ਹੈ ਅਤੇ ਉਨ੍ਹਾਂ ਦੀ ਚੇਤਨਾ ਵਿਚ ਇਸ ਭਾਵ ਨੂੰ ਲਗਾਤਾਰ ਜਗਾਉਂਦਾ ਰਹਿੰਦਾ ਹੈ ਕਿ ਉਹ ਸਾਧਾਰਣ ਹਿੰਦੂ ਜਨਤਾ ਨਾਲੋਂ ਕੁਝ ਵੱਖਰੇ ਹਨ ਅਤੇ ਉਹ ਉਧਾਰ-ਪਰਾਪਤ, ਸੁਤੰਤਰ ਅਤੇ ਮੁਕਤ ਹਨ। ਇਸ ਗੱਲ ਨੇ ਪੁਜਾਰੀ ਸ਼ਰੇਣੀ ਦੇ ਨਿਯੰਤਰਣ ਉੱਤੇ ਵੀ ਕਰੜੀ ਸੱਟ ਮਾਰੀ। ਬ੍ਰਾਹਮਣ ਦੇ ਮਹਤੱਵ ਦਾ ਇੱਕ ਵੱਡਾ ਆਧਾਰ ਉਸ ਦਾ ਸੰਸਕਰਿਤ ਦਾ ਗਿਆਨ ਸੀ ਜੋ ਕਿ ਧਰਮ ਦੀ ਭਾਸ਼ਾ ਸੀ। ਜਦੋਂ ਗੁਰਮੁਖੀ ਵਿਚ ਲਿਖੀ ਪੰਜਾਬੀ ਨੂੰ ਵੀ ਉਹੀ ਸੁੱਚਮਤਾ ਪਰਾਪਤ ਹੋ ਗਈ, ਜਿਹੜੀ ਕਿ ਇਸ ਨੂੰ ਛੇਤੀ ਪਿੱਛੋਂ ਮਿਲ ਗਈ ਸੀ, ਤਾਂ ਬ੍ਰਾਹਮਣ ਦੀ ਪਰਤਿਸ਼ਠਾ ਨੂੰ ਧੱਕਾ ਲੱਗਣਾ ਜ਼ਰੂਰੀ ਸੀ। ਇਸ ਨਵੀਂ ਲਿਪੀ ਦੇ ਪ੍ਰਚੱਲਨ ਦਾ ਤੀਸਰਾ ਪਰਭਾਵ ਇਹ ਪਿਆ ਕਿ ਸਾਖਰ ਵਿਅਕਤੀਆਂ ਦੀ ਗਿਣਤੀ ਵਿਚ ਵਾਧਾ ਹੋ ਗਿਆ ਅਤੇ ਜਨਤਾ ਤਕ ਉਨ੍ਹਾਂ ਦੀ ਮਾਤਰੀ ਭਾਸ਼ਾ ਵਿਚ ਧਾਰਮਿਕ ਸਾਹਿਤ ਦੀ ਰਸਾਈ ਕਰਨ ਕਰਕੇ, ਗੁਰੂ ਸਾਹਿਬਾਨ ਦੇ ਸੁਧਾਰ-ਕਾਰਜ ਨੂੰ ਉਤਸ਼ਾਹ ਮਿਲਿਆ।"[36]

ਸਾਡੇ ਲੇਖਕਾਂ ਵਿਚ ਇਕ ਹੋਰ ਭੈੜੀ ਆਦਤ ਇਹ ਬੈਠ ਚੁੱਕੀ ਹੈ ਕਿ ਉਹ ਹਰ ਬੋਲੀ ਨੂੰ ਜਾਂ ਹਰ ਲਿੱਪੀ ਨੂੰ ਹੀ ਬਾਹਰੋਂ ਆਈ ਦੀ ਰੱਟ ਲਾਈ ਜਾਂਦੇ ਹਨ। ਫਲਾਣੀ ਬੋਲੀ ਫਲਾਣੇ ਦੇਸ਼ ਚੋਂ ਆਈ ਹੈ ਤੇ ਫਲਾਣੀ ਲਿੱਪੀ ਫਲਾਣੇ ਦੇਸ਼ ਤੋਂ। ਸੰਸਕਰਿਤ ਨੂੰ ਕਹਿੰਦੇ ਹਨ ਕਿ ਇਹ ਸਭ ਬੋਲੀਆਂ ਦੀ ਮਾਂ ਹੈ ਅਤੇ ਇਹ ਦੇਸ਼ ਦੀ ਮੁੱਢਲੀ ਤੇ ਮੌਲਿਕ ਬੋਲੀ ਹੈ। ਹਾਲਾਂਕਿ ਇਹ ਗੱਲ ਪੂਰਨ ਰੂਪ ਵਿੱਚ ਪਰਵਾਨ ਹੋ ਚੁੱਕੀ ਹੈ ਕਿ ਸੰਸਕਰਿਤ ਆਰੀਆ ਲੋਕਾਂ ਦੀ ਦੇਣ ਹੈ ਅਤੇ ਇਹ ਆਰੀਆ ਲੋਕ ਬਾਹਰੋਂ ਆਏ ਸਨ। ਦੂਜਾ ਇਹ ਕਿ ਸੰਸਕਰਿਤ ਕਦੇ ਵੀ ਲੋਕ ਬੋਲੀ ਨਹੀਂ ਰਹੀ। ਇਹ ਸਿਰਫ ਬਹੁਤ ਹੀ ਥੋੜ੍ਹੀ ਘੱਟ-ਗਿਣਤੀ ਦੇ ਬੌਧਿਕ ਵਰਗ ਦੀ ਬੋਲੀ ਸੀ ਅਤੇ ਉਹ ਵੀ ਨਿਰੋਲ ਗ੍ਰੰਥ ਲਿਖਣ ਤੱਕ ਸੀਮਤ ਸੀ। ਇਸ ਤਰ੍ਹਾਂ ਦੀ ਬੋਲੀ

35. As quoted by Teja Singh, Ganda Singh, *A Short History of The Sikhs*, Punjabi University, Patiala, 1999, p. 19.

36. *Transformation of Sikhism*, New Book Society, Lahore, 1946, pp. 46-47.

ਨੂੰ ਤਾਂ ਸਾਡੇ ਲੇਖਕ ਸਭ ਬੋਲੀਆਂ ਦੀ ਮਾਂ ਸਮਝਦੇ ਹਨ ਅਤੇ ਇਥੋਂ ਦੀ ਮੌਲਿਕ ਬੋਲੀ ਪਰਵਾਣਦੇ ਹਨ ਪਰ ਜਿਹੜੀਆਂ ਬੋਲੀਆਂ ਅਤੇ ਲਿੱਪੀਆਂ ਇਥੋਂ ਦੀਆਂ ਜੰਮਪਲ ਹਨ ਉਨ੍ਹਾਂ ਨੂੰ ਬਾਹਰੋਂ ਆਈਆਂ ਕਹਿੰਦੇ ਹਨ।

ਪੰਜਾਬੀ ਬੋਲੀ, ਪੰਜਾਬ ਦੀ ਆਪਣੀ ਮਾਂ ਬੋਲੀ ਹੈ। ਇਸ ਦੀ ਲਿੱਪੀ ਗੁਰਮੁਖੀ ਹੈ। ਉਕਤ ਕਿਸਮ ਦੇ ਲੇਖਕ ਕਦੇ ਗੁਰਮੁਖੀ ਨੂੰ ਟਾਕਰੀ ਵਿਚੋਂ ਨਿੱਕਲੀ ਦਸਦੇ ਹਨ, ਕਦੇ ਸ਼ਾਰਦਾ ਵਿਚੋਂ ਅਤੇ ਕਦੇ-ਕਦਾਈਂ ਬ੍ਰਹੱਮੀ ਵਿਚੋਂ ਨਿੱਕਲੀ ਦੱਸਦੇ ਹਨ। ਕਦੇ ਲੰਡੇ ਮਹਾਜਨੀ ਅੱਖਰਾਂ ਨੂੰ ਗੁਰਮੁਖੀ ਦਾ ਮੁੱਢਲਾ ਰੂਪ ਮੰਨ ਲੈਂਦੇ ਹਨ। ਇਸ ਗੱਲ ਨੂੰ ਸਾਬਤ ਕਰਨ ਲਈ ਇਨ੍ਹਾਂ ਲਿੱਪੀਆਂ ਦੇ ਅੱਖਰਾਂ ਦੀਆਂ ਸ਼ਕਲਾਂ ਸਾਰਣੀਆਂ ਬਣਾ ਕੇ ਦਿੰਦੇ ਹਨ ਅਤੇ ਲਿਖਦੇ ਹਨ ਕਿ ਗੁਰਮੁਖੀ ਦੇ ਇਤਨੇ ਅੱਖਰ ਸ਼ਾਰਦਾ ਵਿਚੋਂ ਨਿੱਕਲੇ ਹਨ ਅਤੇ ਇੰਨੇ ਟਾਕਰੀ ਵਿਚੋਂ। ਇਨ੍ਹਾਂ ਅਨੁਸਾਰ, ਗੁਰਮੁਖੀ ਦੇ ਸ਼ਾਰਦਾ ਵਿਚੋਂ ਨਿੱਕਲਣ ਵਾਲੇ ਅੱਖਰਾਂ ਦੀ ਗਿਣਤੀ ਸਤਾਰਾਂ ਹੈ ਅਤੇ ਟਾਕਰੀ ਵਿਚੋਂ ਦਸ। ਅਖੀਰ ਤੇ ਸਿੱਟਾ ਇਹ ਕੱਢਦੇ ਹਨ ਕਿ ਗੁਰਮੁਖੀ, ਸ਼ਾਰਦਾ ਦੇ ਨਾਂ ਹੇਠ ਪਹਿਲੋਂ ਹੀ ਪਰਚੱਲਤ ਸੀ। ਭਾਵ ਕਿ ਇਸ ਤਰ੍ਹਾਂ ਦੇ ਲੇਖਕ ਸ਼ਾਰਦਾ ਲਿੱਪੀ ਨੂੰ ਪਹਿਲੀ ਗੁਰਮੁਖੀ ਲਿੱਪੀ ਮੰਨਦੇ ਹਨ। ਮੰਨਣ ਵਾਲੇ ਤਾਂ ਰਿਗਵੇਦ ਨੂੰ ਵੀ ਗੁਰਮੁਖੀ ਲਿੱਪੀ ਦਾ ਗ੍ਰੰਥ ਕਹਿ ਦਿੰਦੇ ਹਨ। ਇਹ ਆਪਣੀ ਆਦਤ ਤੋਂ ਮਜ਼ਬੂਰ ਹਨ।

ਜਿਥੋਂ ਤੱਕ ਟਾਕਰੀ ਲਿੱਪੀ ਦਾ ਸਬੰਧ ਹੈ ਉਸ ਦਾ ਇਸ ਸਮੇਂ ਕੋਈ ਵਜੂਦ ਨਹੀਂ ਹੈ ਅਤੇ ਨਾ ਹੀ ਇਸ ਲਿੱਪੀ ਵਿਚ ਕਦੇ ਕੋਈ ਸਾਹਿਤ ਹੀ ਰਚਿਆ ਗਿਆ ਹੈ। ਇਹ ਹਿਮਾਚਲ ਦੇ ਪੰਜਾਬ ਨਾਲ ਲਗਦੇ ਪਹਾੜੀ ਇਲਾਕੇ ਦੀ ਕਦੇ ਨਾ ਕਦੇ ਰਹੀ ਟੁੱਟੀ-ਫੁੱਟੀ ਲਿੱਪੀ ਸੀ ਜੋ ਸਾਧਾਰਨ ਰੂਪ ਵਿਚ ਆਮ ਕੰਮਕਾਰ ਚਲਾਉਣ ਲਈ ਸੀ। ਰਹੀ ਗੱਲ ਸ਼ਾਰਦਾ ਦੀ, ਸ਼ਾਰਦਾ ਦੇਵ-ਨਾਗਰੀ ਦਾ ਹੀ ਦੂਜਾ ਰੂਪ ਸੀ। ਸ਼ਾਰਦਾ ਇਕ ਬਰਸਾਤੀ ਨਦੀ ਦਾ ਨਾ ਹੈ ਜਿਹੜੀ ਜਮੁਨਾ ਦੀ ਸਹਾਇਕ ਨਦੀ ਹੈ। ਵੈਸੇ ਮੈਨੂੰ ਇਸ ਦੀ ਸਹੀ ਸਥਿਤੀ ਦਾ ਤਾਂ ਪਤਾ ਨਹੀਂ ਪਰ ਇੰਨਾ ਕੁ ਜ਼ਰੂਰ ਪਤਾ ਹੈ ਕਿ ਇਹ ਕਸ਼ਮੀਰ ਵਿਚੋਂ ਨਿਕਲ ਕੇ ਉਤਰਾਂਚਲ ਰਾਹੀਂ ਉੱਤਰ-ਪਰਦੇਸ਼ ਦੇ ਤਰਾਈ ਦੇ ਖੇਤਰ ਵਿੱਚ ਪਹੁੰਚ ਜਾਂਦੀ ਹੈ। ਸ਼ਾਰਦਾ ਨਦੀ ਉਪਰ ਰਹਿਣ ਵਾਲੇ ਬ੍ਰਾਹਮਣਾਂ ਨੇ ਆਪਣੇ ਗ੍ਰੰਥ ਜਿਸ ਲਿੱਪੀ ਵਿਚ ਲਿਖੇ ਸਨ ਉਸ ਨੂੰ ਉਹ ਸ਼ਾਰਦਾ ਕਹਿੰਦੇ ਸਨ। ਸੰਸਕਰਿਤ ਤੋਂ ਪਿੱਛੋਂ ਜਿਹੜੇ ਗ੍ਰੰਥ ਹਿੰਦੀ ਬੋਲੀ ਵਿਚ ਲਿਖੇ ਗਏ ਸਨ ਉਹ ਪਹਿਲਾਂ ਪਹਿਲਾਂ ਬ੍ਰਹੱਮੀ ਲਿੱਪੀ ਵਿਚ ਲਿਖੇ ਗਏ ਸਨ। ਦੇਵ-ਨਾਗਰੀ ਦੇ ਹੀ ਅੱਖਰਾਂ ਨੂੰ ਕੁਝ ਅਦਲਾ-ਬਦਲੀ ਨਾਲ, ਸ਼ਾਰਦਾ ਨਦੀ ਦੇ ਖੇਤਰ ਵਿਚ ਰਹਿਣ ਵਾਲੇ ਬ੍ਰਾਹਮਣਾਂ ਨੇ ਸ਼ਾਰਦਾ ਲਿੱਪੀ ਵਿਚ ਅਪਣਾ ਲਿਆ ਸੀ। ਭਾਵ ਕਿ ਸ਼ਾਰਦਾ ਦੇਵ-ਨਾਗਰੀ ਲਿੱਪੀ ਦਾ ਹੀ ਪਹਿਲਾ ਜਾਂ ਬਿਗੜਿਆ ਹੋਇਆ ਰੂਪ ਸੀ। ਸ਼ਾਰਦਾ ਦੇ ਖੇਤਰ ਤੋਂ ਇਲਾਵਾ ਇਸ ਲਿੱਪੀ ਦੇ ਪਰਭਾਵ ਵਾਲੇ ਹੋਰ ਖੇਤਰ ਜੰਮੂ ਕਸ਼ਮੀਰ ਦਾ ਹੇਠਲਾ ਹਿੱਸਾ ਅਤੇ ਹਿਮਾਚਲ ਦਾ ਚੰਬਾ ਖੇਤਰ ਸਨ। ਇਹ ਕਸ਼ਮੀਰ ਵਿਚ ਕਸ਼ਮੀਰੀ ਬਣ ਕੇ ਲਾਗੂ ਸੀ ਅਤੇ ਚੰਬੇ ਵਾਲੇ ਇਸ ਲਿੱਪੀ ਨੂੰ ਦੇਵਾਸ਼ੀਸ਼ ਲਿੱਪੀ ਦੇ ਨਾਂ ਨਾਲ ਪੁਕਾਰਦੇ ਸਨ। ਦੇਵ-ਨਾਗਰੀ ਵਾਂਗ ਦੇਵਾਸ਼ੀਸ਼ ਦਾ ਭਾਵ ਵੀ ਦੇਵਤਿਆਂ ਦੀ ਅਸ਼ੀਸ ਨਾਲ ਚਾਲੂ ਹੋਈ ਲਿੱਪੀ ਹੈ। ਇਸ ਵਿਚ ਨਾ ਹੀ ਕੋਈ ਬਹੁਤਾ ਸਾਹਿਤ ਲਿਖਿਆ ਗਿਆ ਹੈ ਅਤੇ ਨਾ ਹੀ ਇਹ ਲਿੱਪੀ ਕਿਸੇ ਇਕ ਇਲਾਕੇ ਦੀ ਕੋਈ ਪਰਵਾਣਿਤ ਲਿੱਪੀ ਹੀ ਬਣ ਸਕੀ ਸੀ। ਇਸ ਉਪਰ ਹਰ ਇਲਾਕੇ ਦਾ ਪਰਭਾਵ ਸੀ। ਸ਼ਾਰਦਾ ਨਦੀ ਦੇ ਖੇਤਰ ਵਿਚ ਇਸ ਦਾ ਰੂਪ ਦੇਵ-ਨਾਗਰੀ ਅੱਖਰਾਂ ਨਾਲ ਮਿਲਦਾ ਸੀ। ਇਸੇ ਤਰ੍ਹਾਂ ਹਿਮਾਚਲ ਦੇ ਚੰਬਾ ਖੇਤਰ ਵਿਚ ਵੀ ਇਸ ਦਾ ਰੂਪ ਬਾਕੀ ਦੇ ਖੇਤਰਾਂ ਦੀ ਲਿੱਪੀ ਨਾਲੋਂ ਵੱਖਰਾ ਸੀ। ਇਸ ਵਖਰੇਵੇਂ ਦਾ ਕਾਰਨ ਇਹ ਸੀ ਕਿ ਇਸ ਲਿੱਪੀ ਤੇ ਇਸਦੇ ਆਲੇ-ਦੁਆਲੇ ਦੀਆਂ

ਬੋਲੀਆਂ ਅਤੇ ਲਿੱਪੀਆਂ ਦਾ ਪਰਭਾਵ ਪੈਂਦਾ ਰਹਿੰਦਾ ਸੀ। ਪੰਜਾਬ ਵਿਚ ਜਦੋਂ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅੰਗਦ ਦੇਵ ਜੀ ਦੇ ਜਤਨਾਂ ਸਦਕਾ ਗੁਰਮੁਖੀ ਲਿੱਪੀ ਪਰਚੱਲਤ ਕੀਤੀ ਗਈ ਤਾਂ ਗੁਰਮੁਖੀ ਨੇ ਬੜੀ ਛੇਤੀ ਵਿਕਾਸ ਕੀਤਾ। ਕਿਉਂਕਿ ਗੁਰਮੁਖੀ ਲਿੱਪੀ ਨੂੰ ਇਕ ਕੌਮ ਨੇ ਪੂਰੀ ਸ਼ਰਧਾ ਅਤੇ ਲਗਨ ਨਾਲ ਅਪਣਾ ਲਿਆ ਸੀ ਇਸ ਲਈ ਗੁਰਮੁਖੀ ਲਿੱਪੀ ਦਾ ਬੜਾ ਛੇਤੀ ਵਿਕਾਸ ਹੋਇਆ ਸੀ। ਇਸ ਵਿਕਾਸ ਨੇ ਲੜਖੜਾਉਂਦੀ ਸ਼ਾਰਦਾ ਲਿੱਪੀ ਉਪਰ ਵੀ ਪਰਭਾਵ ਪਾਇਆ ਸੀ। ਇਸ ਪਰਭਾਵ ਸਦਕਾ ਸ਼ਾਰਦਾ ਲਿੱਪੀ ਨੇ ਗੁਰਮੁਖੀ ਦੇ ਅੱਖਰ ਅਪਣਾ ਲਏ ਸਨ।

ਸਾਡੇ ਜਿਹੜੇ ਲੇਖਕ ਇਹ ਕਹਿੰਦੇ ਹਨ ਕਿ ਸ਼ਾਰਦਾ ਲਿੱਪੀ ਨਾਲ ਗੁਰਮੁਖੀ ਦੇ ਸਤਾਰਾਂ ਅੱਖਰ ਮਿਲਦੇ ਹਨ ਉਸ ਦਾ ਭਾਵ ਇਹ ਹੀ ਹੈ ਕਿ ਸ਼ਾਰਦਾ ਲਿੱਪੀ ਨੇ ਗੁਰਮੁਖੀ ਦੇ ਸਤਾਰਾਂ ਅੱਖਰਾਂ ਨੂੰ ਅਪਣਾ ਲਿਆ ਸੀ। ਪਰਭਾਵ ਹਮੇਸ਼ਾ ਘੱਟ-ਵਿਕਸਤ ਲਿੱਪੀ ਉਪਰ ਪੈਂਦਾ ਹੈ। ਗੁਰਮੁਖੀ ਲਿੱਪੀ ਤਾਂ ਗੁਰੂ ਨਾਨਕ ਤੇ ਗੁਰੂ ਅੰਗਦ ਤੋਂ ਸ਼ੁਰੂ ਹੋਈ ਅੱਜ ਭਾਰਤ ਦੀਆਂ ਚੌਦਾਂ ਮੁੱਖ ਲਿੱਪੀਆਂ ਵਿਚ ਬਰਾਬਰ ਦਾ ਸਥਾਨ ਲਈ ਬੈਠੀ ਹੈ ਅਤੇ ਇਸ ਵਿਚ ਅਜੋਕਾ ਵਿਗਿਆਨਿਕ ਸਾਹਿਤ ਵੀ ਧੜਾ-ਧੜ ਲਿਖਿਆ ਜਾ ਰਿਹਾ ਹੈ। ਦੂਜੇ ਪਾਸੇ ਸ਼ਾਰਦਾ ਇਕ ਖਤਮ ਹੋ ਚੁੱਕੀ ਅਤੇ ਮਰ ਚੁੱਕੀ ਲਿੱਪੀ ਹੈ। ਵਿਕਾਸ ਕਰ ਰਹੀ ਲਿੱਪੀ ਨੂੰ ਮਰ ਚੁੱਕੀ ਲਿੱਪੀ ਦੀਆਂ ਹੱਡੀਆਂ ਆਪਣੇ ਘਰ ਰੱਖਣ ਦਾ ਕੀ ਫਾਇਦਾ ਹੈ? ਇਹ ਸਾਡੇ ਲੇਖਕਾਂ ਦੀ ਗੁਲਾਮ ਬੌਧਿਕਤਾ ਦਾ ਨਤੀਜਾ ਹੈ ਜਿਹੜੇ ਮਰ ਚੁੱਕੀ ਤੇ ਬਿਨਾ ਕਿਸੇ ਸਾਹਿਤਕ ਦੇਣ ਵਾਲੀ ਸ਼ਾਰਦਾ ਲਿੱਪੀ ਨੂੰ ਗੁਰਮੁਖੀ ਦਾ ਪਹਿਲਾ ਰੂਪ ਕਹਿੰਦੇ ਹਨ। ਮੁਢਲਾ ਰੂਪ ਕਦੇ ਵੀ ਖ਼ਤਮ ਨਹੀਂ ਹੁੰਦਾ ਸਗੋਂ ਭਵਿੱਖ ਵਾਸਤੇ ਹਮੇਸ਼ਾਂ ਸਹਾਇਕ ਰਹਿੰਦਾ ਹੈ। ਅੱਜ ਗੁਰਬਾਣੀ ਨੂੰ ਅਜੋਕੀ ਗੁਰਮੁਖੀ ਦਾ ਮੁੱਢਲਾ ਰੂਪ ਮੰਨਿਆ ਜਾਂਦਾ ਹੈ। ਕੀ ਗੁਰਬਾਣੀ ਖ਼ਤਮ ਹੋ ਚੁੱਕੀ ਲਿਖਤ ਹੈ? ਸਗੋਂ ਗੁਰਬਾਣੀ ਅੱਜ ਵੀ ਗੁਰਮੁਖੀ ਲਿੱਪੀ ਦਾ ਮਾਰਗ-ਦਰਸ਼ਨ ਕਰ ਰਹੀ ਹੈ। ਅੱਜ ਵੀ ਗੁਰਬਾਣੀ ਨੂੰ ਉਸੇ ਤਰ੍ਹਾਂ ਅਤੇ ਉਸੇ ਰੂਪ ਵਿਚ ਲਿਖਿਆ ਅਤੇ ਪੜ੍ਹਿਆ ਜਾ ਰਿਹਾ ਹੈ। ਸਾਡੇ ਲੇਖਕਾਂ ਦੀ ਸੋਚ ਵਾਂਗ ਜਿਵੇਂ ਸ਼ਾਰਦਾ ਗੁਰਮੁਖੀ ਦਾ ਪਹਿਲਾ ਰੂਪ ਹੋਣ ਕਰਕੇ ਖ਼ਤਮ ਹੋ ਚੁੱਕੀ ਹੈ ਫਿਰ ਤਾਂ ਇਸ ਰੋਸ਼ਨੀ ਵਿਚ ਦੇਖਿਆ ਗੁਰਬਾਣੀ ਵੀ ਗੁਰਮੁਖੀ ਦਾ ਪਹਿਲਾ ਰੂਪ ਹੋਣ ਕਰਕੇ ਖ਼ਤਮ ਹੋ ਜਾਣੀ ਚਾਹੀਦੀ ਸੀ।

ਅਗਲੀ ਗੱਲ ਇਹ ਕਿ ਸ਼ਾਰਦਾ ਪਹਿਲਾਂ, ਗੁਰਮੁਖੀ ਦਾ ਪਹਿਲਾ ਰੂਪ ਹੋਣ ਕਰਕੇ, ਜਿਵੇਂ ਕਿ ਸਾਡੇ ਲੇਖਕ ਕਹਿ ਰਹੇ ਹਨ, ਸਾਰੇ ਕਸ਼ਮੀਰ, ਹਿਮਾਚਲ ਅਤੇ ਪੰਜਾਬ ਵਿਚ ਪਰਚੱਲਤ ਸੀ। ਫਿਰ ਕੀ ਕਾਰਨ ਸੀ ਕਿ ਗੁਰੂ ਸਾਹਿਬਾਨ ਵਲੋਂ ਅਪਣਾ ਲਏ ਜਾਣ ਨਾਲ ਇਹ ਉਨ੍ਹਾਂ ਇਲਾਕਿਆਂ ਵਿਚੋਂ ਖ਼ਤਮ ਹੋ ਕੇ ਸਿਰਫ਼ ਪੰਜਾਬ ਦੇ ਖੇਤਰ ਤਕ ਸੀਮਤ ਹੋ ਕੇ ਹੀ ਰਹਿ ਗਈ ? ਫਿਰ ਤਾਂ ਸਗੋਂ ਸ਼ਾਰਦਾ ਨੂੰ ਬਹੁਤ ਹੀ ਵਿਸ਼ਾਲ ਰੂਪ ਵਿਚ ਫੈਲਣਾ ਚਾਹੀਦਾ ਸੀ। ਜਿਸ 'ਪਦਮਾਵਤ' ਜੈਸੀ ਲਿਖਤ ਦਾ ਢੰਡੋਰਾ ਪਿੱਟਿਆ ਜਾ ਰਿਹਾ ਹੈ[37] ਕੀ ਉਸ ਬਾਰੇ ਇਹ ਗੱਲ ਪਰਪੱਕ ਕਰ ਲਈ ਹੈ ਕਿ ਉਹ ਲਿਖਤ ਮੌਲਿਕ ਹੈ ਜਾਂ ਪਿੱਛੋਂ ਦਾ ਕੀਤਾ ਗਿਆ ਉਤਾਰਾ ਹੈ ? ਪੰਜਾਬ ਵਿਚ ਗੁਰੂ ਸਾਹਿਬਾਨ ਨੇ, ਖਾਸ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ, ਭਾਰਤ ਭਰ ਦੇ ਕਵੀਆਂ ਅਤੇ ਵਿਦਵਾਨਾਂ ਨੂੰ ਆਪਣੇ ਪਾਸ ਇਕੱਤਰ ਕੀਤਾ ਹੋਇਆ ਸੀ। ਗੁਰੂ ਗੋਬਿੰਦ ਸਿੰਘ ਜੀ ਪਾਸ 52 ਕਵੀ ਸਨ। ਇਨ੍ਹਾਂ ਕਵੀਆਂ ਦੀ ਇਕਤੱਰਤਾ ਅੱਜ-ਕੱਲ੍ਹ ਦੀ ਇਕ ਯੂਨੀਵਰਸਿਟੀ ਦੇ ਬਰਾਬਰ ਸਮਝਣੀ ਚਾਹੀਦੀ ਹੈ। ਇਹ ਕਵੀ ਅਤੇ ਵਿਦਵਾਨ ਗੁਰੂ ਮਹਾਰਾਜ ਦੀ ਛਤਰ-ਛਾਇਆ ਹੇਠ

37. ਦੇਖੋ ਡਾ. ਤਰਲੋਚਨ ਸਿੰਘ ਬੇਦੀ, *ਗੁਰਮੁਖੀ ਲਿੱਪੀ ਦਾ ਜਨਮ ਤੇ ਵਿਕਾਸ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1999, ਪੰਨੇ 72-74.

ਭਾਂਤ-ਭਾਂਤ ਦੀਆਂ ਹਿੰਦੁਸਤਾਨੀ ਲਿਖਤਾਂ ਦੇ ਉਤਾਰੇ ਕਰ ਰਹੇ ਸਨ। ਅਜਿਹਾ ਹੀ ਉਤਾਰਾ ਇਨ੍ਹਾਂ ਹੀ ਸਮਿਆ ਵਿੱਚ 'ਪਦਮਾਵਤ' ਦਾ ਵੀ ਕੀਤਾ ਹੋਇਆ ਹੋ ਸਕਦਾ ਹੈ। ਚੌਧਵੀਂ ਸਦੀ ਦੀ 'ਪਦਮਾਵਤ' ਦਾ ਇਹ ਰੂਪ ਹੋ ਹੀ ਨਹੀਂ ਸਕਦਾ ਜਿਹੜਾ ਡਾ. ਤਰਲੋਚਨ ਸਿੰਘ ਬੇਦੀ ਨੇ ਆਪਣੀ ਕਿਤਾਬ ਵਿਚ ਦਿੱਤਾ ਹੈ। ਇਸ ਲਈ ਇਹ ਗੱਲ ਉੱਕਾ ਹੀ ਮੰਨਣਯੋਗ ਨਹੀਂ ਹੈ ਕਿ ਸ਼ਾਰਦਾ ਵਿਚੋਂ ਗੁਰਮੁਖੀ ਲਿੱਪੀ ਨਿਕਲੀ ਹੈ।

ਗੁਰਮੁਖੀ ਲਿੱਪੀ ਦੀ ਇਕ ਹੋਰ ਐਸੀ ਵਿਸ਼ੇਸ਼ਤਾ ਹੈ ਜਿਸ ਦੀ ਹੋਰ ਕੋਈ ਵੀ ਮਿਸਾਲ ਕਿਸੇ ਲਿੱਪੀ ਵਿੱਚ ਨਹੀਂ ਮਿਲਦੀ। ਗੁਰਮੁਖੀ ਲਿੱਪੀ ਵਿਚ ਦੇਵ-ਨਾਗਰੀ ਦੇ ਕੁਝ ਅੱਖਰਾਂ ਨੂੰ ਉਨ੍ਹਾਂ ਦੀਆਂ ਆਪਣੀਆਂ ਪਰਚੱਲਤ ਆਵਾਜ਼ਾਂ ਨਾਲੋਂ ਬਿਲਕੁਲ ਉਲਟ ਆਵਾਜ਼ ਵਿਚ ਵਰਤਿਆ ਗਿਆ ਹੈ। ਵੱਡੀ ਗਿਣਤੀ ਦੁਆਰਾ ਵਰਤੀ ਜਾਣ ਵਾਲੀ ਲਿੱਪੀ ਨੂੰ ਘੱਟ ਗਿਣਤੀ ਦੇ ਫ਼ਿਰਕੇ ਵਲੋਂ ਬਿਲਕੁਲ ਉਲਟ ਆਵਾਜ਼ ਵਿਚ ਵਰਤੇ ਜਾਣਾ ਬੜਾ ਹੀ ਮੁਸ਼ਕਲ ਕੰਮ ਹੈ ਪਰ ਗੁਰਮੁਖੀ ਨੇ ਇਹ ਕਰ ਵਿਖਾਇਆ ਹੈ। ਇਹ ਗੁਰਮੁਖੀ ਲਿੱਪੀ ਦਾ ਕਮਾਲ ਹੈ। ਜਿਵੇਂ ਕਿ ਦੇਵ-ਨਾਗਰੀ ਦਾ 'ਸ' ਅੱਖਰ ਹੈ, ਇਹ ਦੇਵਨਾਗਰੀ ਦਾ 'ਮੱਮਾ' ਅੱਖਰ ਹੈ ਪਰ ਗੁਰਮੁਖੀ ਵਿਚ ਇਸ ਨੂੰ 'ਸ' ਬਣਾਇਆ ਗਿਆ ਹੈ। ਇਸੇ ਤਰ੍ਹਾ ਦੇਵਨਾਗਰੀ ਦਾ 'ਮ' ਅੱਖਰ ਹੈ, ਦੇਵ-ਨਾਗਰੀ ਵਿਚ ਇਸ ਦੀ ਆਵਾਜ਼ 'ਭ' ਦੀ ਹੈ ਪਰ ਗੁਰਮੁਖੀ ਵਿੱਚ ਇਹ 'ਮੱਮਾ' ਬਣਾਇਆ ਗਿਆ ਹੈ। ਦੇਵ-ਨਾਗਰੀ ਦਾ 'ਬ' ਅੱਖਰ ਹੈ, ਦੇਵ-ਨਾਗਰੀ ਵਿਚ ਇਸ ਦੀ ਆਵਾਜ਼ 'ਘ' ਦੀ ਹੈ ਜਦੋਂ ਕਿ ਗੁਰਮੁਖੀ ਵਿਚ ਇਸ ਨੂੰ 'ਬੱਬਾ' ਬਣਾਇਆ ਗਿਆ ਹੈ। ਦੇਵ-ਨਾਗਰੀ ਦਾ 'ਫ' ਅੱਖਰ ਹੈ, ਦੇਵ-ਨਾਗਰੀ ਵਿਚ ਇਸ ਦੀ ਆਵਾਜ਼ 'ਢੱਢੇ' ਦੀ ਹੈ ਪਰ ਗੁਰਮੁਖੀ ਵਿਚ ਇਸ ਨੂੰ 'ਫੱਫਾ' ਬਣਾਇਆ ਗਿਆ ਹੈ। ਇਹ ਇਕ ਬਹੁਤ ਹੀ ਮਾਅਰਕੇ ਵਾਲੀ ਗੱਲ ਹੈ। ਦੇਵ ਨਾਗਰੀ ਸਾਰੇ ਹਿੰਦੁਸਤਾਨ ਵਿਚ ਬਹੁਗਿਣਤੀ ਦੀ ਆਬਾਦੀ ਵਲੋਂ ਵਰਤੀ ਜਾਣ ਵਾਲੀ ਲਿੱਪੀ ਸੀ। ਇਸ ਦੇ ਮੁਕਾਬਲੇ ਤੇ ਗੁਰਮੁਖੀ ਇਕ ਬਹੁਤ ਹੀ ਥੋੜ੍ਹੀ ਗਿਣਤੀ ਵਲੋਂ ਵਰਤੋਂ ਵਿਚ ਲਿਆਂਦੀ ਜਾਣ ਵਾਲੀ ਲਿੱਪੀ ਸੀ। ਘੱਟ ਗਿਣਤੀ ਦੀ ਲਿੱਪੀ ਵਲੋਂ ਬਹੁਤ ਗਿਣਤੀ ਦੀ ਲਿੱਪੀ ਦੇ ਅੱਖਰਾਂ ਦੀ ਆਵਾਜ਼ ਨੂੰ ਉਲਟਾ ਰੂਪ ਦੇ ਦੇਣਾ ਵੀ ਗੁਰਮੁੱਖੀ ਲਿੱਪੀ ਦੇ ਪਰਚੱਲਤ ਕਰਨ ਵਾਲਿਆਂ ਦੀ ਕਲਾ ਨੂੰ ਦਰਸਾਉਂਦਾ ਹੈ। ਇਹ ਇਕ ਇਨਕਲਾਬੀ ਅਤੇ ਹੈਰਾਨਕੁਨ ਤਬਦੀਲੀ ਸੀ। ਕਿਸੇ ਦੂਜੀ ਲਿੱਪੀ ਦਾ ਕੋਈ ਅੱਖਰ ਅਪਣਾ ਲੈਣਾ ਹੋਰ ਗੱਲ ਹੈ ਪਰ ਦੂਜੀ ਲਿੱਪੀ ਦੇ ਅੱਖਰ ਦੀ ਪਰਚੱਲਤ ਆਵਾਜ਼ ਨਾਲੋਂ ਉਲਟੀ ਆਵਾਜ਼ ਕਢਵਾਉਣਾ ਬਿਲਕੁਲ ਹੀ ਹੋਰ ਗੱਲ ਹੈ। ਇਹ ਤੱਥ ਇਸ ਗੱਲ ਨੂੰ ਵੀ ਦਰਸਾਉਂਦਾ ਹੈ ਕਿ ਸਿੱਖ ਗੁਰੂ ਸਾਹਿਬਾਨ, ਗੁਰੂ ਨਾਨਕ ਅਤੇ ਅੰਗਦ ਦੇਵ ਜੀ ਨੇ ਲਿੱਪੀ ਵਿਕਸਤ ਕਰਨ ਦੇ ਕੰਮ ਨੂੰ ਕਿਸ ਕਦਰ ਹੱਥ ਵਿਚ ਲਿਆ ਹੋਇਆ ਸੀ। ਕਵੀ ਕੰਕਨ ਨੇ ਇਸ ਬਾਰੇ ਬਿਲਕੁਲ ਢੁੱਕਵਾਂ ਲਿਖਿਆ ਹੈ :-

*ਇਹ ਕੀਆ ਉਪਕਾਰ ਬਡਾ ਗੁਰ ਅੱਛਰ ਬੇਦਨ ਕੇ ਪਲਟਾਏ।*
*ਗੁਰਮੁਖਿ ਅਖਯਰ ਕੀਨੇ ਤਬੈ ਜਬ ਕੈ ਸਿਉਂ ਕੋ ਨਰ ਕਸ਼ਟ ਨਾ ਪਾਏ।*[38]

ਇਸ ਦੇ ਨਾਲ ਹੀ ਗੁਰਮੁਖੀ ਲਿੱਪੀ ਵਿਚ ਕੁਝ ਇਕ 'ਅੱਖਰ' ਅਜਿਹੇ ਵੀ ਘੜੇ ਗਏ ਜਿਨ੍ਹਾਂ ਦੀ ਦੂਜੀਆਂ ਲਿੱਪੀਆਂ ਵਿਚ ਉੱਕਾ ਹੀ ਅਣਹੋਂਦ ਸੀ। ਜਿਵੇਂ ਕਿ 'ੜ', 'ਞ' ਅਤੇ 'ਙ' ਆਦਿ। ਇਨ੍ਹਾਂ

---

38. ਪ੍ਰੋਫੈਸਰ ਪ੍ਰੀਤਮ ਸਿੰਘ ਦੇ ਹਵਾਲੇ ਅਨੁਸਾਰ 'ਬੋਲੀ ਅਤੇ ਲਿੱਪੀ' ਪੁਸਤਕ ਪੰਜਾਬ (ਸੰ. ਮਹਿੰਦਰ ਸਿੰਘ ਰੰਧਾਵਾ), ਭਾਸ਼ਾ ਵਿਭਾਗ, ਪੰਜਾਬ ਪਟਿਆਲਾ, 1960, ਪੰਨਾ 390.

ਅੱਖਰਾਂ ਦੀ ਜਿਥੇ ਬਣਾਵਟ ਬਿਲਕੁਲ ਵਿਸ਼ੇਸ਼ ਤਰ੍ਹਾਂ ਦੀ ਹੈ ਉੱਥੇ ਇਨ੍ਹਾਂ ਦੀ ਆਵਾਜ਼ ਵੀ ਵਿਸ਼ੇਸ਼ ਕਿਸਮ ਦੀ ਹੈ। ੜ ਅਤੇ ਙ ਤਾਂ ਦੂਜੀਆਂ ਲਿੱਪੀਆਂ ਵਿਚ ਹਨ ਹੀ ਨਹੀਂ। 'ੜ' ਅੱਖਰ ਤਾਂ ਕਿਸੇ ਵੀ ਆਰੀਆ ਬੋਲੀ ਵਿਚ ਨਹੀਂ ਹੈ। ਇਹ ਗੈਰ ਆਰੀਆ ਬੋਲੀ ਦਾ ਪਰਤੀਕ ਹੈ।[39] ਕਦੇ ਕਦੇ ਦੇਵ-ਨਾਗਰੀ ਵਿਚ 'ਞ' ਨੂੰ ਲਿਖ ਤਾਂ ਲਿਆ ਜਾਂਦਾ ਹੈ ਪਰ ਉਸ ਦੀ ਵਰਤੋਂ ਨਹੀਂ ਹੁੰਦੀ। 'ਙ' ਦੀ ਤਾਂ ਦੇਵ-ਨਾਗਰੀ ਲਿੱਪੀ ਵਿਚ ਕੋਈ ਆਵਾਜ਼ ਹੀ ਨਹੀਂ ਹੈ। ਪੰਜਾਬੀ ਵਿਚ ਦੇਵ-ਨਾਗਰੀ ਦੇ ਕਈ ਐਸੇ ਅੱਖਰ ਉੱਕਾ ਹੀ ਨਹੀਂ ਰੱਖੇ ਗਏ ਜਿਹੜੇ ਆਰੀਆ ਬੋਲੀਆਂ ਦੇ ਜ਼ਰੂਰੀ ਅਤੇ ਮਹੱਤਵਪੂਰਨ ਅੱਖਰ ਹਨ।[40] ਭਾਵੇਂ ਅੱਜ ਅੰਗਰੇਜ਼ੀ ਤੋਂ ਹੀ ਸਮੁੱਚੀ ਸੇਧ ਲੈਣ ਕਰਕੇ ਪੰਜਾਬੀ ਬੋਲੀ ਵਿਚ ਙ, ਞ, ਣ ਅਤੇ ੜ ਅੱਖਰਾਂ ਦੀ ਵਰਤੋਂ ਘੱਟ ਗਈ ਹੈ ਪਰ ਗੁਰਮੁਖੀ ਦੀਆਂ ਪੁਰਾਤਨ ਲਿਖਤਾਂ ਅਤੇ ਗੁਰਬਾਣੀ ਵਿਚ ਇਨ੍ਹਾਂ ਦੀ ਆਮ ਵਰਤੋਂ ਹੋਈ ਹੈ। ਇਸ ਤਰ੍ਹਾਂ ਗੁਰਮੁਖੀ ਲਿੱਪੀ ਦੀਆਂ ਦੋ ਵਿਸ਼ੇਸ਼ਤਾਈਆਂ ਇਸ ਨੂੰ ਬਾਕੀ ਦੀਆਂ ਲਿੱਪੀਆਂ (ਖ਼ਾਸ ਕਰ ਦੇਵ-ਨਾਗਰੀ) ਤੋਂ ਅਲੱਗ ਖੜ੍ਹਾ ਕਰਦੀਆਂ ਹਨ। ਪਹਿਲੀ ਉਹ ਵਿਸ਼ੇਸ਼ਤਾ ਹੈ ਜਿਸ ਰਾਹੀਂ ਇਸ ਨੇ ਸਦੀਆਂ ਤੋਂ ਵਰਤੋਂ ਵਿਚ ਆ ਰਹੀ ਦੇਵ-ਨਾਗਰੀ ਦੇ ਕੁਝ ਅੱਖਰਾਂ ਦੀ ਆਵਾਜ਼ ਹੀ ਬਦਲ ਦਿੱਤੀ ਸੀ ਅਤੇ ਦੂਜੀ ਉਹ ਜਿਸ ਰਾਹੀਂ ਇਸ ਨੇ ਬਿਲਕੁਲ ਨਵੇਂ ਅੱਖਰਾਂ ਦੀ ਹੋਂਦ ਈਜਾਦ ਕੀਤੀ।

ਸਿੱਖ ਧਰਮ ਦੇ ਉਥਾਨ ਸਮੇਂ ਅਤੇ ਪਹਿਲਾਂ, ਪੰਜਾਬੀ ਬੋਲੀ ਦੀ ਕੋਈ ਵੀ ਲਿੱਪੀ ਨਹੀਂ ਸੀ। ਪੰਜਾਬੀ ਬੋਲੀ ਤਾਂ ਸੀ ਪਰ ਇਸ ਦੀ ਲਿੱਪੀ ਨਹੀਂ ਸੀ। ਭਾਵ ਕਿ ਪੰਜਾਬੀ ਬੋਲੀ ਨੂੰ ਉਨ੍ਹਾਂ ਹੀ ਅੱਖਰਾਂ ਦੀਆਂ ਆਵਾਜ਼ਾਂ ਰਾਹੀਂ ਕੇਵਲ ਬੋਲਿਆ ਜਾਂਦਾ ਸੀ ਜਿਹੜੇ ਗੁਰਮੁਖੀ ਵਿਚ ਲਿਖੇ ਗਏ ਸਨ ਪਰ ਇਨ੍ਹਾਂ ਅੱਖਰਾਂ ਦੀ ਹੋਂਦ ਨਹੀਂ ਸੀ। ਮਿਸਾਲ ਦੇ ਤੌਰ ਤੇ ਅੱਜ ਵੀ ਇਕ ਬਿਲਕੁਲ ਅਣਪੜ੍ਹ ਪਰਿਵਾਰ ਬੜੇ ਆਰਾਮ ਨਾਲ ਪੰਜਾਬੀ ਬੋਲੀ ਤਾਂ ਬੋਲੇਗਾ ਪਰ ਉਸ ਨੂੰ ਲਿਖਤੀ ਰੂਪ ਨਹੀਂ ਦੇ ਸਕੇਗਾ। ਇਕ ਅਣਪੜ੍ਹ ਵਿਅਕਤੀ, ਇਥੋਂ ਤੱਕ ਕਿ ਇਕ ਮੂਰਖ ਤੋਂ ਮੂਰਖ ਵਿਅਕਤੀ ਵੀ ਪੰਜਾਬੀ ਬੋਲੇਗਾ। ਉਹੀ ਆਵਾਜ਼ਾਂ ਬੋਲੇਗਾ ਜਿਹੜੀਆਂ ਗੁਰਮੁਖੀ ਅੱਖਰਾਂ ਦੀਆਂ ਹਨ ਪਰ ਉਸ ਨੂੰ ਅੱਖਰਾਂ ਦਾ ਭੌਤਿਕ ਗਿਆਨ ਨਹੀਂ ਹੋਵੇਗਾ। ਪੰਜਾਬੀ ਬੋਲੀ ਵਿਚ ਗੁਰਮੁਖੀ ਦੇ ਪੈਂਤੀ ਅੱਖਰਾਂ ਦੀ ਹੀ ਵਰਤੋਂ ਹੁੰਦੀ ਹੈ। ਭਾਵ ਲਿਖਣ ਦਾ ਸਿਰਫ ਇਹ ਹੀ ਹੈ ਕਿ ਪੰਜਾਬੀ ਬੋਲੀ ਤਾਂ ਯੁੱਗਾਂ-ਯੁਗਾਂਤਰਾਂ ਤੋਂ ਕਾਇਮ ਸੀ ਪਰ ਇਸ ਦੀ ਲਿੱਪੀ ਕੋਈ ਨਹੀਂ ਸੀ ਜਾਂ ਜੇ ਇਉਂ ਕਹਿ ਲਿਆ ਜਾਵੇ ਕਿ ਪੰਜਾਬੀ ਬੋਲੀ ਉਸ ਸਮੇਂ ਤੋਂ ਹੀ ਪਰਚੱਲਤ ਸੀ ਜਦੋਂ ਤੋਂ ਪੰਜਾਬ ਦੀ ਧਰਤੀ ਤੇ ਪੰਜ ਦਰਿਆ ਵਹਿਣੇ ਸ਼ੁਰੂ ਹੋਏ ਸਨ ਪਰ ਇਸ ਦੀ ਲਿੱਪੀ ਸਿੱਖ ਧਰਮ ਦੇ ਉਥਾਨ ਤੱਕ ਕੋਈ ਵੀ ਨਹੀਂ ਸੀ। ਨਾ ਹੀ ਇਸ ਦੀ ਲਿੱਪੀ ਕਿਸੇ ਨੇ ਵਿਕਸਤ ਕਰਨ ਦੀ ਕੋਸ਼ਿਸ਼ ਹੀ ਕੀਤੀ ਅਤੇ ਨਾ ਹੀ ਕਿਸੇ ਹਮਲਾਵਰ ਨੇ ਇਹ ਵਿਕਸਤ ਹੋਣ ਦਿੱਤੀ।

ਹੜੱਪਾ ਦੀ ਸੱਭਿਅਤਾ ਦੀ ਲਿੱਪੀ ਅਜੇ ਤੱਕ ਪੜ੍ਹੀ ਨਹੀਂ ਗਈ। ਭਾਰਤ ਦੀ ਸਰਕਾਰ ਨੇ ਇਸ ਨੂੰ ਪੜ੍ਹਾਉਣ ਵਿਚ ਕੋਈ ਦਿਲਚਸਪੀ ਨਹੀਂ ਲਈ ਕਿਉਂਕਿ ਭਾਰਤ ਸਰਕਾਰ ਜਿਸ ਸੱਭਿਆਚਾਰ ਅਤੇ ਸੋਚ ਨੂੰ ਵਿਕਸਤ ਕਰਨਾ ਚਾਹੁੰਦੀ ਹੈ ਉਹ ਆਰੀਆ ਜਾਂ ਵੈਦਿਕ ਸੱਭਿਆਚਾਰ ਹੈ ਅਤੇ ਇਹ ਹੜੱਪਾ ਸੱਭਿਅਤਾ ਇਸ ਦੇ ਵਿਰੋਧ ਵਿਚ ਹੈ। ਹੋ ਸਕਦਾ ਹੈ ਕਿ ਇਸ ਸੱਭਿਅਤਾ ਦੌਰਾਨ ਵਿਕਸਤ ਹੋਈ ਲਿੱਪੀ ਹੀ ਪੰਜਾਬੀ ਬੋਲੀ ਦੀ ਕੋਈ ਲਿੱਪੀ ਹੋਵੇ। ਇਕ ਗੱਲ ਨਿਸ਼ਚਤ ਹੈ ਕਿ ਪੰਜਾਬ ਦੇ ਪੰਜ ਦਰਿਆ ਹੜੱਪਾ ਦੀ ਸੱਭਿਅਤਾ

39. ਡਾ. ਮੋਹਨ ਸਿੰਘ ਉਬਰਾਏ, *ਪੰਜਾਬੀ ਸਾਹਿਤ ਦੀ ਇਤਿਹਾਸ-ਰੇਖਾ*, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1958, ਪੰਨਾ 18.
40. *ਉਕਤ*, ਪੰਨਾ 19.

ਵੇਲੇ ਵੀ ਹੋਂਦ ਵਿਚ ਸਨ ਅਤੇ ਹੜੱਪਾ ਸੱਭਿਅਤਾ ਇਥੋਂ ਦੇ ਨਾਗਰਿਕਾਂ ਦੀ ਹੀ ਸੱਭਿਅਤਾ ਸੀ। ਜੇ ਨਿਰੋਲ ਦੇਸੀ ਸੱਭਿਅਤਾ ਦਾ ਸ਼ਬਦ ਵਰਤਿਆ ਜਾਣਾ ਹੋਵੇ ਤਾਂ ਕੇਵਲ ਤੇ ਕੇਵਲ ਹੜੱਪਾ ਸੱਭਿਅਤਾ ਨੂੰ ਹੀ ਉੱਤਰੀ ਹਿੰਦੁਸਤਾਨ ਜਾਂ ਪੰਜਾਬ ਦੀ ਆਪਣੀ ਸੱਭਿਅਤਾ ਕਿਹਾ ਜਾ ਸਕਦਾ ਹੈ। ਇਸ ਦਾ ਸਭ ਤੋਂ ਵੱਡਾ ਧਾਰਮਿਕ ਦੇਵਤਾ ਸ਼ਿਵ ਸੀ ਅਤੇ ਇਸ ਦੀਆਂ ਮੋਹਰਾਂ ਦਾ ਨਿਸ਼ਾਨ ਬਲਦ ਸੀ।[41] 'ਸ਼ਿਵ' ਅਤੇ 'ਬਲਦ' ਦੋਵੇਂ ਹੀ ਹੜੱਪਾ ਸੱਭਿਅਤਾ ਨੂੰ ਇਸ ਧਰਤੀ ਦੇ ਜੰਮੇ-ਪਲੇ ਲੋਕਾਂ ਨਾਲ ਜੋੜਦੇ ਹਨ। ਇਹੀ ਦੋ ਨਿਸ਼ਾਨ ਆਰੀਆ ਜਾਂ ਵੈਦਿਕ ਸੱਭਿਆਚਾਰ ਵਿਚੋਂ ਗਾਇਬ ਸਨ।[42]

ਜਿਉਂ ਹੀ ਆਰੀਆ ਹਮਲਾਵਰਾਂ ਨੇ ਆ ਕੇ ਸ਼ਾਂਤੀ ਅਤੇ ਸੁਖ ਨਾਲ ਵਸ ਰਹੇ ਹੜੱਪਾ ਸੱਭਿਅਤਾ ਵਾਲੇ ਲੋਕਾਂ ਨੂੰ ਲਿਤਾੜ ਸੁੱਟਿਆ ਸੀ ਤਾਂ ਇਸ ਦੀਆਂ ਲਿੱਪੀਆਂ, ਇਸ ਦੇ ਗ੍ਰੰਥ ਅਤੇ ਇਸ ਦੀਆਂ ਹਵੇਲੀਆਂ ਵੀ ਸਭ ਨਸ਼ਟ ਕਰ ਦਿੱਤੀਆਂ ਗਈਆਂ ਸਨ। ਨਤੀਜੇ ਵਜੋਂ ਹੜੱਪਾ ਸੱਭਿਅਤਾ ਉਪਰ ਆਰੀਆ ਲੋਕਾਂ ਦਾ ਕਬਜ਼ਾ ਹੋ ਗਿਆ ਅਤੇ ਵੈਦਿਕ ਸੱਭਿਆਚਾਰ ਸਮਾਪਤ ਹੋ ਗਿਆ। ਸੰਸਕਰਿਤ ਅਤੇ ਦੇਵਨਾਗਰੀ ਲਿੱਪੀਆਂ ਦਾ ਬੋਲਬਾਲਾ ਹੋ ਗਿਆ। ਇਸ ਆਰੀਆ ਸਾਮਰਾਜ ਦੇ ਜੂਲੇ ਹੇਠਾਂ ਪੰਜਾਬੀ ਬੋਲੀ ਵੀ ਲਿਤਾੜੀ ਗਈ ਸੀ। ਆਰੀਆ ਲੋਕਾਂ ਨੇ ਪਹਿਲਾਂ ਪੰਜਾਬ ਦੇ ਸੰਕਲਪ ਨੂੰ ਸਮਾਪਤ ਕੀਤਾ ਅਤੇ ਇਸ ਦੀਆਂ ਕਬਰਾਂ ਤੇ 'ਸਪਤਸਿੰਧੂ' ਸੰਕਲਪ ਉਜਾਗਰ ਕੀਤਾ। ਫਿਰ ਜਦੋਂ ਪੰਜਾਬ ਦੀ ਧਰਤੀ ਤੋਂ ਪੰਜਾਬ ਦੇ ਜੱਟ ਕਬੀਲਿਆਂ ਨੇ ਆਰੀਆ ਕਬੀਲਿਆਂ ਨੂੰ ਕੱਢ ਦਿੱਤਾ ਸੀ ਤਾਂ ਸਰਸਵਤੀ ਤੋਂ ਪਾਰ ਹੋ ਕੇ ਆਰੀਆ ਲੋਕਾਂ ਨੇ ਆਰੀਆਵਰੱਤ ਜਾਂ ਬ੍ਰਹਮਵਰੱਤ ਦੇ ਸੰਕਲਪ ਨੂੰ ਅਪਣਾ ਲਿਆ। ਪਹਿਲਾਂ ਪਹਿਲਾਂ ਆਰੀਆ ਵਰੱਤ ਸਿਰਫ ਘੱਗਰ ਅਤੇ ਸਰਸਵਤੀ ਦੇ ਵਿਚਕਾਰਲਾ ਖੇਤਰ ਸੀ[43] ਫਿਰ ਸਮਾਂ ਪਾ ਕੇ ਆਰੀਆ ਲੋਕਾਂ ਨੇ ਸਰਸਵਤੀ ਅਤੇ ਜਮੁਨਾ ਦੇ ਵਿਚਕਾਰਲੇ ਖੇਤਰ ਨੂੰ ਆਰੀਆ ਵਰੱਤ ਦਾ ਨਾ ਦਿੱਤਾ। ਬਿਲਕੁਲ ਪਿੱਛੋਂ ਗੰਗਾ ਜਮੁਨਾ ਦਾ ਦੁਆਬ ਆਰੀਆ ਵਰੱਤ ਬਣ ਗਿਆ ਸੀ।[44]

ਆਰੀਆ ਸਾਮਰਾਜ ਨੂੰ ਸਭ ਤੋਂ ਪਹਿਲੀ ਵਾਰ, ਜੇ ਪੰਜਾਬ ਦੀ ਧਰਤੀ ਤੇ ਕਿਸੇ ਸੂਰਬੀਰ ਪੰਜਾਬੀ ਮਰਦ ਨੇ ਉਲਟਾਇਆ ਸੀ ਤਾਂ ਉਹ ਸੀ ਪੋਰਸ। ਪਰ ਕੌਟੱਲਿਆ ਵਰਗੇ ਸ਼ਾਤਰ ਬ੍ਰਾਹਮਣ ਲਗਾਤਾਰ ਪੋਰਸ ਦੀ ਵਿਰੋਧਤਾ ਕਰਦੇ ਰਹੇ ਸਨ। ਆਖਰ ਜਦੋਂ ਮਹਾਨ ਸਿਕੰਦਰ ਨੇ ਪੰਜਾਬ ਤੇ ਹਮਲਾ ਕੀਤਾ ਤਾਂ ਕੌਟੱਲਿਆ ਦੀ ਚੁੱਕ ਤੇ ਪਹਿਲਾਂ ਰਾਜਾ ਅੰਭੀ ਸਿਕੰਦਰ ਨਾਲ ਮਿਲ ਗਿਆ ਸੀ ਫਿਰ ਕੌਟੱਲਿਆ ਵੀ ਸਿਕੰਦਰ ਨਾਲ ਜਾ ਮਿਲਿਆ ਸੀ।[45] ਲੜਾਈ ਦੇ ਸਿੱਟਿਆਂ ਦੇ ਤੌਰ ਤੇ ਭਾਵੇਂ ਸਿਕੰਦਰ ਅਤੇ ਪੋਰਸ ਦੀ ਦੋਸਤੀ ਸਥਾਪਤ ਹੋ ਗਈ ਸੀ ਪਰ ਪੰਜਾਬ ਯੂਨਾਨੀਆਂ ਦੇ ਪਰਭਾਵ ਹੇਠ ਆ ਗਿਆ ਸੀ। ਆਰੀਆ ਲੋਕਾਂ ਵਾਂਗ

---

41. ਹੋਰ ਦੇਖੋ, ਰਾਮਧਾਰੀ ਸਿੰਘ ਦਿਨਕਰ, *ਸਭਿਆਚਾਰ ਦੇ ਚਾਰ ਅਧਿਆਇ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1992, ਪੰਨਾ 28.
42. ਮਾਜ਼ੂਮਦਾਰ ਚੌਧਰੀ ਤੇ ਦੱਤ, *ਭਾਰਤ ਦਾ ਬ੍ਰਿਹਤ ਇਤਿਹਾਸ*, ਭਾਗ 1, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2000, ਪੰਨੇ 17-18.
43. L.M. Joshi (ed.), *History of The Punjab*, Vol-I, Punjabi University, Patiala, 1977, pp. 30, 121, 172.
44. *Ibid.*, p.172.
45. ਵਿਸਥਾਰ ਲਈ ਦੇਖੋ ਪ੍ਰੋ. ਬੁੱਧ ਪ੍ਰਕਾਸ਼, *ਰਾਜਾ ਪੋਰਸ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1973, ਪੰਨੇ 41-42 ਅਤੇ 89-95।

ਯੂਨਾਨੀਆਂ ਨੇ ਵੀ ਆਪਣੀ ਬੋਲੀ, ਆਪਣੀ ਲਿੱਪੀ ਅਤੇ ਆਪਣਾ ਸੱਭਿਆਚਾਰ ਹੀ ਇਥੇ ਵਿਕਸਤ ਕੀਤਾ। ਨਤੀਜੇ ਵਜੋਂ ਪੰਜਾਬ ਦਾ ਨਾਂ ਉਨ੍ਹਾਂ ਨੇ ਪੈਂਟਾਪੋਟੈਮੀਆ ਰੱਖਿਆ। ਪੈਂਟਾਪੋਟੈਮੀਆ ਯੂਨਾਨੀ ਭਾਸ਼ਾ ਦਾ ਸ਼ਬਦ ਹੈ। ਇਸ ਦੇ ਅਰਥ ਹਨ ਪੰਜ ਪਾਣੀਆਂ ਦੀ ਧਰਤੀ। ਇਸ ਤੋਂ ਸਾਬਤ ਹੁੰਦਾ ਹੈ ਕਿ ਪੰਜਾਬ ਉਸ ਸਮੇਂ ਵੀ ਪੰਜ ਦਰਿਆਵਾਂ ਦੀ ਧਰਤੀ ਦੇ ਤੌਰ ਤੇ ਜਾਣਿਆ ਜਾਂਦਾ ਸੀ। ਪੰਜਾਂ ਦਰਿਆਵਾਂ ਦੇ ਨਾਂ ਵੀ ਯੂਨਾਨੀ ਭਾਸ਼ਾ ਵਿੱਚ ਰੱਖੇ ਗਏ। ਪੰਜਾਬੀ ਬੋਲੀ ਫਿਰ ਲਿਤਾੜੀ ਜਾਂਦੀ ਰਹੀ।

ਸਿਕੰਦਰ ਦਾ ਰਾਜ ਬਹੁਤ ਥੋੜ੍ਹ-ਚਿਰਾ ਸੀ। ਇਥੇ ਫਿਰ ਤੋਂ ਸ਼ਾਤਰ ਬ੍ਰਾਹਮਣ ਕੌਟੱਲਿਆ ਦੀ ਸਰਗਰਮ ਸਲਾਹ ਹੇਠ ਚੰਦਰਗੁਪਤ ਮੌਰੀਆ ਦਾ ਰਾਜ ਕਾਇਮ ਹੋ ਗਿਆ ਸੀ। ਫਿਰ ਤੋਂ ਸੰਸਕਰਿਤ ਅਤੇ ਹਿੰਦੀ ਸੱਭਿਆਚਾਰ ਨੇ ਪੰਜਾਬ ਦੇ ਸੱਭਿਆਚਾਰ ਉਪਰ ਲਗਾਮ ਪਾ ਲਈ। ਜੇ ਢੇਰ ਸਮਾਂ ਬਾਅਦ ਸਮਰਾਟ ਅਸ਼ੋਕ ਨੇ ਸੰਸਕਰਿਤ ਨੂੰ ਹਟਾ ਕੇ ਪਰਾਕਰਿਤ ਜਾਂ ਪਾਲੀ ਭਾਸ਼ਾ ਨੂੰ ਅੱਗੇ ਲਿਆਂਦਾ ਤਾਂ ਵੀ ਪੰਜਾਬੀ ਭਾਸ਼ਾ ਦੀ ਕੋਈ ਲਿੱਪੀ ਨਾ ਬਣ ਸਕੀ। ਗਿਆਰ੍ਹਵੀਂ ਸਦੀ ਦੌਰਾਨ ਸੁਲਤਾਨਾਂ ਰਾਹੀਂ ਫਾਰਸੀ ਬੋਲੀ ਐਸਾ ਆ ਕੇ ਬੈਠੀ ਕਿ ਉਸ ਨੇ ਸੰਸਕਰਿਤ ਨੂੰ ਤਾਂ ਪਛਾੜਿਆ ਹੀ ਪਛਾੜਿਆ ਸੀ ਬਾਕੀ ਦੀਆਂ ਖੇਤਰੀ ਬੋਲੀਆਂ ਨੂੰ ਵੀ ਉਕਸਣ ਨਹੀਂ ਦਿੱਤਾ ਸੀ। ਪੰਦਰ੍ਹਵੀਂ ਅਤੇ ਸੋਲ੍ਹਵੀਂ ਸਦੀ ਦੌਰਾਨ, ਜਦੋਂ ਦਫ਼ਤਰਾਂ ਅਤੇ ਮਦਰੱਸਿਆਂ ਵਿਚ ਫਾਰਸੀ ਦਾ ਬੋਲਬਾਲਾ ਸੀ ਅਤੇ ਹਿੰਦੂ ਮੰਦਰਾਂ ਅਤੇ ਧਾਰਮਿਕ ਰਸਮਾਂ-ਰਿਵਾਜਾਂ ਵਿਚ ਸੰਸਕਰਿਤ ਦਾ ਪਰਚੱਲਣ ਸੀ ਤਾਂ ਸਿੱਖ ਗੁਰੂ ਸਾਹਿਬਾਨ ਨੇ ਪਹਿਲੀ ਵਾਰ ਗੁਰਮੁਖੀ ਲਿੱਪੀ ਨੂੰ ਪਰਚੱਲਤ ਕਰ ਕੇ ਪੰਜਾਬੀ ਬੋਲੀ ਦੀ ਆਪਣੀ ਲਿੱਪੀ ਕਾਇਮ ਕੀਤੀ।

ਇਸ ਸਮੇਂ ਪੰਜਾਬ ਵਿਚ ਮੁਸਲਮਾਨ ਪੰਜਾਬੀ ਬੋਲੀ ਨੂੰ ਪਰਸ਼ੀਅਨ (ਫਾਰਸੀ) ਵਿਚ ਲਿਖਦੇ ਸਨ ਅਤੇ ਹਿੰਦੂ ਦੇਵ-ਨਾਗਰੀ ਵਿੱਚ।[46] ਕੋਈ ਵਿਰਲਾ ਬੰਦਾ ਹੀ, ਉਹ ਵੀ ਪੰਜਾਬ ਦੇ ਨੀਮ-ਪਹਾੜੀ ਇਲਾਕਿਆਂ ਵਿੱਚ, ਟਾਕਰੀ ਦਾ ਜਾਂ ਸ਼ਾਰਦਾ ਦਾ ਪਰਯੋਗ ਕਰਦਾ ਹੋਵੇਗਾ। ਪੰਜਾਬ ਦੇ ਪਿੰਡਾਂ ਵਿਚ ਫਾਰਸੀ ਅਤੇ ਦੇਵ-ਨਾਗਰੀ ਅੱਖਰਾਂ ਤੋਂ ਇਲਾਵਾ ਜੇ ਕੋਈ ਹੋਰ ਲਿੱਪੀ ਚਲਦੀ ਸੀ ਤਾਂ ਉਹ ਸੀ ਲੰਡੇ-ਮਹਾਜਨੀ। ਇਸ ਨੂੰ ਕੱਚੀ ਵੀ ਕਿਹਾ ਜਾਂਦਾ ਸੀ ਕਿਉਂਕਿ ਇਸ ਦਾ ਕੋਈ ਵੀ ਪੱਕਾ ਰੂਪ ਨਹੀਂ ਸੀ। ਲੰਡੇ-ਮਹਾਜਨੀ ਇਸ ਨੂੰ ਇਸ ਕਰਕੇ ਕਿਹਾ ਜਾਂਦਾ ਸੀ ਕਿਉਂਕਿ ਇਸ ਲਿੱਪੀ ਦੀ ਲਗ-ਮਾਤਰ ਕੋਈ ਨਹੀਂ ਸੀ। ਅੱਖਰ ਲਗਾਂ-ਮਾਤਰਾ ਤੋਂ ਬਿਨਾ ਹੀ ਹੁੰਦੇ ਸਨ। ਜਿਵੇਂ ਪੂੰਛ ਤੋਂ ਬਿਨਾਂ ਜਾਨਵਰ ਲੰਡਾ ਹੁੰਦਾ ਹੈ ਉਸੇ ਤਰ੍ਹਾਂ ਲਗਾਂ-ਮਾਤਰਾਂ ਤੋਂ ਬਿਨਾ ਅੱਖਰ ਵੀ ਲੰਡੇ ਹੁੰਦੇ ਸਨ। ਅੱਖਰਾਂ ਦੀ ਬਣਤਰ ਵੀ ਲੰਡੀ ਹੁੰਦੀ ਸੀ। ਇਹ ਪੂਰੇ ਅੱਖਰ ਨਹੀਂ ਸੀ ਹੁੰਦੇ। ਇਸ ਨੂੰ ਸਿਰਫ ਬਾਣੀਏਂ (ਦੁਕਾਨਦਾਰ) ਲੋਕ ਹੀ ਆਪਣੇ ਵਹੀ-ਖਾਤਿਆਂ ਵਿੱਚ ਵਰਤਦੇ ਸਨ। ਇਹ ਕੱਚੀ ਲਿੱਪੀ ਅਕਸਰ ਲੋਕ-ਵਿਰੋਧੀ ਹੀ ਹੁੰਦੀ ਸੀ। ਇਸ ਦਾ ਸ਼ਿਕਾਰ ਹਮੇਸ਼ਾਂ ਗਾਹਕ ਲੋਕ ਹੀ ਹੁੰਦੇ ਸਨ। ਗਾਹਕ ਅਨਪੜ੍ਹ ਅਤੇ ਗਰੀਬ ਲੋਕ ਹੁੰਦੇ ਸਨ। ਉਹ ਬਾਣੀਏਂ (ਦੁਕਾਨਦਾਰ) ਕੋਲੋਂ ਅਕਸਰ ਉਧਾਰ ਸੌਦਾ ਲੈਂਦੇ ਸਨ। ਉਧਾਰ ਸੌਦਾ ਜਿਸ ਤਰ੍ਹਾਂ ਬਾਣੀਆ ਆਪਣੀ ਵਹੀ ਵਿਚ ਲਿਖਦਾ ਸੀ ਉਹ ਲੰਡੇ-ਮਹਾਜਨੀ ਅੱਖਰਾਂ ਵਿਚ ਲਿਖਿਆ ਜਾਂਦਾ ਸੀ। ਜਿਵੇਂ ਕਿ ਉਪਰ ਲਿਖਿਆ ਗਿਆ ਹੈ ਕਿ ਲੰਡਿਆਂ ਦਾ ਕੋਈ ਵੀ ਇਕ ਨਿਸ਼ਚਤ ਰੂਪ ਨਹੀਂ ਸੀ ਅਤੇ ਇਨ੍ਹਾਂ ਨਾਲ ਕੋਈ ਲਗ-ਮਾਤਰ ਵੀ ਨਹੀਂ ਸੀ ਲਗਦੀ। ਇਸ ਲਈ ਮਿਸਾਲ ਦੇ ਤੌਰ ਤੇ ਜੇ ਸੌਦਾ ਲੈਣ ਵਾਲਾ ਕੋਈ ਮਿਹਰ ਸਿੰਘ ਹੈ, ਉਸ ਨੇ ਸੱਤ

46. G.W. Leitner, *History of Indigenous Education in the Punjab*, Languages Department, Punjab, Patiala, 1971, p.29.

ਰੁਪਏ ਦਾ ਸੌਦਾ ਉਧਾਰ ਲਿਆ ਹੈ ਤਾਂ ਬਾਣੀਆਂ ਇਸ ਨੂੰ ਲੰਡੇ ਅੱਖਰਾਂ ਵਿੱਚ ਇਉਂ ਲਿਖੇਗਾ : 'ਮਹਰ ਸਘ ਸਤ ਰਪਏ ਦ ਸਦ ਲਕ ਗਅ' (ਮਿਹਰ ਸਿੰਘ ਸੱਤ ਰੁਪਏ ਦਾ ਸੌਦਾ ਲੈ ਕੇ ਗਿਆ।) ਇਥੇ ਤਾਂ ਮੈਂ ਅੱਖਰ ਗੁਰਮੁਖੀ ਦੇ ਪਾਏ ਹੋਏ ਹਨ। ਪਰ ਬਾਣੀਆਂ ਜਾਂ ਤਾਂ ਦੇਵ-ਨਾਗਰੀ ਅੱਖਰ ਵਰਤਦਾ ਸੀ ਤੇ ਜਾਂ ਫਿਰ ਫਾਰਸੀ ਦੇ। ਕੁੱਝ ਅੱਖਰ ਉਸ ਦੇ ਆਪਣੇ ਹੀ ਬਣਾਏ ਹੋਏ ਹੁੰਦੇ ਸਨ। ਇਨ੍ਹਾਂ ਨੂੰ ਕੱਚੇ ਅੱਖਰ (ਕੱਚੀ) ਕਿਹਾ ਜਾਂਦਾ ਸੀ। ਜਦੋਂ ਗਾਹਕ ਉਧਾਰ ਲਏ ਹੋਏ ਸੌਦੇ ਦੀ ਰਕਮ ਮੋੜਦਾ ਸੀ ਤਾਂ ਵਹੀ ਵਿਚ ਲਿਖੇ ਗਏ ਅੱਖਰਾਂ ਦਾ ਪੜ੍ਹਨ ਦਾ ਕੰਮ ਵੀ ਸਿਰਫ ਉਹੀ ਬਾਣੀਆਂ ਕਰ ਸਕਦਾ ਸੀ ਜਿਸ ਨੇ ਉਸ ਨੂੰ ਲਿਖਿਆ ਹੁੰਦਾ ਸੀ। ਦੂਜਾ ਕੋਈ ਹੋਰ ਉਨ੍ਹਾਂ ਅੱਖਰਾਂ ਨੂੰ ਪੜ੍ਹ ਨਹੀਂ ਸਕਦਾ ਸੀ। ਹੁਣ ਬਾਣੀਆਂ ਇਸ ਸੌਦੇ ਦੇ ਉਧਾਰ ਨੂੰ ਪੜ੍ਹਨ ਵੇਲੇ ਭਾਵੇਂ ਮਿਹਰ ਸਿੰਘ ਕਹੇ ਤੇ ਭਾਵੇਂ ਮੌਹੁਰਾ ਸਿੰਘ ਕਹੇ, ਇਹ ਉਸ ਦੀ ਆਪਣੀ ਮਰਜ਼ੀ ਹੁੰਦੀ ਸੀ। ਸੱਤ ਰੁਪਏ ਦੀ ਰਕਮ ਨੂੰ ਭਾਵੇਂ ਉਹ ਸੱਤ ਰੁਪਏ ਦੱਸੇ ਤੇ ਭਾਵੇਂ ਸੈਂਤੀ ਰੁਪਏ ਦੱਸੇ, ਇਹ ਵੀ ਉਸ ਦੀ ਮਰਜ਼ੀ ਹੁੰਦੀ ਸੀ। ਵਿਆਖਿਆ ਬਾਣੀਏ ਦੀ ਹੀ ਆਖਰੀ ਮੰਨੀ ਜਾਂਦੀ ਸੀ। ਜੇ ਉਹ ਬਿਨਾਂ ਲਗਾਂ ਮਾਤਰਾ ਦੇ ਸੱਤ ਰੁਪਏ ਨੂੰ ਸੈਂਤੀ ਵੀ ਪੜ੍ਹ ਦਿੰਦਾ ਸੀ ਤਾਂ ਉਸੇ ਦੀ ਕਹੀ ਗਈ ਗੱਲ ਹੀ ਅੰਤਮ ਸਮਝੀ ਜਾਂਦੀ ਸੀ। ਗਾਹਕ ਵਿਚਾਰਾ ਕੁਰਲਾਉਂਦਾ ਹੀ ਰਹਿੰਦਾ ਸੀ।[47] ਇਸ ਤਰ੍ਹਾਂ ਇਹ ਸਾਰਾ ਢੰਗ ਹੀ ਜਾਂ ਦੂਜੇ ਸ਼ਬਦਾਂ ਵਿਚ ਲੰਡੇ-ਮਹਾਜ਼ਨੀ ਲਿਖਣ ਦਾ ਢੰਗ ਆਮ ਕਰਕੇ ਲੋਕ-ਵਿਰੋਧੀ ਹੀ ਹੁੰਦਾ ਸੀ ਅਤੇ ਬਾਣੀਆਂ ਜਮਾਤ ਤੇ ਵਪਾਰੀ ਲੋਕਾਂ ਦੇ ਹੱਕ ਦਾ ਹੁੰਦਾ ਸੀ। ਦੂਸਰਾ ਵਿਅਕਤੀ ਪੜ੍ਹ ਨਹੀਂ ਸੀ ਸਕਦਾ। ਇਸ ਕਰਕੇ ਨਾ ਹੀ ਤਾਂ ਇਹ ਕੋਈ ਲਿੱਪੀ ਸੀ ਅਤੇ ਨਾ ਹੀ ਇਹ ਮਦੱਰਸਿਆਂ ਜਾਂ ਮੰਦਰਾਂ ਵਿਚ ਪੜ੍ਹਾਈ ਹੀ ਜਾਂਦੀ ਸੀ। ਇਹ ਤਾਂ ਕੇਵਲ ਬਾਣੀਏਂ ਲੋਕਾਂ ਦਾ ਆਪਣਾ ਬਣਾਇਆ ਗਿਆ ਇਕ ਕੰਮ ਚਲਾਊ ਲਿਖਣ-ਢੰਗ ਸੀ। ਜਿਹੜੀ ਕੱਚੀ ਲਿਖਤ ਪਿੰਡਾਂ ਵਿੱਚ ਪਰਚੱਲਤ ਕੀਤੀ ਹੋਈ ਸੀ ਉਹ ਅੱਜ ਦੀ 'ਸ਼ਾਰਟ-ਹੈਂਡ' ਵਰਗੀ ਸੀ। ਇਨ੍ਹਾਂ ਤੱਥਾਂ ਦੀ ਰੋਸ਼ਨੀ ਵਿੱਚ ਇਹ ਮੱਤ ਉੱਕਾ ਹੀ ਖ਼ਤਮ ਹੋ ਜਾਂਦਾ ਹੈ ਕਿ 'ਲੰਡੇ-ਮਹਾਜਨੀ' ਕੋਈ ਲਿੱਪੀ ਸੀ ਜਾਂ ਗੁਰੂ ਅੰਗਦ ਦੇਵ ਸਾਹਿਬ ਨੇ ਲੰਡਿਆਂ ਨੂੰ ਸੁਧਾਰ ਕੇ ਗੁਰਮੁਖੀ ਰੂਪ ਦਿੱਤਾ ਸੀ।

ਅਖੀਰ ਤੇ ਸਿੱਟੇ ਦੇ ਰੂਪ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਗੁਰਮੁਖੀ ਲਿੱਪੀ ਗੁਰੂ ਨਾਨਕ ਦੇਵ ਜੀ ਨੇ ਬਣਾਉਣੀ ਸ਼ੁਰੂ ਕੀਤੀ ਸੀ। ਉਨ੍ਹਾਂ ਦੀ ਰਚਨਾ 'ਪੱਟੀ' ਇਸ ਮਹਾਨ ਕੰਮ ਦਾ ਪਹਿਲਾ ਪੜਾਅ ਸੀ। ਇਹ ਕੰਮ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਸਾਰੀਆਂ ਵਿਸ਼ਵ-ਵਿਆਪੀ ਯਾਤਰਾਵਾਂ ਅਤੇ ਪਰਚਾਰ ਦੌਰੇ ਖ਼ਤਮ ਕਰਨ ਤੋਂ ਪਿਛੋਂ ਕਰਤਾਰਪੁਰ ਸਾਹਿਬ ਵਿਖੇ ਰਹਿਣ ਸਮੇਂ ਕੀਤਾ। ਉਸ ਸਮੇਂ ਤੱਕ ਭਾਈ ਲਹਿਣਾ ਜੀ ਵੀ ਗੁਰੂ ਜੀ ਦੀ ਹਜ਼ੂਰੀ ਵਿਚ ਪਹੁੰਚ ਚੁੱਕੇ ਸਨ। ਉਨ੍ਹਾਂ ਦੀ ਦੇਖ-ਰੇਖ ਹੇਠ ਹੀ ਗੁਰਮੁਖੀ ਦੇ ਅੱਖਰ ਬਣਾਉਣ ਦਾ ਅਤੇ ਗੁਰਬਾਣੀ ਨੂੰ ਅੰਤਮ ਰੂਪ ਵਿਚ ਲਿਖਣ ਅਤੇ ਪੁਨਰ-ਲਿਖਣ ਦਾ ਸਾਰਾ ਕੰਮ ਹੁੰਦਾ ਸੀ।

ਇਕ ਪੁਰਾਤਨ ਲਿਖਤ *'ਉਥਾਨਕਾ ਗ੍ਰੰਥ ਸਾਹਿਬ ਜੀ ਕੀ'* ਵਿਚ ਲਿਖਿਆ ਹੈ 'ਹੇ ਨਾਨਕ ਨਿਰੰਕਾਰੀ।

---

47. ਡਾ. ਹਰੀ ਰਾਮ ਗੁਪਤਾ ਨੇ ਵੀ ਇਸ ਤਰ੍ਹਾਂ ਦੀ ਜੋ ਮਿਸਾਲ ਦਿੱਤੀ ਹੈ ਉਹ ਇਸ ਤਰ੍ਹਾਂ ਹੈ ; ਇਹ ਅੱਖਰ ਭੱਦੇ ਅਤੇ ਵਿੰਗੇ ਹੁੰਦੇ ਹਨ ਅਤੇ ਚੰਗੀ ਤਰ੍ਹਾਂ ਪੜ੍ਹੇ ਵੀ ਨਹੀਂ ਜਾ ਸਕਦੇ ਸਨ। ਇਨ੍ਹਾਂ ਵਿੱਚ ਵਿਅੰਜਨਾਂ ਦੀ ਧੁਨੀ ਗਾਇਬ ਹੁੰਦੀ ਸੀ। ਮਿਸਾਲ ਦੇ ਤੌਰ ਤੇ ਕੋਈ ਲਿਖਦਾ ਸੀ 'ਲਾਲਾ ਜੀ ਅਜਮੇਰ ਗਏ ਹੈਂ।' ਇਸ ਨੂੰ ਇਉਂ ਪੜ੍ਹਿਆ ਜਾਂਦਾ ਸੀ 'ਲਾਲਾ ਜੀ ਅੱਜ ਮਰ ਗਏ ਹੈਂ।' (ਭਾਵੇਂ ਡਾ. ਗੁਪਤਾ ਨੇ ਇਹ ਮਿਸਾਲ ਦਿੱਤੀ ਹੈ ਪਰ ਉਸ ਦੀ ਅਖੀਰਲੀ ਲਾਈਨ ਠੀਕ ਨਹੀਂ ਹੈ ਕਿਉਂਕਿ ਬਿਨਾ ਲਗਾਂ-ਮਾਤਰਾਂ ਤੋਂ ਉਸ ਲਾਈਨ ਨੂੰ ਇਉਂ ਪੜ੍ਹਿਆ ਜਾਵੇਗਾ 'ਲਲ ਜ ਅਜ ਮਰ ਗਏ ਹ।' (ਲੇਖਕ) ਹਰੀ ਰਾਮ ਗੁਪਤਾ, *ਹਿਸਟਰੀ ਆਫ਼ ਦਾ ਸਿੱਖਸ : ਦ ਸਿੱਖ ਗੁਰੂਜ਼, 1469-1708*, ਵਾਲਿਊਮ 1, ਨਿਊ ਦੇਹਲੀ, 1992, ਪੰਨੇ 113-14.

ਏਹੁ ਸਲੋਕ ਜਪ ਜਪਾਉ ਸੰਸਾਰ ਵਿਚ। ਇਹ ਮੂਲ ਹੈ। ਪੈਂਤੀਆਂ ਅੱਖਰਾਂ ਦਾ ਸਲੋਕ ਹੈ। ਸੋ ਤੂੰ ਸੰਸਾਰ ਵਿੱਚ ਜਾਇ ਕੇ ਪੈਂਤੀ ਅੱਖਰ ਕਰ। ਏਨਾ ਪੈਂਤੀਆਂ ਅੱਖਰਾਂ ਦੇ ਸਲੋਕ ਭਾਖਾ ਬਾਣੀ ਵਿਚ ਖਟਦਰਸ਼ਨੀ ਸਾਧਨ ਸੰਗਤਿ ਨੂੰ ਉਪਦੇਸ਼ ਸ਼ਬਦ ਸਲੋਕ ਪਉੜੀਆਂ ਕਰਕੇ ਸੁਣਾਉ।'[48] ਆਧੁਨਿਕ ਸਮੇਂ ਦੇ ਲੇਖਕ ਡਾ. ਮੋਹਨ ਸਿੰਘ ਉਬਰਾਏ ਨੇ ਵੀ ਇਸ ਕਥਨ ਰਾਹੀਂ ਉਪਰ ਵਿਅਕਤ ਕੀਤੇ ਗਏ ਵਿਚਾਰਾਂ ਦੀ ਹੀ ਹਾਮੀ ਭਰੀ ਹੈ। 'ਗੁਰਮੁਖੀ ਅੱਖਰ ਗੁਰੂ ਨਾਨਕ ਦੇਵ ਜੀ ਨੇ ਸੋਧ ਕੇ ਬਣਾਏ। ਏਸੇ ਕਰਕੇ ਜਿਥੇ ਗੁਰੂ ਜੀ ਨੇ ਆਪਣੇ ਪੰਥ ਨੂੰ ਗੁਰਮੁਖਿ ਪੰਥ ਕਹਿਆ ਤੇ ਆਪਣਿਆਂ ਸਿੱਖਾਂ ਨੂੰ ਗੁਰਮੁਖਿ, ਆਪ ਦੇ ਦਿੱਤੇ ਅੱਖਰ ਵੀ ਗੁਰਮੁਖਿ ਗੁਰਮੁਖੀ ਅਖਵਾਏ।'[49]

ਇਸ ਲਈ ਇਤਨੀਆਂ ਮੁੱਢਲੀਆਂ ਅਤੇ ਪਿਛਲੇਰੀਆਂ ਗਵਾਹੀਆਂ ਦੀ ਮੌਜੂਦਗੀ ਵਿਚ ਇਹ ਗੱਲ ਕਹਿਣ ਵਿੱਚ ਭੋਰਾ-ਭਰ ਵੀ ਝਿਜਕ ਨਹੀਂ ਹੋਣੀ ਚਾਹੀਦੀ ਕਿ ਗੁਰਮੁਖੀ ਅੱਖਰ ਗੁਰੂ ਨਾਨਕ ਦੇਵ ਜੀ ਨੇ ਬਣਾਉਣੇ ਸ਼ੁਰੂ ਕੀਤੇ ਅਤੇ ਗੁਰੂ ਅੰਗਦ ਦੇਵ ਜੀ ਨੇ ਇਨ੍ਹਾਂ ਦੀ ਸੰਪੂਰਨਤਾ ਕੀਤੀ। ਗੁਰੂ ਅੰਗਦ ਦੇਵ ਜੀ ਨੇ ਹੀ ਇਨ੍ਹਾਂ ਗੁਰਮੁਖੀ ਅੱਖਰਾਂ ਨੂੰ ਬਾਕਾਇਦਾ ਮੁਹਾਰਨੀ ਵਾਲਾ ਰੂਪ ਦਿੱਤਾ। ਇਨ੍ਹਾਂ ਅੱਖਰਾਂ ਰਾਹੀਂ ਹੀ ਗੁਰੂ ਜੀ ਦੇ ਸਾਜੇ ਗੁਰਮੁਖ ਵਿਅਕਤੀ ਆਪਣੀਆਂ ਲਿਖਤਾਂ ਲਿਖਦੇ ਸਨ। ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਦੇ ਕਾਇਦੇ ਵੀ ਤਿਆਰ ਕੀਤੇ ਸਨ ਅਤੇ ਇਨ੍ਹਾਂ ਕਾਇਦਿਆਂ ਰਾਹੀਂ ਗੁਰਮੁਖਾਂ ਨੂੰ ਗੁਰਮੁਖੀ ਅਤੇ ਗੁਰਬਾਣੀ ਦੀ ਸਿੱਖਿਆ ਦਿੱਤੀ ਜਾਂਦੀ ਸੀ। ਗੁਰਮੁਖਾਂ ਦੁਆਰੇ ਵਰਤੀ ਜਾਣ ਕਰਕੇ ਇਸ ਲਿੱਪੀ ਦਾ ਨਾਂ ਗੁਰਮੁਖੀ ਪਰਚੱਲਤ ਹੋ ਗਿਆ। ਜਦੋਂ ਕਿਸੇ ਲਿੱਪੀ ਨੂੰ ਜਾਂ ਰਚਨਾ ਨੂੰ ਧਾਰਮਿਕ ਮਹੱਤਤਾ ਦਿੱਤੀ ਜਾਂਦੀ ਹੈ ਭਾਵ ਕਿ ਜਦੋਂ ਕੋਈ ਲਿੱਪੀ ਰੱਬੀ ਹੁਕਮ ਨਾਲ ਸ਼ੁਰੂ ਕੀਤੀ ਜਾਂਦੀ ਹੈ ਤਾਂ ਉਸ ਨੂੰ ਉਹ ਸ਼ਰੈਣੀ ਪੂਰੀ ਸ਼ਰਧਾ ਅਤੇ ਵਿਸ਼ਵਾਸ ਨਾਲ ਅਪਣਾ ਲੈਂਦੀ ਹੈ ਜਿਸ ਦੇ ਰਹਿਨੁਮਾ ਨੇ ਉਹ ਲਿੱਪੀ ਘੜੀ ਹੁੰਦੀ ਹੈ। ਸਿੱਖਾਂ ਨੇ ਗੁਰੂ ਜੀ ਦੇ ਕਰ-ਕਮਲਾਂ ਦੁਆਰਾ ਸਾਜੀ ਗਈ ਗੁਰਮੁਖੀ ਲਿੱਪੀ ਨੂੰ ਰੱਬੀ ਹੁਕਮ ਸਮਝਿਆ ਸੀ। ਇਹੀ ਕਾਰਨ ਸੀ ਕਿ ਗੁਰੂ ਜੀ ਦੇ ਸ਼ਰਧਾਲੂਆਂ ਨੇ ਤਨ-ਮਨ ਨਾਲ ਇਸ ਲਿੱਪੀ ਨੂੰ ਸਿੱਖਿਆ ਵੀ ਤੇ ਅਪਣਾਇਆ ਵੀ। ਸਿੱਖ ਭਾਵੇਂ ਕਾਬਲ ਵਿਚ ਰਹਿੰਦੇ ਸਨ ਤੇ ਭਾਵੇਂ ਪਟਣੇ ਤੇ ਬਨਾਰਸ ਵਿਚ ਰਹਿੰਦੇ ਸਨ ਉਨ੍ਹਾਂ ਨੇ ਆਪਸ ਵਿੱਚ ਖ਼ਤੋ-ਖ਼ਿਤਾਬਤ ਗੁਰਮੁਖੀ ਲਿੱਪੀ ਵਿਚ ਹੀ ਕਰਨਾ ਹੁੰਦਾ ਸੀ। ਗੁਰੂ ਸਾਹਿਬਾਨ ਦੇ ਹੁਕਮਨਾਮੇ, ਵਿਕਸਤ ਹੋ ਚੁੱਕੀ ਗੁਰਮੁਖੀ ਲਿੱਪੀ ਨੂੰ ਨਹੀਂ ਦਰਸਾਉਂਦੇ ਸਗੋਂ ਵਿਕਾਸ ਕਰ ਰਹੀ ਲਿੱਪੀ ਨੂੰ ਦਰਸਾਉਂਦੇ ਹਨ। ਗੁਰੂ ਹਰਿਗੋਬਿੰਦ ਸਾਹਿਬ ਦੇ ਹੁਕਮਨਾਮੇ ਮੁੱਢਲੀ ਗੁਰਮੁਖੀ ਲਿੱਪੀ ਦਾ ਰੂਪ ਹਨ, ਗੁਰੂ ਤੇਗ ਬਹਾਦੁਰ ਜੀ ਸਮੇਂ ਇਹ ਹੁਕਮਨਾਮੇ ਹੋਰ ਸੁਧਰੀ ਹੋਈ ਲਿੱਪੀ ਦਾ ਰੂਪ ਬਣ ਗਏ ਸਨ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਨਾਮੇ ਹੋਰ ਵੀ ਜ਼ਿਆਦਾ ਸੁਧਰੀ ਹੋਈ ਲਿੱਪੀ ਦਾ ਨਮੂਨਾ ਪੇਸ਼ ਕਰਦੇ ਹਨ। ਜੇਕਰ ਗੁਰਮੁਖੀ ਪਹਿਲੋਂ ਹੀ ਗਿਆਰ੍ਹਵੀਂ ਬਾਰ੍ਹਵੀਂ ਸਦੀ ਦੀ ਪਰਚੱਲਤ ਲਿੱਪੀ ਹੁੰਦੀ ਫਿਰ ਤਾਂ ਗੁਰੂ ਹਰਿਗੋਬਿੰਦ ਸਾਹਿਬ ਦੇ ਹੁਕਮਨਾਮੇ ਵੀ ਪੂਰੇ ਵਿਕਸਤ ਹੋ ਚੁੱਕੇ ਅੱਖਰਾਂ ਵਿਚ ਲਿਖੇ ਜਾਣੇ ਚਾਹੀਦੇ ਸਨ। ਗੋਇੰਦਵਾਲ ਵਾਲੀਆਂ ਪੋਥੀਆਂ, ਜਿਨ੍ਹਾਂ ਨੂੰ ਬਾਬੇ ਮੋਹਨ ਵਾਲੀਆਂ ਪੋਥੀਆਂ ਵੀ ਕਿਹਾ ਜਾਂਦਾ ਹੈ, ਦੇ ਅੱਖਰ ਘੱਟ ਵਿਕਸਤ ਲਿੱਪੀ ਦੇ ਹਨ ਜਦੋਂ ਕਿ *ਗੁਰੂ ਗ੍ਰੰਥ ਸਾਹਿਬ* ਦੇ ਅੱਖਰ ਉਸ ਤੋਂ ਜ਼ਿਆਦਾ ਵਿਕਸਤ ਲਿੱਪੀ ਦੇ ਹਨ। ਹਰ ਗੁਰੂ

---

48. ਪ੍ਰੋਫੈਸਰ ਪ੍ਰੀਤਮ ਸਿੰਘ ਦੇ ਹਵਾਲੇ ਅਨੁਸਾਰ, *ਪੂਰਵ ਅੰਕਤ*, ਪੰਨਾ 390, ਪ੍ਰੋਫੈਸਰ ਸਾਹਿਬ ਦੇ ਆਪਣੇ ਕਥਨ ਅਨੁਸਾਰ ਇਹ ਲਿਖਤ *ਗੁਰਬਿਲਾਸ ਪਾਤਸ਼ਾਹੀ 6ਵੀਂ* ਤੋਂ ਪਹਿਲਾਂ ਦੀ ਹੈ। ਪੰਨਾ, ਉਹੀ।
49. *ਪੂਰਵ ਅੰਕਤ*, ਪੰਨੇ 17-18.

ਦੇ ਸਮੇਂ ਗੁਰਮੁਖੀ ਅੱਖਰਾਂ ਨੇ ਵਿਕਾਸ ਦਾ ਇਕ ਜਾਂ ਜ਼ਿਆਦਾ ਪੜਾਅ ਪੂਰਾ ਕੀਤਾ ਸੀ।

ਕੀ ਕਾਰਨ ਹਨ ਕਿ ਜੇ ਗੁਰਮੁਖੀ ਸਦੀਆਂ ਪਹਿਲਾਂ ਪਰਚੱਲਤ ਲਿੱਪੀ ਸੀ, ਜਿਸ ਤਰ੍ਹਾਂ ਸਾਡੇ ਕੁਝ ਪੰਜਾਬੀ ਲੇਖਕ ਕਹਿੰਦੇ ਹਨ, ਤਾਂ ਉਸ ਸਮੇਂ ਦਾ ਸਾਹਿਤ ਕਿਉਂ ਨਹੀਂ ਪੈਦਾ ਹੋਇਆ? ਅਤੇ ਕੇਵਲ ਗੁਰੂ-ਕਾਲ ਦੇ ਸਮੇਂ ਦਾ ਹੀ ਇਕੱਲਾ ਸਾਹਿਤ ਕਿਉਂ ਮਿਲਦਾ ਹੈ ? ਕਿਉਂ ਇਹ ਲਿੱਪੀ ਕਸ਼ਮੀਰ, ਹਿਮਾਚਲ ਅਤੇ ਹੋਰ ਇਲਾਕਿਆਂ ਵਿੱਚੋਂ ਖ਼ਤਮ ਹੋ ਕੇ ਸਿੱਖਾਂ ਤੱਕ ਹੀ ਸੀਮਤ ਹੋ ਗਈ ਸੀ? ਅੱਜ ਗੁਰਮੁਖੀ ਅੱਖਰਾਂ ਵਿਚ ਲਿਖਿਆ ਸਿਰਫ ਸਿੱਖ ਸਾਹਿਤ ਹੀ ਮਿਲਦਾ ਹੈ ਗੁਰੂ-ਕਾਲ ਤੋਂ ਪਹਿਲਾਂ ਦਾ ਗੁਰਮੁਖੀ ਸਾਹਿਤ ਕਿਉਂ ਨਹੀਂ ਮਿਲਦਾ ? ਕਿਉਂ ਸ਼ਾਰਦਾ ਸਿਰਫ ਸ਼ਿਲਾਲੇਖਾਂ ਵਿਚ ਬੰਦ ਹੋ ਕੇ ਹੀ ਰਹਿ ਗਈ ਸੀ ? ਕਿਉਂ ਨਾ ਉਹ ਸਮੁੱਚੇ ਖੇਤਰ ਦਾ ਸਾਹਿਤ ਪੈਦਾ ਕਰ ਸਕੀ? ਇਨ੍ਹਾਂ ਸਭ ਗੱਲਾਂ ਦਾ ਜਵਾਬ ਇਹ ਹੀ ਹੈ ਕਿ ਸ਼ਾਰਦਾ ਸਿਰਫ ਸ਼ਾਰਦਾ ਨਦੀ ਦੇ ਕੰਢਿਆਂ ਉਪਰ ਰਹਿਣ ਵਾਲੇ ਬ੍ਰਾਹਮਣਾਂ ਦੀ ਹੀ ਲਿੱਪੀ ਸੀ। ਇਹ ਦੇਵ-ਨਾਗਰੀ ਦਾ ਦੂਸਰਾ ਰੂਪ ਹੀ ਸੀ। ਪਰ ਸ਼ਾਰਦਾ ਵਾਲੇ ਬ੍ਰਾਹਮਣ ਦੇਵਨਾਗਰੀ ਦੇ ਮੁਕਾਬਲੇ ਤੇ ਆਪਣੀ ਪਛਾਣ ਨਹੀਂ ਬਣਾ ਸਕੇ। ਇਸ ਕਰਕੇ ਸ਼ਾਰਦਾ ਲਿੱਪੀ ਵਿਕਸਤ ਨਹੀਂ ਹੋ ਸਕੀ। ਇਹ ਕਿਸੇ ਵੀ ਇਕ ਭੂਗੋਲਿਕ ਖੇਤਰ ਦੀ ਲਿੱਪੀ ਨਹੀਂ ਬਣ ਸਕੀ ਨਾ ਹੀ ਇਹ ਦੇਵ ਨਾਗਰੀ ਦੇ ਬਰਾਬਰ ਦਾ ਹੀ ਦਰਜਾ ਲੈ ਸਕੀ ਸੀ। ਇਹ ਲੜਖੜਾਉਂਦੀ ਹੋਈ ਹੋਰਨਾਂ ਇਲਾਕਾਈ ਲਿੱਪੀਆਂ ਦਾ ਆਸਰਾ ਲੈਂਦੀ ਰਹੀ ਸੀ। ਗੁਰੂ-ਕਾਲ ਪਿੱਛੋਂ ਇਸ ਨੇ ਗੁਰਮੁਖੀ ਅੱਖਰਾਂ ਦਾ ਵੀ ਆਸਰਾ ਲਿਆ। ਪਰ ਇਹ ਜਿਉਂਦੀ ਨਾ ਰਹਿ ਸਕੀ। ਅੱਜ ਇਹ ਪੂਰੀ ਤਰ੍ਹਾਂ ਮਰ ਚੁੱਕੀ ਲਿੱਪੀ ਹੈ ਜਿਸ ਦਾ ਕੋਈ ਨਾਂ-ਨਿਸ਼ਾਨ ਨਹੀਂ ਹੈ। ਗੁਰਮੁਖੀ ਲਿੱਪੀ ਦਿਨ-ਬ-ਦਿਨ ਤਰੱਕੀ ਕਰ ਰਹੀ ਹੈ। ਅੱਜ ਵਿਗਿਆਨ ਦੀ ਹਰ ਤਰ੍ਹਾਂ ਦੀ ਕਿਤਾਬ ਇਸ ਵਿਚ ਲਿਖੀ ਜਾ ਰਹੀ ਹੈ। *ਗੁਰੂ ਗ੍ਰੰਥ ਸਾਹਿਬ* ਇਸ ਲਿੱਪੀ ਦਾ ਐਸਾ ਗ੍ਰੰਥ ਹੈ ਜਿਸ ਦਾ ਉਲੱਥਾ ਦੁਨੀਆਂ ਦੀ ਹਰ ਵੱਡੀ ਬੋਲੀ ਵਿੱਚ ਹੋ ਰਿਹਾ ਹੈ। ਇਹ ਕੇਵਲ ਤੇ ਕੇਵਲ ਗੁਰੂ ਸਾਹਿਬਾਨ ਦੀ ਹੀ ਦੇਣ ਹੈ ਕਿ ਗੁਰਮੁਖੀ ਲਿੱਪੀ ਪੰਜਾਬੀ ਬੋਲੀ ਨੂੰ ਸੰਭਾਲ ਕੇ ਦੁਨੀਆਂ ਦੇ ਨਕਸ਼ੇ ਤੇ ਲਿਆ ਰਹੀ ਹੈ। ਇਥੋਂ ਤੱਕ ਕਿ ਪਾਕਿਸਤਾਨ ਵਿਚ ਵੀ ਗੁਰਮੁਖੀ ਆਪਣੇ ਪੈਰ ਪਸਾਰ ਰਹੀ ਹੈ ਜਿਥੇ ਕਿ ਉਥੋਂ ਦੀ ਸਰਕਾਰ ਨੇ ਮਜ਼ਹਬੀ ਕੱਟੜਵਾਦ ਦੇ ਜਜ਼ਬਿਆਂ ਨੂੰ ਭੜਕਾ ਕੇ ਸ਼ਾਹਮੁਖੀ ਚਾਲੂ ਕੀਤੀ ਸੀ। ਸ਼ਾਹਮੁਖੀ ਸਿਰਫ ਇਕ ਰੀਸ ਸੀ ਗੁਰਮੁਖੀ ਦਾ ਮੁਕਾਬਲਾ ਕਰਨ ਦੀ। ਪਰ ਸ਼ਾਹਮੁਖੀ ਵੀ ਅੱਜ ਗੁਰਮੁਖੀ ਵਾਸਤੇ ਰਸਤਾ ਛੱਡ ਰਹੀ ਹੈ।

ਸਭ ਤੋਂ ਵੱਡੀ ਦੇਖਣ ਵਾਲੀ ਗੱਲ ਇਹ ਹੈ ਕਿ ਭਾਰਤੀ ਅਤੇ ਪੰਜਾਬੀ ਪਰੰਪਰਾ ਵਿਚ ਜਿੰਨੀਆਂ ਵੀ ਲਿੱਪੀਆਂ ਪਰਚੱਲਤ ਹਨ ਸਭ ਦੇ ਪਿੱਛੇ ਇਕ ਧਾਰਮਿਕ ਭਾਵਨਾ ਕੰਮ ਕਰਦੀ ਹੈ। ਸੰਸਕਰਿਤ ਨੂੰ ਦੇਵਤਿਆਂ ਦੀ ਭਾਸ਼ਾ ਮੰਨਿਆ ਗਿਆ ਹੈ। ਹਿੰਦੀ ਦੀ ਲਿੱਪੀ ਦੇਵਨਾਗਰੀ ਨੂੰ ਦੇਵ ਨਗਰ ਵਿਚ ਪਰਚੱਲਤ ਕਰਨ ਨਾਲ ਦੇਵਤਿਆਂ ਦੀ ਨਗਰੀ ਵਿਚੋਂ ਚਾਲੂ ਕੀਤੀ ਗਈ ਦੱਸਿਆ ਜਾਂਦਾ ਹੈ। ਸਾਰਦਾ ਨੂੰ ਸ਼ਾਰਦਾ ਦੇਵੀ ਵਲੋਂ ਦਿੱਤੀ ਗਈ ਦੱਸਿਆ ਗਿਆ ਹੈ। ਬਿਲਕੁਲ ਇਸੇ ਸੰਦਰਭ ਵਿੱਚ ਦੇਖਦਿਆਂ ਗੁਰਮੁਖੀ ਲਿੱਪੀ ਨਾਲ ਵੀ ਗੁਰੂ ਅੰਗਦ ਦੇਵ ਜੀ ਦਾ ਨਾਂ ਜੋੜਿਆ ਗਿਆ ਹੈ। ਗੁਰਮੁਖਾਂ ਦੁਆਰਾ ਵਰਤੋਂ ਵਿਚ ਲਿਆਂਦੀ ਜਾਣ ਵਾਲੀ ਲਿੱਪੀ ਗੁਰਮੁਖੀ ਹੈ। ਗੁਰਮੁਖ ਸਿੱਖ ਧਰਮ ਦਾ ਸਿਰਜਿਆ ਆਦਰਸ਼ ਵਿਅਕਤੀ ਹੈ। ਗੁਰਮੁਖ ਦਾ ਵਿਰੋਧੀ ਵਿਅਕਤੀ ਮਨਮੁਖ ਹੈ। ਮਨਮੁਖਾਂ ਨੇ ਕਦੇ ਤਾਂ ਗੁਰਮੁਖੀ ਲਿੱਪੀ ਨੂੰ ਲੰਡੀ ਲਿੱਪੀ ਦੀ ਪੈਦਾਇਸ਼ ਦੱਸਿਆ ਹੈ ਕਦੇ ਕਿਹਾ ਹੈ ਕਿ ਇਹ ਬਾਣੀ ਬਿਹੰਗ ਨਾਂ ਦੀ ਲਿਖਤ ਵਿਚੋਂ ਐਵੇਂ ਗਲਤੀ ਨਾਲ ਗੁਰਮੁਖੀ ਸ਼ਬਦ ਲਿਖਣ ਕਰਕੇ ਚਾਲੂ ਹੋ ਗਈ ਸੀ। ਅਜਿਹੇ ਲੇਖਕਾਂ ਨੇ ਕੁਝ ਲਿੱਪੀਆਂ ਨੂੰ ਖੋਤੇ ਦੇ ਖੁਰਾਂ ਵਿਚੋਂ

(ਖਰੋਸ਼ਟੀ) ਵੀ ਪੈਦਾ ਹੋਈਆਂ ਦੱਸਿਆ ਹੈ। ਅਜਿਹੀਆਂ ਗੱਲਾਂ ਇਨ੍ਹਾਂ ਲੇਖਕਾਂ ਦੀ ਸੋਚ ਨੂੰ ਦਰਸਾਉਂਦੀਆਂ ਹਨ। ਮੰਦ-ਬੁੱਧੀ ਨਾਲ ਨਿੰਦਿਆ ਤਾਂ ਕੀਤੀ ਜਾ ਸਕਦੀ ਹੈ ਪਰ ਇਤਿਹਾਸ ਨੂੰ ਮੋੜਾ ਦੇਣ ਵਾਲੇ ਕੰਮ ਨਹੀਂ ਕੀਤੇ ਜਾ ਸਕਦੇ। ਇਤਿਹਾਸ ਨੂੰ ਮੋੜਾ ਦੇਣ ਵਾਲੇ ਕੰਮ ਤਾਂ ਉਸਾਰੂ ਸੋਚ ਨਾਲ ਹੀ ਸ਼ੁਰੂ ਕੀਤੇ ਜਾ ਸਕਦੇ ਹਨ। ਗੁਰੂ ਸਾਹਿਬਾਨ ਨੇ ਸਭ ਕੁਝ ਹੀ ਨਵਾਂ ਸਿਰਜਿਆ ਸੀ। ਸਮਾਜ, ਸਿਧਾਂਤ, ਲਿੱਪੀ ਅਤੇ ਗ੍ਰੰਥ, ਸਭ ਕੁਝ ਨਵੇਂ ਸਨ। ਆਖਰ ਜੋ ਆਦਰਸ਼ ਵਿਅਕਤੀ (ਸਿੱਖ ਜਾਂ ਗੁਰਸਿੱਖ) ਸਿੱਖ ਧਰਮ ਨੇ ਸਿਰਜਿਆ ਸੀ ਉਹ ਇਥੋਂ ਦੇ ਹਿੰਦੂ ਸਮਾਜ ਵਿਚੋਂ ਹੀ ਨਿਕਲਣਾ ਸੀ। ਪਹਿਲਾਂ ਤਾਂ ਕੋਈ ਵਿਅਕਤੀ ਸਿੱਖ ਉਸ ਸਮੇਂ ਹੀ ਬਣਦਾ ਹੈ ਜਦੋਂ ਉਹ ਆਪਣਾ ਪਿਛਲਾ ਜੀਵਨ ਛੱਡ ਚੁੱਕਾ ਹੁੰਦਾ ਹੈ। ਜਦੋਂ ਪਿਛਲਾ ਸਾਰਾ ਜੀਵਨ ਹੀ ਛੱਡ ਦਿੱਤਾ ਜਾਂਦਾ ਹੈ ਤਾਂ ਦੂਜੇ ਕਿਸੇ ਬੰਦੇ ਦਾ ਇਹ ਕਹਿਣ ਦਾ ਕੀ ਹੱਕ ਹੈ ਕਿ ਇਹ ਸਿੱਖ ਬਣਿਆ ਵਿਅਕਤੀ ਪਹਿਲਾਂ ਚੂਹੜਾ ਸੀ ਜਾਂ ਚਮਿਆਰ ਸੀ ਜਾਂ ਬਾਹਮਣ ਸੀ? ਬਿਲਕੁਲ ਇਸੇ ਤਰ੍ਹਾਂ ਜਦੋਂ ਪੰਜਾਬੀ ਬੋਲੀ ਵਿੱਚ ਅਤੇ ਗੁਰਮੁਖੀ ਅੱਖਰਾਂ ਵਿੱਚ ਜਿਹੜੇ ਸ਼ਬਦ ਗੁਰੂ ਸਾਹਿਬਾਨ ਨੇ ਪਰਚੱਲਤ ਕੀਤੇ ਸਨ ਉਹ ਆਪਣਾ ਪਿਛਲਾ ਸਾਰਾ ਪਿਛੋਕੜ ਅਤੇ ਸ਼ਕਲ-ਸੂਰਤ ਖਤਮ ਕਰਕੇ ਫਿਰ ਪੰਜਾਬੀ ਵਿਚ ਆਏ ਸਨ। ਹੁਣ ਇਨ੍ਹਾਂ ਸ਼ਬਦਾਂ ਜਾਂ ਅੱਖਰਾਂ ਬਾਰੇ ਇਹ ਕਹੀ ਜਾਣਾ ਕਿ ਇਨ੍ਹਾਂ ਦਾ ਜਨਮ ਸੰਸਕਰਿਤ ਵਿਚੋਂ ਹੋਇਆ ਜਾਂ ਸ਼ਾਰਦਾ ਵਿਚੋਂ ਜਾਂ ਫਾਰਸੀ ਵਿਚੋਂ। ਇਹ ਸਭ ਕੁਝ ਸਾਡੀ ਮਨਮੁੱਖਤਾ ਦੀ ਨਿਸ਼ਾਨੀ ਹੈ। ਜਿਹੜੇ ਵੀ ਅੱਖਰ ਗੁਰਮੁਖੀ ਲਿੱਪੀ ਵਿੱਚ ਆਏ ਹਨ ਉਹ ਆਪਣਾ ਸਾਰਾ ਪਿਛਲਾ ਪਿਛੋਕੜ ਅਤੇ ਸ਼ਕਲ-ਸੂਰਤ ਗੁਆ ਕੇ ਹੀ ਆਏ ਸਨ ਅਤੇ ਅੱਜ ਇਹ ਨਿਰੋਲ ਗੁਰੂ ਸਾਹਿਬਾਨ ਦੁਆਰਾ ਘੜੇ ਹੋਏ ਅੱਖਰ ਹਨ।

**ਲੰਗਰ ਦੀ ਸੰਸਥਾ ਸਥਾਪਤ ਕਰਨੀ** : ਭਾਵੇਂ ਕਿ ਸਿੱਖ ਸੰਗਤਾਂ ਦੀ ਸਥਾਪਨਾ ਗੁਰੂ ਨਾਨਕ ਦੇਵ ਜੀ ਦੇ ਸਮੇਂ ਹੀ ਦੇਸ਼ ਭਰ ਵਿਚ ਹੋ ਗਈ ਸੀ। ਜਿਥੇ ਜਿਥੇ ਵੀ ਸੰਗਤ ਦੀ ਸਥਾਪਨਾ ਸੀ ਉਥੇ ਉਥੇ ਧਰਮਸ਼ਾਲਾ ਵੀ ਬਣਦੀ ਗਈ ਸੀ। ਧਰਮਸ਼ਾਲਾ, ਗੁਰਦੁਆਰਿਆਂ ਦਾ ਪਹਿਲਾ ਰੂਪ ਸੀ। ਧਰਮਸ਼ਾਲਾ ਵਿਚ ਦੋ ਗੱਲਾਂ ਵਿਸ਼ੇਸ਼ ਤੌਰ ਤੇ ਹੁੰਦੀਆਂ ਸਨ। ਇਕ ਤਾਂ ਸ਼ਬਦ ਕੀਰਤਨ ਕਰਨਾ ਤੇ ਦੂਜਾ ਲੰਗਰ ਅਤੇ ਰਿਹਾਇਸ਼ ਮੁਹੱਈਆ ਕਰਨੀ। ਰਾਇ ਬਲਵੰਡ ਅਤੇ ਸਤੈ ਡੂਮ ਨੇ ਆਪਣੀ ਰਚਨਾ ਵਿਚ ਇਹ ਲਿਖਤੀ ਗਵਾਹੀ ਮੁਹੱਈਆ ਕੀਤੀ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਸ਼ਬਦ-ਗੁਰੂ ਦੇ ਪਰਚਾਰ ਦੇ ਨਾਲ ਨਾਲ ਲੰਗਰ ਵਰਤਾਉਣਾ ਵੀ ਸ਼ੁਰੂ ਕੀਤਾ ਹੋਇਆ ਸੀ।

*ਲੰਗਰੁ ਚਲੈ ਗੁਰ ਸ਼ਬਦਿ ਹਰਿ ਤੋਟਿ ਨ ਆਵੀ ਖਟੀਐ ॥* ਪੰਨਾ 967

ਗੁਰੂ ਦੇ ਦਰਬਾਰ ਵਿਚ ਜੋ ਵੀ ਧਨ-ਦੌਲਤ ਚੜ੍ਹਾਵੇ ਦੇ ਤੌਰ ਤੇ ਚੜ੍ਹਾਈ ਜਾਂਦੀ ਸੀ ਉਸ ਨੂੰ ਲੰਗਰ ਰਾਹੀਂ ਸੰਗਤਾਂ ਵਿਚ ਖਰਚ ਕਰ ਦਿੱਤਾ ਜਾਂਦਾ ਸੀ। ਗੁਰੂ ਅੰਗਦ ਦੇਵ ਜੀ ਦੀ ਸੁਪਤਨੀ ਮਾਤਾ ਖੀਵੀ ਜੀ ਲੰਗਰ ਵਿਚ ਆਪ ਭੋਜਨ ਵਰਤਾਇਆ ਕਰਦੀ ਸੀ। ਦੁੱਧ ਵਿੱਚ ਰਿੰਨ੍ਹੀ ਹੋਈ ਖੀਰ, ਦੇਸੀ ਘਿਉ ਦੇ ਰਲੇਵੇਂ ਨਾਲ ਸਿੱਖ ਸੰਗਤਾਂ ਵਿੱਚ ਵਰਤਾਈ ਜਾਂਦੀ ਸੀ। ਇਸ ਨਾਲ ਗੁਰਮੁਖਾਂ ਦੇ ਮੁੱਖ ਹਰ ਸਮੇਂ ਉਜਲੇ ਰਹਿੰਦੇ ਅਤੇ ਗੁਰੂ ਘਰ ਦੇ ਵਿਰੋਧੀ ਈਰਖਾ ਦੀ ਅੱਗ ਵਿੱਚ ਸੜਦੇ ਰਹਿੰਦੇ ਸਨ।

*ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ ॥*
*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥*
*ਗੁਰਸਿਖਾ ਦੇ ਮੁਖ ਉਜਲੇ ਮਨਮੁਖ ਥੀਏ ਪਰਾਲੀ ॥*
*ਪਏ ਕਬੂਲੁ ਖਸੰਮ ਨਾਲਿ ਜਾਂ ਘਾਲ ਮਰਦੀ ਘਾਲੀ ॥*

*ਮਾਤਾ ਖੀਵੀ ਸਹੁ ਸੋਇ ਜਿਨਿ ਗੋਇ ਉਠਾਲੀ ॥* ਪੰਨਾ 967

ਗੁਰੂ ਅੰਗਦ ਦੇਵ ਜੀ ਦੁਆਰਾ ਸਥਾਪਤ ਲੰਗਰ ਦੀ ਸੰਸਥਾ ਸਿੱਖ ਧਰਮ ਵਿੱਚ ਇਤਨੀ ਪਰਪੱਕ ਹੋ ਗਈ ਸੀ ਕਿ ਇਹ ਸਿੱਖ ਧਰਮ ਦੀ ਇਕ ਜ਼ਰੂਰੀ ਸੰਸਥਾ ਬਣ ਗਈ ਸੀ। ਸੰਗਤਾਂ ਬਿਨਾਂ ਕਿਸੇ ਊਚ-ਨੀਚ ਵਾਲੇ ਭੇਦ-ਭਾਵ ਤੋਂ ਪੰਗਤ ਵਿੱਚ ਬੈਠ ਕੇ ਲੰਗਰ ਛਕਦੀਆਂ ਸਨ। ਸੇਵਾਦਾਰ ਬਹੁਤ ਹੀ ਸ਼ਰਧਾ ਅਤੇ ਸਤਿਕਾਰ ਨਾਲ ਲੰਗਰ ਵਰਤਾਉਂਦੇ ਸਨ। ਇਸ ਨਾਲ ਸੰਗਤ ਅਤੇ ਪੰਗਤ ਦਾ ਸੰਕਲਪ ਵੀ ਸਥਾਪਤ ਹੋ ਗਿਆ ਸੀ। ਅਸਲ ਵਿਚ ਗੁਰੂ ਜੀ ਨੇ ਇਹ ਜ਼ਰੂਰੀ ਹੀ ਕਰ ਦਿੱਤਾ ਸੀ ਕਿ ਜਿਸ ਕਿਸੇ ਨੇ ਵੀ ਸੰਗਤ ਵਿਚ ਬੈਠ ਕੇ ਗੁਰੂ ਦੇ ਵਿਖਿਆਨਾ ਨੂੰ ਸੁਣਨਾ ਹੈ ਉਹ ਪਹਿਲਾਂ ਲੰਗਰ ਵਿਚ ਬੈਠ ਕੇ ਪਰਸ਼ਾਦਾ ਛਕ ਕੇ ਆਵੇ। ਇਸ ਤੋਂ ਇਕ ਭਾਵ ਇਹ ਵੀ ਸੀ ਕਿ ਭਰੇ ਹੋਏ ਪੇਟ ਨਾਲ ਸ਼ਰਧਾਲੂ ਸਿੱਖ ਨਿਸ਼ਚਿੰਤ ਅਤੇ ਸੰਤੁਸ਼ਟ ਹੋ ਕੇ ਬੈਠਣਗੇ ਅਤੇ ਇਕ-ਮਨ, ਇਕ-ਚਿੱਤ ਨਾਲ ਵਾਹਿਗੁਰੂ ਦੇ ਨਾਮ ਦਾ ਸਿਮਰਨ ਕਰਨਗੇ। ਭੁੱਖੇ ਪੇਟ ਨਾ ਹੀ ਇਕਾਗਰਤਾ ਹੀ ਬਣਦੀ ਹੈ ਅਤੇ ਨਾ ਹੀ ਸਿਮਰਨ ਹੁੰਦਾ ਹੈ। ਇਸ ਤਰ੍ਹਾਂ ਲੰਗਰ ਦੀ ਸੰਸਥਾ ਨੇ ਜਿਥੇ ਸਿੱਖ ਧਰਮ ਦੇ ਪਰਚਾਰ ਵਿਚ ਅਹਿਮ ਯੋਗਦਾਨ ਪਾਇਆ ਸੀ ਉਥੇ ਸਮਾਜ ਵਿਚੋਂ ਜਾਤ-ਪਾਤ ਦੇ ਭੇਦ-ਭਾਵ ਨੂੰ ਵੀ ਮਿਟਾਉਣ ਵਿਚ ਮਦਦ ਕੀਤੀ ਸੀ।

ਗੁਰਮੁਖੀ ਦੇ ਮੁੱਢਲੇ ਸੋਮੇ ਸਭ ਦੇ ਸਭ ਇਸ ਮੱਤ ਬਾਰੇ ਇਕ ਮੱਤ ਹਨ ਕਿ ਗੁਰੂ ਅੰਗਦ ਦੇਵ ਜੀ ਨੇ ਹਰ ਵਿਅਕਤੀ ਨੂੰ ਸਰੀਰਕ ਤੌਰ ਤੇ ਤੰਦਰੁਸਤ ਹੋ ਕੇ ਰਹਿਣ ਦੀ ਸਿੱਖਿਆ ਵੀ ਦਿੱਤੀ ਸੀ। ਉਨ੍ਹਾਂ ਦਾ ਫੁਰਮਾਨ ਸੀ ਕਿ ਰਿਸ਼ਟ-ਪੁਸ਼ਟ ਵਿਅਕਤੀ ਹੀ ਵਾਹਿਗੁਰੂ ਦਾ ਨਾਮ ਸਿਮਰ ਸਕਦਾ ਹੈ ਅਤੇ ਲੋੜਵੰਦਾਂ ਦੀ ਸਹਾਇਤਾ ਕਰ ਸਕਦਾ ਹੈ। ਰੋਗੀ ਵਿਅਕਤੀ ਨੂੰ ਉਸ ਦੇ ਰੋਗ ਹੀ ਲੈ ਡੁੱਬਦੇ ਹਨ। ਇਸ ਮਨੋਰਥ ਲਈ ਗੁਰੂ ਜੀ ਨੇ ਖਡੂਰ ਸਾਹਿਬ ਵਿਖੇ ਇਕ ਮੱਲ-ਅਖਾੜਾ ਵੀ ਕਾਇਮ ਕਰਵਾਇਆ ਹੋਇਆ ਸੀ। ਗੁਰਸਿੱਖਾਂ ਨੂੰ ਹਦਾਇਤ ਸੀ ਕਿ ਉਹ ਆਪਣਾ ਵਿਹਲਾ ਸਮਾਂ ਇਸ ਮੱਲ-ਅਖਾੜੇ ਵਿਚ ਕੁਸ਼ਤੀਆਂ ਕਰਕੇ ਗੁਜ਼ਾਰਿਆ ਕਰਨ। ਗੁਰੂ ਜੀ ਖਾਸ ਤੌਰ ਤੇ ਛੋਟੇ ਬੱਚਿਆਂ ਦੀਆਂ ਕੁਸ਼ਤੀਆਂ ਕਰਵਾਉਂਦੇ ਸਨ ਅਤੇ ਆਪ ਕੋਲ ਬੈਠ ਕੇ ਦੇਖਦੇ ਸਨ।

ਕਿਉਂਕਿ ਗੁਰੂ ਅੰਗਦ ਦੇਵ ਜੀ ਗੁਰੂ ਨਾਨਕ ਦੇਵ ਜੀ ਦੇ ਪਹਿਲੇ ਉਤਰ-ਅਧਿਕਾਰੀ ਸਨ ਇਸ ਲਈ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਸਿੱਖ ਧਰਮ ਦੀ ਸ਼ੁਰੂ ਹੋ ਚੁੱਕੀ ਲਹਿਰ ਨੂੰ ਸਹੀ ਦਿਸ਼ਾ ਵਿਚ ਚਲਦੀ ਰੱਖਣ ਲਈ ਬੜੀ ਅਹਿਮ ਲੋੜ ਸੀ। ਗੁਰੂ ਨਾਨਕ ਦੇਵ ਜੀ ਨੇ ਬੁਨਿਆਦ ਰੱਖ ਦਿੱਤੀ ਸੀ ਅਤੇ ਬੁਨਿਆਦ ਵੀ ਬਹੁਤ ਮਜ਼ਬੂਤ।, ਲੋੜ ਸਿਰਫ ਹੁਣ ਬੁਨਿਆਦ ਉਪਰ ਕੰਧਾਂ ਨੂੰ ਉਸਾਰਨ ਦੀ ਸੀ। ਗੁਰੂ ਅੰਗਦ ਦੇਵ ਜੀ ਵਲੋਂ ਲਏ ਗਏ ਫੈਸਲਿਆਂ ਨੇ ਸਿੱਖ ਕੌਮ ਦੀਆਂ ਕੰਧਾਂ ਉਸਾਰੀਆਂ ਸਨ। ਇਸ ਕਰਕੇ ਜਿੰਨੀਆਂ ਵੱਡੀਆਂ ਪਰਾਪਤੀਆਂ ਗੁਰੂ ਨਾਨਕ ਦੇਵ ਜੀ ਕਰ ਗਏ ਸਨ ਉਨ੍ਹਾਂ ਪਰਾਪਤੀਆਂ ਨੂੰ ਸੰਭਾਲਣਾ ਵੀ ਅਤੀ ਜ਼ਰੂਰੀ ਸੀ ਅਤੇ ਉਨ੍ਹਾਂ ਨੂੰ ਸਹੀ ਦਿਸ਼ਾਵਾਂ ਵੱਲ ਲੈ ਕੇ ਜਾਣਾ ਵੀ ਬਹੁਤ ਜ਼ਰੂਰੀ ਸੀ। ਜਿਵੇਂ ਕਿ ਪਿੱਛੇ ਦੱਸਿਆ ਜਾ ਚੁੱਕਾ ਹੈ ਕਿ ਜੋ ਵਿੱਦਿਅਕ ਕੰਮ ਕਰਤਾਰਪੁਰ ਸਾਹਿਬ ਵਿਖੇ ਗੁਰੂ ਨਾਨਕ ਦੇਵ ਜੀ ਨੇ ਸ਼ੁਰੂ ਕਰਵਾਏ ਹੋਏ ਸਨ, ਗੁਰੂ ਅੰਗਦ ਦੇਵ ਜੀ ਨੇ ਉਨ੍ਹਾਂ ਸਭ ਨੂੰ, ਖਡੂਰ ਸਾਹਿਬ ਵਿਖੇ ਤਬਦੀਲ ਕਰਕੇ ਨਾ ਹੀ ਸਿਰਫ ਅੱਗੇ ਚਲਦਾ ਹੀ ਰੱਖਿਆ ਸੀ ਸਗੋਂ ਕਈ ਯੋਜਨਾਵਾਂ ਦੀ ਪੂਰਤੀ ਵੀ ਕਰ ਲਈ ਸੀ। ਗੁਰਮੁਖੀ ਲਿੱਪੀ ਨੂੰ ਲਗਾਤਾਰ ਵਿਕਾਸ ਦੇ ਰਾਹ ਤੇ ਤੋਰਿਆ ਹੋਇਆ ਸੀ। ਗੁਰੂ ਨਾਨਕ ਦੇਵ ਜੀ ਦੀ ਜੀਵਨ-ਲੀਲ੍ਹਾ ਨੂੰ ਜਨਮਸਾਖੀ ਦੇ ਰੂਪ ਵਿਚ ਲਿਖਵਾਇਆ ਗਿਆ ਸੀ। ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਗੁਰੂ

ਅੰਗਦ ਦੇਵ ਜੀ ਪਾਸ ਸੀ। ਗੁਰੂ ਜੀ ਨੇ ਇਸ ਦਾ ਗੰਭੀਰ ਅਧਿਐਨ ਕੀਤਾ ਸੀ ਅਤੇ ਕਰਵਾਇਆ ਸੀ। ਜਿਥੇ ਜਿਥੇ ਗੁਰੂ ਨਾਨਕ ਜੀ ਦੇ ਸਲੋਕਾਂ ਨੂੰ ਹੋਰ ਸੌਖਿਆਂ ਕਰਕੇ ਜਾਂ ਸਪਸ਼ਟ ਕਰਕੇ ਸਮਝਾਉਣ ਦੀ ਲੋੜ ਸੀ ਉਹ ਕੰਮ ਗੁਰੂ ਅੰਗਦ ਦੇਵ ਜੀ ਨੇ ਆਪਣੇ ਨਵੇਂ ਸਲੋਕਾਂ ਦੀ ਰਚਨਾ ਨਾਲ ਕਰ ਦਿੱਤਾ ਸੀ। ਲਿਖਤ ਦੇ ਪੱਖੋਂ ਭਾਵੇਂ ਗੁਰੂ ਅੰਗਦ ਦੇਵ ਜੀ ਦੇ ਬਹੁਤ ਥੋੜ੍ਹੇ ਸਲੋਕ ਹਨ। ਇਹ ਸਿਰਫ 63 ਹੀ ਹਨ ਜਦੋਂ ਕਿ ਗੁਰੂ ਨਾਨਕ ਦੇਵ ਜੀ ਦੀ ਬਾਣੀ ਬੜੇ ਵਿਸ਼ਾਲ ਰੂਪ ਵਿਚ ਸੀ। ਫਿਰ ਵੀ ਉਨ੍ਹਾਂ ਨੇ ਜੋ ਕੰਮ ਪਹਿਲੇ ਗੁਰੂ ਜੀ ਦੀ ਬਾਣੀ ਨੂੰ ਸੰਭਾਲਣ ਦਾ ਅਤੇ ਪਰਚਾਰਨ ਦਾ ਕੀਤਾ ਸੀ ਇਹ ਵੀ ਆਪਣੇ ਆਪ ਵਿਚ ਬੇਮਿਸਾਲ ਕੰਮ ਸੀ। ਗੁਰੂ ਜੀ ਦੀ ਬਾਣੀ ਨੂੰ ਸੰਭਾਲਿਆ ਗਿਆ ਸੀ। ਇਸ ਬਾਣੀ ਨੂੰ ਗੁਰਮੁਖੀ ਅੱਖਰਾਂ ਵਿੱਚ ਲਿਖਵਾ ਕੇ ਗੁਟਕਿਆਂ ਰਾਹੀਂ ਸਿੱਖ ਸੰਗਤਾਂ ਲਈ ਮੁਹੱਈਆ ਕਰਵਾਇਆ ਗਿਆ ਸੀ। ਇਸ ਨਾਲ ਪਹਿਲੇ ਗੁਰੂ ਦੀ ਬਾਣੀ ਦੀ ਸ਼ੁੱਧਤਾ ਵੀ ਬਣੀ ਰਹੀ ਅਤੇ ਸਿੱਖ-ਸੰਗਤਾਂ ਵਿਚ ਉਸ ਦਾ ਪਰਚਾਰ ਵੀ ਹੁੰਦਾ ਰਿਹਾ ਸੀ। ਸਿੱਖ ਸੰਗਤਾਂ ਵਿਚ ਮਦਰੱਸੇ (ਸਕੂਲ) ਸਥਾਪਤ ਕੀਤੇ ਗਏ ਸਨ। ਗੁਰਮੁਖੀ ਦੀਆਂ, ਬਾਣੀ ਦੀਆਂ, ਕਾਇਦੇ-ਕਿਤਾਬਾਂ ਲਿਖੇ ਗਏ ਸਨ। ਇਸ ਗੱਲ ਨੇ ਗੁਰੂ ਨਾਨਕ ਜੀ ਦੁਆਰਾ ਸਥਾਪਤ ਸਿੱਖ-ਸੰਗਤਾਂ ਵਿਚ ਵਿੱਦਿਅਕ ਰੁਚੀ ਸਥਾਪਤ ਕਰ ਦਿੱਤੀ ਸੀ।

ਇਕ ਬੜਾ ਹੀ ਅਹਿਮ ਕੰਮ ਗੁਰੂ ਅੰਗਦ ਦੇਵ ਜੀ ਨੇ ਇਹ ਕੀਤਾ ਸੀ ਕਿ ਗੁਰੂ ਨਾਨਕ ਦੇਵ ਜੀ ਦੀ ਬਾਣੀ ਤੋਂ ਇਲਾਵਾ ਆਪਣੀ ਜੋ ਵੀ ਬਾਣੀ ਰਚੀ ਸੀ ਉਸ ਨੂੰ ਆਪਣੇ ਨਾਂ ਹੇਠ ਨਹੀਂ ਰਚਿਆ ਸਗੋਂ ਗੁਰੂ ਨਾਨਕ ਦੇ ਨਾ ਹੇਠ ਹੀ ਰਚਿਆ ਸੀ। ਇਸ ਗੱਲ ਨੇ ਆਉਣ ਵਾਲੇ ਸਮੇਂ ਲਈ ਵੀ ਪੱਕੇ ਦਿਸ਼ਾ-ਨਿਰਦੇਸ਼ ਸਥਾਪਤ ਕਰ ਦਿੱਤੇ ਸਨ। ਨਾਨਕ ਸ਼ਬਦ ਇਕ ਐਸੀ ਮੋਹਰ ਬਣ ਗਿਆ ਸੀ ਜਿਹੜਾ ਸੱਚੀ-ਬਾਣੀ ਅਤੇ ਕੱਚੀ ਬਾਣੀ ਦੀ ਨਿਸ਼ਾਨੀ ਬਣ ਗਿਆ ਸੀ। ਇਸ ਗੱਲ ਨੂੰ ਆਉਣ ਵਾਲੇ ਬਾਕੀ ਦੇ ਗੁਰੂ ਸਾਹਿਬਾਨ ਨੇ ਇਕ ਮੂਲ-ਮੰਤਰ ਵਾਂਗ ਅਪਣਾ ਕੇ ਰੱਖਿਆ ਸੀ। ਇਥੋਂ ਤੱਕ ਕਿ ਗੁਰੂ ਅੰਗਦ ਸਾਹਿਬ ਅਤੇ ਉਨ੍ਹਾਂ ਦੇ ਪਿਛੋਂ ਦੇ ਉਤਰਾਧਿਕਾਰੀ ਗੁਰੂ ਹਰ ਚਿੱਠੀ-ਪੱਤਰ ਵਿੱਚ ਜਾਂ ਹਰ ਲਿਖਤ ਵਿੱਚ ਆਪਣੀ ਹੋਂਦ ਨੂੰ ਗੁਰੂ ਨਾਨਕ ਜੀ ਦੀ ਆਤਮਾ ਵਿਚ ਇਸ ਹੱਦ ਤੱਕ ਲੀਨ ਕਰਕੇ ਰੱਖਦੇ ਸਨ ਕਿ ਉਹ ਆਪਣਾ ਨਾਂ ਵੀ ਨਹੀਂ ਵਰਤਦੇ ਸਨ। ਆਪਣੇ ਨਾਂ ਦੀ ਥਾਂ ਉਹ ਦੂਜਾ ਨਾਨਕ (ਮਹਲਾ 2), ਤੀਜਾ ਨਾਨਕ (ਮਹਲਾ 3), ਚੌਥਾ ਨਾਨਕ (ਮਹਲਾ 4), ਪੰਜਵਾਂ ਨਾਨਕ (ਮਹਲਾ 5) ਆਦਿ ਲਿਖਦੇ ਸਨ। ਛੇਵੀਂ ਪੀੜ੍ਹੀ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਵੀ ਆਪਣੇ ਆਪ ਨੂੰ ਛੇਵਾਂ ਨਾਨਕ ਕਹਾਉਂਦੇ ਹੁੰਦੇ ਸਨ। ਇਹ ਗੱਲ ਉਨ੍ਹਾਂ ਦੇ ਸਮਕਾਲੀ ਲੇਖਕ ਜੁਲਿਫ਼ਕਾਰ ਅਰਦਿਸਤਾਨੀ ਨੇ ਲਿਖੀ ਹੈ। ਇਨ੍ਹਾਂ ਸਾਰੀਆਂ ਗੱਲਾਂ ਦਾ ਸਿਹਰਾ ਗੁਰੂ ਅੰਗਦ ਦੇਵ ਜੀ ਨੂੰ ਜਾਂਦਾ ਹੈ। ਉਨ੍ਹਾਂ ਨੇ ਇਹ ਪਰੰਪਰਾਵਾਂ ਕਾਇਮ ਕੀਤੀਆਂ ਅਤੇ ਪਿਛਲੇ ਗੁਰੂ ਸਾਹਿਬਾਨ ਨੇ ਇਨ੍ਹਾਂ ਨੂੰ ਅਪਣਾਇਆ।

ਬਿਨਾ ਸ਼ੱਕ ਗੁਰੂ ਅੰਗਦ ਦੇਵ ਜੀ ਦਾ ਸਮਾਂ, ਭਾਵੇਂ ਰਾਜਨੀਤਿਕ ਤੌਰ ਤੇ ਅਸਥਿਰਤਾ ਵਾਲਾ ਹੀ ਸੀ ਪਰ ਇਹ ਰਾਜਨੀਤਕ ਦਖ਼ਲ-ਅੰਦਾਜ਼ੀ ਤੋਂ ਬਿਲਕੁਲ ਮੁਕਤ ਸੀ। ਹਮਾਯੂੰ ਪਹਿਲੋਂ ਹੀ ਹਾਰ ਕੇ ਕਾਬਲ ਜਾ ਚੁੱਕਿਆ ਸੀ ਅਤੇ ਹਿੰਦੁਸਤਾਨ ਵਿਚ ਸ਼ੇਰ ਸ਼ਾਹ ਸੂਰੀ ਤਖ਼ਤ ਉਤੇ ਬੈਠ ਚੁੱਕਿਆ ਸੀ। ਪੰਜਾਬ ਵਿਚ ਵੀ ਅਧਿਕਾਰੀ ਧਰਮ-ਨਿਰਪੱਖ ਸਨ। ਅਸਲ ਵਿਚ ਪਠਾਨਾਂ ਅਤੇ ਮੁਗਲਾਂ ਦੀ ਲੜਾਈ ਨੇ ਭਾਰਤੀ ਘੱਟ-ਗਿਣਤੀਆਂ ਨੂੰ ਆਪਣਾ ਪਰਬੰਧ ਆਪ ਕਰਨ ਦਾ ਇਕ ਬਹੁਤ ਵਧੀਆ ਮੌਕਾ ਪਰਦਾਨ ਕਰ ਦਿੱਤਾ ਸੀ। ਇਸ ਨਾਲ ਗੁਰੂ ਅੰਗਦ ਦੇਵ ਦੀਆਂ ਧਾਰਮਿਕ, ਵਿੱਦਿਅਕ ਅਤੇ ਜੱਥੇਬੰਦਕ ਗਤੀਵਿਧੀਆਂ ਨਿਰਬਿਘਨ

ਚਲਦੀਆਂ ਰਹੀਆਂ ਸਨ। ਪਰ ਅੰਦਰੂਨੀ ਤੌਰ ਤੇ ਗੁਰੂ ਜੀ ਨੂੰ ਕੁਝ ਮੁਸ਼ਕਲਾਤਾਂ ਦਾ ਜ਼ਰੂਰ ਸਾਹਮਣਾ ਕਰਨਾ ਪਿਆ ਸੀ। ਪਹਿਲੀ ਮੁਸ਼ਕਲ ਸੀ ਗੁਰੂ ਨਾਨਕ ਸਾਹਿਬ ਦੇ ਵੱਡੇ ਸਪੁੱਤਰ ਬਾਬਾ ਸਿਰੀ ਚੰਦ ਜੀ ਦੀ। ਬੇਸ਼ੱਕ ਉਹ ਗੁਰੂ-ਪਿਤਾ ਵਲੋਂ ਉਤਰਅਧਿਕਾਰੀ ਬਣਨ ਤੋਂ ਅਯੋਗ ਕਰਾਰ ਦਿੱਤੇ ਗਏ ਸਨ ਪਰ ਉਨ੍ਹਾਂ ਦਾ ਆਮ ਲੋਕਾਂ ਵਿਚ ਗੁਰੂ-ਪੁੱਤਰ ਹੋਣ ਕਰਕੇ ਸਤਿਕਾਰ ਸੀ। ਉਹ ਉਦਾਸੀ ਮੱਤ ਦੇ ਸਨ। ਉਨ੍ਹਾਂ ਦੀ ਇਸ ਉਦਾਸੀਨਤਾ ਵਾਲੀ ਪਹੁੰਚ ਨੇ ਆਮ ਲੋਕਾਂ ਨੂੰ ਕੀਲ ਕੇ ਰੱਖਿਆ ਹੋਇਆ ਸੀ। ਉਹ ਗੁਰੂ ਅੰਗਦ ਦੇਵ ਜੀ ਨੂੰ ਬੁਰਾ-ਭਲਾ ਵੀ ਕਹਿੰਦੇ ਸਨ। ਗੁਰੂ ਅੰਗਦ ਦੇਵ ਜੀ ਨੇ ਬਾਬਾ ਸਿਰੀ ਚੰਦ ਦੀ ਵਿਰੋਧਤਾ ਦਾ ਪਹਿਲਾਂ-ਪਹਿਲਾਂ ਕੋਈ ਜਵਾਬ ਨਹੀਂ ਦਿੱਤਾ। ਉਹ ਬਾਬਾ ਸਿਰੀ ਚੰਦ ਜੀ ਦਾ ਗੁਰੂ-ਪੁੱਤਰ ਹੋਣ ਕਰਕੇ ਸਤਿਕਾਰ ਕਰਦੇ ਸਨ। ਇਸ ਲਈ ਕਰਤਾਰਪੁਰ ਸਾਹਿਬ ਦੀ ਸਾਰੀ ਸਥਾਪਨਾ ਨੂੰ ਵੀ ਛੱਡ ਆਏ ਸਨ। ਖਡੂਰ ਸਾਹਿਬ ਵਿਖੇ ਪਹੁੰਚ ਕੇ ਵੀ ਉਹ ਘਰ ਅੰਦਰ ਬੰਦ ਹੋ ਕੇ ਰਹਿੰਦੇ ਸਨ। ਕਿਉਂਕਿ ਸਿੱਖ ਸੰਗਤਾਂ ਬਾਬਾ ਸਿਰੀ ਚੰਦ ਵਲੋਂ ਕਹੀਆਂ ਜਾਂਦੀਆਂ ਗੱਲਾਂ ਦੀ ਚਰਚਾ ਕਰਦੀਆਂ ਸਨ ਪਰ ਗੁਰੂ ਜੀ ਇਨ੍ਹਾਂ ਗੱਲਾਂ ਤੋਂ ਉੱਪਰ ਰਹਿਣਾ ਚਾਹੁੰਦੇ ਸਨ। ਉਨ੍ਹਾਂ ਦਾ ਕਹਿਣਾ ਸੀ ਜਿਸ ਮਨੁੱਖ ਨੂੰ ਆਪਣੀਆਂ ਅੱਖਾਂ ਦੇ ਸਾਹਮਣੇ ਸਭ ਕੁਝ ਵਾਪਰਿਆ ਹੋਇਆ ਨਹੀਂ ਦਿਸਦਾ ਉਹ ਅਸਲੀ ਅੰਨ੍ਹਾਂ ਹੈ। ਅਜਿਹੇ ਅੰਨ੍ਹੇ ਨੂੰ ਸਮਝਾਉਣ ਦਾ ਜਾਂ ਰਸਤਾ ਦੱਸਣ ਦਾ ਕੋਈ ਫ਼ਾਇਦਾ ਨਹੀਂ ਹੈ। ਭਾਵ ਇਸ ਦਾ ਇਹ ਹੀ ਸੀ ਕਿ ਬਾਬਾ ਸਿਰੀ ਚੰਦ ਜੀ ਨੂੰ ਪਤਾ ਸੀ ਕਿ ਜੋ ਕੁਝ ਹੋਇਆ ਸੀ ਉਹ ਗੁਰੂ ਨਾਨਕ ਦੇਵ ਜੀ ਦੇ ਹੁਕਮ ਅਨੁਸਾਰ ਹੋਇਆ ਸੀ। ਜੇ ਉਹ ਹੀ ਗੁਰੂ ਨਾਨਕ ਜੀ ਦੇ ਹੁਕਮਾਂ ਨੂੰ ਨਹੀਂ ਮੰਨਦਾ ਤਾਂ ਉਸ ਨੂੰ ਸਮਝਾਉਣ ਦਾ ਕੋਈ ਫਾਇਦਾ ਨਹੀਂ ਹੈ।

ਆਖ਼ਰ ਗੁਰੂ ਅੰਗਦ ਦੇਵ ਜੀ ਦੀ ਸਹਿਨਸ਼ੀਲਤਾ ਅਤੇ ਤਿਆਗਤਾ ਵਾਲੀ ਰੁਚੀ ਨੇ ਬਾਬਾ ਸਿਰੀ ਚੰਦ ਦੀ ਵਿਰੋਧਤਾ ਨੂੰ ਖ਼ਤਮ ਕਰਵਾ ਦਿੱਤਾ। ਸਿੱਖ ਸੰਗਤਾਂ ਗੁਰੂ ਜੀ ਪਾਸ ਹੀ ਪਹੁੰਚਦੀਆਂ ਸਨ। ਗੁਰੂ ਜੀ ਨੇ ਵੀ ਕੁਝ ਸਖਤਾਈ ਨਾਲ ਸਿੱਖ ਸੰਗਤਾਂ ਨੂੰ ਇਹ ਆਦੇਸ਼ ਦਿੱਤੇ ਸਨ ਕਿ ਅਸਲੀ ਸਿੱਖ ਉਹ ਹੀ ਹੈ ਜਿਸ ਨੇ ਗਰਹਿਸਤ ਧਰਮ ਨੂੰ ਅਪਣਾਇਆ ਹੋਇਆ ਹੈ। ਗਰਹਿਸਤ ਜੀਵਨ ਨੂੰ ਤਿਆਗ ਕੇ ਸਿੱਖ ਨਹੀਂ ਬਣਿਆ ਜਾ ਸਕਦਾ। ਇਸਦਾ ਨਤੀਜਾ ਇਹ ਹੋਇਆ ਕਿ ਬਾਬਾ ਸਿਰੀ ਚੰਦ ਸਿੱਖ-ਸੰਗਤਾਂ ਨਾਲੋਂ ਕੱਟਿਆ ਗਿਆ ਸੀ।

ਇੱਕ ਹੋਰ ਮੁਸ਼ਕਲ ਖਡੂਰ ਸਾਹਿਬ ਦੇ ਹੀ ਵਸਨੀਕ ਇਕ ਸਥਾਨਕ ਤਪੇ ਵਲੋਂ ਪੈਦਾ ਕੀਤੀ ਗਈ ਸੀ। ਤਪਾ ਦਾ ਭਾਵ ਹੈ ਸਾਧ-ਸੰਤ। ਖਡੂਰ ਸਾਹਿਬ ਵਿਖੇ ਹੀ ਇੱਕ ਹੋਰ ਸਾਧ ਜਾਂ ਸੰਤ ਪਹਿਲੋਂ ਹੀ ਰਹਿ ਰਿਹਾ ਸੀ। ਜਦੋਂ ਗੁਰੂ ਅੰਗਦ ਦੇਵ ਜੀ ਨੇ ਖਡੂਰ ਸਾਹਿਬ ਵਿਖੇ ਆ ਡੇਰਾ ਲਾਇਆ ਸੀ ਤਾਂ ਸਿੱਖ ਸੰਗਤਾਂ ਦਾ ਇਥੇ ਆਉਣ-ਜਾਣ ਹੋਣਾ ਕੁਦਰਤੀ ਹੀ ਸੀ। ਇਸ ਨਾਲ ਉਸ ਤਪੇ ਦੀ ਸਾਧ-ਸੇਵਕੀ ਵਿਚ ਫਰਕ ਪੈਂਦਾ ਸੀ। ਇਸ ਲਈ ਉਹ ਨਹੀਂ ਸੀ ਚਾਹੁੰਦਾ ਕਿ ਗੁਰੂ ਅੰਗਦ ਦੇਵ ਜੀ ਉਥੇ ਰਹਿਣ। ਪਹਿਲਾਂ ਪਹਿਲਾਂ ਉਸ ਨੇ ਸਥਾਨਕ ਲੋਕਾਂ ਨੂੰ ਗੁਰੂ ਜੀ ਦੇ ਖਿਲਾਫ਼ ਭੜਕਾਇਆ। ਆਮ ਤੌਰ ਤੇ ਸਾਧ ਲੋਕ ਇਕ ਦੂਜੇ ਨੂੰ ਪਛਾੜਨ ਲਈ ਕਰਾਮਾਤੀ ਗੱਲਾਂ ਦਾ ਜਾਂ ਭਵਿੱਖ-ਬਾਣੀਆਂ ਦਾ ਬੜਾ ਸਹਾਰਾ ਲੈਂਦੇ ਹਨ। ਕਿਹਾ ਜਾਂਦਾ ਹੈ ਕਿ ਕਈ ਸਾਲ ਤੱਕ ਜਦੋਂ ਸਮੁੱਚੇ ਇਲਾਕੇ ਵਿਚ ਵਰਖਾ ਨਾ ਪੈਣ ਕਰਕੇ ਕਾਲ ਜੈਸੀ ਸਥਿਤੀ ਪੈਦਾ ਹੋ ਗਈ ਸੀ ਤਾਂ ਲੋਕਾਂ ਵਿੱਚ ਹਾਹਾਕਾਰ ਮੱਚ ਗਈ ਸੀ। ਅਜਿਹੇ ਸਮੇਂ ਆਮ ਲੋਕ ਸਾਧ-ਸੰਤਾਂ ਦਾ ਸਹਾਰਾ ਲੈਂਦੇ ਹਨ। ਤਪੇ ਨੇ ਮੌਕਾ ਤਾੜ ਕੇ ਲੋਕਾਂ ਨੂੰ ਕਹਿ ਦਿੱਤਾ ਕਿ ਮੀਂਹ ਗੁਰੂ ਅੰਗਦ ਦੇਵ ਜੀ ਦੇ ਇਥੇ ਰਹਿਣ ਕਰਕੇ ਨਹੀਂ ਪੈਂਦਾ। ਜੇ ਅੰਗਦ ਗੁਰੂ ਇਥੋਂ ਚਲਿਆ ਜਾਵੇ ਤਾਂ ਤੁਰੰਤ ਮੀਂਹ ਪੈ ਜਾਵੇਗਾ। ਇਹ

ਕੋਲ ਗੁਰੂ ਜੀ ਪਾਸ ਵੀ ਪਹੁੰਚ ਗਈ ਸੀ। ਗੁਰੂ ਜੀ ਚੁੱਪ-ਚਾਪ ਮੁਖੀ ਸਿੱਖਾਂ ਨੂੰ ਨਾਲ ਲੈ ਕੇ ਖਡੂਰ ਸਾਹਿਬ ਦੀ ਜੂਹ ਤੋਂ ਬਾਹਰ ਚਲੇ ਗਏ ਅਤੇ ਉਥੇ ਕੁਝ ਦਿਨ ਰਹੇ। ਪਰ ਮੀਂਹ ਫੇਰ ਵੀ ਨਾ ਪਿਆ। ਆਖਰ ਇਸ ਸਥਿਤੀ ਨੂੰ ਗੁਰੂ ਅੰਗਦ ਦੇਵ ਜੀ ਦੇ ਮੁਖੀ ਸਿੱਖ ਅਮਰ ਦਾਸ ਨੇ ਸੰਭਾਲਿਆ। ਉਨ੍ਹਾਂ ਨੇ ਪੂਰੀ ਦਰਿੜ੍ਹਤਾ ਨਾਲ ਤਪੇ ਦੇ ਪਰਚਾਰ ਦਾ ਮੁਕਾਬਲਾ ਕੀਤਾ। ਆਖਰ ਸਿੱਖ-ਸੰਗਤਾਂ ਵਲੋਂ ਸਰਗਰਮ ਵਿਰੋਧਤਾ ਕਾਰਨ ਤਪਾ ਇੱਥੋਂ ਆਪਣਾ ਡੇਰਾ ਛੱਡ ਕੇ ਚਲਾ ਗਿਆ ਸੀ।

ਅਖੀਰ ਤਕਰੀਬਨ 13 ਸਾਲ ਗੁਰਗੱਦੀ ਉਪਰ ਬਿਰਾਜਮਾਨ ਰਹਿਣ ਉਪਰੰਤ ਗੁਰੂ ਅੰਗਦ ਦੇਵ ਜੀ ਅਮਰ ਦਾਸ ਨੂੰ ਆਪਣਾ ਉਤਰ-ਅਧਿਕਾਰੀ ਥਾਪ ਕੇ 48 ਸਾਲਾਂ ਦੀ ਉਮਰ ਵਿਚ 29 ਮਾਰਚ, 1552 ਈ. ਨੂੰ ਪਰਲੋਕ ਸਿਧਾਰ ਗਏ ਸਨ। ਉਨ੍ਹਾਂ ਨੇ ਵੀ ਗੁਰੂ ਨਾਨਕ ਜੀ ਵਾਂਗ ਆਪਣੇ ਪੁੱਤਰਾਂ, ਦਾਤੂ ਅਤੇ ਦਾਸੂ ਨੂੰ ਆਪਣਾ ਉਤਰ-ਅਧਿਕਾਰੀ ਬਣਾਏ ਜਾਣ ਦੇ ਯੋਗ ਨਹੀਂ ਸਮਝਿਆ ਸੀ। ਅਮਰ ਦਾਸ ਜੀ ਇਸ ਯੋਗਤਾ ਵਿਚ ਪੂਰੇ ਉੱਤਰੇ ਸਨ ਅਤੇ ਉਹ ਹੀ ਤੀਸਰੇ ਪਾਤਸ਼ਾਹ ਦੇ ਤੌਰ ਤੇ ਸਾਹਮਣੇ ਆਏ ਸਨ।

# 4

# ਗੁਰੂ ਅਮਰ ਦਾਸ ਜੀ
## (1552-1574 ਈ.)

ਗੁਰੂ ਅਮਰਦਾਸ ਜੀ ਸਿੱਖਾਂ ਦੇ ਤੀਜੇ ਗੁਰੂ ਹੋਏ ਹਨ। ਇਨ੍ਹਾਂ ਦੇ ਸੰਬੰਧ ਵਿਚ ਜਾਣਕਾਰੀ ਦੇਣ ਵਾਲੇ ਸਰੋਤ ਭਾਵੇਂ ਬਹੁਤ ਘੱਟ ਹਨ ਪਰ ਫਿਰ ਵੀ ਖਿੰਡਵੇਂ ਜਿਹੇ ਰੂਪ ਵਿਚ ਸਾਡੇ ਪਾਸ਼ ਕਾਫ਼ੀ ਜਾਣਕਾਰੀ ਇੱਕਠੀ ਹੋ ਜਾਂਦੀ ਹੈ। ਉਨ੍ਹਾਂ ਦੀ ਆਪਣੀ ਬਾਣੀ ਉਨ੍ਹਾਂ ਦੀ ਵਿਚਾਰਧਾਰਾ ਬਾਰੇ ਬਹੁਤ ਹੀ ਵਧੀਆ ਮੌਲਿਕ ਸਰੋਤ ਹੈ। ਉਨ੍ਹਾਂ ਦੇ ਉੱਤਰਅਧਿਕਾਰੀ ਗੁਰੂ ਰਾਮਦਾਸ ਜੀ ਦੇ ਕਈ ਸਲੋਕ ਜਿਹੜੇ ਕਿ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ, ਗੁਰੂ ਜੀ ਦੀ ਤੀਰਥ ਅਸਥਾਨਾ ਦੀ ਯਾਤਰਾ ਬਾਰੇ ਭਰੋਸੇਯੋਗ ਜਾਣਕਾਰੀ ਦਿੰਦੇ ਹਨ। ਭਾਵੇਂ ਇਨ੍ਹਾਂ ਵਿਚ ਤੀਰਥ ਅਸਥਾਨਾ ਦਾ ਨਾ ਨਹੀਂ ਦਿੱਤਾ ਗਿਆ ਅਤੇ ਤਾਰੀਖਾਂ ਵੀ ਨਹੀਂ ਦਿੱਤੀਆਂ ਗਈਆਂ। ਫਿਰ ਵੀ ਇਹ ਸਲੋਕ ਗੁਰੂ ਅਮਰਦਾਸ ਜੀ ਦੇ ਮਿਸ਼ਨ ਦੇ ਇਕ ਪੱਖ ਬਾਰੇ ਬਹੁਤ ਵਧੀਆ ਜਾਣਕਾਰੀ ਮੁਹੱਈਆ ਕਰਨ ਵਾਲੇ ਹਨ। ਇਸੇ ਤਰ੍ਹਾਂ ਇਨ੍ਹਾਂ ਸਲੋਕਾਂ ਵਿਚ ਕੁਝ ਸਥਾਨਕ ਲੋਕਾਂ ਵੱਲੋਂ ਗੁਰੂ ਅਮਰਦਾਸ ਜੀ ਦੀ ਕੀਤੀ ਗਈ ਵਿਰੋਧਤਾ ਦੀ ਜਾਣਕਾਰੀ ਵੀ ਮਿਲਦੀ ਹੈ ਭਾਵੇਂ ਕਿ ਵਿਰੋਧਤਾ ਕਰਨ ਵਾਲੇ ਦਾ ਨਾਂ ਇਨ੍ਹਾਂ ਵਿਚ ਦਰਜ ਨਹੀਂ ਹੈ। ਹੋ ਸਕਦਾ ਹੈ ਕਿ ਗੁਰੂ ਰਾਮ ਦਾਸ ਜੀ ਨੇ ਅਜਿਹੇ ਵਿਰੋਧੀਆਂ ਦੇ ਨਾ ਦੇਣ ਨੂੰ ਯੋਗ ਨਾ ਸਮਝਿਆ ਹੋਵੇ ਕਿਉਂਕਿ ਮਹਾਨ ਸੰਤ-ਜਨ ਵਿਰੋਧ ਕਰਨ ਵਾਲੇ ਨਾਲੋਂ ਵਿਰੋਧਤਾ ਨੂੰ ਜ਼ਿਆਦਾ ਤਰਜੀਹ ਦਿੰਦੇ ਹਨ। ਜਿਵੇਂ ਕਿ ਪੰਜਾਬੀ ਕਹਾਉਤ ਹੈ ਕਿ "ਬੁਰੇ ਨੂੰ ਨਾ ਮਾਰੋ ਸਗੋਂ ਬੁਰੇ ਦੀ ਮਾਂ ਨੂੰ ਮਾਰੋ।" ਇਸ ਰੌਸ਼ਨੀ ਵਿਚ ਵਿਰੋਧੀ ਨਾਲੋਂ ਵਿਰੋਧਤਾ ਨੂੰ ਬਿਆਨਿਆ ਗਿਆ ਹੈ। ਭੱਟਾ ਦੇ ਸਵੱਯੇ ਵਿਚ ਵੀ ਗੁਰੂ ਸਾਹਿਬ ਦੀ ਸ਼ਖ਼ਸੀਅਤ ਬਾਰੇ ਬਹੁਤ ਵਧੀਆ ਵਿਸ਼ੇਸ਼ਣ ਵਰਤੇ ਗਏ ਹਨ। ਇਹ ਵੀ *ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਹਨ। ਗੁਰੂ ਜੀ ਦੇ ਸਮਕਾਲੀ ਡੂਮ ਸੱਤਾ ਤੇ ਬਲਵੰਡ ਨੇ ਆਪਣੀ ਇਕ ਰਚਨਾ ਰਾਹੀਂ ਗੁਰੂ ਜੀ ਵੱਲੋਂ ਲੰਗਰ ਚਲਾਉਣ ਸੰਬੰਧੀ ਬੜਾ ਹੀ ਮਹੱਤਵਪੂਰਨ ਇਸ਼ਾਰਾ ਕੀਤਾ ਹੈ। ਇਸ ਤਰ੍ਹਾਂ ਇਨ੍ਹਾਂ ਮੌਲਿਕ ਅਤੇ ਸਮਕਾਲੀ ਸਰੋਤਾਂ ਤੋਂ ਜੋ ਜਾਣਕਾਰੀ ਸਾਨੂੰ ਪਰਾਪਤ ਹੁੰਦੀ ਹੈ ਉਹ ਹੇਠਾਂ ਬਿਆਨ ਕੀਤੀ ਜਾਂਦੀ ਹੈ। ਕੁਝ ਗੱਲਾਂ ਐਸੀਆਂ ਵੀ ਹਨ ਜਿਨ੍ਹਾਂ ਦੀ ਜਾਣਕਾਰੀ ਇਨ੍ਹਾਂ ਮੌਲਿਕ ਤੇ ਸਮਕਾਲੀ ਸਰੋਤਾਂ ਤੋਂ ਨਹੀਂ ਮਿਲਦੀ ਸਗੋਂ ਪਿਛਲੇਰੀਆਂ ਗੁਰਮੁੱਖੀ ਲਿਖਤਾਂ ਵਿਚੋਂ ਮਿਲਦੀ ਹੈ। ਇਸ ਕਰਕੇ ਅਜਿਹੀਆਂ ਗੱਲਾਂ ਨੂੰ ਬਿਲਕੁੱਲ ਅਖ਼ੀਰ 'ਤੇ ਦਿੱਤਾ ਗਿਆ ਹੈ। ਪਹਿਲਾਂ ਸਿਰਫ਼ ਉਹ ਹੀ ਪੱਖ ਰੱਖੇ ਗਏ ਹਨ ਜਿਹੜੇ ਭਰੋਸੇਯੋਗ ਵਸੀਲਿਆਂ ਤੋਂ ਪਰਾਪਤ ਹੁੰਦੇ ਹਨ।

ਗੁਰੂ ਅਮਰਦਾਸ ਜੀ ਦੇ ਜਨਮ ਬਾਰੇ ਬਹੁਤੀ ਭਰੋਸੇਯੋਗ ਗਵਾਹੀ ਨਹੀਂ ਮਿਲਦੀ। ਗੁਰਮੁੱਖੀ ਦੀਆਂ ਲਿਖਤਾਂ ਵਿਚੋਂ ਜੋ ਜਾਣਕਾਰੀ ਮਿਲਦੀ ਹੈ ਉਹ ਇਕ ਮੱਤ ਨਹੀਂ ਹੈ। ਜੋ ਪਰਵਾਣਤ ਤੌਰ 'ਤੇ

ਮਿਤੀਆਂ ਮਨਜ਼ੂਰ ਕੀਤੀਆਂ ਹੋਈਆਂ ਹਨ ਉਨ੍ਹਾਂ ਅਨੁਸਾਰ ਗੁਰੂ ਜੀ ਦਾ ਜਨਮ ਪੰਜਾਬ ਦੇ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਬਾਸਰਕੇ ਵਿਚ 5 ਮਈ, 1479 ਈ. ਨੂੰ ਹੋਇਆ।[1] ਪਿਤਾ ਦਾ ਨਾਂ ਤੇਜ ਭਾਨ ਸੀ। ਉਹ ਖੇਤੀ ਕਰਦੇ ਸਨ ਤੇ ਨਾਲ ਨਾਲ ਵਪਾਰ ਦਾ ਕੰਮ ਵੀ ਕਰਦੇ ਸਨ। ਗੁਰੂ ਅਮਰ ਦਾਸ ਜੀ ਦੇ ਦੋ ਪੁੱਤਰ ਮੋਹਨ ਅਤੇ ਮੋਹਰੀ ਜੀ ਸਨ ਅਤੇ ਦੋ ਲੜਕੀਆਂ ਦਾਨੀ ਜੀ ਅਤੇ ਭਾਨੀ ਜੀ ਸਨ। 1594 ਈ. ਵਿਚ ਆਪ ਗੁਰੂ ਅੰਗਦ ਦੇਵ ਜੀ ਦੇ ਸੰਪਰਕ ਵਿਚ ਆਏ। ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਬੀਬੀ ਅਮਰੋ (ਗੁਰੂ) ਅਮਰਦਾਸ ਜੀ ਦੇ ਭਤੀਜੇ ਨਾਲ ਵਿਆਹੀ ਹੋਈ ਸੀ। ਬੀਬੀ ਅਮਰੋ ਨੇ ਹੀ ਅਮਰਦਾਸ ਨੂੰ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ ਲਿਆਂਦਾ। ਗੁਰੂ ਜੀ ਦੇ ਸੰਪਰਕ ਵਿਚ ਆਉਣ ਪਿੱਛੋਂ ਅਮਰਦਾਸ ਜੀ ਉੱਥੇ ਹੀ ਰਹਿਣ ਲੱਗ ਪਏ ਸਨ। ਆਪ ਭਾਵੇਂ ਗੁਰੂ ਅੰਗਦ ਦੇਵ ਜੀ ਨਾਲੋਂ ਉਮਰ ਵਿਚ ਬਹੁਤ ਵੱਡੇ ਸਨ ਅਤੇ ਕੁੜਮਚਾਰੀ ਕਰਕੇ ਵੀ ਵੱਡੇ ਰੁਤਬੇ ਵਾਲੇ ਸਨ ਪਰ ਉਹ ਇਤਨੀ ਸ਼ਰਧਾ ਅਤੇ ਵਿਸ਼ਵਾਸ ਨਾਲ ਗੁਰੂ ਜੀ ਦੀ ਸੇਵਾ ਵਿਚ ਲੀਨ ਹੋ ਗਏ ਸਨ ਕਿ ਉਮਰਾਂ ਅਤੇ ਰਿਸ਼ਤੇਦਾਰੀਆਂ ਦੇ ਸਾਰੇ ਵਖਰੇਵੇਂ ਇਕ ਪਾਸੇ ਹੋ ਗਏ ਸਨ। ਇਸੇ ਸ਼ਰਧਾ ਅਤੇ ਵਿਸ਼ਵਾਸ ਦਾ ਹੀ ਕਾਰਣ ਸੀ ਕਿ ਗੁਰੂ ਅੰਗਦ ਦੇਵ ਜੀ ਨੇ ਆਪਣੇ ਅੰਤਮ ਸਮੇਂ ਆਪਣੇ ਪੁੱਤਰਾਂ ਦਾਤੂ ਅਤੇ ਦਾਸੂ ਨੂੰ ਨਜ਼ਰ-ਅੰਦਾਜ਼ ਕਰਕੇ ਅਮਰਦਾਸ ਨੂੰ ਗੁਰਿਆਈ ਬਖ਼ਸ਼ੀ। ਗੁਰੂ ਅੰਗਦ ਦੇਵ ਜੀ 1552 ਈ. ਵਿਚ ਜੋਤੀ-ਜੋਤ ਸਮਾ ਗਏ ਸਨ ਅਤੇ ਗੁਰੂ ਅਮਰਦਾਸ ਜੀ ਤੀਜੇ ਗੁਰੂ ਹੋਏ ਸਨ।

ਗੁਰੂ ਅੰਗਦ ਦੇਵ ਜੀ ਦੇ ਪੁੱਤਰਾਂ ਨੇ ਗੁਰੂ ਅਮਰਦਾਸ ਜੀ ਦੀ ਵਿਰੋਧਤਾ ਕੀਤੀ। ਉਨ੍ਹਾਂ ਨੇ ਆਪ ਨੂੰ ਖਡੂਰ ਸਾਹਿਬ ਵਿਖੇ ਰਹਿਣ ਨਾ ਦਿੱਤਾ। ਗੁਰੂ ਅਮਰਦਾਸ ਜੀ ਨੇ ਗੁਰੂ ਅੰਗਦ ਦੇਵ ਜੀ ਦੀ ਆਗਿਆ ਨਾਲ ਪਹਿਲਾਂ ਹੀ ਬਿਆਸ ਦਰਿਆ ਦੇ ਉੱਪਰ ਗੋਇੰਦਵਾਲ ਨਾਂ ਦਾ ਨਗਰ ਵਸਾ ਲਿਆ ਸੀ। ਇੱਥੇ ਸਿੱਖ ਸੰਗਤਾਂ ਦਾ ਇਕੱਠ ਹੁੰਦਾ ਸੀ ਅਤੇ ਕੁਝ ਮਕਾਨ ਵੀ ਪੈ ਗਏ ਸਨ। ਭੱਟ ਜਲਨ ਦੇ ਵਾਕ ਅਨੁਸਾਰ ਗੋਇੰਦਵਾਲ ਨਗਰ ਬਿਆਸ ਦਰਿਆ ਦੇ ਕੰਢੇ ਉੱਪਰ ਗੋਇੰਦ (ਵਾਹਿਗੁਰੂ) ਦੇ ਨਾਂ 'ਤੇ ਵਸਾਇਆ ਗਿਆ ਸੀ। ਜਿਹੜਾ ਸਚਮੁੱਚ ਹੀ ਵਾਹਿਗੁਰੂ ਦੀ ਹੋਂਦ ਨੂੰ ਦਰਸਾਉਣ ਵਾਲਾ ਸੀ (ਗੋਇੰਦਵਾਲ ਗੋਬਿੰਦਪੁਰੀ ਸਮ ਜਲ੍ਹਨ ਤੀਰਿ ਬਿਪਾਸ ਬਨਾਯਉ)।[2] ਗੁਰੂ ਜੀ ਦਾਤੂ ਤੇ ਦਾਸੂ ਦੀ ਵਿਰੋਧਤਾ ਤੋਂ ਕਿਨਾਰਾਕਸ਼ੀ ਕਰਕੇ ਗੋਇੰਦਵਾਲ ਸਾਹਿਬ ਵਿਖੇ ਆ ਠਹਿਰੇ ਸਨ। ਪਰ ਉਹ ਇੱਥੇ ਵੀ ਗੁਰੂ ਜੀ ਨੂੰ ਤੰਗ ਕਰਨ ਆ ਪਹੁੰਚੇ ਸਨ।

ਗੁਰੂ ਰਾਮਦਾਸ ਜੀ ਨੇ ਆਪਣੇ ਸ਼ਬਦਾਂ ਵਿਚ ਇਸ ਗੱਲ ਦੀ ਜਾਣਕਾਰੀ ਦਿੱਤੀ ਹੈ ਕਿ ਗੋਇੰਦਵਾਲ ਸਾਹਿਬ ਵਿਖੇ ਕੁਝ ਸਥਾਨਕ ਲੋਕਾਂ ਵੱਲੋਂ ਗੁਰੂ ਅਮਰਦਾਸ ਜੀ ਦੀ ਵਿਰੋਧਤਾ ਕੀਤੀ ਗਈ ਸੀ। ਇਸ ਵਿਰੋਧਤਾ ਨੂੰ ਬਾਦਸ਼ਾਹ ਦੇ ਦਰਬਾਰ ਤੱਕ ਵੀ ਲਿਜਾਇਆ ਗਿਆ ਸੀ ਪਰ ਉੱਥੇ ਇਨ੍ਹਾਂ ਵਿਰੋਧੀਆਂ ਦੀ ਗੱਲ ਨਹੀਂ ਸੁਣੀ ਗਈ।[3] ਇਹ ਇਸ਼ਾਰਾ ਦਾਤੂ ਅਤੇ ਦਾਸੂ ਵੱਲ ਪਰਤੀਤ ਹੁੰਦਾ ਹੈ। ਕੁਝ ਵਿਰੋਧੀ ਗੁਰੂ ਘਰ ਦੀ ਵਿਰੋਧਤਾ ਗੁਰੂ ਨਾਨਕ ਦੇਵ ਜੀ ਦੇ ਪਰਲੋਕ ਸਿਧਾਰਨ ਤੋਂ ਹੀ ਕਰ ਰਹੇ ਸਨ। ਇਨ੍ਹਾਂ ਨੂੰ ਗੁਰੂ ਅੰਗਦ ਦੇਵ ਜੀ ਵੱਲੋਂ ਵੀ ਫਿਟਕਾਰਿਆ ਗਿਆ ਸੀ। ਪਰ ਗੁਰੂ ਅਮਰਦਾਸ ਜੀ

---

1. Teja Singh, Ganda Singh, *A Short History of The Sikhs*, Bombay, 1950, p. 18.
2. *ਗੁਰੂ ਗ੍ਰੰਥ ਸਾਹਿਬ*, ਪੰਨਾ 1400.
3. *ਉਕਤ*, ਪੰਨਾ 306.

ਵੇਲੇ ਇਨ੍ਹਾਂ ਵਿਰੋਧੀਆਂ ਨੇ ਸਿੱਖ ਧਰਮ ਵਿਚ ਸ਼ਾਮਲ ਹੋਣਾ ਚਾਹਿਆ ਸੀ। ਇਸ ਲਈ ਗੁਰੂ ਜੀ ਨੇ ਇਨ੍ਹਾਂ ਨੂੰ ਮੁਆਫ਼ ਕਰਨਾ ਹੀ ਬਿਹਤਰ ਸਮਝਿਆ ਪਰ ਇਨ੍ਹਾਂ ਦੀ ਹੋਂਦ ਕੋਈ ਅਹਿਮੀਅਤ ਵਾਲੀ ਨਹੀਂ ਸੀ। ਇਸ ਲਈ ਇਨ੍ਹਾਂ ਨੂੰ ਸਿੱਖ ਸਮਾਜ ਤੋਂ ਪਰੇ ਹੀ ਰੱਖਿਆ ਗਿਆ ਸੀ। ਇਹ ਇਸ਼ਾਰਾ ਬਾਬਾ ਸਿਰੀ ਚੰਦ ਜੀ ਦੀ ਉਦਾਸੀ ਸੰਪਰਦਾ ਵੱਲ ਪਰਤੀਤ ਹੁੰਦਾ ਹੈ।[4]

ਗੋਇੰਦਵਾਲ ਸਾਹਿਬ ਦੇ ਨੇੜੇ ਤੇੜੇ ਹੀ ਕੋਈ ਤਪਾ (ਸਾਧ) ਰਹਿੰਦਾ ਸੀ ਜਿਹੜਾ ਗੁਰੂ ਜੀ ਦੀ ਵਿਰੋਧਤਾ ਕਰਦਾ ਸੀ। ਇਹ ਤਪਾ ਬਹੁਤ ਲੋਭੀ ਵੀ ਸੀ ਅਤੇ ਪਾਖੰਡੀ ਵੀ। ਇਹ ਬਗਲੇ ਦੀ ਤਰ੍ਹਾਂ ਉਪਰੋਂ ਸੰਤ ਦਿੱਸਦਾ ਸੀ ਪਰ ਅੰਦਰੋਂ ਪਾਪਾਂ ਨਾਲ ਭਰਿਆ ਪਿਆ ਸੀ। ਅਖ਼ੀਰ ਇਸ ਦੀ ਅਸਲੀਅਤ ਲੋਕਾਂ ਸਾਹਮਣੇ ਪਰਗਟ ਹੋ ਗਈ ਸੀ ਇਉਂ ਇਹ ਆਪਣੇ ਪਾਪਾਂ ਕਾਰਣ ਆਪੇ ਹੀ ਮਾਰਿਆ ਗਿਆ ਸੀ। ਗੁਰੂ ਅਮਰਦਾਸ ਜੀ ਦੇ ਸਬਰ-ਸੰਤੋਖ ਦੀ ਜਿੱਤ ਹੋਈ ਸੀ।[5]

ਇਸ ਤਰ੍ਹਾਂ ਗੁਰੂ ਅਮਰਦਾਸ ਜੀ ਦੀ ਵਿਰੋਧਤਾ ਪਹਿਲਾਂ ਪਹਿਲ ਭਾਵੇਂ ਕਾਫ਼ੀ ਹੋਈ ਅਤੇ ਇਸ ਵਿਚ ਕਈ ਧਿਰਾਂ ਸ਼ਾਮਲ ਸਨ। ਪਰ ਗੁਰੂ ਜੀ ਦੀ ਦਰਿੜਤਾ ਅਤੇ ਪਰਬਤ ਵਰਗੀ ਸ਼ਖ਼ਸੀਅਤ ਨੇ ਇਨ੍ਹਾਂ ਸਭ ਵਿਰੋਧੀਆਂ ਉੱਪਰ ਫਤਿਹ ਪਰਾਪਤ ਕਰ ਲਈ ਸੀ।

ਗੁਰਿਆਈ ਧਾਰਨ ਕਰਨ ਦੇ ਕੁਝ ਸਮਾਂ ਬਾਅਦ ਹੀ ਗੁਰੂ ਅਮਰਦਾਸ ਜੀ ਨੇ ਭਾਰਤ ਦੇ ਤੀਰਥ ਅਸਥਾਨਾਂ ਦੀ ਯਾਤਰਾ ਆਰੰਭੀ। ਸੰਭਵ ਤੌਰ 'ਤੇ ਇਹ ਯਾਤਰਾ 1553 ਈ. ਵਿਚ ਕੀਤੀ ਗਈ ਸੀ ਕਿਉਂਕਿ ਜਿਸ ਸੂਰਜ ਗਰਹਿਣ ਦਾ ਜ਼ਿਕਰ ਗੁਰੂ ਜੀ ਦੀ ਯਾਤਰਾ ਨਾਲ, ਗੁਰੂ ਰਾਮਦਾਸ ਜੀ ਨੇ ਆਪਣੇ ਸੰਬੰਧਾਂ ਵਿਚ ਕੀਤਾ ਹੈ ਉਸ ਦਾ ਘਟਨਾ ਸਾਲ 1553 ਈ. ਸੀ।[6] ਇਨ੍ਹਾਂ ਸ਼ਬਦਾ ਵਿਚ ਉੱਤਰੀ ਭਾਰਤ ਦੇ ਕੁਝ ਤੀਰਥ ਅਸਥਾਨਾ ਦੀ ਯਾਤਰਾ ਦਾ ਜ਼ਿਕਰ ਬੜੀ ਸਪਸ਼ਟਤਾ ਨਾਲ ਕੀਤਾ ਗਿਆ ਹੈ ਭਾਵੇਂ ਕਿ ਕੁਰਕਸ਼ੇਤਰ ਤੋਂ ਇਲਾਵਾ ਹੋਰ ਕਿਸੇ ਤੀਰਥ ਅਸਥਾਨ ਦਾ ਨਾਂ ਨਹੀਂ ਦਿੱਤਾ ਗਿਆ ਹੈ। ਇਨ੍ਹਾਂ ਸ਼ਬਦਾਂ ਵਿਚ ਦਿੱਤੇ ਗਏ ਭਾਵ ਅਨੁਸਾਰ ਗੁਰੂ ਅਮਰਦਾਸ ਜੀ ਨੇ ਲੋਕਾਂ ਦਾ ਅਗਿਆਨ ਦੂਰ ਕਰਨ ਲਈ ਅਤੇ ਗਯਾਨ ਦੀ ਜੋਤ ਪਰਕਾਸ਼ ਕਰਨ ਲਈ ਤੀਰਥ ਯਾਤਰਾ ਕੀਤੀ ਸੀ। ਸੂਰਜ ਗ੍ਰਹਿਣ ਦੇ ਸਮੇਂ ਕੁਰਕਸ਼ੇਤਰ ਵਿਚ ਲੋਕਾਂ ਦਾ ਬਹੁਤ ਇਕੱਠ ਸੀ। ਜਦੋਂ ਲੋਕਾਂ ਨੂੰ ਇਹ ਖ਼ਬਰ ਮਿਲੀ ਕਿ ਗੁਰੂ ਅਮਰਦਾਸ ਜੀ ਕੁਰਕਸ਼ੇਤਰ ਪਹੁੰਚੇ ਹੋਏ ਹਨ ਤਾਂ ਤਿੰਨੇ ਖੰਡਾਂ ਦੇ ਲੋਕ ਗੁਰੂ ਜੀ ਦੇ ਦਰਸ਼ਨ ਕਰਨ ਲਈ ਪਹੁੰਚ ਗਏ ਸਨ। ਹਰ ਕਿਸਮ ਦੇ ਜੋਗੀ ਅਤੇ ਸੰਨਿਆਸੀ ਲੋਕ ਵੀ ਉੱਥੇ ਪਹੁੰਚੇ ਸਨ। ਗੁਰੂ ਜੀ ਨੇ ਸਭ ਨੂੰ ਇਕ ਅਕਾਲ ਪੁਰਖ ਦੇ ਨਾਮ ਸਿਮਰਨ ਦਾ ਉਪਦੇਸ਼ ਦਿੱਤਾ ਸੀ।[7]

ਇੱਥੋਂ ਅੱਗੇ ਜਮੁਨਾ ਨਦੀ ਦੇ ਉੱਪਰ ਕਿਸੇ ਹੋਰ ਤੀਰਥ ਅਸਥਾਨ ਉੱਪਰ ਗਏ। ਸੰਭਵ ਤੌਰ 'ਤੇ ਇਸ ਅਸਥਾਨ ਦਾ ਨਾਂ ਮਥੁਰਾ ਹੈ। ਇੱਥੇ ਹਰ ਯਾਤਰੀ ਉੱਪਰ ਯਾਤਰਾ ਕਰ ਲੱਗਦਾ ਸੀ ਪਰ ਇਹ ਯਾਤਰਾ ਕਰ ਗੁਰੂ ਜੀ ਅਤੇ ਉਨ੍ਹਾਂ ਦੇ ਸਿੱਖਾਂ ਤੋਂ ਨਾ ਲਿਆ ਗਿਆ। ਇਸ ਤਰ੍ਹਾਂ ਇਸ ਤੀਰਥ ਅਸਥਾਨ

---

4. *ਉਕਤ*, ਪੰਨੇ 307-08.
5. *ਉਕਤ*, ਪੰਨੇ 315-16.
6. ਰਾਏ ਜਸਬੀਰ ਸਿੰਘ, *ਗੁਰੂ ਅਮਰ ਦਾਸ ਸ੍ਰੋਤ ਪੁਸਤਕ*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1986, ਪੰਨੇ 29 ਤੋਂ 612.
7. *ਗੁਰੂ ਗ੍ਰੰਥ ਸਾਹਿਬ*, ਪੰਨਾ 1116.

ਉੱਪਰ ਆਉਣ ਵਾਲਾ ਹਰ ਵਿਅਕਤੀ ਹੀ ਗੁਰੂ ਜੀ ਦੇ ਪਿੱਛੇ ਹੋ ਤੁਰਿਆ। ਸਿੱਟੇ ਵਜੋਂ ਯਾਤਰਾ ਕਰ ਇਕੱਠਾ ਨਾ ਹੋ ਸਕਿਆ ਅਤੇ ਕਰ ਇਕੱਠਾ ਕਰਨ ਵਾਲੇ ਅਧਿਕਾਰੀਆਂ ਨੂੰ ਖਾਲੀ ਹੱਥ ਹੀ ਵਾਪਸ ਜਾਣਾ ਪਿਆ ਸੀ।[8]

ਤੀਜਾ ਤੀਰਥ ਅਸਥਾਨ ਜਿਸ ਦੀ ਯਾਤਰਾ ਗੁਰੂ ਅਮਰਦਾਸ ਜੀ ਨੇ ਕੀਤੀ ਅਤੇ ਜਿਸ ਦਾ ਜ਼ਿਕਰ ਗੁਰੂ ਰਾਮਦਾਸ ਜੀ ਨੇ ਕੀਤਾ ਹੈ ਉਹ ਸਰਸਵਤੀ (ਸੁਰਸਰੀ) ਨਦੀ ਦੇ ਉੱਪਰ ਸਥਿਤ ਹੈ। ਇਹ ਸੰਭਵ ਤੌਰ 'ਤੇ ਪਿਹੋਵਾ ਸ਼ਹਿਰ ਹੈ। ਇੱਥੇ ਵੀ ਯਾਤਰਾ ਟੈਕਸ ਨਾ ਦੇਣ ਕਾਰਣ ਅਧਿਕਾਰੀ ਖਾਲੀ ਹੱਥ ਹੀ ਪਰਤ ਗਏ ਸਨ। ਇੱਥੇ ਨਗਰ ਦੇ ਸਭ ਮੁਖੀ ਵਿਅਕਤੀ ਗੁਰੂ ਜੀ ਦੇ ਦਰਸ਼ਨਾਂ ਨੂੰ ਆਏ ਅਤੇ ਯਾਤਰਾ ਕਰ ਤੋਂ ਮੁਕਤੀ ਦਿਵਾਉਣ ਕਰਕੇ ਉਹ ਗੁਰੂ ਜੀ ਦੇ ਅਭਾਰੀ ਸਨ।[9]

ਜਮੁਨਾ ਅਤੇ ਸਰਸਵਤੀ ਦਰਿਆਵਾ ਉੱਪਰ ਕਿਨ੍ਹਾਂ ਤੀਰਥ ਅਸਥਾਨਾਂ 'ਤੇ ਗੁਰੂ ਸਾਹਿਬ ਗਏ ਇਨ੍ਹਾਂ ਦਾ ਨਾਂ ਨਹੀਂ ਦਿੱਤਾ ਗਿਆ ਹੈ ਪਰ ਸੰਭਵ ਹੈ ਕਿ ਇਹ ਅਸਥਾਨ ਕੁਰਕਸ਼ੇਤਰ ਦੇ ਨਾਲ ਪਿਹੋਵਾ ਅਤੇ ਅੱਗੇ ਮਥੁਰਾ ਹੋਣ। ਇਨ੍ਹਾਂ ਅਸਥਾਨਾਂ ਉੱਪਰ ਪਹਿਲਾਂ ਗੁਰੂ ਨਾਨਕ ਦੇਵ ਜੀ ਵੀ ਆ ਚੁੱਕੇ ਸਨ। ਇਸ ਲਈ ਗੁਰੂ ਅਮਰਦਾਸ ਜੀ ਦਾ ਇਨ੍ਹਾਂ ਤੀਰਥਾਂ ਉੱਪਰ ਜਾਣਾ ਸੁਭਾਵਕ ਸੀ।

ਤੀਰਥ ਅਸਥਾਨਾਂ ਉੱਪਰ ਗੁਰੂ ਜੀ ਦੇ ਜਾਣ ਨਾਲ ਪੰਜਾਬ ਤੋਂ ਬਾਹਰਲੇ ਅਨੇਕਾਂ ਲੋਕਾਂ ਦਾ ਗੁਰੂ ਜੀ ਨਾਲ ਸੰਪਰਕ ਹੋਇਆ। ਇਸ ਨਾਲ ਸਿੱਖ ਸੰਗਤਾਂ ਦਾ ਗੋਇੰਦਵਾਲ ਸਾਹਿਬ ਵਿਖੇ ਆਉਣਾ ਜਾਣਾ ਵੱਧ ਗਿਆ ਸੀ। ਬਾਹਰੋਂ ਆਈਆਂ ਸਿੱਖ ਸੰਗਤਾਂ ਲਈ ਭੋਜਨ ਮੁਹਈਆ ਕਰਨ ਲਈ ਮੁਫ਼ਤ ਲੰਗਰ ਦੀ ਵਿਵਸਥਾ ਪਹਿਲੋਂ ਹੀ ਸੀ। ਗੁਰੂ ਅਮਰਦਾਸ ਜੀ ਨੇ ਇਸ ਨੂੰ ਹੋਰ ਵੱਡੇ ਪੈਮਾਨੇ 'ਤੇ ਸ਼ੁਰੂ ਕੀਤਾ। ਸੱਤੇ ਬਲਵੰਡ ਦੀ ਵਾਰ ਵਿਚ ਇਸ ਗੱਲ ਵੱਲ ਸਪਸ਼ਟ ਇਸ਼ਾਰਾ ਕੀਤਾ ਗਿਆ ਹੈ ਕਿ ਹਰ ਰੋਜ਼ ਗੁਰੂ ਜੀ ਦੇ ਲੰਗਰ ਵਿਚ ਦੇਸੀ ਘਿਓ ਅਤੇ ਵਧੀਆ ਆਟੇ ਦਾ ਭੋਜਨ ਬਣਦਾ ਸੀ। (ਨਿੱਤ ਰਸੋਈ ਤੇਰੀਐ ਘਿਉ ਮੈਦਾ ਖਾਣੁ)।[10] ਗੁਰੂ ਜੀ ਦੇ ਲੰਗਰ ਦੀ ਪਰੰਥਾ ਇਤਨੀ ਮਹੱਤਵਪੂਰਨ ਸੀ ਕਿ ਕੋਈ ਵੀ ਬਾਹਰੋਂ ਆਉਣ ਵਾਲਾ ਯਾਤਰੀ ਸਿਰਫ਼ ਲੰਗਰ ਛੱਕ ਕੇ ਹੀ ਗੁਰੂ ਜੀ ਦੇ ਦਰਸ਼ਨ ਕਰ ਸਕਦਾ ਸੀ। ਇਸ ਸੰਸਥਾ ਰਾਹੀਂ ਸਮਾਜਕ ਬਰਾਬਰੀ ਕਾਇਮ ਹੁੰਦੀ ਸੀ ਅਤੇ ਊਚ-ਨੀਚ ਦਾ ਭੇਦ-ਭਾਵ ਖ਼ਤਮ ਹੁੰਦਾ ਸੀ।

ਗੋਇੰਦਵਾਲ ਸਾਹਿਬ, ਗੁਰੂ ਜੀ ਦਾ ਮੁੱਖ ਕੇਂਦਰ ਹੋਣ ਕਰਕੇ, ਸਿੱਖ ਧਰਮ ਦਾ ਕੇਂਦਰ ਬਣਦਾ ਜਾ ਰਿਹਾ ਸੀ। ਇੱਥੇ ਸਿੱਖ ਸੰਗਤਾਂ ਲਈ ਲੰਗਰ ਦੀ ਸੰਸਥਾ ਸ਼ੁਰੂ ਕੀਤੀ ਗਈ ਸੀ ਅਤੇ ਇੱਥੇ ਨਾਲ ਹੀ ਪੀਣ ਵਾਲੇ ਪਾਣੀ ਦੀ ਤੰਗੀ ਨੂੰ ਦੂਰ ਕਰਨ ਲਈ ਬਾਉਲੀ ਖੁਦਵਾਈ ਗਈ। ਪਹਿਲਾਂ ਪਾਣੀ ਬਿਆਸ ਦਰਿਆ ਦਾ ਵਰਤਿਆ ਜਾਂਦਾ ਸੀ। ਪਰ ਉਹ ਦਰਿਆ ਦਾ ਪਾਣੀ ਹੋਣ ਕਰਕੇ ਹਰ ਸਮੇਂ ਸਾਫ਼ ਨਹੀਂ ਰਹਿੰਦਾ ਸੀ। ਬਾਉਲੀ ਲਗਾਏ ਜਾਣ ਨਾਲ ਪੀਣ ਵਾਲੇ ਪਾਣੀ ਦੀ ਕਿੱਲਤ ਦੂਰ ਹੋ ਗਈ ਸੀ। ਉਨ੍ਹਾਂ ਸਮਿਆਂ ਵਿਚ ਖੂਹ ਦੋ ਕਿਸਮ ਦੇ ਹੁੰਦੇ ਸਨ। ਇਕ ਖੂਹ ਉਹ ਹੁੰਦੇ ਸਨ ਜਿਨ੍ਹਾਂ ਵਿਚੋਂ ਬੋਕਿਆਂ

---

8. ਉਕਤ, ਓਹੀ।
9. ਉਕਤ, ਪੰਨਾ 1117.
10. ਉਕਤ, ਪੰਨਾ 668.

ਨਾਲ ਪਾਣੀ ਕੱਢਿਆ ਜਾਂਦਾ ਸੀ। ਬੋਕੇ ਜਾਨਵਰਾਂ ਦੀ ਖੱਲ ਦੇ ਹੁੰਦੇ ਸਨ। ਇਨ੍ਹਾਂ ਨੂੰ ਖਿੱਚਣ ਲਈ ਵੀ ਕਿਸੇ ਬੈਲ, ਝੋਟੇ ਜਾਂ ਊਠ ਦੀ ਲੋੜ ਪੈਂਦੀ ਸੀ। ਟਿੰਡਾਂ ਵਾਲੇ ਹਰਟ ਅਜੇ ਪੰਜਾਬ ਵਿਚ ਪਰਚੱਲਤ ਨਹੀਂ ਹੋਏ ਸਨ। ਟਿੰਡਾਂ ਵਾਲੇ ਹਰਟ ਗੁਰੂ ਅਰਜਨ ਦੇਵ ਜੀ ਵੇਲੇ ਹੀ ਪਹਿਲੀ ਵਾਰ ਸਿੱਖਾਂ ਨੇ ਲਗਵਾਏ ਸਨ। ਇਹ ਛੇ-ਹਰਟਾਂ ਖੂਹ ਗੁਰੂ ਕੀ ਵਡਾਲੀ ਨੇੜੇ ਲਗਾਇਆ ਗਿਆ ਸੀ। ਦੂਜੇ ਖੂਹ ਉਹ ਸਨ ਜਿਨ੍ਹਾਂ ਵਿਚ ਪੌੜੀਆਂ ਬਣੀਆਂ ਹੁੰਦੀਆਂ ਸਨ। ਬੋਕੇ ਨਾਲ ਪਾਣੀ ਕੱਢਣ ਦੀ ਬਜਾਏ, ਲੋਕ ਪੌੜੀਆਂ ਰਾਹੀਂ ਨੀਚੇ ਉਤਰ ਕੇ ਆਪ ਹੀ ਵੱਖ ਵੱਖ ਬਰਤਨਾ ਨਾਲ ਪਾਣੀ ਲੈ ਆਉਂਦੇ ਸਨ। ਇਸ ਨਾਲ ਇਕ ਤਾਂ ਪਸ਼ੂਆਂ ਦੀ ਲੋੜ ਨਹੀਂ ਪੈਂਦੀ ਸੀ ਅਤੇ ਦੂਜਾ ਚਮੜੇ ਦਾ ਬੋਕਾ ਨਹੀਂ ਵਰਤਿਆ ਜਾਂਦਾ ਸੀ। ਗੈਰ-ਮੁਸਲਿਮ ਸਮਾਜ ਆਮ ਤੌਰ 'ਤੇ ਚਮੜੇ ਦੇ ਬੋਕੇ ਰਾਹੀਂ ਕੱਢਿਆ ਗਿਆ ਪਾਣੀ ਨਹੀਂ ਵਰਤਦਾ ਸੀ। ਇਸ ਤਰ੍ਹਾਂ ਦੇ ਖੂਹ ਨੂੰ ਬਾਉਲੀ ਕਿਹਾ ਜਾਂਦਾ ਸੀ। ਗੋਇੰਦਵਾਲ ਸਾਹਿਬ ਵਿਖੇ ਸਿੱਖ ਗੁਰੂ ਸਾਹਿਬਾਨ ਰਾਹੀਂ ਲਗਵਾਈ ਗਈ ਇਹ ਬਾਉਲੀ ਆਪਣੀ ਕਿਸਮ ਦਾ ਪਹਿਲਾ ਖੂਹ ਸੀ ਜਿਸ ਤੋਂ ਪੀਣ ਵਾਲਾ ਪਾਣੀ ਪਰਾਪਤ ਕੀਤਾ ਜਾਂਦਾ ਸੀ। ਇਸ ਦੀ ਉਸਾਰੀ ਦੀ ਮਿਤੀ ਭਾਵੇਂ ਕਿਸੇ ਭਰੋਸੇਯੋਗ ਸਰੋਤ ਤੋਂ ਨਹੀਂ ਮਿਲਦੀ ਪਰ ਆਮ ਤੌਰ 'ਤੇ ਇਸ ਦੀ ਉਸਾਰੀ 1556 ਤੋਂ ਲੈ ਕੇ 1560 ਈ. ਦੇ ਸਾਲਾਂ ਵਿਚਕਾਰ ਹੋਈ ਮੰਨੀ ਜਾਂਦੀ ਹੈ।[11] ਇਸ ਬਾਉਲੀ ਦੀਆਂ ਪੌੜੀਆਂ ਚੌਰਾਸੀ ਰੱਖੀਆਂ ਗਈਆਂ ਸਨ। ਇਸ ਚੌਰਾਸੀ ਦੀ ਗਿਣਤੀ ਪਿੱਛੇ ਕੋਈ ਖ਼ਾਸ ਸੰਕਲਪ ਨਹੀਂ ਸੀ। ਸਿਰਫ਼ ਅਕਸਮਾਤ ਹੀ ਇਹ ਚੌਰਾਸੀ ਦੀ ਗਿਣਤੀ ਤੱਕ ਪਹੁੰਚ ਗਈਆਂ ਸਨ। ਇਨ੍ਹਾਂ ਚੌਰਾਸੀ ਦੀ ਗਿਣਤੀ ਤੋਂ ਹੀ ਕੁਝ ਲੇਖਕਾਂ ਨੇ ਇਨ੍ਹਾਂ ਨੂੰ ਚੌਰਾਸੀ ਲੱਖ ਜੂਨ ਨਾਲ ਜੋੜ ਦਿੱਤਾ ਹੈ ਜਿਹੜਾ ਕਿ ਗਲਤ ਤਾਂ ਹੈ ਹੀ ਸਗੋਂ ਸਿੱਖ ਧਰਮ ਦੇ ਸਿਧਾਂਤਾਂ ਦੇ ਵੀ ਵਿਰੁੱਧ ਹੈ। ਬਾਉਲੀ ਕੋਈ ਤੀਰਥ ਅਸਥਾਨ ਨਹੀਂ ਸੀ ਅਤੇ ਨਾ ਹੀ ਇਹ ਚੌਰਾਸੀ ਲੱਖ ਜੂਨ ਤੋਂ ਮੁਕਤੀ ਦਿਵਾਉਣ ਦਾ ਕੋਈ ਸਾਧਨ ਸੀ। ਇਹ ਸਿਰਫ਼ ਪੀਣ ਵਾਲੇ ਪਾਣੀ ਦੀ ਸਹੂਲਤ ਲਈ ਸੀ ਅਤੇ ਚੌਰਾਸੀ ਪੌੜੀਆਂ ਸਿਰਫ਼ ਹੇਠਾਂ ਤੋਂ ਪਾਣੀ ਲਿਆਉਣ ਲਈ ਬਣਾਈਆਂ ਗਈਆਂ ਸਨ।

ਗੁਰੂ ਅਮਰਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਅਤੇ ਗੁਰੂ ਅੰਗਦ ਦੇਵ ਜੀ ਦੀ ਬਾਣੀ ਨੂੰ ਸੰਭਾਲਿਆ। ਇਸ ਦੇ ਨਾਲ ਹੀ ਉਨ੍ਹਾਂ ਨੇ ਆਪਣੀ ਬਾਣੀ ਵੀ ਰਚੀ। ਉਨ੍ਹਾਂ ਦੀ ਆਪਣੀ ਪਰਸਿੱਧ ਰਚਨਾ ਆਨੰਦ ਸਾਹਿਬ ਹੈ ਜੋ ਰਾਗ ਰਾਮਕਲੀ ਵਿਚ ਹੈ। ਇਸ ਵਿਚ ਇਕ ਥਾਂ 'ਤੇ ਆਪ ਜੀ ਨੇ ਇਸ ਗੱਲ ਤੇ ਬਹੁਤ ਜ਼ੋਰ ਦਿੱਤਾ ਹੈ ਕਿ ਪਹਿਲੇ ਗੁਰੂ ਸਾਹਿਬਾਨ ਦੀ ਬਾਣੀ ਦੇ ਮੁਕਾਬਲੇ, ਗੁਰੂ ਘਰ ਦੇ ਵਿਰੋਧੀਆਂ ਵੱਲੋਂ ਨਕਲੀ ਬਾਣੀ ਰਚੀ ਜਾ ਰਹੀ ਹੈ। ਗੁਰੂ ਜੀ ਨੇ ਇਸ ਨਕਲੀ ਬਾਣੀ ਨੂੰ ਕੱਚੀ ਬਾਣੀ ਅਤੇ ਗੁਰੂ ਸਾਹਿਬਾਨ ਦੀ ਬਾਣੀ ਨੂੰ ਸੱਚੀ ਬਾਣੀ ਕਿਹਾ ਹੈ। ਉਨ੍ਹਾਂ ਦਾ ਸਿੱਖਾਂ ਨੂੰ ਇਹੀ ਉਪਦੇਸ਼ ਸੀ ਕਿ ਉਹ ਸਿਰਫ਼ ਸੱਚੀ ਬਾਣੀ ਨੂੰ ਹੀ ਪੜ੍ਹਨ ਅਤੇ ਸੁਣਨ। ਕੱਚੀ ਬਾਣੀ ਨੂੰ ਰਚਣ ਵਾਲੇ ਵੀ ਕੱਚੇ ਹਨ, ਇਸ ਨੂੰ ਪੜ੍ਹਨ ਤੇ ਸੁਣਨ ਵਾਲੇ ਵੀ ਕੱਚੇ ਹਨ। ਕੱਚੀ ਹੀ ਇਸ ਦੀ ਵਿਆਖਿਆ ਹੈ :

*ਆਵਹੁ ਸਿੱਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ।*
*ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥*

---

11. ਵੇਖੋ ਗਯਾਨ ਸਿੰਘ, *ਤਵਾਰੀਖ ਗੁਰੂ ਖਾਲਸਾ*, ਸਿਆਲਕੋਟ, 1891, ਪੰਨਾ 181; ਹਰੀ ਰਾਮ ਗੁਪਤਾ, *ਹਿਸਟਰੀ ਆਫ ਦ ਸਿੱਖ ਗੁਰੂਜ਼ (1469-1708)*, ਨਵੀਂ ਦਿੱਲੀ, 1994, ਪੰਨਾ 122.

..............................................

*ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥*
*ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ।*
*ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ॥* ਪੰਨਾ 920

ਕੱਚੀ ਬਾਣੀ ਰਚਨ ਵਾਲੇ ਸੰਭਵ ਤੌਰ 'ਤੇ ਬਾਬੀ ਸਿਰੀ ਚੰਦ, ਦਾਤੂ ਅਤੇ ਦਾਸੂ ਜੀ ਹੋਣੇ ਹਨ। ਕਿਉਂਕਿ ਇਨ੍ਹਾਂ ਨੇ ਗੁਰੂ ਅਮਰਦਾਸ ਜੀ ਨੂੰ ਗੁਰੂ ਨਾਨਕ ਦੇਵ ਜੀ ਦਾ ਤੀਜਾ ਉੱਤਰਾਧਿਕਾਰੀ ਨਹੀਂ ਮੰਨਿਆ ਸੀ। ਇਸ ਗੱਲ ਦੀ ਗਵਾਹੀ ਭਾਈ ਗੁਰਦਾਸ ਜੀ ਦੀਆਂ ਹੇਠ ਲਿਖੀਆ ਤੁਕਾਂ ਤੋਂ ਵੀ ਮਿਲਦੀ ਹੈ:

*ਬਾਲ ਜਤੀ ਹੈ ਸਿਰੀਚੰਦੁ ਬਾਬਾਣਾ ਦੇਹੁਰਾ ਬਣਾਇਆ।*
*ਲਖਮੀ ਦਾਸਹੁ ਧਰਮ ਚੰਦ ਪੋਤਾ ਹੁਇ ਕੈ ਆਪੁ ਗਣਾਇਆ।*
*ਮੰਜੀ ਦਾਸ ਬਹਾਲਿਆ ਦਾਤਾ ਸਿਧਾਸਣ ਸਿਖਿ ਆਇਆ।* ਵਾਰ 26, ਪਉੜੀ 33

ਇਸ ਤਰ੍ਹਾਂ ਕੱਚੀ ਬਾਣੀ ਅਤੇ ਸੱਚੀ ਬਾਣੀ ਦੇ ਰੁਲੇਵੇਂ ਨੂੰ ਦੂਰ ਕਰਨ ਲਈ ਗੁਰੂ ਅਮਰਦਾਸ ਜੀ ਨੇ ਪਹਿਲੇ ਗੁਰੂ ਸਾਹਿਬਾਨ ਦੀ ਬਾਣੀ ਦੀਆਂ ਪੋਥੀਆਂ ਲਿਖਵਾਈਆਂ। ਇਹ ਪੋਥੀਆਂ ਪਿੱਛੋਂ 1604 ਈ. ਵਿਚ ਗੁਰੂ ਅਰਜਨ ਦੇਵ ਜੀ ਵੱਲੋਂ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਨ ਸਮੇਂ ਬਹੁਤ ਕੰਮ ਆਈਆਂ। ਇਨ੍ਹਾਂ ਪੋਥੀਆਂ ਵਿਚ ਭਗਤਾਂ ਦੀ ਬਾਣੀ ਵੀ ਦਰਜ ਸੀ।

ਸਿੱਖ ਸੰਗਤਾਂ ਦੀ ਤਾਦਾਦ ਬਹੁਤ ਵੱਧ ਜਾਣ ਕਰਕੇ ਇਨ੍ਹਾਂ ਨੂੰ ਸਿੱਖੀ ਜਾਬਤੇ ਵਿਚ ਰੱਖਣ ਲਈ ਇਕ ਕੇਂਦਰੀ ਪਰਬੰਧ ਦਾ ਹੋਣਾ ਅਤੀ ਜ਼ਰੂਰੀ ਸੀ। ਦੂਰ-ਨੇੜੇ ਦੀਆਂ ਸੰਗਤਾਂ ਨੂੰ ਗੁਰੂ ਨਾਲ ਜੋੜ ਕੇ ਰੱਖਣ ਲਈ ਅਤੇ ਉਨ੍ਹਾਂ ਵਿਚ ਗੁਰੂ ਜੀ ਦੇ ਉਪਦੇਸ਼ਾਂ ਨੂੰ ਪਰਚਾਰਨ ਲਈ, ਵੱਖ ਵੱਖ ਇਲਾਕਿਆਂ ਵਿਚ ਸਿੱਖ ਧਰਮ ਦੇ ਪਰਚਾਰਕ ਨੀਯਤ ਕੀਤੇ। ਇਹ ਪਰਚਾਰਕ ਆਪੋ ਆਪਣੀ ਸੰਗਤ ਦੇ ਮੁੱਖੀ ਵੀ ਹੁੰਦੇ ਸਨ। ਉਨ੍ਹਾਂ ਸਮਿਆਂ ਵਿਚ ਅੱਜ ਵਾਂਗ ਕੁਰਸੀਆਂ ਮੇਜ਼ ਨਹੀਂ ਹੁੰਦੇ ਸਨ ਅਤੇ ਨਾ ਹੀ ਪੁਰਾਤਨ ਭਾਰਤੀ ਸਭਿਆਚਾਰ ਵਿਚ ਕੁਰਸੀਆਂ ਮੇਜ਼ਾ ਨੂੰ ਕੋਈ ਮਾਣਤਾ ਹੀ ਮਿਲੀ ਹੈ। ਪੁਰਾਤਨ ਭਾਰਤੀ ਸਭਿਆਚਾਰ ਵਿਚ ਮੰਜੀ ਉੱਪਰ ਬੈਠਣਾ ਹੀ ਸਰਦਾਰੀ ਦੀ ਨਿਸ਼ਾਨੀ ਰਿਹਾ ਹੈ। ਹਰ ਇਲਾਕੇ ਦਾ ਮੁਖੀ ਜਦੋਂ ਆਪਣੇ ਇਲਾਕੇ ਦੀ ਸੰਗਤ ਦਾ ਦਰਬਾਰ ਲਗਾਉਂਦਾ ਸੀ ਤਾਂ ਉਹ ਸੰਗਤ ਸਾਹਮਣੇ ਮੰਜੀ ਉੱਪਰ ਬੈਠਦਾ ਸੀ। ਇਉਂ ਪਰਚਾਰਕਾਂ ਦੇ ਮੰਜੀ ਉੱਪਰ ਬੈਠਣ ਕਰਕੇ ਇਸ ਪਰਬੰਧ ਦਾ ਨਾਂ ਮੰਜੀ ਪਰਥਾ ਚਾਲੂ ਹੋ ਗਿਆ।

ਭਾਵੇਂ ਮੰਜੀ ਪਰਥਾ ਦਾ ਪਰਤੱਖ ਜ਼ਿਕਰ ਕਿਸੇ ਸਮਕਾਲੀ ਸੋਮੇ ਤੋਂ ਨਹੀਂ ਮਿਲਦਾ ਪਰ ਅਸਿੱਧੇ ਤੌਰ 'ਤੇ ਇਸ ਦੀ ਪੁਸ਼ਟੀ ਭਾਈ ਗੁਰਦਾਸ ਜੀ ਤੋਂ ਜ਼ਰੂਰ ਹੁੰਦੀ ਹੈ। ਭਾਈ ਗੁਰਦਾਸ ਜੀ ਨੇ ਗੁਰੂ ਅਮਰਦਾਸ ਜੀ ਦੇ ਸਮੇਂ ਦੇ ਸਿੱਖ ਮੁਖੀਆਂ ਦੀ ਸੂਚੀ ਵਿਚ ਕਾਫ਼ੀ ਦੂਰ ਨੇੜੇ ਦੇ ਇਲਾਕਿਆਂ ਵਿਚ ਪਰਚਾਰਕ ਸਿੱਖਾਂ ਦੇ ਨਾਂ ਦਿੱਤੇ ਹਨ। ਜਿਵੇਂ ਕਿ ਪਿਰਥੀ ਮਲ, ਤੁਲਸਾਂ ਭੱਲਾ, ਮੱਲਣ, ਰਾਮੂ, ਦੀਪਾ, ਉਗਰਸੈਨ, ਨਗੌਰੀ, ਮੋਹਣ, ਰਾਮੂ ਮਹਿਤਾ, ਅਮਰੂ ਗੋਪੀ, ਸਾਹਾਰੂ, ਗੰਗੂ ਭੱਲਾ, ਭਾਗੂ, ਭਗਤ, ਖਾਨ ਛੁਰਾ, ਤਾਰੂ, ਵੇਗਾ, ਪਾਸੀ, ਉਗਰੂ, ਨੰਦੂ, ਸੂਦਨ, ਪੂਰੋ, ਝੰਟਾ, ਮਲੀਆ ਭੱਲਾ, ਬੂਲਾ ਪਾਂਧਾ, ਡੱਲੇ ਪਿੰਡ ਦੀ ਬਹੁਤ ਸਾਰੀ ਸੰਗਤ ਆਦਿ।[12]

---

12. ਉਕਤ, ਵਾਰੀ ਪਹਿਲੀ, ਪਉੜੀ 16ਵੀਂ।

ਇਨ੍ਹਾਂ ਵਿਚੋਂ ਕਈ ਨਾਂ ਵੱਖ ਵੱਖ ਲੇਖਕਾਂ ਵੱਲੋਂ ਬਾਈ ਮੰਜੀਦਾਰਾਂ ਦੇ ਦਿੱਤੇ ਗਏ ਨਾਵਾਂ ਵਿਚ ਵੀ ਮਿਲਦੇ ਹਨ। ਜਿਵੇਂ ਕਿ ਭਾਈ ਕਾਨ ਸਿੰਘ ਨਾਭਾ[13] ਵੱਲੋਂ ਦਿੱਤੀ ਗਈ ਸੂਚੀ ਵਿਚ ਗੰਗੂ ਸ਼ਾਹ ਗੜ੍ਹਕਸ਼ਰ (ਗੰਗੂ ਭੱਲਾ), ਬੂਆ ਸ੍ਰੀ ਹਰਗੋਬਿੰਦਪੁਰ (ਬੇਗਾ), ਪਾਰੋ (ਪੂਰੋ) ਆਦਿ। ਨਾਵਾਂ ਦੇ ਉੱਚਾਰਣ ਦਾ ਜਾਂ ਹਿੰਦਸਿਆਂ ਦਾ ਫਰਕ ਹੋਣਾ ਸਾਧਾਰਨ ਗੱਲ ਹੈ। ਡੱਲੇ ਦੇ ਅਸਥਾਨ ਦਾ ਜ਼ਿਕਰ ਬਾਈ ਮੰਜੀਆਂ ਵਿਚ ਵੀ ਆਉਂਦਾ ਹੈ।

ਮੰਜੀ ਪਰੰਥਾ ਨੂੰ ਚਾਲੂ ਕਰਨ ਦੀ ਰਵਾਇਤ ਗੁਰੂ ਅਮਰਦਾਸ ਨਾਲ ਇਤਨੇ ਵਿਸ਼ਵਾਸ ਨਾਲ ਜੁੜੀ ਹੋਈ ਹੈ ਕਿ ਗੁਰੂ ਜੀ ਬਾਰੇ ਲਿਖਣ ਵਾਲੇ ਹਰ ਆਧੁਨਿਕ ਇਤਿਹਾਸਕਾਰ[14] ਨੇ ਇਸ ਦਾ ਜ਼ਿਕਰ ਕੀਤਾ ਹੈ। ਅਸਲ ਵਿਚ ਗੁਰੂ ਅਮਰਦਾਸ ਜੀ ਅਤੇ ਮੰਜੀ ਪਰੰਥਾ ਇਹ ਦੋਵੇਂ ਨਾਂ ਇਤਨੀ ਪੱਕੀ ਤਰ੍ਹਾਂ ਨਾਲ ਇਕੱਠੇ ਜੁੜ ਗਏ ਹਨ ਕਿ ਇਨ੍ਹਾਂ ਨੂੰ ਅਲੱਗ ਅਲੱਗ ਨਹੀਂ ਕੀਤਾ ਜਾ ਸਕਦਾ। ਇਸ ਤਰ੍ਹਾਂ ਗੁਰੂ ਅਮਰਦਾਸ ਵੱਲੋਂ ਸਿੱਖ ਸੰਗਤਾਂ ਦੇ ਸੁਚੱਜੇ ਪਰਬੰਧ ਲਈ ਮੰਜੀ ਪਰੰਥਾ ਸਥਾਪਤ ਕੀਤੀ ਗਈ ਸੀ ਅਤੇ ਇਨ੍ਹਾਂ ਦੀ ਗਿਣਤੀ ਬਾਈ ਸੀ। ਇਹ ਇਸ ਤਰ੍ਹਾਂ ਸੀ : 1. ਅੱਲਾਯਾਰ ਲੁਹਾਰੀ, 2. ਸੱਚਨ ਸੱਚ, 3. ਸਾਧਾਰਨ ਗੋਇੰਦਵਾਲ, 4. ਸਾਵਣ ਮੱਲ ਗੋਇੰਦਵਾਲ, 5. ਸੱਖਣ ਧਮਿਆਲਾ ਪੋਠੋਹਾਰ, 6. ਹੰਦਾਲ, 7. ਕੇਦਾਰੀ, 8. ਖੇੜਾ, 9. ਗੰਗੂ ਸ਼ਾਹ ਜਾਂ ਗੰਗੂ ਭਲਾ, ਗੜ੍ਹਸ਼ੰਕਰ, 10. ਦਰਬਾਰੀ, 11. ਪਾਰੋ, 12. ਫੇਰਾ ਜਾਂ ਫਿਰੀਆ, 13. ਬੂਆ ਜਾਂ ਵੇਗਾ, ਸ੍ਰੀ ਹਰਿਗੋਬਿੰਦਪੁਰ, 14. ਬੇਣੀ ਪੰਡਤ ਚੂਨਾ ਮੰਡੀ ਲਾਹੌਰ, 15. ਮਹੇਸਾ ਜਾਂ ਮਹਿਮਾ ਸੁਲਤਾਨਪੁਰ, 16. ਮਾਈ ਦਾਸ ਨਾਰਲੀ, 17. ਮਾਣਕ ਚੰਦ ਵੈਰੋਵਾਲ, 18. ਮੱਠੋ ਮੁਰਾਰੀ, 19. ਰਾਜਾ ਰਾਮ ਸੰਧਵਾਂ ਜਲੰਧਰ, 20. ਰੰਗ ਸ਼ਾਹ ਮਲਧੌਰ ਜਲੰਧਰ, 21. ਰੰਗਦਾਸ ਘੜੂੰਆ, ਅਤੇ 22. ਨਾਲੋਂ ਡੱਲਾ।

ਇਸ ਤਰ੍ਹਾਂ ਮੰਜੀ ਪਰੰਥਾ, ਸਿੱਖਧਰਮ ਦਾ ਪਹਿਲਾ ਜੱਥੇਬੰਦਕ ਢਾਂਚਾ ਸੀ। ਇਸ ਨੇ ਸਿੱਖ ਸਮਾਜ ਨੂੰ ਇਕ ਇਕਾਈ ਵਿਚ ਪਰੋਣ ਦਾ ਕੰਮ ਕੀਤਾ ਸੀ। ਇਸ ਰਾਹੀਂ ਸਿੱਖ ਧਰਮ ਦਾ ਪਰਚਾਰ ਵਧੇਰੇ ਨਿਸ਼ਚਿਤ ਰੂਪ ਵਿਚ ਅਤੇ ਵਧੇਰੀ ਮਿਸ਼ਨਰੀ ਭਾਵਨਾ ਨਾਲ ਹੋਣਾ ਸ਼ੁਰੂ ਹੋ ਗਿਆ ਸੀ। ਇਸ ਨੇ ਸਿੱਖਾਂ ਨੂੰ ਹਿੰਦੂ ਸਮਾਜ ਤੋਂ ਸੁਤੰਤਰ ਕਰਨ ਦੀ ਭੂਮਿਕਾ ਨਿਭਾਈ।

ਇਸ ਗੱਲ 'ਤੇ ਸਾਰੇ ਲੇਖਕ ਸਹਿਮਤ ਹਨ ਕਿ ਅੰਮ੍ਰਿਤਸਰ ਸ਼ਹਿਰ ਵਾਲੀ ਥਾਂ ਅਮਰ ਦਾਸ ਜੀ ਨੇ ਮੁੱਲ ਖਰੀਦੀ ਸੀ ਅਤੇ ਆਪਣੇ ਦਾਮਾਦ ਭਾਈ ਜੇਠਾ ਜੀ (ਗੁਰੂ ਰਾਮਦਾਸ ਜੀ) ਨੂੰ ਇਸ ਨੂੰ ਆਬਾਦ ਕਰਨ ਦੀ ਜ਼ਿੰਮੇਵਾਰੀ ਸੌਂਪੀ ਸੀ। *ਗੁਰੂ ਗ੍ਰੰਥ ਸਾਹਿਬ* ਵਿਚ ਸਲੋਕ ਵਾਰਾਂ ਤੇ ਵਧੀਕ ਵਿਚ ਗੁਰੂ ਨਾਨਕ ਦੇਵ ਜੀ ਦੇ ਸਲੋਕਾਂ ਨਾਲ ਇਕ ਸਲੋਕ ਗੁਰੂ ਅਮਰਦਾਸ ਜੀ ਦਾ ਵੀ ਹੈ। ਇਸ ਵਿਚ ਅੰਮ੍ਰਿਤਸਰ ਸ਼ਹਿਰ ਦੀ ਲਾਹੌਰ ਸ਼ਹਿਰ ਨਾਲੋਂ ਜ਼ਿਆਦਾ ਸਿਫ਼ਤ ਕੀਤੀ ਗਈ ਹੈ। (ਲਾਹੌਰ ਸਹਰੁ ਅੰਮ੍ਰਿਤ ਸਰੁ ਸਿਫਤੀ ਦਾ ਘਰੁ)। ਇਸ ਦਾ ਭਾਵ ਹੈ ਕਿ ਗੁਰੂ ਅਮਰਦਾਸ ਜੀ ਦੇ ਸਮੇਂ ਅੰਮ੍ਰਿਤਸਰ ਸ਼ਹਿਰ ਦੀ ਬੁਨਿਆਦ ਰੱਖੀ ਜਾ ਚੁੱਕੀ ਸੀ ਅਤੇ ਇਸ ਦਾ ਨਾਮ ਕਰਣ ਵੀ ਹੋ ਚੁੱਕਿਆ ਸੀ। ਅੰਮ੍ਰਿਤਸਰ ਵਾਲੀ ਥਾਂ

---

13. *ਗੁਰਸ਼ਬਦ ਰਤਨਾਕਰ ਮਹਾਨ ਕੋਸ਼,* ਪਟਿਆਲਾ 1990, ਪੰਨਾ 847.

14. See for example Fauja Singh, *Guru Amar Dass : Life Teachings*, New Delhi, 1979, pp. 107 & 143; Teja Singh, Ganda Singh, *op. cit.*, p. 26 and Banerji, *op. cit.*, p. 168.

ਅਕਬਰ ਬਾਦਸ਼ਾਹ ਵੱਲੋਂ ਬੀਬੀ ਭਾਨੀ ਜੀ ਦੇ ਨਾਂ ਲਗਾਉਣ ਦੀ ਗੱਲ ਵੀ ਕੁਝ ਸਿੱਖ ਲਿਖਤਾਂ ਵਿਚ ਪਰਚੱਲਤ ਹੈ ਪਰ ਸਿੱਖ ਧਰਮ ਵਿਚ ਮੁੱਢ ਤੋਂ ਹੀ ਇਹ ਰਵਾਇਤ ਚਲਦੀ ਆ ਰਹੀ ਹੈ ਕਿ ਇਸ ਨੇ ਕੋਈ ਵੀ ਥਾਂ ਮੁਫ਼ਤ ਨਹੀਂ ਲਈ ਅਤੇ ਨਾ ਹੀ ਦਾਨ ਵੱਜੋਂ ਲਈ ਹੈ। ਇਸ ਲਈ ਅੰਮ੍ਰਿਤਸਰ ਜੈਸੇ ਮਹੱਤਵਪੂਰਨ ਅਸਥਾਨ ਨੂੰ ਸਿਰਫ਼ ਇਕ ਤੋਹਫੇ ਵੱਜੋਂ ਲੈਣਾ ਰਵਾਇਤਾਂ ਅਨੁਸਾਰ ਠੀਕ ਜੱਚਣ ਵਾਲੀ ਗੱਲ ਨਹੀਂ ਹੈ। ਗਯਾਨੀ ਗਯਾਨ ਸਿੰਘ ਨੇ ਬੜੀ ਸਪਸ਼ਟਤਾ ਨਾਲ ਲਿਖਿਆ ਹੈ ਕਿ ਗੁਰੂ ਅਮਰਦਾਸ ਜੀ ਨੇ ਅੰਮ੍ਰਿਤਸਰ ਵਾਲੀ ਥਾਂ ਇੱਥੋਂ ਦੇ ਜ਼ਿਮੀਦਾਰਾਂ ਪਾਸੋਂ ਮੁੱਲ ਖਰੀਦੀ ਸੀ।[15]

ਗੁਰੂ ਅਮਰਦਾਸ ਜੀ ਦਾ ਸਮਾਂ, ਹਿੰਦੂ ਸਮਾਜ ਦੀਆਂ ਅਨੇਕਾਂ ਬੁਰਿਆਈਆਂ ਨਾਲ ਗਰੱਸਿਆ ਹੋਇਆ ਸੀ। ਇਨ੍ਹਾਂ ਵਿਚ ਹੋਰ ਬੁਰਿਆਈਆਂ ਦੇ ਨਾਲ ਨਾਲ ਇਕ ਬੁਰਿਆਈ ਔਰਤਾਂ ਨੂੰ ਉਨ੍ਹਾਂ ਦੇ ਮਰੇ ਹੋਏ ਪਤੀ ਨਾਲ ਸਤੀ ਕਰ ਦੇਣ ਦੀ ਸੀ। ਪਤੀ ਦੇ ਮਰ ਜਾਣ 'ਤੇ ਜਿਊਂਦੀ-ਜਾਗਦੀ ਔਰਤ ਨੂੰ ਜ਼ਬਰਦਸਤੀ ਹੀ ਉਸ ਦੇ ਸਹੁਰਿਆਂ ਵੱਲੋਂ ਉਸ ਦੇ ਪਤੀ ਦੀ ਚਿਖਾ ਵਿਚ ਹੀ ਸਾੜ ਦਿੱਤਾ ਜਾਂਦਾ ਸੀ। ਇਸ ਦੇ ਪਿੱਛੇ ਮੁੱਖ ਤਰਕ ਇਹ ਸੀ ਕਿ ਪਤੀ ਦੇ ਮਾਂ-ਬਾਪ ਨਹੀਂ ਚਾਹੁੰਦੇ ਸਨ ਕਿ ਉਨ੍ਹਾਂ ਦੇ ਮਰੇ ਹੋਏ ਪੁੱਤਰ ਦੀ ਵਿਧਵਾ ਕਿਸੇ ਹੋਰ ਆਦਮੀ ਦੀ ਪਤਨੀ ਬਣੇ। ਉਹ ਉਸ ਨੂੰ ਆਪਣੀਆਂ ਅੱਖਾਂ ਦੇ ਸਾਹਮਣੇ ਹੀ ਆਪਣੇ ਮਰੇ ਹੋਏ ਪੁੱਤਰ ਨਾਲ ਮਰੀ ਦੇਖਣਾ ਚਾਹੁੰਦੇ ਸਨ। ਗੁਰੂ ਅਮਰਦਾਸ ਜੀ ਨੇ ਇਸ ਦੇ ਖਿਲਾਫ਼ ਜ਼ਬਰਦਸਤ ਆਵਾਜ਼ ਉਠਾਈ। ਉਨ੍ਹਾਂ ਦਾ ਕਹਿਣਾ ਸੀ ਕਿ ਅਸਲ ਪਤੀਵਰਤਾ ਔਰਤ ਉਹ ਨਹੀਂ ਹੈ ਜਿਹੜੀ ਆਪਣੇ ਪਤੀ ਦੇ ਨਾਲ ਹੀ ਸੜ ਜਾਂਦੀ ਹੈ ਸਗੋਂ ਅਸਲੀ ਪਤੀਵਰਤਾ ਉਹ ਔਰਤ ਹੈ ਜਿਹੜੀ ਆਪਣੇ ਪਤੀ-ਵਿਛੋੜੇ ਵਿਚ ਉਸੇ ਦੇ ਧਿਆਨ ਵਿਚ ਲੀਨ ਰਹਿੰਦੀ ਹੈ। ਉਸ ਨੂੰ ਵੀ ਸਤੀ ਆਖਿਆ ਜਾ ਸਕਦਾ ਹੈ ਜਿਹੜੀ ਔਰਤ ਵਿਧਵਾਪੁਣੇ ਵਿਚ ਸਾਊ ਬਣ ਕੇ ਸਬਰ ਸੰਤੋਖ ਨਾਲ ਉਮਰ ਗੁਜ਼ਾਰਦੀ ਹੈ ਅਤੇ ਆਪਣੇ ਪਤੀ ਦੀ ਯਾਦ ਨੂੰ ਸੰਭਾਲ ਕੇ ਰੱਖਦੀ ਹੈ :

*ਸਤੀਆ ਏਹਿ ਨਾ ਆਖੀਅਨਿ ਜੋ ਮੜਿਆ ਲਗਿ ਜਲੰਨਿ ॥*
*ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ ॥*
*ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨਿ ॥*
*ਸੇਵਨਿ ਸਾਈ ਆਪਣਾ ਨਿਤ ਉਠਿ ਸੰਮਾਲੰਨਿ ॥* ਪੰਨਾ 787

ਗੁਰੂ ਜੀ ਨੇ ਹੋਰ ਵੀ ਕਈ ਅਜਿਹੀਆਂ ਸਮਾਜਿਕ ਰਸਮਾਂ ਕਾਇਮ ਕੀਤੀਆਂ ਜਿਨ੍ਹਾਂ ਨਾਲ ਮਨੁੱਖ ਨੂੰ ਫਜ਼ੂਲ ਦੇ ਵਹਿਮਾਂ ਭਰਮਾਂ ਤੋਂ ਛੁਟਕਾਰਾ ਮਿਲਦਾ ਸੀ। *ਗੁਰੂ ਗ੍ਰੰਥ ਸਾਹਿਬ* ਵਿਚ ਰਾਮਕਲੀ ਵਾਰ ਵਿਚ 'ਸਦੁ' ਨਾਂ ਦੀ ਰਚਨਾ ਹੈ। ਇਹ ਭਾਵੇਂ ਗੁਰੂ ਅਮਰਦਾਸ ਜੀ ਦੇ ਅੰਤਮ ਸਮੇਂ ਦੇ ਹਾਲਾਤ ਨੂੰ ਪੇਸ਼ ਕਰਦੀ ਹੈ ਪਰ ਇਸ ਵਿਚ ਦੱਸਿਆ ਗਿਆ ਹੈ ਕਿ ਗੁਰੂ ਜੀ ਨੇ ਆਪਣੇ ਅੰਤਮ ਸਮੇਂ ਸਭ ਪਰਿਵਾਰਕ ਮੈਂਬਰਾਂ ਅਤੇ ਸਿੱਖ ਸੰਗਤਾਂ ਨੂੰ ਇਹ ਆਦੇਸ਼ ਦੇ ਦਿੱਤਾ ਸੀ ਕਿ ਕੋਈ ਵੀ ਉਨ੍ਹਾਂ ਦੇ ਚਲਾਣੇ ਉੱਪਰ ਅਫ਼ਸੋਸ ਨਾ ਕਰੇ ਅਤੇ ਨਾ ਹੀ ਰੋਵੇ ਕੁਰਲਾਵੇ। ਸਗੋਂ ਗੁਰੂ ਦੀ ਬਾਣੀ ਦਾ ਪਾਠ ਕਰਕੇ ਵਾਹਿਗੁਰੂ ਦਾ ਨਾਮ ਜਪੇ।

---

15. ਦੇਖੋ *ਤਵਾਰੀਖ ਗੁਰੂ ਖਾਲਸਾ* (ਪੱਥਰ ਛਾਪ, ਪਹਿਲੀ), ਸਿਆਲਕੋਟ, 1891 ਈ. ਪੰਨਾ 187 ਅਤੇ ਇਸੇ ਹੀ ਲੇਖਕ ਦੀ ਦੂਸਰੀ ਕਿਤਾਬ ਦੇਖੋ *ਤਵਾਰੀਖ ਅੰਮ੍ਰਿਤਸਰ*, ਸਿੰਘ ਸਭਾ ਕਮੇਟੀ, ਅੰਮ੍ਰਿਤਸਰ, 1877 (ਰੀਪ੍ਰਿੰਟ), ਪੰਨਾ 4.

  

ਉਨ੍ਹਾਂ ਦੀ ਪਰਸਿੱਧ ਰਚਨਾ ਆਨੰਦ ਸਾਹਿਬ, ਬੱਚੇ ਦੇ ਜਨਮ ਦੀ ਖੁਸ਼ੀ ਵਿਚ ਅਤੇ ਹੋਰ ਖੁਸ਼ੀਆਂ ਦੇ ਮੌਕਿਆਂ 'ਤੇ ਪੜ੍ਹੇ ਜਾਣ ਵਾਲੀ ਰਚਨਾ ਹੋ ਨਿਬੜੀ ਹੈ। ਅੱਜ ਖੁਸ਼ੀ ਦੇ ਮੌਕੇ ਆਖੰਡ ਪਾਠ ਕਰਨ ਸਮੇਂ ਅਤੇ ਭੋਗ ਪਾਉਣ ਸਮੇਂ ਆਨੰਦ ਸਾਹਿਬ ਦਾ ਪਾਠ ਕੀਤਾ ਜਾਂਦਾ ਹੈ ਅਤੇ ਅਫ਼ਸੋਸ ਦੇ ਸਮੇਂ 'ਸਦੁ' ਰਾਮਕਲੀ ਦਾ ਪਾਠ ਕੀਤਾ ਜਾਂਦਾ ਹੈ। ਇਹ ਰਸਮਾਂ ਗੁਰੂ ਅਮਰਦਾਸ ਜੀ ਦੀ ਹੀ ਦੇਣ ਹਨ।

ਗੁਰਮੁੱਖੀ ਦੀਆਂ ਮੁੱਢਲੀਆਂ ਲਿਖਤਾਂ ਵਿਚ ਅਕਬਰ ਬਾਦਸ਼ਾਹ ਦੀ ਗੁਰੂ ਜੀ ਨਾਲ ਮੁਲਾਕਾਤ ਦੀ ਜਾਣਕਾਰੀ ਮਿਲਦੀ ਹੈ। ਇਹ ਮੁਲਾਕਾਤ ਕਦੋਂ ਹੋਈ ਜਾਂ ਕਿਨਾ ਹਾਲਾਤਾਂ ਵਿਚ ਹੋਈ ਇਸ ਬਾਰੇ ਤਾਂ ਜਾਣਕਾਰੀ ਦੇਣ ਵਾਲੀ ਕੋਈ ਭਰੋਸੇ ਯੋਗ ਲਿਖਤ ਨਹੀਂ ਹੈ ਪਰ ਇਤਨਾ ਜ਼ਰੂਰ ਸੰਭਵ ਹੈ ਕਿ ਕਿਉਂਕਿ ਅਕਬਰ ਆਪਣੇ ਮੁੱਢਲੇ ਸਾਲਾਂ ਵਿਚ ਪੰਜਾਬ ਵਿਚ ਹੀ ਸੀ। ਇਸ ਲਈ ਉਸ ਦੀ ਗੁਰੂ ਜੀ ਨਾਲ ਮੁਲਾਕਾਤ ਹੋਣੀ ਸੁਭਾਵਕ ਹੈ। ਇਸ ਮੁਲਾਕਾਤ ਨਾਲ ਜੋ ਸੰਬੰਧਤ ਰਵਾਇਤਾਂ ਹਨ ਉਨ੍ਹਾਂ ਅਨੁਸਾਰ ਅਕਬਰ ਬਾਦਸ਼ਾਹ ਨੇ ਪਹਿਲਾਂ ਗੁਰੂ ਜੀ ਦੇ ਲੰਗਰ ਵਿਚ ਬੈਠ ਕੇ ਪਰਸ਼ਾਦਾ ਛੱਕਿਆ ਫਿਰ ਗੁਰੂ ਜੀ ਦੇ ਦਰਸ਼ਨ ਕੀਤੇ।[16]

ਮੈਲਕਮ ਜੈਸੇ ਮੁੱਢਲੇ ਯੂਰਪੀਨ ਲੇਖਕ ਇਸ ਮੱਤ ਦੇ ਹਨ ਕਿ ਗੁਰੂ ਅਮਰਦਾਸ ਜੀ ਨੇ ਸਖ਼ਤੀ ਨਾਲ, ਸਿੱਖਾਂ ਵਿਚੋਂ ਉਦਾਸੀਆਂ ਨੂੰ ਛੇਕਣ ਲਈ ਹੁਕਮ ਦਿੱਤਾ ਸੀ। ਬਾਬਾ ਸਿਰੀ ਚੰਦ ਜੀ ਦੀ ਵਿਰੋਧਤਾ ਕਰ ਰਹੇ ਸਨ। ਉਹ ਸਿੱਖਾਂ ਦੇ ਗਰਿਹਸਤੀ ਹੋਣ ਦੀ ਗੱਲ ਨੂੰ ਵੀ ਨਿੰਦ ਰਹੇ ਸਨ। ਉਨ੍ਹਾਂ ਅਨੁਸਾਰ ਘਰ ਬਾਰ ਤਿਆਗ ਕੇ, ਤਪੱਸਿਆ ਕਰਕੇ ਅਤੇ ਹੋਰ ਸਖਤਾਈਆਂ ਵਿਚ ਪੈ ਕੇ ਆਪਣੇ ਸਰੀਰ ਦੀ ਸਾਧਨਾ ਕਰਨੀ ਹੀ ਇਕੋ ਇਕ ਮੁਕਤੀ ਪਰਾਪਤ ਕਰਨ ਦਾ ਰਸਤਾ ਸੀ। ਗੁਰੂ ਅਮਰਦਾਸ ਜੀ ਨੇ ਇਸ ਵਿਚਾਰ ਦੀ, ਸਿੱਖਾਂ ਵਿਚ ਫੈਲਣ ਤੋਂ ਸਖ਼ਤੀ ਨਾਲ ਵਿਰੋਧਤਾ ਕੀਤੀ ਅਤੇ ਉਦਾਸੀਆਂ ਨੂੰ ਅਸਲ ਮਾਰਗ ਤੋਂ ਭਟਕੇ ਲੋਕ ਦਰਸਾਇਆ। ਕਨਿੰਘਮ ਵੀ ਇਸੇ ਮੱਤ ਦੀ ਪੁਸ਼ਟੀ ਕਰਦਾ ਹੋਇਆ ਲਿਖਦਾ ਹੈ ਕਿ ਗੁਰੂ ਅਮਰਦਾਸ ਜੀ ਨੇ ਉਦਾਸੀਆਂ ਨੂੰ, ਜਿਹੜੇ ਕਿ ਸੰਸਾਰ ਨੂੰ ਤਿਆਗ ਦੇਣ ਦੀ ਗੱਲ ਕਰਦੇ ਸਨ, ਗਰਿਹਸਤੀ ਜੀਵਨ ਜੀਣ ਵਾਲੇ ਸਿੱਖਾਂ ਨਾਲੋਂ ਇਕ ਦਮ ਵੱਖਰੇ ਲੋਕ ਦਰਸਾਇਆ ਅਤੇ ਇਉਂ ਇਸ ਨਵਜਨਮੇ ਧਰਮ ਨੂੰ ਹੋਰਨਾਂ ਕਈ ਸੰਪਰਦਾਵਾਂ ਵਾਂਗ ਖ਼ਤਮ ਹੋਣੋਂ ਬਚਾ ਲਿਆ : ("Amar Das declared passive and recluse 'Udasis' to be wholly separate from active and domestic Sikhs and thus finally preserved the infant church or State from disappearing as one of many sects."[17])

ਅਖੀਰ 95 ਸਾਲਾਂ ਦੀ ਉਮਰ ਪੂਰੀ ਕਰਨ ਪਿੱਛੋਂ ਗੁਰੂ ਅਮਰਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਸ਼ੁਰੂ ਕੀਤੇ ਹੋਏ ਮਿਸ਼ਨ ਨੂੰ ਅੱਗੇ ਵਧਾਇਆ ਅਤੇ ਸਿੱਖ ਸਮਾਜ ਨੂੰ ਇਕ ਮਜ਼ਬੂਤ ਅਗਵਾਈ ਦਿੱਤੀ। ਉਨ੍ਹਾਂ ਦਾ ਸਮਾਂ ਚਣੌਤੀਆਂ ਭਰਪੂਰ ਸੀ। ਇਕ ਪਾਸੇ ਬਾਬਾ ਸਿਰੀ ਚੰਦ ਜੀ ਉਨ੍ਹਾਂ ਦੀ ਵਿਰੋਧਤਾ ਕਰ ਰਹੇ ਸਨ ਅਤੇ ਦੂਜੇ ਪਾਸੇ ਦੂਸਰੇ ਗੁਰੂ ਅੰਗਦ ਦੇਵ ਜੀ ਦੇ ਸਪੁੱਤਰ ਦਾਤੂ ਜੀ ਅਤੇ ਦਾਸੂ ਜੀ ਵਿਰੋਧਤਾ ਕਰ ਰਹੇ ਸਨ। ਇਸ ਦੇ ਨਾਲ ਨਾਲ ਉਹ ਸਥਾਨਕ ਸਾਧਨ ਸੰਤ ਅਤੇ ਬਰਾਹਮਣ ਤਬਕਾ ਗੁਰੂ ਜੀ ਦੀ ਵਿਰੋਧਤਾ ਕਰ ਰਿਹਾ ਸੀ ਜਿਨ੍ਹਾਂ ਨੂੰ ਸਿੱਖ ਧਰਮ ਦੇ ਵਿਕਾਸ ਤੋਂ ਨੁਕਸਾਨ ਹੋ ਰਿਹਾ ਸੀ। ਪਰ ਜਿਵੇਂ ਕਿ ਗੁਰੂ ਜੀ ਦੇ ਸਮਕਾਲੀ ਸੱਤਾ ਬਲਵੰਡ ਨੇ ਆਪਣੀ ਵਾਰ ਵਿਚ ਦੱਸਿਆ ਹੈ ਕਿ ਗੁਰੂ ਅਮਰਦਾਸ ਜੀ ਹਰ ਸੰਕਟ ਵਿਚ ਇਕ ਮਹਾਨ ਪਰਬਤ ਵਾਂਗ ਅਡੋਲ ਰਹੇ ਸਨ (ਝਖੜਿ ਵਾਉ ਨ ਡੋਲਈ ਪਰਬਤ ਮੇਰਾਣੁ)। ਗੁਰੂ ਜੀ ਦਰਿੜ ਇਰਾਦੇ ਵਾਲੇ ਸਨ। ਉਹ

---

16. See also Banerjee, *op. cit.*, p. 171 and Hari Ram Gupta *op. cit.*, p. 122.
17. *History of the Sikhs*, pp. 44-45.

ਬਜ਼ੁਰਗ ਅਵਸਥਾ ਵਿਚ ਵੀ ਪੂਰੇ ਜੋਸ਼ ਨਾਲ ਕੰਮ ਕਰਦੇ ਸਨ। ਇਹੀ ਕਾਰਣ ਸੀ ਕਿ ਉਨ੍ਹਾਂ ਨੇ ਹਰ ਸੰਕਟ ਉੱਪਰ ਫਤਹਿ ਪਰਾਪਤ ਕੀਤੀ। ਉਨ੍ਹਾਂ ਦੇ ਵਿਰੋਧੀ ਸਭ ਪਾਸਿਉਂ ਹਾਰ ਹੰਭ ਕੇ ਬੈਠ ਗਏ ਸਨ ਪਰ ਸਿੱਖ ਧਰਮ ਦੇ ਵਿਕਾਸ ਨੂੰ ਰੋਕ ਨਹੀਂ ਸਕੇ ਸਨ। ਉਨ੍ਹਾਂ ਦੀ ਸੁਯੋਗ ਅਗਵਾਈ ਹੇਠ ਨਵ-ਜਨਮਿਆ ਸਿੱਖ ਧਰਮ ਦੂਰ ਦੂਰ ਤੱਕ ਫੈਲ ਗਿਆ ਸੀ, ਸਿੱਖਾਂ ਨੂੰ ਇਕ ਵੱਖਰੀ ਜੱਥੇਬੰਦਕ ਹੋਂਦ ਪਰਦਾਨ ਕੀਤੀ ਗਈ ਸੀ, ਪੁਰਾਣੇ ਰੀਤੀ–ਰਿਵਾਜ਼ਾਂ ਨੂੰ ਬਦਲਣ ਲਈ ਨਵੇਂ ਰੂਪ ਅਤੇ ਨਵੇਂ ਅਮਲ ਪਰਚਲਤ ਕੀਤੇ ਗਏ ਸਨ ਅਤੇ ਸਿੱਖ ਧਰਮ ਦੇ ਨਵ-ਸਿਰਜੇ ਪੈਰੋਕਾਰਾਂ ਨੂੰ ਏਕਤਾ ਦੀ ਲੜੀ ਵਿਚ ਪਰੋ ਦਿੱਤਾ ਗਿਆ ਸੀ। ਇਹ ਸਭ ਕੁਝ ਸਿੱਖਾਂ ਨੂੰ ਹਿੰਦੂ ਸਮਾਜ ਨਾਲੋਂ ਵੱਖ ਕਰਦਾ ਸੀ।

# 5

# ਗੁਰੂ ਰਾਮ ਦਾਸ ਜੀ

## (1574-1581 ਈ.)

ਸਿਰੀ ਗੁਰੂ ਰਾਮ ਦਾਸ ਜੀ, ਜਿਨ੍ਹਾਂ ਨੂੰ ਪਹਿਲਾਂ ਜੇਠਾ ਜੀ ਦੇ ਨਾਂ ਨਾਲ ਜਾਣਿਆ ਜਾਂਦਾ ਸੀ, ਦਾ ਜਨਮ ਲਾਹੌਰ ਵਿਖੇ 25 ਅੱਸੂ ਸੰਮਤ 1591 ਬਿ. ਮੁਤਾਬਕ 24 ਸਤੰਬਰ 1534 ਈ. ਨੂੰ ਹੋਇਆ। ਪਿਤਾ ਜੀ ਦਾ ਨਾਮ ਹਰੀ ਦਾਸ ਜੀ ਅਤੇ ਮਾਤਾ ਜੀ ਦਾ ਨਾਂ ਬੀਬੀ ਅਨੂਪ ਕੌਰ ਜਾਂ ਦਯਾ ਕੌਰ ਸੀ। ਭਾਈ ਜੇਠਾ ਜੀ ਦੇ ਨਾਨਕੇ ਬਾਸਰਕੇ ਪਿੰਡ ਵਿਖੇ ਸਨ ਜਿਹੜਾ ਕਿ ਗੁਰੂ ਅਮਰਦਾਸ ਜੀ ਦਾ ਜਨਮ ਅਸਥਾਨ ਸੀ। ਮਾਤਾ-ਪਿਤਾ ਜੀ ਆਪ ਦੀ ਛੋਟੀ ਉਮਰ ਵਿਚ ਹੀ ਚਲਾਣਾ ਕਰ ਗਏ ਸਨ ਇਸ ਲਈ ਭਾਈ ਜੇਠਾ ਜੀ ਦੀ ਪਾਲਣਾ-ਪੋਸ਼ਣਾ ਉਨ੍ਹਾਂ ਦੀ ਨਾਨੀ ਨੇ ਪਿੰਡ ਬਾਸਰਕੇ ਵਿਚ ਹੀ ਕੀਤੀ ਸੀ। ਬਾਸਰਕੇ ਵਿਚ ਰਹਿਣ ਕਰਕੇ ਆਪ ਛੋਟੀ ਉਮਰ ਤੋਂ ਹੀ ਗੁਰੂ ਅਮਰਦਾਸ ਜੀ ਦੀ ਸੰਗਤ ਵਿਚ ਸ਼ਾਮਲ ਹੋ ਗਏ ਸਨ। ਜਦੋਂ ਗੁਰੂ ਅਮਰਦਾਸ ਜੀ ਨੇ ਗੁਰਗੱਦੀ ਧਾਰਨ ਕੀਤੀ ਸੀ ਤਾਂ ਭਾਈ ਜੇਠਾ ਜੀ ਉਨ੍ਹਾਂ ਦੀ ਹਜ਼ੂਰੀ ਵਿਚ ਹੀ ਰਹਿਣ ਲੱਗ ਪਏ ਸਨ। ਨਾਨਕੇ ਘਰ ਦੀ ਗਰੀਬੀ ਕਰਕੇ ਆਪ ਆਪਣੇ ਰੁਜ਼ਗਾਰ ਲਈ ਛੋਲਿਆਂ ਦੀਆਂ ਬੱਕਲੀਆਂ (ਘੁੰਗਣੀਆਂ) ਵੇਚਦੇ ਰਹਿੰਦੇ ਸਨ। ਸਿੱਖ ਸੰਗਤ ਵਿਚ ਸ਼ਾਮਲ ਹੋਣ ਕਰਕੇ ਆਪ ਘੁੰਗਣੀਆਂ ਵੇਚਣ ਦਾ ਕੰਮ ਸਿੱਖ ਸੰਗਤਾਂ ਵਿਚ ਹੀ ਕਰਦੇ ਸਨ। ਸਰੀਰ ਦੇ ਬਹੁਤ ਸੋਹਣੇ ਅਤੇ ਬੋਲਚਾਲ ਦੇ ਮਿੱਠੇ ਹੋਣ ਕਰਕੇ ਆਪ ਗੁਰੂ ਅਮਰਦਾਸ ਜੀ ਦੇ ਬਹੁਤ ਹੀ ਨੇੜੇ ਦੇ ਸੇਵਾਦਾਰਾਂ ਵਿਚੋਂ ਹੋ ਗਏ ਸਨ। ਗੁਰੂ ਅਮਰਦਾਸ ਜੀ ਨੂੰ ਭਾਈ ਜੇਠਾ ਜੀ ਦੀ ਗੱਲਬਾਤ ਅਤੇ ਸਲੀਕਾ ਇਤਨਾ ਅੱਛਾ ਲੱਗਿਆ ਕਿ ਉਨ੍ਹਾਂ ਨੇ ਆਪਣੀ ਛੋਟੀ ਬੇਟੀ ਬੀਬੀ ਭਾਨੀ ਜੀ ਦਾ ਵਿਆਹ ਇਨ੍ਹਾਂ ਨਾਲ ਹੀ ਕਰ ਦਿੱਤਾ ਸੀ।

ਵਿਆਹ ਤੋਂ ਪਿੱਛੋਂ ਭਾਈ ਜੇਠਾ ਜੀ ਗੁਰੂ ਅਮਰਦਾਸ ਜੀ ਦੀ ਹਜ਼ੂਰੀ ਵਿਚ ਗੋਇੰਦਵਾਲ ਸਾਹਿਬ ਵਿਖੇ ਹੀ ਰਹਿੰਦੇ ਰਹੇ ਸਨ। ਇਸ ਸਮੇਂ ਆਪ ਸਿੱਖ ਸੰਗਤਾਂ ਦੇ ਹਰ ਕੰਮ ਦੀ ਦੇਖ-ਭਾਲ ਕਰਦੇ ਸਨ। ਜਿਹੜੀ ਵੀ ਕੋਈ ਵੱਡੀ ਯੋਜਨਾ ਹੁੰਦੀ ਸੀ ਉਸ ਦੀ ਦੇਖ-ਭਾਲ ਭਾਈ ਜੇਠਾ ਜੀ ਹੀ ਕਰਦੇ ਸਨ। ਜਦੋਂ ਬਾਉਲੀ ਸਾਹਿਬ ਦੀ ਉਸਾਰੀ ਤੇ ਖੁਦਵਾਈ ਚਲ ਰਹੀ ਸੀ ਤਾਂ ਵੀ ਭਾਈ ਜੇਠਾ ਜੀ ਨੇ ਹੀ ਸਾਰੀ ਕਾਰਵਾਈ ਦੀ ਅਗਵਾਈ ਕੀਤੀ ਸੀ। ਬਾਦਸ਼ਾਹ ਅਕਬਰ ਪਾਸ ਵੀ ਆਪ ਹੀ ਗੁਰੂ ਜੀ ਦੇ ਪੱਖ ਨੂੰ ਸਪੱਸ਼ਟ ਕਰਨ ਲਈ ਗਏ ਸਨ। ਨਤੀਜੇ ਵਜੋਂ ਗੁਰੂ ਅਮਰਦਾਸ ਜੀ ਨੇ ਆਪਣੇ ਅੰਤਮ ਸਮੇਂ ਭਾਈ ਜੇਠਾ ਜੀ ਨੂੰ ਹੀ ਗੁਰਗੱਦੀ ਦਾ ਤਿਲਕ ਲਗਾਇਆ ਸੀ।

ਗੁਰੂ ਅਮਰਦਾਸ ਜੀ ਦੇ ਦੋ ਸਪੁੱਤਰ ਸਨ : ਮੋਹਨ ਜੀ ਅਤੇ ਮੋਹਰੀ ਜੀ। *ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਬਾਣੀ 'ਸਦੁ ਰਾਮਕਲੀ' ਵਿਚ ਸਮਕਾਲੀ ਗਵਾਹੀ ਦੇ ਤੌਰ 'ਤੇ ਦੱਸਿਆ ਗਿਆ ਹੈ ਕਿ ਗੁਰੂ ਅਮਰਦਾਸ ਜੀ ਨੇ ਆਪਣੇ ਅੰਤਮ ਸਮੇਂ ਆਪਣੇ ਸਾਰੇ ਪਰਿਵਾਰ, ਰਿਸ਼ਤੇਦਾਰਾਂ ਅਤੇ ਸਾਰੀ ਸਿੱਖ ਸੰਗਤ ਨੂੰ

ਆਪਣੇ ਪਾਸ ਇਕੱਤਰ ਕੀਤਾ। ਸਭ ਨੂੰ ਹੁਕਮ ਕੀਤਾ ਗਿਆ ਕਿ ਉਹ ਅਗਲਾ ਗੁਰੂ, ਰਾਮ ਦਾਸ ਜੀ ਨੂੰ ਮੰਨਣ। ਗੁਰੂ ਜੀ ਦਾ ਇਹ ਹੁਕਮ ਸਾਰੀ ਸਿੱਖ ਸੰਗਤ, ਸਮੇਤ ਉਨ੍ਹਾਂ ਦੇ ਵੱਡੇ ਪੁੱਤਰ ਮੋਹਰੀ ਜੀ ਨੇ ਵੀ ਮੰਨ ਲਿਆ। ਪਰ ਪਰਿਵਾਰ ਦਾ ਕੋਈ ਇਕ ਮੈਂਬਰ, ਸ਼ਾਇਦ ਮੋਹਨ, ਇਸ ਹੁਕਮ ਨੂੰ ਮੰਨਣ ਤੋਂ ਆਕੀ ਹੋ ਗਿਆ। ਜਿਸ ਨੂੰ ਗੁਰੂ ਸਾਹਿਬ ਨੇ ਬਾਅਦ ਵਿਚ ਮੰਨਣ ਲਈ ਮਜ਼ਬੂਰ ਕਰ ਦਿੱਤਾ। ਸਦੁ ਰਾਮਕਲੀ ਵਿਚ ਲਿਖਿਆ ਗਿਆ ਹੈ :

*ਮੇਰੇ ਸਿਖ ਸੁਣਹੁ ਪੁਤ ਭਾਈ ਹੋ ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ ॥*
*ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ ॥*

... ... ...

*ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ ॥*
*ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ ॥*

... ... ...

*ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ ॥*
*ਸਭਿ ਸਿਖ ਬੰਧਪ ਪੁਤ ਭਾਈ ਰਾਮ ਦਾਸ ਪੈਰੀ ਪਾਇਆ ॥*

... ... ...

*ਹਰਿ ਭਾਇਆ ਸਤਿਗੁਰੁ ਬੋਲਿਆ ਹਰਿ ਮਿਲਿਆ ਪੁਰਖੁ ਸੁਜਾਣੁ ਜੀਉ ॥*
*ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ ॥*
*ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ ॥*
*ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ ॥*
*ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ ॥*
*ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ।*

(ਗੁਰੂ ਗ੍ਰੰਥ ਸਾਹਿਬ, ਪੰਨੇ 923-24)

ਇਸ ਤਰ੍ਹਾਂ ਭਾਈ ਜੇਠਾ ਜੀ ਗੁਰੂ ਰਾਮ ਦਾਸ ਜੀ ਦੇ ਤੌਰ 'ਤੇ ਚੌਥੇ ਪਾਤਸ਼ਾਹ ਦੇ ਰੂਪ ਵਿਚ ਸਾਹਮਣੇ ਆਏ। ਆਪ ਦਾ ਸਮਾਂ ਬਹੁਤ ਸ਼ਾਂਤੀ ਅਤੇ ਖੁਸ਼ਹਾਲੀ ਵਾਲਾ ਸੀ। ਦੇਸ਼ ਵਿਚ ਅਕਬਰ ਬਾਦਸ਼ਾਹ ਦਾ ਰਾਜ ਸੀ ਜਿਹੜਾ ਵੈਸੇ ਵੀ ਇਕ ਧਾਰਮਿਕ ਸਹਿਣਸ਼ੀਲਤਾ ਵਾਲਾ ਸਮਰਾਟ ਮੰਨਿਆ ਜਾਂਦਾ ਸੀ। ਅਕਬਰ ਗੁਰੂ ਰਾਮ ਦਾਸ ਜੀ ਨੂੰ ਜਾਤੀ ਤੌਰ 'ਤੇ ਜਾਣਦਾ ਸੀ ਅਤੇ ਉਨ੍ਹਾਂ ਦੀ ਸ਼ਖ਼ਸੀਅਤ ਤੋਂ ਪਰਭਾਵਤ ਵੀ ਸੀ। ਪੰਜਾਬ ਵਿਚ ਵੀ ਹਕੂਮਤ ਗੁਰੂ ਘਰ ਪਰੱਤੀ ਦੋਸਤਾਨਾ ਸੋਚ ਰੱਖਣ ਵਾਲੀ ਸੀ। ਲਾਹੌਰ ਦੇ ਗਵਰਨਰ ਗੁਰੂ ਜੀ ਦੇ ਸਮੇਂ ਪਹਿਲਾਂ ਖ਼ਾਨ ਜਹਾਨ, ਫਿਰ ਰਾਜਾ ਮਾਨ ਸਿੰਘ ਅਤੇ ਰਾਜਾ ਭਗਵਾਨ ਦਾਸ ਰਹੇ ਸਨ।

ਸਥਾਨਕ ਤੌਰ 'ਤੇ ਵੀ ਗੁਰੂ ਰਾਮ ਦਾਸ ਜੀ ਨੂੰ ਕਿਸੇ ਵਿਰੋਧਤਾ ਦਾ ਸਾਹਮਣਾ ਨਹੀਂ ਕਰਨਾ ਪਿਆ। ਗੁਰੂ ਅੰਗਦ ਦੇਵ ਜੀ ਦੀ ਸੰਤਾਨ ਪਰਭਾਵਰਹਿਤ ਸੀ। ਇਸੇ ਤਰ੍ਹਾਂ ਗੁਰੂ ਅਮਰ ਦਾਸ ਜੀ ਦੀ ਸੰਤਾਨ ਜਿਹੜੀ ਗੁਰੂ ਰਾਮ ਦਾਸ ਜੀ ਦੀ ਬਹੁਤ ਨੇੜੇ ਦੀ ਰਿਸ਼ਤੇਦਾਰ ਸੀ, ਕੋਈ ਐਸੀ ਵਿਰੋਧਤਾ ਖੜੀ ਕਰਨ ਵਿਚ ਸ਼ਾਮਲ ਨਹੀਂ ਹੋਈ ਜਿਹੜੀ ਸਿੱਖ ਧਰਮ ਦੇ ਵਿਕਾਸ ਵਿਚ ਮਹੱਤਵਪੂਰਨ ਮੁਸ਼ਕਲ ਬਣ ਸਕਦੀ ਹੁੰਦੀ। ਮਨ-ਮੁਟਾਪਾ ਜ਼ਰੂਰ ਸੀ ਅਤੇ ਰੋਸੇ-ਗਿਲਿਆਂ ਦੇ ਬਾਵਜੂਦ ਗੋਇੰਦਵਾਲ ਸਾਹਿਬ ਦਾ ਸਾਰਾ ਖ਼ਾਨਦਾਨ ਉਨ੍ਹਾਂ ਦੇ ਨਾਲ ਹੀ ਰਿਹਾ ਸੀ।

**ਅੰਮ੍ਰਿਤਸਰ ਸ਼ਹਿਰ ਦੀ ਸਥਾਪਨਾ :** ਜਿਵੇਂ ਕਿ ਪਹਿਲਾਂ ਲਿਖਿਆ ਜਾ ਚੁੱਕਿਆ ਹੈ ਕਿ ਗੁਰੂ ਅਮਰ

  

ਦਾਸ ਜੀ ਨੇ ਅੰਮ੍ਰਿਤਸਰ ਵਾਲੀ ਥਾਂ ਮਥਾਨਕ ਜ਼ਿਮੀਦਾਰਾਂ ਕੋਲੋਂ ਖਰੀਦ ਕੇ ਇੱਥੇ ਅੰਮ੍ਰਿਤਸਰ ਸਰੋਵਰ ਦੀ ਖੁਦਵਾਈ ਅਤੇ ਕੁਝ ਰਿਹਾਇਸ਼ੀ ਘਰਾਂ ਦੀ ਉਸਾਰੀ ਸ਼ੁਰੂ ਕਰਵਾ ਦਿੱਤੀ ਸੀ। ਇਹ ਸਭ ਕੁਝ ਗੁਰੂ ਰਾਮ ਦਾਸ ਜੀ (ਉਸ ਸਮੇਂ ਭਾਈ ਜੇਠਾ ਜੀ) ਦੀ ਦੇਖ-ਰੇਖ ਹੇਠ ਹੀ ਹੋ ਰਿਹਾ ਸੀ। ਗੁਰ-ਗੱਦੀ ਧਾਰਨ ਕਰਨ ਉਪਰੰਤ ਗੁਰੂ ਰਾਮ ਦਾਸ ਜੀ ਨੇ ਆਪਣਾ ਸਾਰਾ ਧਿਆਨ ਇਸ ਨਗਰ ਨੂੰ ਸਥਾਪਤ ਕਰਨ ਵੱਲ ਹੀ ਲਗਾਇਆ। ਇਸ ਕਰਕੇ ਗੁਰੂ ਜੀ ਦੀ ਸਮੁੱਚੀ ਰਿਹਾਇਸ਼ ਵੀ ਇੱਥੇ ਹੀ ਤਬਦੀਲ ਹੋ ਗਈ ਸੀ। ਹੁਣ ਅੰਮ੍ਰਿਤਸਰ ਹੀ ਸਿੱਖ ਸੰਗਤਾਂ ਦਾ ਕੇਂਦਰ ਬਣ ਗਿਆ ਸੀ। ਜਿਵੇਂ ਕਿ ਭਾਈ ਗੁਰਦਾਸ ਜੀ ਦੀ ਹੇਠ ਲਿਖੀ ਤੁਕ ਤੋਂ ਸਪਸ਼ਟ ਹੁੰਦਾ ਹੈ ਕਿ ਗੁਰੂ ਰਾਮ ਦਾਸ ਜੀ ਨੇ ਅੰਮ੍ਰਿਤਸਰ ਦੇ ਪਵਿੱਤਰ ਸਰੋਵਰ ਨੂੰ ਸੰਪੂਰਣ ਕਰਵਾਇਆ ਅਤੇ ਇੱਥੇ ਹੀ ਵਾਹਿਗੁਰੂ ਦੇ ਨਾਮ ਦਾ ਪਰਚਾਰ-ਕੇਂਦਰ ਸਥਾਪਤ ਕੀਤਾ :

*ਬੈਠਾ ਸੋਢੀ ਪਾਤਿਸ਼ਾਹੁ ਰਾਮ ਦਾਸੁ ਸਤਿਗੁਰੂ ਕਹਾਵੈ ॥*
*ਪੂਰਨੁ ਤਾਲੁ ਖਟਾਇਆ ਅੰਮ੍ਰਿਤਸਰਿ ਵਿਚਿ ਜੋਤਿ ਜਗਾਵੈ ॥* ਵਾਰ ਪਹਿਲੀ, ਪਉੜੀ 47ਵੀਂ

ਨਗਰ ਦੇ ਸਰਬ-ਪੱਖੀ ਵਿਕਾਸ ਲਈ ਇੱਥੇ ਵੱਖ-ਵੱਖ ਕਿੱਤਿਆਂ ਦੇ ਮਾਹਰ ਲੋਕਾਂ ਨੂੰ ਲਿਆ ਕੇ ਵਸਾਇਆ ਗਿਆ। ਇਉਂ ਇਸ ਪਵਿੱਤਰ ਨਗਰ ਵਿਚ ਗੁਰੂ ਜੀ ਦੀ ਛਤਰ ਛਾਇਆ ਹੇਠ ਹਰ ਕਿਸਮ ਦਾ ਕਾਰੋਬਾਰ ਹੋਣਾ ਸ਼ੁਰੂ ਹੋ ਗਿਆ। ਇਸ ਤਰ੍ਹਾਂ ਦੇਖਿਆਂ ਇਹ ਕਿਹਾ ਜਾ ਸਕਦਾ ਹੈ ਕਿ ਇਹ ਨਗਰ ਨਿਰੋਲ ਸਿੱਖ ਸਭਿਆਚਾਰ ਵਾਲਾ ਸੀ ਜਿੱਥੇ ਕਿਸੇ ਵੀ ਹੋਰ ਦੁਨਿਆਵੀ ਤਾਕਤ ਦੀ ਦਖ਼ਲਅੰਦਾਜ਼ੀ ਨਹੀਂ ਸੀ। ਗੁਰਮੁੱਖੀ ਦੀਆਂ ਮੁੱਢਲੀਆਂ ਲਿਖਤਾਂ ਵਿਚ ਇੱਥੇ 22 ਕਿਸਮ ਦੇ ਪੇਸ਼ਾਵਾਰ ਲੋਕਾਂ ਨੂੰ ਲਿਆ ਕੇ ਵਸਾਉਣ ਦੇ ਵੇਰਵੇ ਮਿਲਦੇ ਹਨ। ਇਹੀ ਕਾਰਣ ਸੀ ਕਿ ਛੇਤੀ ਹੀ ਇਹ ਨਗਰ, ਸਦੀਆਂ ਤੋਂ ਵਸੇ ਆ ਰਹੇ ਅਤੇ ਸਰਕਾਰੀ ਤਾਕਤ ਦਾ ਕੇਂਦਰ ਰਹੇ ਲਾਹੌਰ ਸ਼ਹਿਰ ਦੇ ਬਰਾਬਰ ਦੀ ਤਰੱਕੀ ਕਰ ਗਿਆ ਸੀ। ਸਭ ਤੋਂ ਅਹਿਮ ਗੱਲ ਦੇਖਣ ਵਾਲੀ ਇਹ ਹੈ ਕਿ ਗੁਰੂ ਰਾਮ ਦਾਸ ਜੀ ਨੇ ਇਸ ਨਗਰ ਨੂੰ ਇਕ ਮਾਡਲ ਦੇ ਤੌਰ 'ਤੇ ਸਥਾਪਤ ਕੀਤਾ ਸੀ। ਵੱਖ ਵੱਖ ਪੇਸ਼ਿਆਂ ਦੇ ਲੋਕ ਇਥੇ ਰਹਿੰਦੇ ਸਨ ਪਰ ਕਿਸੇ ਵਿਚ ਊਚ-ਨੀਚ ਦੀ ਭਾਵਨਾ ਨਹੀਂ ਸੀ। ਕਿਸੇ ਦੀ ਮਿਹਨਤ ਨਾਲ ਕੀਤੀ ਹੋਈ ਕਮਾਈ ਦੀ ਲੁੱਟ-ਖਸੁੱਟ ਨਹੀਂ ਸੀ। ਚੂੜੇ-ਚਮਿਆਰਾਂ ਜਾਂ ਖੱਤਰੀਆਂ-ਬਰਾਹਮਣਾਂ ਦੇ ਕੋਈ ਵੱਖਰੇ ਵੱਖਰੇ ਮੁਹੱਲੇ ਨਹੀਂ ਸਨ। ਇਹੀ ਕਾਰਣ ਸਨ ਕਿ ਇੱਥੋਂ ਦੇ ਵਸਿੰਦੇ ਸੰਤੁਸ਼ਟ ਸਨ ਅਤੇ ਇਸ ਸੰਤੁਸ਼ਟੀ ਦਾ ਸਬੂਤ ਸੀ ਇਸ ਨਗਰ ਦਾ ਤੇਜ਼ੀ ਨਾਲ ਹੋ ਰਿਹਾ ਵਿਕਾਸ। ਗੁਰਬਾਣੀ ਵਿਚ, ਜਿਸ ਹਲੇਮੀ ਰਾਜ ਦਾ ਪੰਜਵੇਂ ਗੁਰੂ ਅਰਜਨ ਦੇਵ ਜੀ ਨੇ ਜ਼ਿਕਰ ਕੀਤਾ ਹੈ ਅੰਮ੍ਰਿਤਸਰ ਦਾ ਨਗਰ ਉਸ ਹਲੇਮੀ ਰਾਜ ਦਾ ਇਕ ਪੂਰਾ ਨਮੂਨਾ ਸੀ। *ਗੁਰੂ ਗ੍ਰੰਥ ਸਾਹਿਬ* ਵਿਚ ਇਸ ਸ਼ਹਿਰ ਬਾਰੇ ਦਰਜ ਵਾਕਾਂ ਦੇ ਆਪਣੇ ਵਿਸ਼ੇਸ਼ ਭਾਵ ਹਨ :

ਰਾਮ ਰਾਜ ਰਾਮ ਦਾਸ ਪੁਰਿ ਕੀਨੇ ਗੁਰਦੇਵ। (ਪੰਨਾ ੪੧੭)
.... .... ....
ਵਸਦੀ ਸਘਨ ਅਪਾਰ ਅਨੂਪ ਰਾਮ ਦਾਸ ਪੁਰ। (ਪੰਨਾ ੧੩੬੨)
.... .... ....
ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥੨੭॥ (ਪੰਨਾ ੧੪੧੨)
ਲਾਹੌਰ ਸਹਰੁ ਅੰਮ੍ਰਿਤ ਸਰੁ ਸਿਫਤੀ ਦਾ ਘਰੁ ॥੨੮॥ (ਪੰਨਾ ੧੪੧੨)

ਇਨ੍ਹਾਂ ਦਾ ਭਾਵ ਹੈ ਕਿ ਗੁਰੂ ਰਾਮ ਦਾਸ ਜੀ ਨੇ ਅੰਮ੍ਰਿਤਸਰ ਵਿਚ ਰਾਮ ਰਾਜ ਸਥਾਪਤ ਕੀਤਾ ਹੈ। ਇਹ ਸੰਘਣੀ ਆਬਾਦੀ ਵਾਲੀ ਖ਼ੂਬਸੂਰਤ ਨਗਰੀ ਹੈ। ਇਸ ਦੇ ਮੁਕਾਬਲੇ 'ਤੇ ਲਾਹੌਰ ਸ਼ਹਿਰ ਵਿਚ ਹਰ ਰੋਜ਼ ਸਵਾ ਪਹਿਰ ਗੁੱਸੇ ਅਤੇ ਤਣਾਅ ਦਾ ਵਾਤਾਵਰਣ ਹੁੰਦਾ ਹੈ ਪਰ ਅੰਮ੍ਰਿਤਸਰ ਵਿਚ ਸਭ ਪਾਸੇ ਸਿਫਤਾਂ ਹੀ ਹੁੰਦੀਆਂ ਹਨ ਅਰਥਾਤ ਇਹ ਖੁਸ਼ੀਆਂ ਦਾ ਘਰ ਹੈ।

  

ਭਾਵੇਂ ਅੰਮ੍ਰਿਤਸਰ ਦੀ ਸੰਪੂਰਣਤਾ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਹਰਿ ਗੋਬਿੰਦ ਸਾਹਿਬ ਦੇ ਸਮੇਂ ਹੀ ਹੋਈ ਸੀ ਪਰ ਜੋ ਬੁਨਿਆਦ ਗੁਰੂ ਅਮਰ ਦਾਸ ਜੀ ਨੇ ਰੱਖੀ ਸੀ ਅਤੇ ਜੋ ਮੁੱਢਲਾ ਵਿਕਾਸ ਗੁਰੂ ਰਾਮ ਦਾਸ ਜੀ ਦੇ ਸਮੇਂ ਹੋਇਆ ਸੀ ਉਸ ਨੇ ਨਵੇਂ ਉਭਰ ਰਹੇ ਸਿੱਖ ਸਭਿਆਚਾਰ ਦੇ ਅਧੀਨ ਸਥਾਪਤ ਹੋ ਰਹੇ ਹਲੇਮੀ ਰਾਜ ਦਾ ਨਕਸ਼ਾ ਉਲੀਕ ਦਿੱਤਾ ਸੀ।

ਗੁਰੂ ਰਾਮ ਦਾਸ ਜੀ ਨੇ ਅੰਮ੍ਰਿਤਸਰ ਸ਼ਹਿਰ ਦੀ ਸਥਾਪਤੀ ਦੇ ਨਾਲ ਨਾਲ ਗੁਰੂ ਅਮਰ ਦਾਸ ਜੀ ਨਾਲ ਸੰਬੰਧਤ ਘਟਨਾਵਾਂ ਨੂੰ ਕਲਮ ਬੰਦ ਕਰਨਾ ਵੀ ਸ਼ੁਰੂ ਕਰ ਦਿੱਤਾ ਸੀ। ਆਪ ਨੇ ਪਹਿਲੇ ਗੁਰੂ ਜੀ ਨੂੰ ਬੜਾ ਨੇੜਿਓਂ ਤੱਕਿਆ ਸੀ ਅਤੇ ਉਨ੍ਹਾਂ ਦੇ ਨਾਲ ਵੀ ਰਹੇ ਸਨ। ਇਸ ਲਈ ਉਨ੍ਹਾਂ ਦੇ ਸਮੇਂ ਵਾਪਰਣ ਵਾਲੀਆਂ ਘਟਨਾਵਾਂ ਨੂੰ ਆਪ ਨੇ ਲਿਖਣਾ ਜ਼ਰੂਰੀ ਸਮਝਿਆ। ਜੋ ਘਟਨਾਵਾਂ ਆਪ ਜੀ ਨੇ ਕਲਮ ਬੰਦ ਕੀਤੀਆਂ ਹਨ ਉਨ੍ਹਾਂ ਵਿਚ ਉਸ ਵਿਰੋਧਤਾ ਦਾ ਵਰਨਣ ਹੈ ਜੋ ਗੁਰੂ ਅਮਰ ਦਾਸ ਜੀ ਨੂੰ ਗੋਇੰਦਵਾਲ ਸਾਹਿਬ ਦੇ ਸਥਾਨਕ ਤਪੇ ਵੱਲੋਂ ਜਾਂ ਵਸ਼ਿੰਦੇ ਜ਼ਿਮੀਂਦਾਰਾਂ ਵੱਲੋਂ ਦੇਖਣੀ ਪਈ ਸੀ। ਦੂਜਾ ਉਸ ਘਟਨਾ ਦਾ ਵਰਨਣ ਹੈ ਜਿਸ ਵਿਚ ਆਪ ਜੀ ਨੇ ਗੁਰੂ ਅਮਰ ਦਾਸ ਜੀ ਦੀਆਂ ਭਾਰਤ ਦੇ ਤੀਰਥ ਅਸਥਾਨਾਂ ਦੀਆਂ ਯਾਤਰਾਵਾਂ ਦਾ ਹਾਲ ਵਰਨਣ ਕੀਤਾ ਹੈ। ਇਨ੍ਹਾਂ ਦਾ ਵਿਸਥਾਰ ਪੂਰਵਕ ਵਰਨਣ ਗੁਰੂ ਅਮਰ ਦਾਸ ਜੀ ਵਾਲੇ ਚੈਪਟਰ ਵਿਚ ਆ ਚੁੱਕਿਆ ਹੈ। ਗੁਰੂ ਨਾਨਕ ਦੇਵ ਜੀ ਤੋਂ ਪਿੱਛੋਂ ਆਪ ਪਹਿਲੇ ਗੁਰੂ ਸਨ ਜਿਨ੍ਹਾਂ ਨੇ ਆਪਣੀਆਂ ਸਮਕਾਲੀ ਘਟਨਾਵਾਂ ਨੂੰ ਲਿਖਤੀ ਰੂਪ ਦਿੱਤਾ ਸੀ। ਇਹ ਗੱਲ ਆਪ ਜੀ ਦੀ ਵਿਦਵਤਾ ਨੂੰ ਸਾਬਤ ਕਰਦੀ ਹੈ। ਪੰਜਾਬ ਵਿਚ ਸਮਕਾਲੀ ਘਟਨਾਵਾਂ ਨੂੰ ਲਿਖਤ ਵਿਚ ਲਿਆਉਣ ਦਾ ਕੰਮ ਸਿਰਫ਼ ਮੁਗ਼ਲ ਬਾਦਸ਼ਾਹਾਂ ਦੇ ਰੋਜ਼ਨਾਮਚਿਆਂ ਵਿਚ ਹੀ ਹੁੰਦਾ ਸੀ। ਸਿੱਖ ਗੁਰੂ ਸਾਹਿਬਾਨ ਨੇ ਪੰਜਾਬੀ ਪਰੰਪਰਾ ਵਿਚ ਪਹਿਲੀ ਵਾਰ ਸਮਕਾਲੀ ਘਟਨਾਵਾਂ ਨੂੰ ਲਿਖਣਾ ਸ਼ੁਰੂ ਕੀਤਾ ਸੀ। ਗੁਰੂ ਰਾਮ ਦਾਸ ਜੀ ਦਾ ਇਹ ਵਰਨਣ ਅੱਜ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਸ ਦੇ ਨਾਲ ਹੀ ਆਪ ਜੀ ਨੇ ਵੱਖ ਵੱਖ 30 ਰਾਗਾਂ ਵਿਚ ਗੁਰਬਾਣੀ ਦੀ ਰਚਨਾ ਵੀ ਕੀਤੀ। ਆਪ ਤੋਂ ਪਹਿਲਾਂ 19 ਰਾਗਾਂ ਵਿਚ ਬਾਣੀ ਰਚੀ ਗਈ ਸੀ। ਪਹਿਲੀ ਵਾਰ ਆਪ ਨੇ 11 ਰਾਗ ਹੋਰ ਵਰਤੋਂ ਵਿਚ ਲਿਆਂਦੇ ਸਨ। ਇਹ ਹਨ : ਦੇਵ ਗੰਧਾਰੀ, ਬਿਹਾਗੜਾ, ਜੈਤਸਰੀ, ਟੋਡੀ, ਬੈਰਾੜੀ, ਗੌਂਡ, ਨਟ-ਨਾਰਾਇਣ, ਮਾਲੀ ਗਉੜਾ, ਕੇਦਾਰਾ, ਕਾਨੜਾ ਅਤੇ ਕਲਿਆਨਾ। ਇਹ ਸਾਰੇ ਰਾਗ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।

ਗੁਰੂ ਰਾਮ ਦਾਸ ਜੀ ਦਾ ਸਮਾਂ ਸ਼ਾਂਤੀ ਭਰਿਆ ਸੀ। ਇਸ ਲਈ ਆਪ ਜੀ ਨੂੰ ਸਿੱਖ ਸੰਗਤਾਂ ਦੇ ਸੰਗਠਨ ਲਈ ਨਿਰਬਿਘਨ ਸਮਾਂ ਮਿਲਿਆ। ਗੁਰੂ ਅਮਰ ਦਾਸ ਜੀ ਰਾਹੀਂ ਸਿੱਖ ਸੰਗਤਾਂ ਨੂੰ ਮੰਜੀ ਸਿਸਟਮ ਵਿਚ ਸੰਗਠਿਤ ਕੀਤਾ ਗਿਆ ਸੀ। ਗੁਰੂ ਰਾਮ ਦਾਸ ਜੀ ਨੇ ਇਸ ਨੂੰ ਹੋਰ ਪਕੇਰਾ ਅਤੇ ਮਜ਼ਬੂਤ ਬਣਾਉਣ ਲਈ ਲੋੜੀਂਦੇ ਕਦਮ ਚੁੱਕੇ। ਸਿੱਖ ਸਮਾਜ ਵਿਚ ਮੰਨੇ ਪਰਮੰਨੇ ਵਿਦਵਾਨ ਸਿੱਖਾਂ ਨੂੰ ਪੰਜਾਬ ਤੋਂ ਬਾਹਰ ਸਿੱਖ ਧਰਮ ਦੇ ਪਰਚਾਰ ਲਈ ਭੇਜਿਆ। ਇਸ ਖੇਤਰ ਵਿਚ ਸਾਨੂੰ ਭਾਈ ਗੁਰਦਾਸ ਜੀ ਬਾਰੇ ਜਾਣਕਾਰੀ ਮਿਲਦੀ ਹੈ ਕਿ ਉਨ੍ਹਾਂ ਨੂੰ ਆਗਰੇ ਵਿਖੇ ਸਿੱਖ ਧਰਮ ਦੇ ਪਰਚਾਰ ਲਈ ਭੇਜਿਆ ਗਿਆ ਸੀ। ਭਾਈ ਸਾਹਿਬ ਨੇ ਆਗਰੇ ਵਿਚ ਨਵੇਂ ਸਿੱਖ ਬਣਾਏ ਅਤੇ ਧਰਮ ਪਰਚਾਰ ਵੀ ਕੀਤਾ ਸੀ। ਮਸੰਦ ਪਰਣਾਲੀ ਦੀ ਸ਼ੁਰੂਆਤ ਗੁਰੂ ਰਾਮ ਦਾਸ ਜੀ ਨੇ ਹੀ ਕੀਤੀ ਸੀ।

ਅਖ਼ੀਰ 48 ਸਾਲਾਂ ਦੀ ਉਮਰ ਵਿਚ ਤਕਰੀਬਨ ਸੱਤ ਸਾਲ ਗੁਰਿਆਈ ਦੀਆਂ ਜ਼ਿੰਮੇਵਾਰੀਆਂ ਨਿਭਾ ਕੇ ਗੁਰੂ ਰਾਮ ਦਾਸ ਜੀ ਪਹਿਲੀ ਸਤੰਬਰ 1581 ਈ. ਨੂੰ ਜੋਤੀ-ਜੋਤ ਸਮਾ ਗਏ ਸਨ। ਆਪ ਨੇ ਆਪਣਾ ਅਗਲਾ ਉੱਤਰਅਧਿਕਾਰੀ ਆਪਣੇ ਸਭ ਤੋਂ ਛੋਟੇ ਸਪੁੱਤਰ ਅਰਜਨ ਦੇਵ ਜੀ ਨੂੰ ਬਣਾਇਆ।

# 6

# ਗੁਰੂ ਅਰਜਨ ਦੇਵ ਜੀ

## (1581-1606 ਈ.)

ਗੁਰੂ ਅਰਜਨ ਦੇਵ ਜੀ, ਆਪਣੇ ਪਿਤਾ ਗੁਰੂ ਰਾਮ ਦਾਸ ਜੀ ਤੋਂ ਪਿੱਛੋਂ ਸਿੱਖਾਂ ਦੇ ਪੰਜਵੇਂ ਗੁਰੂ ਬਣੇ ਅਤੇ 1606 ਈ. ਤੱਕ ਇਹ ਜ਼ਿੰਮੇਵਾਰੀਆਂ ਨਿਭਾਉਂਦੇ ਰਹੇ। ਅਖ਼ੀਰ 25 ਸਾਲਾਂ ਦੀ ਗੁਰਿਆਈ ਪੂਰੀ ਕਰਕੇ ਸੰਨ 1606 ਈ. ਵਿਚ ਸ਼ਹਾਦਤ ਦਾ ਜਾਮ ਪੀ ਗਏ ਸਨ। ਇਨ੍ਹਾਂ ਦੇ ਸਮੇਂ ਸਿੱਖ ਧਰਮ ਨੇ ਬੇਮਿਸਾਲ ਤਰੱਕੀ ਕੀਤੀ ਸੀ। ਇਹ ਪਹਿਲੇ ਗੁਰੂ ਸਨ ਜਿਨ੍ਹਾਂ ਦਾ ਜਨਮ ਪੂਰੇ ਸਿੱਖੀ ਮਾਹੌਲ ਵਿਚ ਹੋਇਆ ਸੀ।

ਗੁਰੂ ਅਰਜਨ ਦੇਵ ਜੀ, ਗੁਰੂ ਰਾਮ ਦਾਸ ਜੀ ਦੇ ਤਿੰਨ ਸਪੁੱਤਰਾਂ ਵਿਚੋਂ ਸਭ ਤੋਂ ਛੋਟੇ ਸਪੁੱਤਰ ਸਨ। ਵੱਡੇ ਦੋ ਸਪੁੱਤਰ ਪਿਰਥੀ ਚੰਦ ਜੀ ਅਤੇ ਮਹਾਂਦੇਵ ਜੀ ਸਨ। ਭਾਵੇਂ ਆਪ ਜੀ ਦੀ ਜਨਮ ਮਿਤੀ ਬਾਰੇ ਮੁੱਢਲੇ ਲੇਖਕਾਂ ਵਿਚ ਦੋ ਰਾਵਾਂ ਹਨ ਕਿਉਂਕਿ ਕੁਝ ਕੁ ਲੇਖਕਾਂ ਨੇ ਆਪ ਦਾ ਜਨਮ 1553 ਈ.[1] ਵਿਚ ਲਿਖਿਆ ਹੈ ਕੁਝ ਕੁ ਨੇ 1563 ਈ.[2] ਵਿਚ। ਪਰ ਆਧੁਨਿਕ ਲੇਖਕਾਂ ਵਿਚੋਂ ਸਭ ਨੇ ਹੀ ਆਪ ਜੀ ਦਾ ਜਨਮ 1563 ਈ. ਦਾ ਹੀ ਮੰਨਿਆ ਹੈ। ਇਸ ਹਿਸਾਬ ਨਾਲ ਗੁਰੂ ਰਾਮ ਦਾਸ ਜੀ ਦੇ ਜੋਤੀ-ਜੋਤ ਸਮਾਉਣ ਸਮੇਂ ਆਪ 18 ਸਾਲਾਂ ਦੀ ਉਮਰ ਦੇ ਸਨ।

ਜਿਵੇਂ ਕਿ ਗੁਰਗੱਦੀ ਦੇਣ ਦੇ ਫ਼ੈਸਲੇ ਤੋਂ ਪਤਾ ਲੱਗ ਜਾਂਦਾ ਹੈ ਕਿ ਗੁਰੂ ਅਰਜਨ ਦੇਵ ਜੀ ਆਪਣੇ ਸਾਰੇ ਭਰਾਵਾਂ ਵਿਚੋਂ ਸਭ ਤੋਂ ਵੱਧ ਸਮਝਦਾਰ, ਸਿਆਣੇ ਅਤੇ ਗੰਭੀਰ ਸੋਚਣੀ ਵਾਲੇ ਸਨ। ਇਹ ਯੋਗਤਾਵਾਂ ਆਪ ਦੇ ਵੱਡੇ ਭਰਾਵਾਂ ਵਿਚ ਨਹੀਂ ਸਨ। ਪਿਤਾ ਦੀ ਜਾਇਦਾਦ ਵਿਚ ਤਾਂ ਭਾਵੇਂ ਹਿੱਸਾ ਲੈਣ ਲਈ ਵੱਡੇ ਹੋਣ ਦੀ ਗੱਲ ਕੋਈ ਸਹਾਈ ਹੋ ਸਕੇ ਪਰ ਜਿਥੋਂ ਤੱਕ ਸੰਸਥਾਤਮਕ ਜ਼ਿੰਮੇਵਾਰੀ ਸੰਭਾਲਣ ਦੀ ਗੱਲ ਸੀ ਇਹ ਤਾਂ ਨਿਰੋਲ ਯੋਗਤਾ ਅਤੇ ਸਿਆਣਪ ਸਦਕਾ ਹੀ ਮਿਲਦੀ ਸੀ। ਇੱਥੇ ਉਮਰ ਵਿਚ ਵੱਡੇ-ਛੋਟੇ ਹੋਣ ਦੀ ਗੱਲ ਕੋਈ ਮਾਅਨੇ ਨਹੀਂ ਰੱਖਦੀ। ਗੁਰੂ ਰਾਮ ਦਾਸ ਜੀ ਦੇ ਵੱਡੇ ਸਪੁੱਤਰ ਪਿਰਥੀ ਚੰਦ ਅਤੇ ਮਹਾਂਦੇਵ ਗੁਰਗੱਦੀ ਦੇ ਵਾਰਸ ਬਣਨ ਦੀ ਯੋਗਤਾ ਨਹੀਂ ਰੱਖਦੇ ਸਨ ਇਸ ਲਈ ਉਨ੍ਹਾਂ ਦਾ ਉਮਰ ਵਿਚ ਵੱਡਾ ਹੋਣਾ ਕੋਈ ਸਹਾਇਕ ਤੱਥ ਨਹੀਂ ਬਣ ਸਕਿਆ। ਇਸੇ ਤਰ੍ਹਾਂ ਗੁਰੂ ਅਰਜਨ ਦੇਵ ਜੀ ਦੀ ਯੋਗਤਾ ਸਾਹਮਣੇ ਉਨ੍ਹਾਂ ਦਾ ਉਮਰ ਵਿਚ ਛੋਟੇ ਹੋਣ ਦਾ ਤੱਥ ਕੋਈ ਮੁਸ਼ਕਲ ਨਹੀਂ ਬਣ ਸਕਿਆ। ਇਸ ਸੰਬੰਧ ਵਿਚ ਗੁਰੂ ਅਰਜਨ ਦੇਵ ਜੀ ਦੀ ਬਾਲ ਉਮਰ ਨਾਲ

---

1. ਕੇਸਰ ਸਿੰਘ ਛਿੱਬਰ, 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ', *ਪਰਖ*, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1972, ਪੰਨਾ 38.
2. ਗਯਾਨ ਸਿੰਘ, *ਤਵਾਰੀਖ ਗੁਰੂ ਖਾਲਸਾ* (ਪੱਥਰ ਛਾਪ, ਪਹਿਲੀ), ਸਿਆਲਕੋਟ, 1891, ਪੰਨਾ 194; ਕਾਨ੍ਹ ਸਿੰਘ ਨਾਭਾ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1990, ਪੰਨਾ 80; ਤੇਜਾ ਸਿੰਘ ਗੰਡਾ ਸਿੰਘ, *ਸਿੱਖ ਇਤਿਹਾਸ 1469-1765*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1985, ਪੰਨਾ 30.

ਸੰਬੰਧਤ ਅਜਿਹੀਆਂ ਅਨੇਕਾਂ ਕਥਾਵਾਂ ਜੁੜੀਆਂ ਹੋਈਆਂ ਹਨ ਜਿਹੜੀਆਂ ਉਨ੍ਹਾਂ ਦੀ ਗੰਭੀਰ ਸੋਚਣੀ ਨੂੰ ਅਤੇ ਆਪਣੇ ਪਿਤਾ ਪਰੱਤੀ ਵਫ਼ਾਦਾਰੀ ਨੂੰ ਸਾਬਤ ਕਰਦੀਆਂ ਹਨ। ਇਹ ਕਥਾਵਾਂ ਤਾਂ ਬਾਅਦ ਦੀ ਉਪਜ ਵੀ ਹੋ ਸਕਦੀਆਂ ਹਨ ਜਾਂ ਨਿਰੋਲ ਇਕ ਕਲਪਨਾ ਉਡਾਰੀ। ਪਰ ਇੱਥੇ ਇਹ ਮੰਨ ਕੇ ਚਲਣਾ ਹੀ ਕਾਫ਼ੀ ਹੈ ਕਿ ਕਿਸੇ ਪੁਰਸ਼ ਦੀ ਯੋਗਤਾ ਉਸ ਦੇ ਆਪਣੇ ਬਚਪਨ ਤੋਂ ਹੀ ਪਛਾਣੀ ਜਾ ਸਕਦੀ ਹੈ।

ਭਾਵੇਂ ਗੁਰੂ ਰਾਮ ਦਾਸ ਜੀ ਨੇ ਆਪਣਾ ਮੁੱਖ ਕੇਂਦਰ ਅੰਮ੍ਰਿਤਸਰ ਵਾਲੇ ਅਸਥਾਨ ਨੂੰ ਹੀ ਬਣਾਇਆ ਸੀ ਜਿਸ ਨੂੰ ਉਸ ਸਮੇਂ ਚੱਕ ਗੁਰੂ ਜਾਂ ਚੱਕ ਰਾਮ ਦਾਸ ਪੁਰ ਵੀ ਕਿਹਾ ਜਾਂਦਾ ਸੀ ਪਰ ਪਰਿਵਾਰ ਸਾਰਾ ਗੋਇੰਦਵਾਲ ਸਾਹਿਬ ਵਿਖੇ ਹੀ ਰਹਿੰਦਾ ਸੀ। ਗੋਇੰਦਵਾਲ ਸਾਹਿਬ ਗੁਰੂ ਅਰਜਨ ਦੇਵ ਜੀ ਦਾ ਨਾਨਕਾ ਘਰ ਸੀ। ਇਸ ਤਰ੍ਹਾਂ ਇਨ੍ਹਾਂ ਦੇ ਬਚਪਨ ਦੀ ਪਾਲਣਾ-ਪੋਸ਼ਣਾ ਗੋਇੰਦਵਾਲ ਵਿਖੇ ਹੀ ਹੋਈ। ਗੁਰਗੱਦੀ ਧਾਰਨ ਕਰਨ ਤੋਂ ਪਹਿਲਾਂ ਅਰਜਨ ਦੇਵ ਜੀ ਆਪਣੇ ਪਿਤਾ ਗੁਰੂ ਰਾਮ ਦਾਸ ਜੀ ਦੇ ਸਮੇਂ ਇਕ ਜ਼ਿੰਮੇਵਾਰ ਪਰਚਾਰਕ ਦੇ ਤੌਰ 'ਤੇ ਕੰਮ ਕਰ ਚੁੱਕੇ ਸਨ। ਲਾਹੌਰ ਵਿਖੇ ਆਪ ਵੱਲੋਂ ਕਾਫ਼ੀ ਸਮਾਂ ਰਹਿ ਕੇ ਇੱਥੋਂ ਦੀਆਂ ਸਿੱਖ ਸੰਗਤਾਂ ਦੀ ਅਗਵਾਈ ਕਰਨ ਦੇ ਅਨੇਕਾਂ ਵੇਰਵੇ ਮਿਲਦੇ ਹਨ। ਲਾਹੌਰ ਗੁਰੂ ਰਾਮ ਦਾਸ ਜੀ ਦਾ ਜਨਮ ਅਸਥਾਨ ਸੀ। ਉਹ ਆਪ ਤਾਂ ਇੱਥੇ ਨਾ ਰਹਿ ਸਕੇ ਪਰ ਉਨ੍ਹਾਂ ਨੇ ਅਰਜਨ ਜੀ ਨੂੰ ਇੱਥੇ ਭੇਜ ਕੇ ਇੱਥੋਂ ਦੀ ਸਿੱਖ ਸੰਗਤ ਨੂੰ ਸੰਗਠਿਤ ਕਰਕੇ ਰੱਖਿਆ ਸੀ। ਲਾਹੌਰ ਪੰਜਾਬ ਰਾਜ ਦੀ ਰਾਜਧਾਨੀ ਸੀ ਅਤੇ ਵੈਸੇ ਵੀ ਇਹ ਸ਼ਹਿਰ ਅੰਤਰ-ਰਾਸ਼ਟਰੀ ਪਰਸਿੱਧੀ ਵਾਲਾ ਸੀ ਇਸ ਲਈ ਇੱਥੋਂ ਦੀ ਸਿੱਖ ਸੰਗਤ ਬਹੁਤ ਮਹੱਤਵਪੂਰਨ ਸਥਿਤੀ ਦੀ ਮਾਲਕ ਸੀ। ਅਜਿਹੀ ਮਹੱਤਵਪੂਰਨ ਅਸਥਾਨ ਵਾਲੀ ਸਿੱਖ ਸੰਗਤ ਦੀ ਅਗਵਾਈ ਅਰਜਨ ਦੇਵ ਜੈਸਾ ਹੀ ਕੋਈ ਯੋਗ ਪੁਰਸ਼ ਕਰ ਸਕਦਾ ਸੀ। ਇਹ ਗੱਲ ਤਕਰੀਬਨ ਪੂਰੀ ਤਰ੍ਹਾਂ ਮੰਨੀ ਜਾ ਚੁੱਕੀ ਹੈ ਕਿ ਅਰਜਨ ਦੇਵ ਜੀ ਨੇ ਸ਼ਬਦ ਹਜਾਰਿਆਂ ਵਾਲੇ ਪਹਿਲੇ ਚਾਰ ਸ਼ਬਦ ਲਾਹੌਰ ਤੋਂ ਲਿਖ ਕੇ ਹੀ ਗੁਰੂ ਰਾਮ ਦਾਸ ਜੀ ਨੂੰ ਭੇਜੇ ਸਨ। ਇਹ ਸ਼ਬਦ ਜਿੱਥੇ ਅਰਜਨ ਦੇਵ ਜੀ ਦੀ ਕਾਵਿਕ ਯੋਗਤਾ ਨੂੰ ਅਤੇ ਗੰਭੀਰ ਸੋਚ ਨੂੰ ਦਰਸਾਉਂਦੇ ਸਨ ਉੱਥੇ ਇਨ੍ਹਾਂ ਤੋਂ ਇਹ ਵੀ ਸਾਬਤ ਹੁੰਦਾ ਹੈ ਕਿ ਉਹ ਕਾਫ਼ੀ ਸਮਾਂ ਲਾਹੌਰ ਦੀ ਸੰਗਤ ਦੇ ਮੁਖੀ ਦੇ ਤੌਰ 'ਤੇ ਰਹੇ ਸਨ। ਸ਼ਬਦ ਹਜਾਰੇ ਦੇ ਇਹ ਚਾਰ ਸ਼ਬਦ ਉਨ੍ਹਾਂ ਦੇ ਉਸ ਸੰਦੇਸ਼ ਨੂੰ ਦਰਸਾਉਂਦੇ ਹਨ ਜਿਹੜਾ ਉਹ ਆਪਣੇ ਪਿਤਾ ਗੁਰੂ ਜੀ ਨੂੰ ਚਿੱਠੀਆਂ ਦੇ ਰੂਪ ਵਿਚ ਭੇਜਿਆ ਕਰਦੇ ਸਨ। ਚਿੱਠੀ-ਪੱਤਰ ਵਾਲੇ ਜਜ਼ਬਾਤੀ ਸੰਦੇਸ਼ ਗੁਰੂ ਅਰਜਨ ਦੇਵ ਜੀ ਨੇ ਸ਼ਬਦਾਂ ਦੇ ਰੂਪ ਵਿਚ ਕਲਮ ਬੰਦ ਕਰਕੇ ਗੁਰੂ ਗ੍ਰੰਥ ਸਾਹਿਬ ਵਿਚ ਹਮੇਸ਼ਾਂ ਹਮੇਸ਼ਾਂ ਲਈ ਸੁਰੱਖਿਅਤ ਕਰ ਦਿੱਤੇ ਹਨ।

ਗੁਰੂ ਅਰਜਨ ਦੇਵ ਜੀ ਦੇ ਵਿਆਹ ਬਾਰੇ ਸਾਡੇ ਪਾਸ ਕੋਈ ਵੀ ਭਰੋਸੇਯੋਗ ਲਿਖਤ ਨਹੀਂ ਹੈ। ਇਸ ਕਰਕੇ ਗੁਰੂ ਜੀ ਦੇ ਵਿਆਹ ਬਾਰੇ ਅਸੀਂ ਇਹ ਗੱਲ ਨਿਸ਼ਚਿਤ ਤੌਰ 'ਤੇ ਨਹੀਂ ਕਹਿ ਸਕਦੇ ਕਿ ਉਨ੍ਹਾਂ ਦਾ ਵਿਆਹ ਕਦੋਂ ਹੋਇਆ ਸੀ? ਜਿਹੜੀਆਂ ਲਿਖਤਾਂ ਗੁਰੂ ਜੀ ਦੇ ਵਿਆਹ ਬਾਰੇ ਜਾਣਕਾਰੀ ਦਿੰਦੀਆਂ ਹਨ ਉਹ ਸਮਕਾਲੀ ਨਹੀਂ ਹਨ ਅਤੇ ਨਾ ਹੀ ਪਰਮਾਣੀਕ ਹਨ। ਸਭ ਤੋਂ ਪਹਿਲੀ ਲਿਖਤ ਜੋ ਗੁਰੂ ਜੀ ਦੇ ਵਿਆਹ ਬਾਰੇ ਜਾਣਕਾਰੀ ਦਿੰਦੀ ਹੈ ਉਹ ਕੇਸਰ ਸਿੰਘ ਛਿੱਬਰ ਦੀ ਹੈ। ਇਹ 1769 ਈ. ਦੀ ਲਿਖਤ ਹੈ ਜਿਹੜੀ ਕਿ ਗੁਰੂ ਅਰਜਨ ਦੇਵ ਜੀ ਦੇ ਸਮੇਂ ਤੋਂ 163 ਸਾਲ ਪਿੱਛੋਂ ਦੀ ਹੈ। ਜ਼ਾਹਿਰ ਹੈ ਕਿ 163 ਸਾਲ ਪਿੱਛੋਂ ਦੀ ਲਿਖਤ ਦੀ ਕੋਈ ਇਤਿਹਾਸਕ ਮਹੱਤਤਾ ਨਹੀਂ ਹੈ। ਵੈਸੇ ਵੀ ਕੇਸਰ ਸਿੰਘ ਛਿੱਬਰ ਸਿੱਖ ਗੁਰੂ ਸਾਹਿਬਾਨ ਦੇ ਸੰਬੰਧ ਵਿਚ ਪਰਮਾਣੀਕ ਲੇਖਕ ਨਹੀਂ ਹੈ। ਦੂਜੀ ਲਿਖਤ ਗਯਾਨੀ ਗਯਾਨ ਸਿੰਘ ਦੀ ਹੈ ਜਿਹੜੀ 1891 ਦੀ ਲਿਖਤ ਹੈ।

ਇਨ੍ਹਾਂ ਲਿਖਤਾਂ ਵਿਚ ਗੁਰੂ ਜੀ ਦੇ ਵਿਆਹ ਬਾਰੇ ਐਸੀਆਂ ਗੱਲਾਂ ਲਿਖੀਆਂ ਗਈਆਂ ਹਨ ਜਿਹੜੀਆਂ ਸਿੱਖ ਧਰਮ ਦੇ ਸਿਧਾਂਤਾਂ ਦੇ ਵਿਰੁੱਧ ਹਨ ਅਤੇ ਤਰਕਰਹਿਤ ਵੀ ਹਨ। ਇਨ੍ਹਾਂ ਲਿਖਤਾਂ ਅਨੁਸਾਰ ਗੁਰੂ ਜੀ ਦੇ ਦੋ ਵਿਆਹ ਸਨ। ਇਨ੍ਹਾਂ ਦੋ ਵਿਆਹਾਂ ਦਾ ਕਾਰਣ ਬੜਾ ਹਾਸੋਹੀਣਾ ਦਿੱਤਾ ਹੈ। ਇਹ ਲੇਖਕ ਗੁਰੂ ਜੀ ਦਾ

ਪਹਿਲਾ ਵਿਆਹ ਸਿਰਫ਼ 12-13 ਸਾਲ ਦੀ ਉਮਰ ਵਿਚ ਹੀ ਕਰਵਾ ਦਿੰਦੇ ਹਨ ਅਤੇ ਦੱਸਦੇ ਹਨ ਕਿ 22-23 ਸਾਲਾਂ ਤੱਕ ਗੁਰੂ ਜੀ ਦੇ ਕੋਈ ਸੰਤਾਨ ਨਹੀਂ ਹੋਈ। ਇਸ 'ਤੇ ਪਿਰਥੀ ਚੰਦ ਬੜਾ ਖੁਸ਼ ਸੀ। ਗੁਰੂ ਜੀ ਨੇ ਸਿਰਫ਼ ਪਿਰਥੀ ਚੰਦ ਦੀ ਖੁਸ਼ੀ ਦੂਰ ਕਰਨ ਲਈ ਦੂਜਾ ਵਿਆਹ ਕਰਵਾਇਆ। ਇਹ 1589 ਈ. ਵਿਚ ਹੋਇਆ ਅਤੇ ਇਸ ਵਿਆਹ ਤੋਂ ਗੁਰੂ ਹਰਿਗੋਬਿੰਦ ਸਾਹਿਬ ਨੇ ਜਨਮ ਲਿਆ। ਗੁਰੂ ਹਰਿਗੋਬਿੰਦ ਸਾਹਿਬ ਨੇ ਜਨਮ ਕਿਵੇਂ ਲਿਆ ਇਸ ਬਾਰੇ ਵੀ ਇਨ੍ਹਾਂ ਲੇਖਕਾਂ ਨੇ ਤਰਕਰਹਿਤ ਅਤੇ ਸਿੱਖ ਧਰਮ ਵਿਰੋਧੀ ਵਿਚਾਰ ਅਪਣਾਏ ਹਨ। ਅਸਲ ਵਿਚ ਇਹ ਸਾਰੀਆਂ ਗੱਲਾਂ ਹੀ ਗ਼ਲਤ ਹਨ।

ਜਦੋਂ ਸਾਡੇ ਪਾਸ ਕਿਸੇ ਤੱਥ ਬਾਰੇ ਭਰੋਸੇਯੋਗ ਗਵਾਹੀ ਨਾ ਹੋਵੇ ਤਾਂ ਅਸੀਂ ਰਵਾਇਤ ਤੋਂ ਸਹਾਇਤਾ ਲੈਂਦੇ ਹਾਂ। ਰਵਾਇਤ ਕਿਉਂਕਿ ਵਿਸ਼ਵਾਸ ਵਿਚੋਂ ਉਗਮਦੀ ਹੈ ਅਤੇ ਵਿਸ਼ਵਾਸ ਵਿਚੋਂ ਉਗਮੀ ਰਵਾਇਤ ਪੀੜ੍ਹੀ-ਦਰ-ਪੀੜ੍ਹੀ ਇਕ ਵਿਸ਼ੇਸ਼ ਜਾਣਕਾਰੀ ਸਮੋਈ ਸਾਡੇ ਪਾਸ ਪਹੁੰਚਦੀ ਹੈ। ਦੂਜਾ ਸਭ ਤੋਂ ਵੱਧ ਭਰੋਸੇਯੋਗ ਮਾਪਦੰਡ *ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਗੁਰਬਾਣੀ ਹੈ। ਜਿਹੜੀ ਗੱਲ ਗੁਰਬਾਣੀ ਵਿਚ ਵਿਅਕਤ ਕੀਤੇ ਗਏ ਵਿਚਾਰ ਦੇ ਖਿਲਾਫ਼ ਹੁੰਦੀ ਹੈ ਉਸ ਨੂੰ ਅਸੀਂ ਸਿੱਖ ਇਤਿਹਾਸ ਵਿਚ ਕਿਸੇ ਵੀ ਤਰ੍ਹਾਂ ਮੰਨ ਨਹੀਂ ਸਕਦੇ। ਆਓ ਇਸ ਦੇ ਆਧਾਰ 'ਤੇ ਗੁਰੂ ਜੀ ਦੇ ਵਿਆਹ ਦੇ ਮਸਲੇ ਦਾ ਹੱਲ ਲੱਭੀਏ।

ਸਭ ਤੋਂ ਪਹਿਲੀ ਗੱਲ ਪਰੰਪਰਾ ਦੀ ਹੈ। ਪਰੰਪਰਾ ਅਨੁਸਾਰ ਗੁਰੂ ਅਰਜਨ ਦੇਵ ਜੀ ਦਾ ਸਿਰਫ਼ ਇਕ ਹੀ ਵਿਆਹ ਸੀ ਅਤੇ ਇਹ ਪਤਨੀ ਮਾਤਾ ਗੰਗਾ ਜੀ ਸਨ। ਇਹ ਵਿਆਹ ਜਲੰਧਰ ਜ਼ਿਲ੍ਹੇ ਦੀ ਤਹਿਸੀਲ ਫਿਲੌਰ ਦੇ ਇਕ ਪਿੰਡ ਮਉ ਸਾਹਿਬ ਵਿਖੇ ਹੋਇਆ ਸੀ। ਮਉ ਸਾਹਿਬ ਫਿਲੌਰ ਤੋਂ ਦੱਖਣ ਵੱਲ ਅੱਠ ਕੁ ਕਿਲੋਮੀਟਰ ਦੀ ਵਿੱਥ 'ਤੇ ਹੈ। ਇਥੇ ਜੋ ਗੁਰਦੁਆਰਾ ਹੈ ਉਹ ਗੁਰੂ ਸਾਹਿਬ ਦੇ ਵਿਆਹ ਅਸਥਾਨ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਵਿਆਹ ਦੀ ਖੁਸ਼ੀ ਵਿਚ ਇੱਥੇ ਗੁਰੂ ਅਰਜਨ ਦੇਵ ਜੀ ਵੱਲੋਂ ਲਗਵਾਇਆ ਗਿਆ ਖੂਹ ਵੀ ਕਾਇਮ ਹੈ। ਸਾਰੇ ਪੰਜਾਬ ਵਿਚ ਹੋਰ ਕਿਧਰੇ ਵੀ ਗੁਰੂ ਜੀ ਦੇ ਵਿਆਹ ਦੀ ਯਾਦ ਵਿਚ ਕੋਈ ਵੀ ਗੁਰਦੁਆਰਾ ਨਹੀਂ ਹੈ। ਜੇਕਰ ਗੁਰੂ ਜੀ ਦਾ ਇਕ ਹੋਰ ਵਿਆਹ ਹੁੰਦਾ ਤਾਂ ਜ਼ਰੂਰ ਹੀ ਉਸ ਅਸਥਾਨ 'ਤੇ ਵੀ ਮਉ ਸਾਹਿਬ ਗੁਰਦੁਆਰੇ ਦੀ ਤਰ੍ਹਾਂ ਵਿਆਹ ਦੀ ਯਾਦ ਵਿਚ ਗੁਰਦੁਆਰਾ ਹੋਣਾ ਸੀ। ਕਿਉਂਕਿ ਮਉ ਸਾਹਿਬ ਦੇ ਗੁਰਦੁਆਰੇ ਦੀ ਤਰ੍ਹਾਂ ਕੋਈ ਹੋਰ ਐਸੀ ਯਾਦਗਾਰ ਨਹੀਂ ਹੈ। ਇਸ ਲਈ ਗੁਰੂ ਸਾਹਿਬ ਦਾ ਕੋਈ ਹੋਰ ਦੂਜਾ ਸਹੁਰਾ ਘਰ ਵੀ ਨਹੀਂ ਸੀ। ਅੱਜ ਪੰਜਾਬ ਦੇ ਹਰ ਪਿੰਡ ਵਿਚ ਗੁਰਦੁਆਰਾ ਹੈ। ਵਿਆਹ ਜੈਸੀ ਮਹੱਤਵਪੂਰਨ ਘਟਨਾ ਨਾਲ ਸੰਬੰਧਤ ਗੁਰਦੁਆਰਾ ਹਰ ਹਾਲਤ ਵਿਚ ਹੋਣਾ ਸੀ।

ਦੂਸਰੀ ਗੱਲ ਇਹ ਹੈ ਕਿ ਗੁਰਬਾਣੀ ਵਿਚ ਇਸ ਗੱਲ 'ਤੇ ਜ਼ੋਰ ਦਿੱਤਾ ਗਿਆ ਹੈ ਕਿ ਵਿਅਕਤੀ ਨੂੰ ਵਾਹਿਗੁਰੂ ਦੇ ਹੁਕਮ ਅਨੁਸਾਰ ਹੀ ਚੱਲਣਾ ਚਾਹੀਦਾ ਹੈ। ਜੋ ਕੁਝ ਹੁੰਦਾ ਹੈ ਵਾਹਿਗੁਰੂ ਦੇ ਹੁਕਮ ਅਨੁਸਾਰ ਹੀ ਹੁੰਦਾ ਹੈ ਅਤੇ ਜੋ ਕੁਝ ਨਹੀਂ ਹੁੰਦਾ ਵਾਹਿਗੁਰੂ ਦੀ ਰਜ਼ਾ ਹੀ ਉਸ ਤਰ੍ਹਾਂ ਹੁੰਦੀ ਹੈ। ਇਸ ਸਿੱਖਿਆ ਦੀ ਰੋਸ਼ਨੀ ਵਿਚ ਜੇਕਰ ਗੁਰੂ ਅਰਜਨ ਦੇਵ ਜੀ ਦੇ ਘਰ ਪਹਿਲੇ ਵਿਆਹ ਤੋਂ ਕੋਈ ਪੁੱਤਰ ਨਹੀਂ ਸੀ ਹੋਇਆ ਤਾਂ ਇਹ ਅਕਾਲ ਪੁਰਖ ਦੀ ਹੀ ਰਜ਼ਾ ਸੀ। ਗੁਰੂ ਜੀ ਨੇ ਦੂਜਾ ਵਿਆਹ ਕਰਵਾ ਕੇ ਇਸ ਰਜ਼ਾ ਨੂੰ ਕਿਉਂ ਚੁਣੌਤੀ ਦਿੱਤੀ? ਨਾਲੇ ਗੁਰਗੱਦੀ ਤਾਂ ਕੋਈ ਪਿਤਾ-ਪੁਰਖੀ ਵਿਰਾਸਤ ਨਹੀਂ ਸੀ। ਇਹ ਤਾਂ ਗੁਰੂ ਦੀ ਸੰਤਾਨ ਵਿਚੋਂ ਬਾਹਰ ਵੀ ਕਿਸੇ ਨੂੰ ਪਰਾਪਤ ਹੋ ਸਕਦੀ ਸੀ। ਅਸਲ ਵਿਚ ਦੋ ਵਿਆਹਾਂ ਦੀ ਗੱਲ ਵੀ ਗ਼ਲਤ ਹੈ ਅਤੇ ਬੱਚੇ ਦੇ ਵਰ ਪਰਾਪਤ ਕਰਨ ਦੀ ਗੱਲ ਵੀ ਗ਼ਲਤ ਹੈ। ਗੁਰੂ ਜੀ ਦਾ ਸਿਰਫ਼ ਇਕੋ ਵਿਆਹ ਸੀ। ਇਹ ਮਉ ਸਾਹਿਬ ਵਿਖੇ ਹੋਇਆ ਸੀ। ਪਤਨੀ ਮਾਤਾ ਗੰਗਾ ਜੀ ਸਨ। ਇਹ ਵਿਆਹ ਕਿਸ ਸਾਲ ਹੋਇਆ? ਇਸ ਦੀ ਜਾਣਕਾਰੀ ਕਿਸੇ ਪਾਸਿਓਂ ਵੀ ਨਹੀਂ ਮਿਲਦੀ। ਜਿਹੜੇ ਲੇਖਕ ਦੋ ਵਿਆਹਾਂ ਦੀ ਗੱਲ ਕਰਦੇ ਹਨ ਉਨ੍ਹਾਂ ਵੱਲੋਂ ਦਿੱਤੀ ਗਈ

ਮਿਤੀ ਵੀ ਉਸੇ ਤਰ੍ਹਾਂ ਗ਼ਲਤ ਹੈ ਜਿਸ ਤਰ੍ਹਾਂ ਉਨ੍ਹਾਂ ਵੱਲੋਂ ਦੋ ਵਿਆਹ ਕਰਵਾਏ ਜਾਣ ਦੀ ਗੱਲ ਗ਼ਲਤ ਸਾਬਤ ਹੋਈ ਹੈ। ਗੁਰੂ ਅਰਜਨ ਦੇਵ ਜੀ ਦਾ ਵਿਆਹ ਗੁਰਗੱਦੀ ਪਰਾਪਤ ਕਰਨ ਤੋਂ ਪਿੱਛੋਂ ਹੀ ਹੋਇਆ ਸੀ।

ਗੁਰੂ ਅਰਜਨ ਦੇਵ ਜੀ ਨੇ ਗੁਰਗੱਦੀ ਧਾਰਨ ਕਰਨ ਦੇ ਤੁਰੰਤ ਬਾਅਦ ਹੀ ਸਿੱਖ ਸੰਗਤਾਂ ਨੂੰ ਮੁੜ-ਜੱਥੇਬੰਦ ਕਰਨ ਦਾ ਕੰਮ ਕੀਤਾ। ਉਨ੍ਹਾਂ ਦੀ ਗੁਰਿਆਈ ਵਿਰੋਧਰਹਿਤ ਨਹੀਂ ਸੀ। ਸਭ ਤੋਂ ਵੱਧ ਵਿਰੋਧਤਾ ਉਨ੍ਹਾਂ ਦੇ ਵੱਡੇ ਭਰਾ ਪਿਰਥੀ ਚੰਦ ਵੱਲੋਂ ਹੋਈ ਸੀ। ਉਹ ਉਨ੍ਹਾਂ ਦੇ ਮੁਕਾਬਲੇ 'ਤੇ ਆਪਣੇ ਆਪ ਨੂੰ ਪੰਜਵਾਂ ਗੁਰੂ ਬਣਾ ਕੇ ਬੈਠ ਗਿਆ ਸੀ ਅਤੇ ਇਉਂ ਸਿੱਖ ਸੰਗਤਾਂ ਨੂੰ ਵਰਗਲਾਉਣ ਦੀ ਕੋਸ਼ਿਸ਼ ਵਿਚ ਸੀ। ਉਸ ਨੇ ਆਪਣੀ ਸਹਾਇਤਾ ਵਿਚ ਹੋਰ ਸਥਾਨਕ ਅਧਿਕਾਰੀਆਂ ਨੂੰ ਵੀ ਨਾਲ ਲੈ ਲਿਆ ਸੀ। ਇਸ ਵਿਰੋਧਤਾ ਨੂੰ ਰੋਕਣ ਲਈ ਅਤੇ ਸਿੱਖ ਸੰਗਤਾਂ ਨੂੰ ਸਹੀ ਦਿਸ਼ਾ ਵੱਲ ਲੈ ਜਾਣ ਲਈ ਮੁੜ ਤੋਂ ਜੱਥੇਬੰਦਕ ਪਰਣਾਲੀ ਵਿਚ ਪਰੋਣਾ ਜ਼ਰੂਰੀ ਹੋ ਗਿਆ ਸੀ।

ਸਿੱਖ ਧਰਮ ਪੰਜਵੀਂ ਪੀੜ੍ਹੀ ਤੱਕ ਪਹੁੰਚ ਗਿਆ ਸੀ ਇਸ ਤਰ੍ਹਾਂ ਇਸ ਸਮੇਂ ਤੱਕ ਸਿੱਖ ਸੰਗਤਾਂ ਦੀ ਤਾਦਾਦ ਬਹੁਤ ਵੱਧ ਗਈ ਸੀ। ਗੁਰੂ ਅਮਰ ਦਾਸ ਜੀ ਦੁਆਰਾ ਸਥਾਪਤ ਕੀਤਾ ਮੰਜੀ ਸਿਸਟਮ ਅਸਲ ਵਿਚ ਮੁੱਢਲੀ ਅਤੇ ਸਾਧਾਰਨ ਜਿਹੀ ਜੱਥੇਬੰਦਕ ਪਰਣਾਲੀ ਸੀ। ਗੁਰੂ ਰਾਮ ਦਾਸ ਜੀ ਨੇ ਇਸ ਵਿਚ ਹੋਰ ਸਥਿਰਤਾ ਲਿਆਂਦੀ ਸੀ ਪਰ ਗੁਰੂ ਅਰਜਨ ਦੇਵ ਜੀ ਨੇ ਮਹਿਸੂਸ ਕਰ ਲਿਆ ਸੀ ਕਿ ਸਿੱਖ ਸਮਾਜ ਨੂੰ ਇਕ ਲੜੀ ਵਿਚ ਪਰੋਣ ਲਈ ਹੋਰ ਮਜ਼ਬੂਤ ਪਰਣਾਲੀ ਦੀ ਲੋੜ ਸੀ। ਭਾਵੇਂ ਮਸੰਦ ਸ਼ਬਦ ਇਕ ਐਸੀ ਬਾਕਾਇਦਾ ਪਰਣਾਲੀ ਨੂੰ ਦਰਸਾਉਂਦਾ ਹੈ ਜਿਹੜੀ ਸਰਕਾਰੀ ਜਾਂ ਬਾਦਸ਼ਾਹੀ ਢਾਂਚੇ ਦੇ ਅਨੁਸਾਰ ਚਲਾਈ ਗਈ ਸੀ ਕਿਉਂਕਿ ਮਸਨਦ ਸ਼ਬਦ ਜਿਸ ਤੋਂ ਮਸੰਦ ਸ਼ਬਦ ਪਰਚਲਤ ਹੋਇਆ ਹੈ, ਬਾਦਸ਼ਾਹ ਦੇ ਆਪਣੇ ਨੁਮਾਇੰਦਿਆਂ ਨੂੰ ਦਰਸਾਉਂਦਾ ਹੈ। ਉਹ ਸਿੱਧਾ ਬਾਦਸ਼ਾਹ ਦੇ ਅਧੀਨ ਹੁੰਦੇ ਸਨ ਅਤੇ ਬਾਦਸ਼ਾਹ ਦੇ ਹੁਕਮਾਂ ਜਾਂ ਆਦੇਸ਼ਾਂ ਨੂੰ ਨੀਯਤ ਅਦਾਰੇ ਤੀਕ ਪਹੁੰਚਾਉਂਦੇ ਸਨ। ਮਸਨਦ ਜਾਂ ਮਸਨਦ-ਏ-ਅਲੀ ਤੋਂ ਭਾਵ ਹੈ ਅਲੀ ਦਾ ਨੁਮਾਇੰਦਾ। ਅਲੀ ਸ਼ਬਦ ਹਾਕਮ ਜਾਂ ਬਾਦਸ਼ਾਹ ਦਾ ਪਰਤੀਕ ਹੈ। ਮਸੰਦ 'ਮਸਨਦ' ਜਾਂ 'ਮਸਨਦ-ਏ-ਗੁਰੂ' ਤੋਂ ਪੰਜਾਬੀ ਵਿਚ ਸੰਖੇਪ ਹੋਇਆ ਰੂਪ ਹੈ। ਇਹ ਵੀ ਹੋ ਸਕਦਾ ਹੈ ਕਿ ਇਹ ਨਾਂ ਗੁਰੂ ਅਰਜਨ ਦੇਵ ਜੀ ਨੇ ਖੁਦ ਨਾ ਰੱਖਿਆ ਹੋਵੇ ਅਤੇ ਪਿੱਛੋਂ ਇਸ ਪਰਬੰਧ ਨੂੰ ਦੇਖਣ ਵਾਲੇ ਅਧਿਕਾਰੀਆਂ ਨੇ ਇਹ ਨਾਂ ਰੱਖ ਲਿਆ ਹੋਵੇ। ਕਿਉਂਕਿ ਜੋ ਭਾਵ ਇਸ ਸ਼ਬਦ ਜਾਂ ਪਰਣਾਲੀ ਦੇ ਇਕ ਸਮਕਾਲੀ ਲੇਖਕ ਜ਼ੁਲਫਿਕਾਰ ਅਰਧਿਸਤਾਨੀ ਮੌਬੀਦ (ਮੋਹਸਿਨ ਫਾਨੀ) ਨੇ ਲਏ ਹਨ[3] ਅਤੇ ਉਸ ਪਿੱਛੋਂ ਕੁਝ ਆਧੁਨਿਕ ਲੇਖਕਾਂ[4] ਨੇ ਇਸੇ ਹੀ ਲਿਖਤ ਦੇ ਸਹੀ ਜਾਂ ਗਲਤ ਤਰਜਮੇ ਤੋਂ ਲਏ ਹਨ ਉਹ ਸਿੱਖ ਧਰਮ ਦੀ ਵਿਚਾਰਧਾਰਾ ਜਾਂ ਗੁਰੂ ਅਰਜਨ ਦੇਵ ਜੀ ਦੇ ਸੁਭਾਅ ਨਾਲ ਮੇਲ ਨਹੀਂ ਖਾਂਦੇ। ਇਨ੍ਹਾਂ ਲੇਖਕਾਂ ਦਾ ਮਤ ਹੈ ਕਿ ਮਸੰਦ ਪਰਣਾਲੀ, ਇਕ ਵੱਡੀ ਸਰਕਾਰ ਦੇ ਵਿਚ ਛੋਟੀ ਸਰਕਾਰ ਦੀ ਤਰ੍ਹਾਂ ਸੀ ਅਤੇ ਬਾਦਸ਼ਾਹੀ ਹਕੂਮਤ ਦਾ ਮੁਆਮਲਾ ਉਤਨੀ ਬਾਕਾਇਦਗੀ ਅਤੇ ਵਫ਼ਾਦਾਰੀ ਨਾਲ ਨਹੀਂ ਸੀ ਉਗਰਾਹਿਆ ਜਾਂਦਾ ਜਿੰਨੀ ਬਾਕਾਇਦਗੀ ਨਾਲ ਮਸੰਦ ਪਰਣਾਲੀ ਰਾਹੀਂ ਸਿੱਖ ਸੰਗਤਾਂ ਤੋਂ ਉਗਰਾਹਿਆ ਜਾਂਦਾ ਸੀ। ਇਹ ਵੀ ਕਿ ਗੁਰੂ ਜੀ ਨੇ ਹੁਣ ਹਰ ਸਿੱਖ ਲਈ ਆਪਣੀ ਕਮਾਈ ਵਿਚੋਂ ਦਸਵੰਧ ਕੱਢ ਕੇ ਦੇਣਾ ਜ਼ਰੂਰੀ ਬਣਾ ਦਿੱਤਾ ਸੀ ਜਦੋਂ ਕਿ ਪਹਿਲਾਂ ਇਹ ਸਿੱਖ ਦੀ ਆਪਣੀ ਇੱਛਾ 'ਤੇ ਨਿਰਭਰ ਕਰਦਾ ਸੀ।

---

3. *ਮਾਖਜ਼ਿ ਤਵਾਰੀਖ-ਏ ਸਿੱਖਾਂ* (ਸੰ: ਗੰਡਾ ਸਿੰਘ), ਅੰਮ੍ਰਿਤਸਰ, 1949, ਪੰਨਾ 37.
4. See for example Indu Bhusan Banerjee, *op. cit.*, p. 195; Cunningham, *History of The Sikhs*, New Delhi, 1985, p. 47 and Gokal Chand Narang, *Transformation of Sikhism*, New Delhi, 1960, p. 43 and 45.

ਸਿੱਖ ਧਰਮ ਵਿਚ ਕਿਸੇ ਵੀ ਗੁਰੂ ਸਮੇਂ ਅਤੇ ਇੱਥੋਂ ਤਕ ਕਿ ਅੱਜ ਤੀਕ ਕਿਸੇ ਵੀ ਸਮੇਂ ਇਹ ਗੱਲ ਨਹੀਂ ਹੋਈ ਕਿ ਕਿਸੇ ਸਿੱਖ ਨੂੰ ਪੈਸੇ ਚੜ੍ਹਾਉਣ ਲਈ ਕਦੇ ਕੋਈ ਜ਼ਰੂਰੀ ਹੁਕਮ ਕੀਤਾ ਗਿਆ ਹੋਵੇ। ਪੈਸੇ ਦਾ ਚੜ੍ਹਾਵਾ ਹਰ ਸ਼ਰਧਾਲੂ ਦੀ ਆਪਣੀ ਇੱਛਾ 'ਤੇ ਨਿਰਭਰ ਕਰਦਾ ਹੈ। ਇੱਥੋਂ ਤੱਕ ਕਿ ਉਹ ਬਿਨਾਂ ਕੁਝ ਚੜ੍ਹਾਏ ਦੇ ਵੀ ਗੁਰਦੁਆਰੇ ਵਿਚ ਕਈ ਕਈ ਦਿਨ ਮੁਫ਼ਤ ਰਿਹਾਇਸ਼ ਅਤੇ ਲੰਗਰ ਪਰਾਪਤ ਕਰ ਸਕਦਾ ਹੈ। ਸਿੱਖ ਧਰਮ ਵਿਚ ਇਹ ਗੱਲ ਤਾਂ ਜ਼ਰੂਰ ਹੁੰਦੀ ਰਹੀ ਹੈ ਕਿ ਹਰ ਸ਼ਰਧਾਲੂ ਸਿੱਖ ਪਹਿਲਾਂ ਸੰਗਤ ਵਿਚ ਬੈਠ ਕੇ ਲੰਗਰ ਛਕੇ ਜਾਂ ਸਵੇਰੇ-ਸ਼ਾਮ ਇਸ਼ਨਾਨ ਕਰਕੇ ਬਾਣੀ ਦਾ ਪਾਠ ਕਰੇ ਜਾਂ ਪੰਜ ਕਕਾਰਾਂ ਦਾ ਧਾਰਨੀ ਹੋਵੇ ਪਰ ਇਹ ਜ਼ਰੂਰੀ ਹੁਕਮ ਕਦੇ ਨਹੀਂ ਹੋਇਆ ਕਿ ਕੋਈ ਸ਼ਰਧਾਲੂ ਹਰ ਹਾਲਤ ਵਿਚ ਨੀਯਤ ਪੈਸੇ ਦੇਵੇ। ਅਸਲ ਵਿਚ ਜਿਨਾਂ ਲੇਖਕਾਂ ਨੇ ਇਹ ਗੱਲ ਲਿਖੀ ਹੈ ਉਹ ਸਿੱਖ ਧਰਮ ਦੀ ਅਸਲ ਭਾਵਨਾ ਤੋਂ ਜਾਣੂ ਨਹੀਂ ਹਨ। ਆਧੁਨਿਕ ਲੇਖਕਾਂ ਨੇ ਆਪਣਾ ਆਧਾਰ ਮੋਹਸਿਨ ਫਾਨੀ ਜੈਸੇ ਲੇਖਕ ਨੂੰ ਬਣਾਇਆ ਹੈ। ਮੋਹਸਿਨ ਫਾਨੀ ਦੀਆਂ ਅਨੇਕਾਂ ਗੱਲਾਂ, ਇਕ ਸਮਕਾਲੀ ਲੇਖਕ ਹੋਣ ਦੇ ਬਾਵਜੂਦ ਵੀ, ਗ਼ਲਤ ਹਨ। ਇਹ ਜ਼ਰੂਰੀ ਨਹੀਂ ਕਿ ਕਿਸੇ ਸਮਕਾਲੀ ਲੇਖਕ ਦੀ ਹਰ ਲਿਖੀ ਗੱਲ ਠੀਕ ਹੀ ਹੋਵੇ। ਇਸ ਬਾਰੇ ਤੇਜਾ ਸਿੰਘ ਗੰਡਾ ਸਿੰਘ ਨੇ ਇਸ ਤਰ੍ਹਾਂ ਲਿਖਿਆ ਹੈ "ਕਿਸੇ ਥਾਂ ਰਤਾ ਜਿਨਾਂ ਵੀ ਇਸ ਗੱਲ ਦਾ ਸਬੂਤ ਨਹੀਂ ਹੈ ਕਿ ਸਿੱਖਾਂ ਵੱਲੋਂ ਇਹ ਭੇਟਾ ਆਪਣੀ ਮਨਮਰਜ਼ੀ ਤੋਂ ਬਿਨਾਂ ਦਿੱਤੀ ਗਈ ਸੀ। ਮੋਹਸਿਨ ਫਾਨੀ ਨੇ ਆਪਣੀ ਪੁਸਤਕ *ਦਾਬਿਸਤਾਨ* ਵਿਚ ਉਸ ਭੇਟਾ ਲਈ ਸਹੀ ਸ਼ਬਦ 'ਭੇਂਟ' ਅਤੇ 'ਨਜ਼ਰ' ਵਰਤੇ ਹਨ ਪਰ ਹੈਰਾਨੀ ਦੀ ਗੱਲ ਹੈ ਕਿ ਉਸ ਨੇ ਇਸ ਲਈ ਇਕ ਗ਼ਲਤ ਸਮਾਨਾਰਥਕ ਸ਼ਬਦ ਬਾਜ (ਕਰ) ਵੀ ਦਿੱਤਾ ਹੈ। ਇਸ ਗ਼ਲਤ ਸ਼ਬਦ ਨੂੰ ਸਿਧਾਂਤਕਾਰਾਂ ਨੇ ਪੱਕੀ ਤਰ੍ਹਾਂ ਫੜ੍ਹ ਲਿਆ ਹੈ ਜਿਹੜੇ ਪਿਛਲੇਰੇ ਗੁਰੂਆਂ ਦੇ ਧਾਰਮਿਕ ਕੰਮਾਂ ਵਿਚ ਵੀ ਰਾਜਸੀ ਮਨੋਰਥਾਂ ਦੀ ਹੋਂਦ ਸਾਬਤ ਕਰਨ ਵਿਚ ਜੁਟੇ ਹੋਏ ਹਨ।"[5]

ਜਿਵੇਂ ਕਿ ਪਹਿਲਾਂ ਲਿਖਿਆ ਜਾ ਚੁੱਕਿਆ ਹੈ ਕਿ ਹੋ ਸਕਦਾ ਹੈ ਕਿ 'ਮਸੰਦ' ਸ਼ਬਦ ਵੀ ਉਨ੍ਹਾਂ ਲੋਕਾਂ ਵੱਲੋਂ ਅਪਣਾਇਆ ਗਿਆ ਹੋਵੇ ਜਿਹੜੇ ਸਿੱਖ ਸਮਾਜ ਦੀ ਇਸ ਸਮੇਂ ਦੀ ਜੱਥੇਬੰਦੀ ਨੂੰ ਇਕ ਸਰਕਾਰੀ ਢਾਂਚੇ ਦੀ ਤਰ੍ਹਾਂ ਦੇਖਦੇ ਹੋਣ। ਗੁਰੂ ਅਰਜਨ ਦੇਵ ਜੀ ਦੀ ਸਾਰੀ ਬਾਣੀ ਵਿਚ ਮਸੰਦ ਜਾਂ ਮਸਨਦ ਸ਼ਬਦ ਇਕ ਵਾਰ ਵੀ ਨਹੀਂ ਆਇਆ। ਭਾਈ ਗੁਰਦਾਸ ਜੀ ਦੀ ਰਚਨਾ ਵਿਚ ਵੀ ਇਹ ਸ਼ਬਦ ਨਹੀਂ ਆਇਆ। ਪਰ ਇਸ ਦਾ ਭਾਵ ਇਹ ਵੀ ਨਹੀਂ ਹੈ ਕਿ ਮਸੰਦ ਪਰਣਾਲੀ ਹੈ ਹੀ ਨਹੀਂ ਸੀ। ਮਸੰਦ ਪਰਣਾਲੀ ਤਾਂ ਸੀ ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਨਾਮਿਆਂ ਵਿਚ ਅਤੇ ਕਵੀ ਸੈਨਾਪਤਿ ਦੀ ਲਿਖਤ *ਸ੍ਰੀ ਗੁਰ ਸੋਭਾ* ਵਿਚ ਮਸੰਦਾਂ ਦਾ ਬਹਿਸ਼ਕਾਰ ਕਰਨ ਦੀਆਂ ਸਖ਼ਤ ਹਦਾਇਤਾਂ ਮਿਲਦੀਆਂ ਹਨ।

ਮਸੰਦ ਅਸਲ ਵਿਚ ਉਹ ਵਿਅਕਤੀ ਸਨ ਜਿਹੜੇ ਗੁਰੂ ਅਰਜਨ ਦੇਵ ਜੀ ਵੱਲੋਂ ਵੱਖ ਵੱਖ ਇਲਾਕਿਆਂ ਵਿਚ ਸਿੱਖ ਧਰਮ ਦੇ ਪਰਚਾਰ ਕਰਨ ਲਈ ਪਰਚਾਰਕ ਦੇ ਤੌਰ 'ਤੇ ਨਿਯੁਕਤ ਕੀਤੇ ਗਏ ਸਨ। ਇਹ ਪਰਚਾਰਕ, ਆਪੋ ਆਪਣੇ ਇਲਾਕੇ ਦੀ ਸੰਗਤ ਦੇ ਮੁਖੀ ਵੀ ਸਨ। ਇਸ ਪਰਣਾਲੀ ਰਾਹੀਂ, ਗੁਰੂ ਜੀ ਦਾ ਸੰਦੇਸ਼ ਪਹਿਲਾਂ ਹਰ ਇਲਾਕੇ ਦੇ ਮੁਖੀ ਪਰਚਾਰਕ (ਮਸੰਦ) ਤੀਕ ਪਹੁੰਚਦਾ ਸੀ। ਅੱਗੋਂ ਇਹ ਪਰਚਾਰਕ, ਇਸ ਸੰਦੇਸ਼ ਨੂੰ, ਆਪਣੇ ਇਲਾਕੇ ਦੀ ਸੰਗਤ ਵਿਚ ਪਰਸਾਰਤ ਕਰਦਾ ਸੀ। ਇਲਾਕਾ ਜ਼ਿਲ੍ਹੇ ਦੇ ਬਰਾਬਰ ਦਾ ਵੀ ਹੋ ਸਕਦਾ ਸੀ ਅਤੇ ਇਸ ਤੋਂ ਵੱਡਾ ਛੋਟਾ ਵੀ। ਇਹ ਇਲਾਕੇ ਵਿਚਲੀ ਸੰਗਤ ਦੀ ਤਾਦਾਦ 'ਤੇ ਨਿਰਭਰ ਕਰਦਾ ਸੀ। ਜਿੱਥੇ ਸਿੱਖ ਸੰਗਤਾਂ ਬਹੁਤ ਵੱਡੀ ਤਾਦਾਦ ਵਿਚ ਸਨ ਜਿਵੇਂ ਪੰਜਾਬ ਦੇ ਮਾਝਾ ਅਤੇ ਮਾਲਵਾ ਖੇਤਰ

---

5. *ਸਿੱਖ ਇਤਿਹਾਸ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ 31.

ਵਿਚ, ਅਜਿਹੇ ਖੇਤਰ ਵਿਚ ਇਲਾਕਾ ਵੰਡ ਛੋਟੇ ਖੇਤਰ ਦਾ ਵੀ ਹੋ ਸਕਦਾ ਸੀ। ਜਿਸ ਸੂਬੇ ਵਿਚ ਸਿੱਖ ਸੰਗਤਾਂ ਘੱਟ ਹੁੰਦੀਆਂ ਸਨ ਉੱਥੇ ਸਾਰੇ ਸੂਬੇ ਦਾ ਵੀ ਇਕੋ ਮਸੰਦ ਹੋ ਸਕਦਾ ਸੀ।

ਧਰਮ ਪਰਚਾਰਕ (ਮਸੰਦ) ਕਿਉਂਕਿ ਆਪਣੀ ਆਪਣੀ ਸੰਗਤ ਦੇ ਮੁਖੀ ਵੀ ਹੁੰਦੇ ਸਨ ਇਸ ਲਈ ਹਰ ਸੰਬੰਧਤ ਹਲਕੇ ਦੀ ਸੰਗਤ, ਆਪਣੇ ਮਸੰਦ ਰਾਹੀਂ ਹੀ ਗੁਰੂ ਸਾਹਿਬ ਨਾਲ ਜੁੜੀ ਹੁੰਦੀ ਸੀ। ਆਮ ਤੌਰ 'ਤੇ ਸਾਲ ਵਿਚ ਦੋ ਵਾਰ ਸਿੱਖ ਸੰਗਤਾਂ ਆਪਣੇ ਗੁਰੂ ਦੇ ਦਰਸ਼ਨਾਂ ਨੂੰ ਆਉਂਦੀਆਂ ਸਨ ਭਾਵੇਂ ਕਿ ਇਸ ਕਿਸਮ ਦੀ ਕੋਈ ਪਾਬੰਦੀ ਨਹੀਂ ਸੀ ਕਿ ਕੋਈ ਸੰਗਤ ਇਨਾਂ ਦੋ ਮੌਕਿਆਂ ਤੋਂ ਬਿਨਾਂ ਗੁਰੂ ਜੀ ਨੂੰ ਮਿਲਣ ਨਹੀਂ ਆ ਸਕਦੀ ਸੀ। ਗੁਰੂ ਦੇ ਦਰਸ਼ਨਾਂ ਲਈ ਹਰ ਦਿਨ ਅਤੇ ਹਰ ਸਮਾਂ ਖੁੱਲਾ ਸੀ। ਸਾਲ ਵਿਚ ਦੋ ਮੌਕੇ ਤਾਂ ਸਿਰਫ਼ ਆਮ ਮੇਲਿਆਂ ਦੇ ਰੂਪ ਵਿਚ ਸਨ। ਇਸ ਤਰ੍ਹਾਂ ਸਿੱਖ ਸੰਗਤਾਂ ਆਪਣੇ ਆਪਣੇ ਕੇਂਦਰ ਵਿਚ ਜੋ ਵੀ ਪੈਸੇ-ਧੇਲੇ ਦੀ ਚੜ੍ਹਤ ਕਰਦੀਆਂ ਸਨ ਉਹ ਸੰਬੰਧਤ ਹਲਕੇ ਦੇ ਮਸੰਦ ਪਾਸ ਇਕੱਤਰ ਹੁੰਦਾ ਸੀ। ਇਹੀ ਇਕੱਤਰਤਾ ਵਿਸਾਖੀ ਅਤੇ ਦੀਵਾਲੀ, ਜਿਹੜੇ ਦੋ ਮੌਕੇ ਗੁਰੂ ਸਾਹਿਬ ਨੇ ਨੀਯਤ ਕੀਤੇ ਸਨ, ਦੇ ਸਮੇਂ ਗੁਰੂ ਜੀ ਪਾਸ ਪਹੁੰਚ ਜਾਂਦੀ ਸੀ। ਇਹ ਕੰਮ ਮਸੰਦ ਕਰਦਾ ਸੀ। ਕੋਈ ਸੰਗਤ ਕਿੰਨਾ ਪੈਸਾ ਭੇਜਦੀ ਸੀ ਇਸ ਦੀ ਕੋਈ ਨਿਰਧਾਰਤ ਸੀਮਾ ਨਹੀਂ ਸੀ। ਕਿਉਂਕਿ ਮਸੰਦ ਗੁਰੂ ਸਾਹਿਬ ਦੇ ਬਹੁਤ ਹੀ ਭਰੋਸੇਯੋਗ ਸ਼ਰਧਾਲੂ ਹੁੰਦੇ ਸਨ ਇਸ ਲਈ ਇਸ ਪਰਣਾਲੀ ਰਾਹੀਂ ਸਾਰਾ ਕੰਮ ਬੜੀ ਸਫ਼ਲਤਾ ਨਾਲ ਚੱਲਦਾ ਸੀ। ਗੁਰੂ ਅਰਜਨ ਦੇਵ ਜੀ ਦੇ ਸਮੇਂ ਤੱਕ ਇਹ ਜਥੇਬੰਦਕ ਪਰਣਾਲੀ ਬਹੁਤ ਕਾਮਯਾਬੀ ਨਾਲ ਚਲਦੀ ਰਹੀ। ਚੜ੍ਹਾਵੇ ਦਾ ਪੈਸਾ ਪੂਰੀ ਦਿਆਨਤਦਾਰੀ ਅਤੇ ਬਾਕਾਇਦਗੀ ਨਾਲ ਗੁਰੂ ਜੀ ਪਾਸ ਪਹੁੰਚਦਾ ਰਿਹਾ ਸੀ। ਜਿੱਥੇ ਦਿਆਨਤਦਾਰੀ ਅਤੇ ਵਫ਼ਾਦਾਰੀ ਹੁੰਦੀ ਹੈ ਉੱਥੇ ਹਰ ਕੰਮ ਵਿਚ ਬਰਕਤ ਹੁੰਦੀ ਹੈ। ਇਹੀ ਕਾਰਣ ਸੀ ਕਿ ਗੁਰੂ ਅਰਜਨ ਦੇਵ ਜੀ ਪਾਸ ਧਨ ਦੀ ਕੋਈ ਤੋਟ ਨਹੀਂ ਰਹੀ। ਉਹ ਇਸ ਧਨ ਨਾਲ ਸਿੱਖ ਸੰਗਤਾਂ ਲਈ ਨਵੇਂ ਤੀਰਥ ਅਸਥਾਨ ਵੀ ਸਥਾਪਤ ਕਰਦੇ ਰਹੇ ਸਨ ਅਤੇ ਸਿੱਖ ਸਭਿਆਚਾਰ ਵਾਲੇ ਨਵੇਂ ਨਗਰ ਵੀ ਵਸਾਉਂਦੇ ਰਹੇ ਸਨ। ਧਨ ਤੋਂ ਬਿਨਾਂ ਨਵੇਂ ਅਸਥਾਨ ਕਾਇਮ ਕਰਨੇ ਅਸੰਭਵ ਸਨ। ਇਸ ਦੇ ਨਾਲ ਨਾਲ ਉਹ ਇਸ ਮਜ਼ਬੂਤ ਪਰਣਾਲੀ ਦੇ ਸਿਰ 'ਤੇ ਆਪਣੇ ਵੱਡੇ ਭਰਾ ਪਿਰਥੀ ਚੰਦ ਦੀ ਵਿਰੋਧਤਾ 'ਤੇ ਵੀ ਕਾਬੂ ਪਾਉਣ ਵਿਚ ਸਫ਼ਲ ਹੋ ਗਏ ਸਨ।

ਇਨ੍ਹਾਂ ਹੀ ਸਫ਼ਲਤਾਵਾਂ ਨੂੰ ਦੇਖ ਕੇ ਸਾਡੇ ਉਨ੍ਹਾਂ ਆਧੁਨਿਕ ਇਤਿਹਾਸਕਾਰਾਂ ਨੇ ਇਸ ਪਰਣਾਲੀ ਨੂੰ ਸਮੇਂ ਦੀ ਸਰਕਾਰ ਦੇ ਬਰਾਬਰ ਦੀ ਹਕੂਮਤ ਕਰਾਰ ਦੇ ਦਿੱਤਾ ਹੈ ਜਿਹੜੇ ਗੁਰੂ ਸਾਹਿਬਾਨ ਦੀ ਹਰ ਕਾਮਯਾਬੀ ਵਿਚ ਰਾਜਨੀਤਕ ਪਹੁੰਚ ਦੇਖਦੇ ਹਨ। ਇਹ ਗ਼ਲਤ ਹੈ। ਸਿੱਖ ਧਰਮ ਵਿਚ ਕੋਈ ਵੀ ਐਸੀ ਸ਼ਬਦਾਵਲੀ ਨਹੀਂ ਹੈ ਜਿਹੜੀ ਇਸ ਦੇ ਢਾਂਚੇ ਨੂੰ ਸਰਕਾਰ ਦੇ ਬਰਾਬਰ ਦਰਸਾ ਸਕੇ। ਗੁਰੂ, ਸਿਰਫ਼ ਗੁਰੂ ਸਨ। ਸਾਰਾ ਸਿੱਖ ਸਮਾਜ ਉਨ੍ਹਾਂ ਦਾ ਕੱਟੜ ਸ਼ਰਧਾਲੂ ਸੀ। ਸਿੱਖਾਂ ਨੇ ਕਦੇ ਆਪਣੇ ਗੁਰੂ ਨੂੰ ਸੈਨਾਪਤੀ ਨਹੀਂ ਕਿਹਾ ਤੇ ਨਾ ਹੀ ਉਨ੍ਹਾਂ ਨੇ ਆਪਣੇ ਆਪ ਨੂੰ ਗੁਰੂ ਦਾ ਸਿਪਾਹੀ ਹੀ ਅਖਵਾਇਆ ਹੈ। ਸਿੱਖ ਆਪਣੇ ਗੁਰੂ ਨੂੰ ਸੱਚਾ ਪਾਤਸ਼ਾਹ ਆਖਣ ਦੇ ਬਾਵਜੂਦ ਵੀ ਕਦੇ ਦੁਨਿਆਵੀ ਬਾਦਸ਼ਾਹ ਦੇ ਖਿਲਾਫ਼ ਨਹੀਂ ਹੋਏ। ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਦੇ ਸਮੇਂ ਹਥਿਆਰਬੰਦ ਲੜਾਈਆਂ ਵੀ ਹੋਈਆਂ ਪਰ ਕਦੇ ਵੀ ਸਿੱਖਾਂ ਨੇ ਆਪਣੇ ਗੁਰੂ ਨੂੰ ਸੈਨਾਪਤੀ ਦੇ ਤਖ਼ੱਲਸ ਨਾਲ ਸੰਬੋਧਨ ਨਹੀਂ ਕੀਤਾ ਅਤੇ ਨਾ ਹੀ ਜਿੱਤ ਹੋਣ ਦੀ ਸੂਰਤ ਵਿਚ ਕੋਈ ਇਲਾਕਾ ਹੀ ਦੱਬਿਆ ਸੀ। ਇਸ ਕਰਕੇ ਗੁਰੂ ਅਰਜਨ ਦੇਵ ਜੀ ਦੁਆਰਾ ਸਥਾਪਤ ਕੀਤੀ ਮਸੰਦ ਪਰਣਾਲੀ ਨੂੰ ਨਾ ਹੀ ਤਾਂ ਸਰਕਾਰ ਦੇ ਬਰਾਬਰ ਦੀ ਸਰਕਾਰ ਹੀ ਸਮਝਣਾ ਠੀਕ ਹੈ ਅਤੇ ਨਾ ਹੀ ਇਹ ਗੱਲ ਠੀਕ ਹੈ ਕਿ ਹੁਣ ਹਰ ਸਿੱਖ ਲਈ ਦਸਵੰਧ ਦੇਣਾ ਜ਼ਰੂਰੀ ਕਰ ਦਿੱਤਾ ਗਿਆ ਸੀ। ਮਸੰਦ ਪਰਣਾਲੀ ਨਿਰੋਲ ਧਰਮ ਪਰਚਾਰ ਦਾ ਧਾਰਮਿਕ ਅਤੇ ਸਿੱਖ ਸਮਾਜ ਦੀ ਜੱਥੇਬੰਦੀ ਦਾ ਸਮਾਜਕ ਢਾਂਚਾ ਸੀ। ਭਾਵੇਂ ਸਮਾਂ ਪਾ ਕੇ ਇਸ ਵਿਚ ਕਮਜ਼ੋਰੀਆਂ ਆ

ਗਈਆਂ ਸਨ ਅਤੇ ਅਖੀਰ 'ਤੇ ਇਸ ਨੂੰ ਪੂਰੀ ਸਖਤਾਈ ਨਾਲ ਬੰਦ ਵੀ ਕਰਨਾ ਪਿਆ ਸੀ।

ਸਿੱਖ ਸਮਾਜ ਨੂੰ ਮਜ਼ਬੂਤ ਜੱਥੇਬੰਦਕ ਢਾਂਚੇ ਵਿਚ ਪਰੋ ਕੇ ਗੁਰੂ ਰਾਮ ਦਾਸ ਜੀ ਵੱਲੋਂ ਅਧੂਰੇ ਰਹਿ ਗਏ ਕਾਰਜਾਂ ਨੂੰ ਪੂਰਾ ਕਰਨ ਵੱਲ ਧਿਆਨ ਦਿੱਤਾ ਗਿਆ। ਅੰਮ੍ਰਿਤਸਰ ਅਜੇ ਅਧੂਰਾ ਸੀ। ਇਸ ਦੀ ਖੁਦਵਾਈ ਦੀ ਬੁਨਿਆਦ ਭਾਵੇਂ ਗੁਰੂ ਅਮਰ ਦਾਸ ਜੀ ਦੇ ਸਮੇਂ ਤੋਂ ਹੀ ਰੱਖੀ ਗਈ ਸੀ ਪਰ ਗੁਰੂ ਰਾਮ ਦਾਸ ਜੀ ਨੇ ਇਸ ਨੂੰ ਪੂਰਨ ਕਰਵਾਇਆ ਸੀ। ਇਹ ਸਰੋਵਰ ਅਜੇ ਕੱਚਾ ਸੀ। ਗੁਰੂ ਅਰਜਨ ਦੇਵ ਜੀ ਨੇ ਇਸ ਨੂੰ ਪੱਕਾ ਸਰੋਵਰ ਬਣਾਉਣ ਦੀ ਵਿਉਂਤ ਬਣਾਈ ਸੀ। ਇਸ ਮਕਸਦ ਲਈ ਇੱਟਾਂ ਪੱਕੀਆਂ ਕਰਨ ਲਈ ਇਕ ਭੱਠਾ ਚਾਲੂ ਕੀਤਾ ਗਿਆ[6] ਅਤੇ ਸਭ ਸਿੱਖ ਸੰਗਤਾਂ ਨੂੰ ਕਾਰ ਸੇਵਾ ਲਈ ਆਉਣ ਦੇ ਹੁਕਮਨਾਮੇ ਭੇਜੇ ਗਏ।[7] ਫਲਸਰੂਪ ਸਰੋਵਰ ਨੂੰ ਚਾਰੇ ਪਾਸਿਉਂ ਪੱਕਾ ਕਰ ਕੇ ਪੌੜੀਆਂ ਰੱਖੀਆਂ ਗਈਆਂ।

ਇਸ ਦੇ ਵਿਚਕਾਰ ਸਿਰੀ ਦਰਬਾਰ ਸਾਹਿਬ ਦੀ ਉਸਾਰੀ ਕਰਨ ਦਾ ਪਰਾਜੈਕਟ ਸ਼ੁਰੂ ਕੀਤਾ ਗਿਆ। ਇਕ ਅਤੀ ਖ਼ੂਬਸੂਰਤ ਗੁਰਦੁਆਰਾ ਉਸਾਰਨ ਦਾ ਨਕਸ਼ਾ ਉਲੀਕਿਆ ਗਿਆ। ਇਸ ਦੀ ਬੁਨਿਆਦ ਰੱਖਣ ਦੀ ਮਿਤੀ ਬਾਰੇ ਭਾਵੇਂ ਭਰੋਸੇਯੋਗ ਜਾਣਕਾਰੀ ਤਾਂ ਕਿਤੋਂ ਵੀ ਨਹੀਂ ਮਿਲਦੀ ਪਰ ਆਧੁਨਿਕ ਇਤਿਹਾਸਕਾਰਾਂ ਨੇ 1548 ਈ. ਦਾ ਸਾਲ ਅਪਣਾਇਆ ਹੈ।[8] ਸਿੱਖ ਵਿਸ਼ਵਾਸ ਅਨੁਸਾਰ ਇਹ ਬੜੀ ਮਜ਼ਬੂਤ ਰਵਾਇਤ ਹੈ ਕਿ ਸਿਰੀ ਦਰਬਾਰ ਸਾਹਿਬ ਦੀ ਨੀਂਹ ਇਕ ਮੁਸਲਿਮ ਸੂਫ਼ੀ ਫ਼ਕੀਰ ਸਾਈਂ ਮੀਆਂ ਮੀਰ ਜੀ ਨੇ ਰੱਖੀ ਸੀ।[9] ਸਾਈਂ ਮੀਆਂ ਮੀਰ ਇਸਲਾਮ ਦੇ ਉਸ ਵਿਚਾਰ ਨਾਲ ਸੰਬੰਧਤ ਸੰਤ ਸੀ ਜਿਹੜਾ ਮਨੁੱਖਤਾ ਨੂੰ ਬਿਨਾਂ ਕਿਸੇ ਧਾਰਮਿਕ ਭੇਦ-ਭਾਵ ਦੇ ਦੇਖਦਾ ਸੀ। ਗੁਰੂ ਰਾਮ ਦਾਸ ਜੀ ਤੋਂ ਹੀ ਸਾਈਂ ਜੀ ਦਾ ਗੁਰੂ-ਘਰ ਨਾਲ ਮੇਲ ਮਿਲਾਪ ਸੀ। ਗੁਰੂ ਅਰਜਨ ਦੇਵ ਜੀ ਨੇ ਸਾਈਂ ਜੀ ਦੇ ਪਵਿੱਤਰ ਕਰ-ਕਮਲਾਂ ਨਾਲ ਸਿੱਖ ਕੌਮ ਦੇ ਸਭ ਤੋਂ ਮਹਾਨ ਅਤੇ ਪਹਿਲੇ ਧਾਰਮਿਕ ਅਸਥਾਨ ਦੀ ਨੀਂਹ ਰਖਵਾ ਕੇ ਦਰਸਾ ਦਿੱਤਾ ਸੀ ਕਿ ਸਿੱਖ ਗੁਰੂ ਸਾਹਿਬਾਨ ਹਰ ਉਸ ਵਿਅਕਤੀ ਨੂੰ ਮਾਣ ਸਤਿਕਾਰ ਦੇਣ ਲਈ ਤਿਆਰ ਸਨ ਜੋ ਮਨੁੱਖਤਾ ਵਿਚ ਭਾਈਚਾਰਕ ਸਾਂਝ ਪੈਦਾ ਕਰਨ ਦੀ ਕੋਸ਼ਿਸ਼ ਕਰਦਾ ਹੈ। ਭਾਵੇਂ ਸਾਡੀਆਂ ਮੁੱਢਲੀਆਂ ਅਤੇ ਪਿਛਲੇਰੀਆਂ ਗੁਰਮੁਖੀ ਲਿਖਤਾਂ ਵਿਚ ਇਸ ਗਵਾਹੀ ਦੀ ਅਣਹੋਂਦ ਹੈ ਪਰ ਕਿਸੇ ਵੀ ਤਰੀਕੇ ਨਾਲ ਉਸ ਰਵਾਇਤ ਨੂੰ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ ਜਿਹੜੀ ਚਾਰ ਸਦੀਆਂ ਤੋਂ ਵੀ ਵੱਧ ਸਮੇਂ ਤੋਂ ਸਿੱਖ ਜਜ਼ਬਾਤਾਂ ਵਿਚ ਸਥਾਪਤ ਹੋਈ ਚਲੀ ਆ ਰਹੀ ਹੈ। ਲਿਖਤਾਂ ਵਿਚ ਅਜਿਹਾ ਜ਼ਿਕਰ ਨਾ ਹੋਣ ਦੇ ਬਾਵਜੂਦ ਵੀ ਇਹ ਰਵਾਇਤ ਕਿਉਂ ਚਾਲੂ ਹੋਈ? ਕਿਉਂ ਨਾ ਸਿੱਖ ਜਜ਼ਬਾਤਾਂ ਨੇ ਮੁੱਢਲੀਆਂ ਲਿਖਤਾਂ ਵਿਚ ਦਿੱਤੇ ਗਏ ਵਿਚਾਰ ਨੂੰ ਅਪਣਾਇਆ? ਇਹ ਦੇਖਣ ਵਾਲੀ ਗੱਲ ਹੈ। ਸਿਰੀ ਦਰਬਾਰ ਸਾਹਿਬ ਦੇ ਪਰਬੰਧਕਾਂ ਵੱਲੋਂ, ਗੁਰਦੁਆਰਾ ਐਕਟ ਬਣਨ ਸਮੇਂ ਤੋਂ ਪਿੱਛੋਂ ਜੋ ਰਿਪੋਰਟਾਂ ਅਤੇ ਲਿਖਤਾਂ ਅੰਮ੍ਰਿਤਸਰ ਬਾਰੇ ਲਿਖਵਾਈਆਂ ਗਈਆਂ ਸਨ ਉਨ੍ਹਾਂ ਵਿਚ ਵੀ ਸਿਰੀ ਦਰਬਾਰ ਸਾਹਿਬ ਦੀ ਨੀਂਹ ਸਾਈਂ ਮੀਆਂ

---

6. ਸੰਤੋਖ ਸਿੰਘ, ਸ੍ਰੀ ਗੁਰੂ ਪ੍ਰਤਾਪਿ ਸੂਰਜ ਗ੍ਰੰਥ, ਪੰਨਾ 363.

7. Macauliffe, *The Sikh Religion*, Vol. III, p. 8.

8. *Ibid.*, p. 10 and Teja Singh Ganda Singh, *A Short History of The Sikhs*, Bombay, 1950, p. 28.

9. ਸਿੱਖ ਰੈਫਰੈਂਸ ਲਾਇਬਰੇਰੀ ਅੰਮ੍ਰਿਤਸਰ ਵਿਚ ਰੱਖੀ ਗਈ ਟਾਈਪ ਕੀਤੀ ਕਾਪੀ ਜਿਸ ਦਾ ਨਾਂ ਪੰਜਾਬ ਨੋਟਸ ਐਂਡ ਕੁਆਰੀਜ਼ ਹੈ। ਇਸ ਵਿਚ 1849 ਤੋਂ ਲੈ ਕੇ 1884 ਤੱਕ ਦੇ ਹਾਲਾਤ ਦਰਜ ਹਨ। ਇਸ ਵਿਚ ਇਸ ਗੱਲ ਦਾ ਜ਼ਿਕਰ ਹੈ ਕਿ ਸਿਰੀ ਦਰਬਾਰ ਸਾਹਿਬ ਦੀ ਨੀਂਹ ਸਾਈਂ ਮੀਆਂ ਮੀਰ ਜੀ ਨੇ ਰੱਖੀ ਸੀ। ਇਸ ਦਾ ਐਕਸੈਸ਼ਨ ਨੰ: 1214 ਹੈ।

    ਦੂਸਰਾ, ਸਿਰੋਮਣੀ ਕਮੇਟੀ ਨੇ 1930 ਈ. ਵਿਚ ਸਿਰੀ ਦਰਬਾਰ ਸਾਹਿਬ ਦੇ ਸਬੰਧ ਵਿਚ ਇਕ ਰਿਪੋਰਟ ਤਿਆਰ ਕਰਵਾਈ ਸੀ। ਇਸ ਵਿਚ ਵੀ ਇਹੀ ਗੱਲ ਦਰਜ ਕੀਤੀ ਗਈ ਹੈ। ਹੋਰ ਦੇਖੋ : ਗਯਾਨ ਸਿੰਘ, *ਤਵਾਰੀਖ ਗੁਰੂ ਖਾਲਸਾ*, ਪੰਨਾ 197; ਡਾ ਹਰੀ ਰਾਮ ਗੁਪਤਾ, *ਹਿਸਟਰੀ ਆਫ ਦ ਸਿੱਖਸ*, ਜਿਲਦ ਪਹਿਲੀ, ਨਵੀਂ ਦਿੱਲੀ, 1994 [illegible] 131.

ਮੀਰ ਤੋਂ ਰਖਵਾਈ ਦੱਸੀ ਗਈ ਹੈ।

ਫਲਸਰੂਪ, ਅੰਮ੍ਰਿਤ ਸਰੋਵਰ ਦੇ ਐਨ ਵਿਚਕਾਰ ਜੋ ਗੁਰਦੁਆਰਾ ਸਿਰੀ ਦਰਬਾਰ ਸਾਹਿਬ ਦੇ ਨਾਂ ਨਾਲ ਤਿਆਰ ਹੋਇਆ ਉਸ ਨੇ ਆਪਣੀ ਸੁੰਦਰਤਾ ਸਦਕਾ ਸਿੱਖ ਸਮਾਜ ਲਈ ਇਕ ਅਜੂਬਾ ਤਾਂ ਪੇਸ਼ ਕੀਤਾ ਹੀ ਸੀ ਬਲਕਿ ਉਸ ਲਈ ਇਕ ਕੇਂਦਰ ਵੀ ਸਿਰਜ ਦਿੱਤਾ ਸੀ। ਕੈਸਾ ਸੰਗਮ ਸੀ ਗੁਰਬਾਣੀ ਦੇ ਸੰਗੀਤ ਅਤੇ ਸਰੋਵਰ ਦੇ ਸਾਫ-ਸਵੱਛ ਜਲ ਦਾ। ਠੰਢੇ ਜਲ ਅਤੇ ਸੰਗੀਤ ਦੀਆਂ ਨਿਕਲਦੀਆਂ ਧੁਨੀਆਂ ਨੇ ਇੱਥੇ ਆਉਣ ਵਾਲੇ ਹਰ ਸ਼ਰਧਾਲੂ ਨੂੰ ਮੰਤਰ-ਮੁਗਧ ਕੀਤਾ ਹੈ। ਇਸ ਦੀ ਸੰਪੂਰਨਤਾ ਹੋਣ 'ਤੇ ਜੋ ਸ਼ਬਦ ਗੁਰੂ ਅਰਜਨ ਦੇਵ ਜੀ ਨੇ ਇਸ ਤੋਂ ਮਿਲ ਰਹੀ ਅਗੰਮੀ ਖੁਸ਼ੀ ਨੂੰ ਜ਼ਾਹਰ ਕਰਨ ਕਾਰਨ ਰਚਿਆ ਹੈ ਉਸ ਨੇ ਇਸ ਪਵਿੱਤਰ ਅਸਥਾਨ ਵੱਲੋਂ ਇਨਸਾਨੀ ਆਤਮਾ ਨੂੰ ਦੇਣ ਵਾਲੀ ਸ਼ਾਂਤੀ ਨੂੰ ਇਉਂ ਪਰਗਟ ਕੀਤਾ ਹੈ:

> ਸੰਤਾ ਵੱਲੋਂ ਸ਼ੁਰੂ ਕੀਤੇ ਗਏ ਕੰਮ ਨੂੰ ਅਕਾਲ ਪੁਰਖ ਨੇ ਆਪ ਵਿਚ ਖਲੋ ਕੇ ਪੂਰਾ ਕਰਵਾਇਆ ਹੈ। ਇਸ ਨਾਲ ਇੱਥੋਂ ਦੀ ਸਾਰੀ ਧਰਤੀ ਸੋਹਣੀ ਲੱਗਣ ਲੱਗ ਪਈ ਹੈ ਅਤੇ ਇਹ ਸਰੋਵਰ ਵੀ ਖੂਬਸੂਰਤ ਹੋ ਗਿਆ ਹੈ। ਇਸ ਵਿਚ ਅੰਮ੍ਰਿਤ ਰੂਪੀ ਜਲ ਭਰਿਆ ਗਿਆ ਹੈ। ਅੰਮ੍ਰਿਤ ਰੂਪੀ ਜਲ ਦੇ ਭਰੇ ਜਾਣ ਨਾਲ ਸਭ ਕੰਮ ਅਤੇ ਮਨੋਰਥ ਪੂਰੇ ਹੋ ਗਏ ਹਨ। ਸਾਰੇ ਜਗ ਵਿਚ ਇਸ ਦੀ ਜੈ ਜੈ ਕਾਰ ਹੋ ਰਹੀ ਹੈ ਅਤੇ ਸਭ ਚਿੰਤਾਵਾਂ ਲੱਥ ਗਈਆਂ ਹਨ। ਜਿਸ ਅਕਾਲ ਪੁਰਖ ਵਾਹਿਗੁਰੂ ਦਾ ਜਸ ਬੇਦਾਂ-ਪੁਰਾਣਾਂ ਵਿਚ ਵੀ ਗਾਇਆ ਗਿਆ ਹੈ ਉਸ ਨੇ ਇਸ ਕਾਰਜ ਨੂੰ ਸੰਪੂਰਣ ਕਰਵਾ ਕੇ ਆਪਣੇ ਨਾਮ ਦੀ ਲਾਜ ਰੱਖ ਲਈ ਹੈ।[10]
>
> ਹੇ ਸੰਤਹੁ ਇਹ ਗੁਰੂ ਰਾਮ ਦਾਸ ਜੀ ਦਾ ਸ਼ੁਰੂ ਕੀਤਾ ਹੋਇਆ ਪਵਿੱਤਰ ਸਰੋਵਰ ਹੈ। ਜੋ ਇਸ ਵਿਚ ਇਸ਼ਨਾਨ ਕਰੇਗਾ ਉਸ ਦੀ ਆਪਣੀ ਅੰਤਰ ਆਤਮਾ ਦਾ ਅਤੇ ਉਸ ਦੇ ਖ਼ਾਨਦਾਨ ਦਾ ਕਲਿਆਣ ਹੋਵੇਗਾ। ਸੰਤ ਜਨ ਇਸ ਸਰੋਵਰ ਵਿਚ ਇਸ਼ਨਾਨ ਕਰਕੇ ਹੀ ਪਰਮਗਤੀ ਨੂੰ ਪਰਾਪਤ ਕਰਦੇ ਹਨ। ਇੱਥੇ ਵਾਹਿਗੁਰੂ ਦਾ ਨਾਮ ਧਿਆਉਣ ਨਾਲ ਜਨਮ-ਮਰਨ ਦੇ ਭੈਅ ਤੋਂ ਮੁਕਤੀ ਪਰਾਪਤ ਹੁੰਦੀ ਹੈ।[11]

ਸਿਰੀ ਦਰਬਾਰ ਸਾਹਿਬ, ਸਿੱਖ ਸਮਾਜ ਦਾ ਪਹਿਲਾ ਗੁਰਦੁਆਰਾ ਸੀ ਜੋ ਕਿਸੇ ਗੁਰੂ ਸਾਹਿਬ ਦੀ ਆਪਣੀ ਦੇਖ-ਰੇਖ ਹੇਠ ਉਸਾਰਿਆ ਗਿਆ ਸੀ। ਇਸ ਦੀ ਭਵਨ ਨਿਰਮਾਣ ਕਲਾ ਬਿਲਕੁੱਲ ਸਿੱਖ ਸਭਿਆਚਾਰ ਨੂੰ ਦਰਸਾਉਣ ਵਾਲੀ ਅਤੇ ਪੰਜਾਬ ਦੇ ਵਾਤਾਵਰਣ ਦੇ ਅਨੁਕੂਲ ਹੋਣ ਵਾਲੀ ਸੀ। ਇਸ ਵਿਚ ਨਾ ਇਸਲਾਮੀ ਰੰਗਤ ਸੀ ਅਤੇ ਨਾ ਹੀ ਹਿੰਦੂ ਸਭਿਆਚਾਰ ਦਾ ਕੋਈ ਰਲੇਵਾਂ ਸੀ। ਚਾਰੇ ਪਾਸੇ ਚਾਰ ਦਰਵਾਜੇ, ਸਰੋਵਰ ਵਿਚੋਂ ਜਲ ਨਾਲ ਮਿਲ ਕੇ ਸੀਤਲ ਹੋਈ ਹਵਾ ਦੇ ਆਉਣ ਵਾਸਤੇ ਸਨ। ਹਵਾ ਕਿਸੇ ਵੀ ਦਿਸ਼ਾ ਤੋਂ ਵੱਗਦੀ ਉਹ ਠੰਢੀ-ਠਾਰ ਹੋ ਕੇ ਸਿਰੀ ਦਰਬਾਰ ਸਾਹਿਬ ਵਿਚ ਪਹੁੰਚਣੀ ਸੀ। ਸਿਰੀ ਦਰਬਾਰ ਸਾਹਿਬ ਦੀ ਇਮਾਰਤ ਨੂੰ ਵਿਚਕਾਰੋਂ ਇਕ ਮੰਜ਼ਲਾਂ ਪਰ ਚਾਰੇ ਪਾਸਿਆਂ ਤੋਂ ਦੋ ਮੰਜ਼ਲਾਂ ਰੱਖਿਆ ਗਿਆ। ਇਮਾਰਤ ਦੇ ਇਸ ਨਮੂਨੇ ਨੇ ਇਸ ਮਹਾਨ ਅਸਥਾਨ ਨੂੰ ਗਰਮੀ ਅਤੇ ਸਰਦੀ ਦੇ ਅਨੁਕੂਲ ਬਣਾ ਕੇ ਰੱਖਿਆ ਹੈ। ਆਲੇ ਦੁਆਲੇ ਖੁਲ੍ਹੀ ਪਰਕਰਮਾ ਰੱਖੀ ਗਈ। ਦਰਬਾਰ ਸਾਹਿਬ ਦੇ ਪਿਛਲੇ ਪਾਸੇ, ਸ਼ਰਧਾਲੂਆਂ ਲਈ ਸਰੋਵਰ ਵਿਚੋਂ ਜਲ ਪਰਾਪਤ ਕਰਨ ਲਈ ਵਿਸ਼ੇਸ਼ ਥਾਂ ਰੱਖੀ ਗਈ। ਉਪਰਲੀ ਮੰਜ਼ਲ ਤੱਕ ਪਹੁੰਚਣ ਲਈ ਇਸੇ ਅਸਥਾਨ 'ਤੇ ਪੌੜੀਆਂ ਰੱਖੀਆਂ ਗਈਆਂ। ਸਰੋਵਰ ਵਿਚੋਂ ਕੰਢੇ ਨਾਲ ਜੁੜਨ ਲਈ ਪੱਛਮੀ ਦਿਸ਼ਾ ਵਿਚ ਇਕ ਡਾਟਾਂਦਾਰ ਲੰਮਾ ਪੁਲ ਬਣਾਇਆ ਗਿਆ ਅਤੇ ਬਾਹਰਲੀ ਪਰਿਕਰਮਾ ਵਿਚੋਂ ਅੰਦਰ ਪਰਵੇਸ਼ ਕਰਨ ਲਈ ਇਕ ਅਲੀਸ਼ਾਨ ਡਿਊਢੀ

---

10. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 783.
11. *ਉਕਤ*, ਪੰਨਾ 623.

ਉਸਾਰੀ ਗਈ। ਇਹ ਡਿਊਢੀ ਆਪਣੇ ਆਪ ਵਿਚ ਹੀ ਇਕ ਖ਼ੂਬਸੂਰਤ ਮਾਡਲ ਸੀ। ਇਸੇ ਕਰਕੇ ਇਸ ਦਾ ਨਾਂ ਦਰਸ਼ਨੀ ਡਿਊਢੀ ਰੱਖਿਆ। ਜਦੋਂ ਸ਼ਰਧਾਲੂ ਪੂਰੀ ਸ਼ਰਧਾ ਨਾਲ ਦਰਸ਼ਨੀ ਡਿਊਢੀ ਰਾਹੀਂ ਪਰਵੇਸ਼ ਕਰਕੇ ਸਰੋਵਰ ਉੱਪਰ ਬਣੇ ਲੰਮੇ ਪੁਲ ਰਾਹੀਂ ਗੁਜ਼ਰਦਾ ਹੋਇਆ ਸਿਰੀ ਦਰਬਾਰ ਸਾਹਿਬ ਵੱਲ ਪਹੁੰਚਦਾ ਹੈ ਤਾਂ ਉਸ ਦਾ ਮਨ ਆਪਣੇ ਆਪ ਹੀ ਸਾਰੇ ਸੰਸਾਰਕ ਝਮੇਲਿਆਂ ਤੋਂ ਮੁਕਤ ਹੋ ਕੇ ਅਕਾਲ ਪੁਰਖ ਦੇ ਚਰਨਾਂ ਨਾਲ ਜੁੜ ਜਾਂਦਾ ਹੈ। ਅਜਿਹਾ ਮਾਹੌਲ ਹੀ ਗੁਰੂ ਅਰਜਨ ਦੇਵ ਜੀ ਇੱਥੇ ਸਿਰਜਣਾ ਚਾਹੁੰਦੇ ਸਨ ਤਾਂ ਕਿ ਵਿਅਕਤੀ ਆਪਣੀਆਂ ਦਿਨ ਭਰ ਦੀਆਂ ਸੰਸਾਰਕ ਚਿੰਤਾਵਾਂ ਤੋਂ ਰਹਿਤ ਹੋ ਕੇ ਇੱਥੇ ਕੁਝ ਪਲ ਪਰਮਆਨੰਦ ਦੀ ਅਵਸਥਾ ਵਿਚ ਬਤੀਤ ਕਰ ਸਕੇ। ਅਜੋਕੀ ਡਾਕਟਰੀ ਸਲਾਹ ਅਨੁਸਾਰ ਮਨੁੱਖ ਜਿਨਾਂ ਸਮਾਂ ਆਪਣੀ ਸੋਚ, ਸੁੱਖ ਅਤੇ ਸ਼ਾਂਤੀ ਵਿਚ ਗੁਜ਼ਾਰਦਾ ਹੈ ਉਸ ਦੀ ਉਤਨੀ ਹੀ ਲੰਮੀ ਉਮਰ ਹੋ ਜਾਂਦੀ ਹੈ। ਇਸ ਅਨੁਸਾਰ ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤ ਸਰੋਵਰ ਸਿਰਜ ਕੇ, ਦਰਬਾਰ ਸਾਹਿਬ ਦੀ ਉਸਾਰੀ ਕਰਵਾ ਕੇ ਅਤੇ ਇਸ ਵਿਚ ਮਧੁਰ ਸੰਗੀਤ ਨਾਲ ਵਾਹਿਗੁਰੂ ਦਾ ਸ਼ਬਦ ਗਾਇਨ ਕਰਕੇ ਮਨੁੱਖਤਾ ਉੱਪਰ ਕਿਨਾ ਉਪਕਾਰ ਕੀਤਾ ਹੈ। ਗੁਰੂ ਸਾਹਿਬ ਦੇ ਅਨੇਕਾਂ ਸ਼ਬਦ ਹਨ ਜੋ ਇਸ ਪਰਮਆਨੰਦ ਦੇ ਅਹਿਸਾਸ ਨੂੰ ਪਰਗਟ ਕਰਦੇ ਹਨ। ਇਸੇ ਪਰਮਆਨੰਦ ਦੇ ਅਹਿਸਾਸ ਵਿਚ ਸਮੋ ਕੇ ਹੀ ਗੁਰੂ ਸਾਹਿਬ ਨੇ ਇਸ ਅਸਥਾਨ ਬਾਰੇ ਇਹ ਸ਼ਬਦ ਕਹੇ ਹਨ:

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥*
*ਬਧੋਹੁ ਪੁਰਖਿ ਬਿਧਾਤੇ ਤਾਂ ਤੂੰ ਸੋਹਿਆ ॥* (ਪੰਨਾ 1362)

ਇਸ ਪਵਿੱਤਰ ਕੰਪਲੈਕਸ ਦੇ ਦੁਆਲੇ ਗੁਰੂ ਅਰਜਨ ਦੇਵ ਜੀ ਦੀ ਆਪਣੀ ਰਿਹਾਇਸ਼ ਸੀ। ਨਾਲ ਹੋਰ ਵੀ ਮਕਾਨ ਬਣਨੇ ਸ਼ੁਰੂ ਹੋ ਗਏ ਸਨ। ਕੁਝ ਬਜ਼ਾਰ ਗੁਰੂ ਰਾਮ ਦਾਸ ਜੀ ਦੇ ਸਮੇਂ ਤੋਂ ਹੀ ਵੱਸਣੇ ਸ਼ੁਰੂ ਹੋ ਗਏ ਸਨ। ਸਿਰੀ ਦਰਬਾਰ ਸਾਹਿਬ ਅਤੇ ਅੰਮ੍ਰਿਤ ਸਰੋਵਰ ਨੇ ਸਿੱਖ ਸੰਗਤਾਂ ਅਤੇ ਹੋਰ ਸ਼ਰਧਾਲੂਆਂ ਨੂੰ ਆਪਣੇ ਵੱਲ ਆਕਰਸ਼ਿਤ ਕਰਨਾ ਸ਼ੁਰੂ ਕਰ ਦਿੱਤਾ ਸੀ। ਫਲਸਰੂਪ ਕੁਝ ਹੀ ਸਮਿਆਂ ਵਿਚ ਅੰਮ੍ਰਿਤਸਰ ਦੀ ਪਵਿੱਤਰ ਨਗਰੀ ਸੰਘਣੀ ਆਬਾਦੀ ਵਾਲੀ ਖ਼ੂਬਸੂਰਤ ਥਾਂ ਬਣ ਗਈ ਸੀ। ਗੁਰੂ ਅਰਜਨ ਦੇਵ ਜੀ ਦਾ ਇਹ ਸਲੋਕ ਇਸ ਦੀ ਗਵਾਹੀ ਭਰਦਾ ਹੈ:

*ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥* (ਪੰਨਾ 1362)

ਇੱਥੇ ਕੁਝ ਗੱਲਾਂ ਸਿਰੀ ਦਰਬਾਰ ਸਾਹਿਬ ਅਤੇ ਅੰਮ੍ਰਿਤਸਰ ਸ਼ਹਿਰ ਦੇ ਨਾਵਾਂ ਦੇ ਸੰਬੰਧ ਵਿਚ ਧਿਆਨ ਦੇਣ ਯੋਗ ਹਨ। ਪਹਿਲੀ ਗੱਲ ਇਸ ਸ਼ਹਿਰ ਦੇ ਨਾਂ ਦੀ ਹੈ। ਇਹ ਨਾਮਕਰਣ ਗੁਰੂ ਅਮਰ ਦਾਸ ਜੀ ਨੇ ਹੀ ਕਰ ਦਿੱਤਾ ਸੀ ਜਿਵੇਂ ਕਿ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੪੧੨ ਉੱਪਰ ਗੁਰੂ ਜੀ ਦੇ ਇਸ ਵਾਕ ਤੋਂ ਸਾਬਤ ਹੁੰਦਾ ਹੈ : *"ਲਾਹੌਰ ਸਹਰੁ ਅੰਮ੍ਰਿਤ ਸਰੁ ਸਿਫਤੀ ਦਾ ਘਰੁ।"* ਇਹ ਗੁਰੂ ਅਮਰ ਦਾਸ ਜੀ ਦਾ ਵਾਕ ਹੈ। ਪਰ ਕਿਉਂਕਿ ਗੁਰੂ ਅਰਜਨ ਦੇਵ ਜੀ ਨੇ ਆਪਣੇ ਇਕ ਵਾਕ ਵਿਚ ਇਸ ਨੂੰ ਰਾਮ ਦਾਸ ਪੁਰ ਵੀ ਕਿਹਾ ਹੈ ਅਤੇ ਕੁਝ ਪੁਰਾਣੇ ਰਿਕਾਰਡਾਂ ਵਿਚ ਇਸ ਦਾ ਨਾਂ ਚੱਕ ਗੁਰੂ ਵੀ ਮਿਲਦਾ ਹੈ। ਇਸ ਲਈ ਇਸ ਦੇ ਨਾਮਕਰਣ ਬਾਰੇ ਕੁਝ ਸਪਸ਼ਟੀਕਰਣ ਜ਼ਰੂਰੀ ਹੈ। ਅੰਮ੍ਰਿਤਸਰੁ ਪਵਿੱਤਰ ਸਰੋਵਰ ਦਾ ਨਾਂ ਸੀ ਅਤੇ ਰਾਮ ਦਾਸ ਪੁਰ ਜਾਂ ਚੱਕ ਰਾਮ ਦਾਸ ਪੁਰ ਬਾਕੀ ਸਾਰੇ ਜ਼ਮੀਨੀ ਮੁਰੱਬੇ ਦਾ ਅਤੇ ਇਸ ਵਿਚ ਵਸੇ ਨਗਰ ਦਾ ਨਾਂ ਸੀ। ਪਰ ਕਿਉਂਕਿ ਇਸ ਅਸਥਾਨ ਦੀ ਮੁੱਖ ਵਿਸ਼ੇਸ਼ਤਾ ਸਿਰਫ਼ ਅੰਮ੍ਰਿਤ ਸਰੋਵਰ ਅਤੇ ਇਸ ਵਿਚ ਉਸਰਿਆ ਦਰਬਾਰ ਸਾਹਿਬ ਹੀ ਸੀ ਇਸ ਲਈ ਇਹੀ ਨਾਂ ਹਰ ਸ਼ਰਧਾਲੂ ਦੀ ਜ਼ਬਾਨ ਉੱਪਰ ਚੜ੍ਹ ਗਿਆ ਸੀ। ਫਲਸਰੂਪ ਲੋਕ ਚੱਕ ਗੁਰੂ ਜਾਂ ਚੱਕ ਰਾਮ ਦਾਸ ਪੁਰ ਦੇ ਨਾਂ ਨੂੰ ਛੱਡ ਕੇ ਸਿਰਫ਼ ਅੰਮ੍ਰਿਤਸਰ ਦੇ ਨਾਂ ਨੂੰ ਹੀ ਅਪਣਾਉਣ ਲੱਗ ਪਏ।

ਦੂਸਰਾ ਸਿਰੀ ਦਰਬਾਰ ਸਾਹਿਬ ਦੇ ਨਾਂ ਬਾਰੇ ਹੈ। ਇਸ ਦਾ ਅਸਲ ਨਾਂ ਸਿਰੀ ਦਰਬਾਰ ਸਾਹਿਬ

ਅੰਮ੍ਰਿਤਸਰ ਹੀ ਹੈ ਪਰ ਕਿਉਂਕਿ ਗੁਰਬਾਣੀ ਵਿਚ ਕਈ ਵਾਕਾਂ ਵਿਚ, ਹਰਿਮੰਦਰ ਸ਼ਬਦ ਵੀ ਆਉਂਦਾ ਹੈ। ਹਰਿਮੰਦਰ ਤੋਂ ਵੀ ਭਾਵ ਇਹੀ ਹੈ ਕਿ ਪਰਮਾਤਮਾ ਦਾ ਘਰ। ਸਿਰੀ ਦਰਬਾਰ ਸਾਹਿਬ ਨੂੰ ਵੀ ਪਰਮਾਤਮਾ ਦਾ ਘਰ ਮੰਨਿਆ ਜਾਂਦਾ ਹੈ। ਇਸ ਲਈ ਸਿਰੀ ਦਰਬਾਰ ਸਾਹਿਬ ਦੇ ਨਾਲ ਨਾਲ ਸਿਰੀ ਹਰਿਮੰਦਰ ਸਾਹਿਬ ਨਾਂ ਵੀ ਪਰਚੱਲਤ ਹੋ ਗਿਆ ਹੈ। ਸਿੱਖ ਰਾਜ ਸਮੇਂ ਕਿਉਂਕਿ ਇਸ ਉੱਪਰ ਸੋਨਾ ਲਗਾ ਦਿੱਤਾ ਗਿਆ ਸੀ ਅਤੇ ਸੋਨੇ ਦੇ ਰੰਗ ਨਾਲ ਮਿਲਦੀ ਜੁਲਦੀ ਸੁਨਹਿਰੀ ਪਾਲਿਸ਼ ਕਰ ਦਿੱਤੀ ਗਈ ਸੀ ਇਸ ਲਈ ਇਸ ਨੂੰ ਕੁਝ ਸ਼ਰਧਾਲੂ ਸੁਨਹਿਰੀ ਮੰਦਰ ਵੀ ਕਹਿ ਦਿੰਦੇ ਹਨ। ਅੰਗਰੇਜ਼ਾਂ ਦੇ ਆਉਣ ਨਾਲ ਇਸ ਨੂੰ ਅੰਗਰੇਜ਼ੀ ਵਿਚ 'ਗੋਲਡਨ ਟੈਂਪਲ' ਕਿਹਾ ਜਾਣ ਲੱਗ ਪਿਆ। ਪਰ ਅਸਲ ਨਾਂ ਸਿਰੀ ਦਰਬਾਰ ਸਾਹਿਬ ਅੰਮ੍ਰਿਤਸਰ ਹੀ ਹੈ।

ਅੰਮ੍ਰਿਤ ਸਰੋਵਰ ਵਿਚ ਸਿਰੀ ਦਰਬਾਰ ਸਾਹਿਬ ਦੀ ਉਸਾਰੀ ਕਰਕੇ ਅਕਾਲ ਪੁਰਖ ਦੇ ਨਾਮ ਜਪਣ ਲਈ ਜਿਸ ਮਾਹੌਲ ਦੀ ਸਿਰਜਣਾ ਕੀਤੀ ਜਾ ਚੁੱਕੀ ਸੀ ਇਸ ਨੇ ਸਿੱਖ ਸਮਾਜ ਦੀ ਧਾਰਮਿਕ ਸੋਚ ਉੱਪਰ ਕਰਾਂਤੀਕਾਰੀ ਅਸਰ ਕੀਤਾ ਸੀ। ਗੁਰੂ ਅਰਜਨ ਦੇਵ ਜੀ ਇਸ ਵਾਤਾਵਰਣ ਤੋਂ ਇਤਨਾ ਆਨੰਦਮਈ ਸਨ ਕਿ ਉਹ ਹੋਰ ਵੀ ਕਈ ਥਾਵਾਂ 'ਤੇ ਅਜਿਹਾ ਹੀ ਮਹੌਲ ਸਿਰਜਣਾ ਚਾਹੁੰਦੇ ਸਨ ਤਾਂ ਕਿ ਸਿੱਖ ਸੰਗਤਾਂ ਆਪਣੇ ਨਵੇਂ ਸਭਿਆਚਾਰ ਅਤੇ ਨਵੇਂ ਧਾਰਮਿਕ ਅਕੀਦਿਆਂ ਅਨੁਸਾਰ ਵਿਕਾਸ ਕਰ ਸਕਣ। ਉਨ੍ਹਾਂ ਨੇ ਇਸ ਦੀ ਪੂਰਤੀ ਲਈ ਅੰਮ੍ਰਿਤਸਰ ਤੋਂ ਦੱਖਣ ਵੱਲ 25 ਕਿਲੋਮੀਟਰ ਦੀ ਦੂਰੀ 'ਤੇ ਇਕ ਹੋਰ ਸਰੋਵਰ ਅਤੇ ਗੁਰਦੁਆਰਾ ਤਾਮੀਰ ਕਰਵਾਇਆ। ਇਸ ਦਾ ਨਾਂ ਤਰਨ-ਤਾਰਨ ਰੱਖਿਆ ਗਿਆ। ਇਸ ਨੂੰ 1590 ਈ. ਵਿਚ ਤਾਮੀਰ ਕਰਵਾਇਆ ਗਿਆ ਸੀ। ਜ਼ਾਹਿਰ ਹੈ ਕਿ ਇਤਨੀ ਵੱਡੀ ਯੋਜਨਾ ਲਈ ਅਥਾਹ ਮਾਇਆ ਦੀ ਲੋੜ ਪੈਂਦੀ ਹੈ। ਇਹ ਲੋੜੀਂਦੀ ਮਾਇਆ ਗੁਰੂ ਜੀ ਪਾਸ ਸੀ ਜਿਸ ਤੋਂ ਇਹ ਗੱਲ ਵੀ ਸਾਬਤ ਹੁੰਦੀ ਹੈ ਕਿ ਸਿੱਖ ਸਮਾਜ ਦੀ ਜੱਥੇਬੰਦਕ ਪਰਣਾਲੀ ਬਹੁਤ ਮਜ਼ਬੂਤ ਸੀ। ਤਰਨ ਤਾਰਨ ਦੇ ਭਵਨ-ਸਮੂਹ ਦੀ ਬਣਾਵਟ ਅੰਮ੍ਰਿਤਸਰ ਦੇ ਭਵਨ-ਸਮੂਹ ਤੋਂ ਵੱਖਰੀ ਹੈ। ਇੱਥੇ ਗੁਰਦੁਆਰਾ, ਸਰੋਵਰ ਦੇ ਵਿਚਕਾਰ ਨਹੀਂ ਉਸਾਰਿਆ ਗਿਆ ਸਗੋਂ ਇਹ ਸਰੋਵਰ ਦੇ ਇਕ ਕੰਢੇ ਉੱਪਰ ਉਸਾਰਿਆ ਗਿਆ ਹੈ। ਹੋ ਸਕਦਾ ਹੈ ਕਿ ਗੁਰੂ ਜੀ ਨੇ ਇਹ ਗੱਲ ਸੋਚੀ ਹੋਵੇ ਕਿ ਸਿਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਸਥਿਤੀ ਵਿਸ਼ੇਸ਼ ਅਤੇ ਬੇਮਿਸਾਲ ਹੀ ਹੋਣੀ ਚਾਹੀਦੀ ਹੈ ਬਾਕੀ ਅਸਥਾਨਾਂ ਦੇ ਬਰਾਬਰ ਦੀ ਨਹੀਂ ਹੋਣੀ ਚਾਹੀਦੀ। ਇੱਥੇ ਵੀ ਨਗਰ ਦੀ ਸਥਾਪਨਾ ਕੀਤੀ ਗਈ ਅਤੇ ਸਰੀਰਿਕ ਤੌਰ 'ਤੇ ਨਕਾਰਾ ਹੋ ਚੁੱਕੇ ਲੋਕਾਂ ਦੀ ਭਲਾਈ ਲਈ ਇਕ ਧਰਮਸ਼ਾਲਾ ਵੀ ਸਥਾਪਤ ਕੀਤੀ ਗਈ ਸੀ ਜਿੱਥੇ ਕਿ ਬਿਮਾਰਾਂ ਦਾ ਇਲਾਜ ਵੀ ਕੀਤਾ ਜਾਂਦਾ ਸੀ।

ਕਿਉਂਕਿ ਗੁਰੂ ਅਰਜਨ ਦੇਵ ਜੀ ਅੰਮ੍ਰਿਤਸਰ ਦੇ ਆਲੇ ਦੁਆਲੇ ਦੇ ਇਲਾਕਿਆਂ ਦੀਆਂ ਸਿੱਖ ਸੰਗਤਾਂ ਨਾਲ ਸਿੱਧਾ ਸੰਪਰਕ ਕਰਨ ਲਈ ਮਾਝੇ ਤੇ ਦੁਆਬੇ ਦਾ ਰਟਨ ਕਰ ਰਹੇ ਸਨ। ਇਸ ਲਈ ਉਹ ਐਸਾ ਅਸਥਾਨ ਵੀ ਲੱਭਦੇ ਰਹਿੰਦੇ ਸਨ ਜਿਹੜਾ ਆਪਣੇ ਸਥਾਨਕ ਖੇਤਰ ਦਾ ਕੇਂਦਰ ਬਣ ਸਕੇ। ਤਰਨ ਤਾਰਨ ਦੇ ਆਲੇ ਦੁਆਲੇ ਦਾ ਖੇਤਰ ਸਿੱਖ ਸੰਗਤਾਂ ਦੀ ਤਾਦਾਦ ਨਾਲ ਵਰੋਸਾਇਆ ਹੋਇਆ ਸੀ। ਇਸੇ ਤਰ੍ਹਾਂ ਜਦੋਂ ਗੁਰੂ ਸਾਹਿਬ ਬਿਆਸ ਦਰਿਆ ਪਾਰ ਕਰਕੇ ਦੁਆਬੇ ਵਿਚ ਗਏ ਤਾਂ ਉੱਥੇ ਵਰਤਮਾਨ ਕਰਤਾਰਪੁਰ ਸਾਹਿਬ ਵਾਲੀ ਥਾਂ ਨੂੰ ਇਕ ਨਵਾਂ ਸਥਾਨਕ ਕੇਂਦਰ ਬਣਾਉਣ ਦਾ ਫੁਰਨਾ ਫੁਰਿਆ। ਫਲਸਰੂਪ ਗੁਰੂ ਸਾਹਿਬ ਨੇ ਅੰਦਾਜ਼ਨ 1594 ਈ. ਵਿਚ ਕਰਤਾਰਪੁਰ ਨਾਂ ਦਾ ਨਵਾਂ ਕੇਂਦਰ ਸਥਾਪਤ ਕੀਤਾ। ਇੱਥੇ ਗੁਰਦੁਆਰਾ ਉਸਾਰਿਆ ਗਿਆ। ਗੁਰਦੁਆਰੇ ਦੀ ਹਾਲ ਦੀ ਛੱਤ ਇਕ ਪੱਕੇ ਥੰਮ ਦੀ ਜਗਾਹ, ਭਾਰੀ ਤੇ ਮੋਟੀ ਲੱਕੜ ਦੇ ਥੰਮ ਉੱਪਰ ਪਾਈ ਗਈ। ਇਸ ਲਈ ਇਸ ਗੁਰਦੁਆਰੇ ਦਾ ਨਾਂ ਥੰਮ ਸਾਹਿਬ ਪਰਚੱਲਤ ਹੋ ਗਿਆ। ਸਥਾਨਕ ਸਿੱਖ ਸੰਗਤਾਂ ਇੱਥੇ ਇਕੱਠੀਆਂ ਹੁੰਦੀਆਂ ਸਨ। ਇਉਂ ਇਸ ਥਾਂ ਉੱਪਰ ਵੀ ਹੌਲੀ ਹੌਲੀ ਆਬਾਦੀ ਵੱਸਣੀ ਸ਼ੁਰੂ ਹੋ ਗਈ

ਸੀ। ਸਿੱਟੇ ਵਜੋਂ ਇੱਥੇ ਕਰਤਾਰਪੁਰ ਸਾਹਿਬ ਦੇ ਨਾਂ ਦਾ ਨਗਰ ਸਥਾਪਤ ਹੋ ਗਿਆ।

ਗੁਰੂ ਜੀ ਦੀ ਵੱਧਦੀ ਮਹਿਮਾ ਨੇ ਪਿਰਥੀ ਚੰਦ ਦੀ ਈਰਖਾ ਵਿਚ ਵਾਧਾ ਕਰ ਦਿੱਤਾ ਸੀ। ਉਹ ਸਿੱਖ ਸੰਗਤਾਂ ਨੂੰ ਤਾਂ ਆਪਣੇ ਵੱਲ ਪਰੇਰਿਤ ਨਾ ਕਰ ਸਕਿਆ ਪਰ ਉਹ ਲਾਹੌਰ ਦੇ ਸਥਾਨਕ ਅਧਿਕਾਰੀਆਂ ਨੂੰ ਆਪਣੇ ਨਾਲ ਜੋੜਨ ਵਿਚ ਜ਼ਰੂਰ ਕਾਮਯਾਬ ਹੋ ਗਿਆ ਸੀ। ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਸਾਨੂੰ ਅਜਿਹੇ ਦੋ ਅਧਿਕਾਰੀਆਂ ਦੇ ਨਾਂ ਮਿਲਦੇ ਹਨ ਜਿਹੜੇ ਗੁਰੂ ਅਰਜਨ ਦੇਵ ਜੀ ਦਾ ਵਿਰੋਧ ਕਰਦੇ ਸਨ। ਇਹ ਸਨ ਇਕ ਸੁਲਹੀ ਖ਼ਾਨ ਅਤੇ ਦੂਜਾ ਬੀਰਬਲ। ਸੁਲਹੀ ਖ਼ਾਨ ਕੋਈ ਲਾਹੌਰ ਦਾ ਅਧਿਕਾਰੀ ਸੀ ਅਤੇ ਬੀਰਬਲ ਅਕਬਰ ਦੇ ਦਰਬਾਰ ਦਾ ਵਜ਼ੀਰ ਸੀ। ਹੋ ਸਕਦਾ ਹੈ ਕਿ ਇਨ੍ਹਾਂ ਨੂੰ ਪਿਰਥੀ ਚੰਦ ਨੇ ਚੁੱਕਿਆ ਹੋਵੇ। ਗੁਰੂ ਜੀ ਦੇ ਸ਼ਬਦ ਦੀ ਵਿਆਖਿਆ ਤੋਂ ਇਉਂ ਜਾਪਦਾ ਹੈ ਕਿ ਸੁਲਹੀ ਖ਼ਾਨ ਗੁਰੂ ਜੀ ਉੱਪਰ ਚੜ੍ਹਾਈ ਕਰਕੇ ਆਇਆ ਸੀ। ਪਰ ਉਹ ਰਸਤੇ ਵਿਚ ਹੀ ਕਿਸੇ ਹੋਰ ਮੁਸ਼ਕਲ ਵਿਚ ਫਸ ਜਾਣ ਕਰਕੇ ਮਾਰਿਆ ਗਿਆ ਸੀ। ਗੁਰੂ ਸਾਹਿਬ ਨੇ ਦੱਸਿਆ ਹੈ: "ਉਨ੍ਹਾਂ ਨੂੰ ਸੁਲਹੀ ਖ਼ਾਨ ਦੇ ਕਰੋਧ ਤੋਂ ਵਾਹਿਗੁਰੂ ਨੇ ਹੀ ਰੱਖਿਆ ਹੈ। ਉਸ ਦੀ ਕੋਈ ਕੋਸ਼ਿਸ਼ ਪੂਰੀ ਨਹੀਂ ਹੋ ਸਕੀ ਅਖ਼ੀਰ ਉਹ ਆਪ ਹੀ ਮਾਰਿਆ ਗਿਆ। ਉਹ ਉਨ੍ਹਾਂ ਬਾਰੇ ਮੰਦਾ ਚਿਤਵਦਾ ਸੀ। ਜਿਸ ਅਕਾਲ ਪੁਰਖ ਨੇ ਉਸ ਨੂੰ ਜਨਮ ਦਿੱਤਾ ਸੀ ਉਸੇ ਨੇ ਹੀ ਉਸ ਨੂੰ ਮਾਰ ਮੁਕਾਇਆ ਹੈ। ਆਪਣੇ ਪੁੱਤਰ ਧੀ ਅਤੇ ਸੰਬੰਧੀ ਸਭ ਨੂੰ ਛੱਡ ਗਿਆ ਹੈ। ਉਹ ਅਕਾਲ ਪੁਰਖ ਦਾ ਸ਼ੁਕਰ ਕਰਦੇ ਹਨ ਜਿਸ ਨੇ ਉਨ੍ਹਾਂ ਦੀ ਰੱਖਿਆ ਕੀਤੀ ਹੈ।"[12]

ਗੁਰੂ ਸਾਹਿਬ ਦੇ ਇਕ ਹੋਰ ਸ਼ਬਦ ਵਿਚ ਦੱਸਿਆ ਗਿਆ ਹੈ ਕਿ ਵਿਰੋਧੀਆਂ ਨੇ ਇਹ ਝੂਠੀ ਸ਼ਕਾਇਤ ਤਿਆਰ ਕੀਤੀ ਸੀ ਜਿਹੜੀ ਅਖ਼ੀਰ ਨੂੰ ਝੂਠੀ ਹੀ ਸਾਬਤ ਹੋਈ ਸੀ। ਇਹ ਲੋਕ ਸੱਚੀ ਦਰਗਾਹ ਵਿਚ ਵੀ ਝੂਠ ਬੋਲਦੇ ਹਨ। ਸ਼ਕਾਇਤ ਕਰਨ ਸਮੇਂ ਆਪਣਾ ਸਿਰ ਪਿੱਟਦੇ ਹਨ ਅਤੇ ਹੱਥ ਪੈਰ ਮਾਰਦੇ ਹਨ। ਪਰ ਅਕਾਲ ਪੁਰਖ ਪੂਰਾ ਇਨਸਾਫ਼ ਕਰਨ ਵਾਲਾ ਹੈ। ਉਸ ਨੇ ਉਨ੍ਹਾਂ ਦੀ ਇੱਜ਼ਤ ਰੱਖ ਲਈ ਹੈ। ਜੋ ਅਧਿਕਾਰੀ ਜਾਂ ਵਿਰੋਧੀ ਉਨ੍ਹਾਂ ਵਰਗੇ ਗਰੀਬ (ਸ਼ਾਂਤੀ ਦੇ ਪੁੰਜ) ਉੱਪਰ ਚੜ੍ਹ ਕੇ ਆਉਂਦਾ ਹੈ ਉਸ ਨੂੰ ਅਕਾਲ ਪੁਰਖ ਆਪ ਹੀ ਸਾੜ ਦਿੰਦਾ ਹੈ।[13]

ਜਦ ਸਾਰੀਆਂ ਵਿਰੋਧਤਾਵਾਂ ਅਸਫਲ ਹੋ ਕੇ ਰਹਿ ਗਈਆਂ ਸਨ ਤਾਂ ਗੁਰੂ ਸਾਹਿਬ ਅਕਾਲ ਪੁਰਖ ਦਾ ਸ਼ੁਕਰਾਨਾ ਕਰਦੇ ਹੋਏ ਕਹਿੰਦੇ ਹਨ: "ਨਿੰਦਕ ਇਸ ਤਰ੍ਹਾਂ ਝੜ ਜਾਂਦਾ ਹੈ ਜਿਵੇਂ ਕਿ ਮਾਰੂਥਲ ਵਿਚ ਰੇਤ ਦੀ ਉਸਰੀ ਕੰਧ ਗਿਰ ਜਾਂਦੀ ਹੈ। ਨਿੰਦਕ ਅੱਠੇ ਪਹਿਰ ਹੀ ਨਿੰਦਿਆ ਚਿਤਵਦਾ ਰਹਿੰਦਾ ਹੈ ਅਤੇ ਨਿੰਦਿਆ ਚਿਤਵਦਾ ਹੋਇਆ ਹੀ ਉਹ ਮਰ ਜਾਂਦਾ ਹੈ। ਨਿੰਦਕ ਨੇ ਅਕਾਲ ਪੁਰਖ ਨੂੰ ਭੁਲਾਇਆ ਹੁੰਦਾ ਹੈ। ਉਹ ਹਰ ਇਕ ਨਾਲ ਝਗੜਾ ਕਰਨ 'ਤੇ ਉਤਰ ਆਉਂਦਾ ਹੈ। ਪਰ ਸੱਚੇ ਲੋਕਾਂ ਦਾ ਰਾਖਾ ਅਕਾਲ ਪੁਰਖ ਆਪ ਹੈ। ਇਹ ਵਿਰੋਧੀ ਕੀ ਕਰ ਸਕਦੇ ਹਨ।"[14]

ਕੁਝ ਲੇਖਕਾਂ ਦਾ ਮਤ ਹੈ ਕਿ ਗੁਰੂ ਅਰਜਨ ਦੇਵ ਜੀ ਵਿਰੋਧੀਆਂ ਦੀ ਵਿਰੋਧਤਾ ਨੂੰ ਠੰਢਾ ਕਰਨ ਲਈ ਕੁਝ ਸਮੇਂ ਲਈ ਅੰਮ੍ਰਿਤਸਰ ਨੂੰ ਛੱਡ ਕੇ ਵਡਾਲੀ ਪਿੰਡ ਵਿਚ ਚਲੇ ਗਏ ਸਨ। ਜਿਹੜਾ ਉੱਥੋਂ 8 ਕੁ ਕਿਲੋਮੀਟਰ ਦੀ ਵਿੱਥ 'ਤੇ ਹੈ। ਪਰ ਇਹ ਗੱਲ ਠੀਕ ਨਹੀਂ ਜਾਪਦੀ। ਅੰਮ੍ਰਿਤਸਰ ਸਿੱਖ ਸੰਗਤਾਂ ਦਾ ਪੂਰਾ ਕੇਂਦਰ ਬਣ ਗਿਆ ਸੀ। ਸਗੋਂ ਸਿੱਖ ਸੰਗਤਾਂ ਦੇ ਇਕੱਠ ਵਿਚ ਗੁਰੂ ਸਾਹਿਬ ਆਪਣੇ ਵਿਰੋਧੀਆਂ ਵੱਲੋਂ ਸੁਰੱਖਿਅਤ ਸਨ।

---

12. ਉਕਤ, ਪੰਨਾ 825.
13. ਉਕਤ, ਪੰਨਾ 199.
14. ਉਕਤ, ਪੰਨਾ 823.

ਵਡਾਲੀ ਕਿਹੜੀ ਸੁਰੱਖਿਅਤ ਥਾਂ ਸੀ। ਬਈ ਉੱਥੇ ਵਿਰੋਧੀ ਕੁਝ ਨਹੀਂ ਕਰ ਸਕਦੇ ਸਨ? ਗੱਲ ਅਸਲ ਵਿਚ ਇਹ ਜਾਪਦੀ ਹੈ ਕਿ ਗੁਰੂ ਜੀ ਵੱਖ ਵੱਖ ਥਾਵਾਂ ਉੱਪਰ ਨਗਰ ਵਸਾ ਰਹੇ ਸਨ ਅਤੇ ਗੁਰ-ਅਸਥਾਨ ਸਥਾਪਤ ਕਰ ਰਹੇ ਸਨ। ਜਿਵੇਂ ਤਰਨ ਤਾਰਨ ਅਤੇ ਕਰਤਾਰਪੁਰ ਵਸਾਇਆ ਸੀ ਉਸੇ ਤਰ੍ਹਾਂ ਹੀ ਵਡਾਲੀ ਪਿੰਡ ਵਿਚ ਵੀ ਗੁਰੂ ਜੀ ਨੇ ਕੁਝ ਜ਼ਮੀਨ ਮੁੱਲ ਲੈ ਲਈ ਸੀ। ਇਸ ਜ਼ਮੀਨ ਵਿਚ ਉਹ ਖੇਤੀ ਕਰਵਾਉਂਦੇ ਸਨ। ਇਸ ਤਰ੍ਹਾਂ ਖੇਤੀਬਾੜੀ ਕਰਵਾਉਣ ਦੇ ਕੰਮ ਵਿਚ ਹੀ ਇੱਥੇ ਵੀ ਸਾਰਾ ਪਰਿਵਾਰ ਰਹਿ ਪੈਂਦਾ ਸੀ। ਇੱਥੇ ਹੀ ਰਹਿੰਦਿਆਂ 1595 ਈ. ਵਿਚ ਗੁਰੂ ਹਰਿਗੋਬਿੰਦ ਜੀ ਦਾ ਜਨਮ ਹੋਇਆ। ਬਾਲ ਹਰਿਗੋਬਿੰਦ ਦੇ ਜਨਮ ਦੀ ਖੁਸ਼ੀ ਗੁਰੂ ਸਾਹਿਬ ਨੇ ਆਪਣੇ ਇਕ ਸ਼ਬਦ ਵਿਚ ਇਸ ਤਰ੍ਹਾਂ ਪਰਗਟ ਕੀਤੀ ਹੈ: "ਸਤਿਗੁਰੂ ਨੇ ਬੱਚੇ ਦੀ ਦਾਤ ਬਖ਼ਸ਼ੀ ਹੈ। ਸੰਜੋਗਾਂ ਨਾਲ ਚਿਰੰਜੀਵੀ ਬਾਲਕ ਪੈਦਾ ਹੋਇਆ ਹੈ। ਜਦੋਂ ਇਸ ਬਾਲਕ ਨੇ ਆਪਣੀ ਮਾਤਾ ਦੇ ਪੇਟ ਵਿਚ ਪਰਕਾਸ਼ ਧਾਰਿਆ ਸੀ ਤਾਂ ਇਸ ਦੀ ਮਾਂ ਨੂੰ ਬਹੁਤ ਖੁਸ਼ੀ ਹੋਈ ਸੀ। ਵਾਹਿਗੁਰੂ ਦਾ ਭਗਤ ਪੁੱਤਰ ਜੰਮਿਆ ਹੈ। ਅਕਾਲ ਪੁਰਖ ਦਾ ਲਿਖਿਆ ਹੋਇਆ ਸਾਰੇ ਜੱਗ ਵਿਚ ਪਰਗਟ ਹੋ ਗਿਆ ਹੈ। ਉਸ ਦੇ ਹੁਕਮ ਅਨੁਸਾਰ ਹੀ ਬਾਲਕ ਨੇ ਦਸ ਮਹੀਨਿਆਂ ਬਾਅਦ ਜਨਮ ਲਿਆ ਹੈ। ਇਸ ਬਾਰੇ ਸਭ ਕਿਸਮ ਦੇ ਸੋਗ ਦੂਰ ਹੋ ਕੇ ਮਹਾਂ ਆਨੰਦ ਪਰਾਪਤ ਹੋਇਆ ਹੈ। ਸਭ ਸਖੀਆਂ ਆਨੰਦ ਨਾਲ ਗੁਰਬਾਣੀ ਦਾ ਜਾਪ ਕਰ ਰਹੀਆਂ ਹਨ। ਬੱਚੇ ਦੇ ਜਨਮ ਨਾਲ ਪਰਿਵਾਰ ਦੀ ਵੇਲ ਵਧੀ ਹੈ ਅਤੇ ਅਗਲੀ ਪੀੜੀ ਚਲ ਪਈ ਹੈ। ਇਸ ਵਿਚਾਰ ਨੇ ਹੀ ਸਾਰੀ ਦੁਨੀਆਂ ਦੀ ਹੋਂਦ ਨੂੰ ਬੰਨ੍ਹ ਕੇ ਰੱਖਿਆ ਹੋਇਆ ਹੈ। ਜਿਵੇਂ ਬਾਲਕ ਆਪਣੇ ਪਿਤਾ ਉੱਪਰ ਮਾਣ ਕਰਦਾ ਹੈ ਉਸੇ ਤਰ੍ਹਾਂ ਉਹ ਵੀ ਵਾਹਿਗੁਰੂ ਉੱਪਰ ਮਾਣ ਕਰਕੇ ਉਸੇ ਦੇ ਹੁਕਮ ਅਨੁਸਾਰ ਇਹ ਸਭ ਕੁਝ ਬੋਲ ਰਹੇ ਹਨ। ਇਹ ਗੱਲ ਕਿਸੇ ਤੋਂ ਗੁੱਝੀ-ਛੁਪੀ ਨਹੀਂ ਹੈ। ਗੁਰੂ ਨਾਨਕ ਦੇਵ ਜੀ ਦੀ ਅਪਾਰ ਖੁਸ਼ੀ ਨਾਲ ਹੀ ਇਹ ਦਾਤ ਪਰਾਪਤ ਹੋਈ ਹੈ।"[15]

ਹਰਿਗੋਬਿੰਦ ਦੇ ਜਨਮ ਦੀ ਖੁਸ਼ੀ ਵਿਚ, ਗੁਰੂ ਅਰਜਨ ਦੇਵ ਜੀ ਨੇ ਵਡਾਲੀ ਦੇ ਨੇੜੇ ਹੀ ਆਪਣੀ ਜ਼ਮੀਨ ਵਿਚ ਛੇ ਹਰਟਾਂ ਵਾਲਾ ਖੂਹ ਲਗਵਾਇਆ। ਇਹ ਇਕ ਬਿਲਕੁੱਲ ਨਵੀਂ ਅਤੇ ਵੱਡੀ ਯੋਜਨਾ ਸੀ। ਇਸ ਤੋਂ ਪਹਿਲਾਂ ਪੰਜਾਬ ਵਿਚ ਹਰਟਾਂ ਵਾਲਾ ਅਰਥਾਤ ਟਿੰਡਾਂ ਨਾਲ ਗੇੜ ਕੇ ਪਾਣੀ ਕੱਢਣ ਵਾਲਾ ਖੂਹ ਸਿੰਜਾਈ ਲਈ, ਬਾਦਸ਼ਾਹੀ ਅਧਿਕਾਰੀਆਂ ਤੋਂ ਬਗ਼ੈਰ ਕਿਸੇ ਨੇ ਨਹੀਂ ਲਗਵਾਇਆ ਸੀ। ਸਿੱਖ ਸਮਾਜ ਵਿਚ ਇਹ ਪਹਿਲਾ ਖੂਹ ਸੀ। ਆਮ ਤੌਰ 'ਤੇ ਖੂਹ ਇਕ ਹਰਟ ਵਾਲੇ ਜਾਂ ਵੱਧ ਤੋਂ ਵੱਧ ਦੋ ਹਰਟਾਂ ਵਾਲੇ ਹੁੰਦੇ ਸਨ ਪਰ ਗੁਰੂ ਅਰਜਨ ਜੀ ਨੇ ਛੇ ਹਰਟਾਂ ਵਾਲਾ ਖੂਹ ਲਗਵਾਇਆ। ਹਰਟ, ਟਿੰਡਾਂ ਨਾਲ ਗੇੜ ਕੇ ਪਾਣੀ ਕੱਢਣ ਦੇ ਢੰਗ ਨੂੰ ਕਹਿੰਦੇ ਹਨ। ਅਰਥਾਤ ਇਕ ਹਰਟ ਨੂੰ ਗੇੜਨ ਲਈ ਇਕ ਬਲਦਾਂ ਦੀ ਜੋੜੀ ਜਾਂ ਇਕ ਊਠ ਵਰਤੋਂ ਵਿਚ ਲਿਆਂਦਾ ਜਾਂਦਾ ਸੀ। ਛੇ ਹਰਟਾਂ ਨੂੰ ਚਲਾਉਣ ਲਈ ਟਿੰਡਾਂ ਦੀ ਮਾਲ ਦੇ ਛੇ ਸੈਟ ਲੋੜੀਂਦੇ ਸਨ। ਇਹ ਛੇ ਸੈਟ ਬੜੀ ਤਕਨੀਕ ਨਾਲ ਫਿੱਟ ਕੀਤੇ ਗਏ ਸਨ। ਛੇ ਸੈਟਾਂ ਨੂੰ ਅਲੱਗ ਅਲੱਗ ਰੱਖ ਕੇ ਚਲਾਉਣ ਦੀ ਥਾਂ ਇਕੋ ਹੀ ਬਹਿੰਗੀ ਉਪਰ ਫਿੱਟ ਕੀਤਾ ਗਿਆ ਸੀ। ਇਹ ਛੇ ਦੇ ਛੇ ਸੈਟ ਇਕੋ ਬਹਿੰਗੀ ਰਾਹੀਂ ਇਕੱਠੇ ਹੀ ਚਲਦੇ ਸਨ। ਟਿੰਡਾਂ ਮਿੱਟੀ ਦੇ ਵੱਡੇ ਕੁੱਜਿਆਂ ਦੇ ਮਾਡਲ ਦੀਆਂ ਸਨ। ਇਨ੍ਹਾਂ ਮਿੱਟੀ ਦੀਆਂ ਟਿੰਡਾਂ ਨੂੰ ਆਵੇ ਵਿਚ ਪਕਾਇਆ ਜਾਂਦਾ ਸੀ। ਇਸ ਤਰ੍ਹਾਂ ਦੀ ਇਕ ਮਿੱਟੀ ਦੀ ਟਿੰਡ ਇੱਥੋਂ ਦੇ ਗੁਰਦੁਆਰਾ ਸਾਹਿਬ ਵਿਚ ਸੁਰੱਖਿਅਤ ਰੱਖੀ ਹੋਈ ਹੈ। ਛੇ ਹਰਟਾਂ ਵਾਸਤੇ ਬਹੁਤ ਚੌੜੇ ਅਤੇ ਬਹੁਤ ਡੂੰਘੇ ਖੂਹ ਦੀ ਲੋੜ ਪੈਂਦੀ ਸੀ ਤਾਂ ਕਿ ਸਾਰਾ ਦਿਨ ਖੂਹ ਵਿਚੋਂ ਪਾਣੀ ਨਾ ਮੁੱਕ ਸਕੇ। ਰਾਤ ਨੂੰ ਖੂਹ ਬੰਦ ਕਰਨ ਨਾਲ ਖੂਹ ਫਿਰ ਤੋਂ ਪਾਣੀ ਨਾਲ ਭਰ

15. ਉਕਤ, ਪੰਨਾ 396.

ਜਾਂਦਾ ਸੀ। ਇਹ ਇਕ ਅਦਭੁੱਤ ਖੂਹ ਸੀ ਜਿੱਥੇ ਇਕੋ ਸਮੇਂ ਛੇ ਹਰਟ ਚਲਦੇ ਸਨ। ਇਸ ਨਾਲ ਖੇਤੀਬਾੜੀ ਵਿਚ ਕਰਾਂਤੀਕਾਰੀ ਵਿਕਾਸ ਹੋਇਆ। ਇਸ ਦੀ ਦੇਖਾ ਦੇਖੀ ਪੰਜਾਬ ਵਿਚ ਹੋਰ ਵੀ ਅਨੇਕਾਂ ਖੂਹ ਲੱਗੇ ਜਿਸ ਨਾਲ ਖੇਤੀ ਦੀ ਉਪਜ ਵਿਚ ਵਾਧਾ ਹੋਇਆ। ਇਸ ਛੇ ਹਰਟੇ ਖੂਹ ਦੇ ਦੁਆਲੇ ਹੌਲੀ ਹੌਲੀ ਰਿਹਾਇਸ਼ੀ ਘਰ ਬਣਨੇ ਸ਼ੁਰੂ ਹੋ ਗਏ ਸਨ। ਕੁਝ ਸਮੇਂ ਬਾਅਦ ਇੱਥੇ ਇਕ ਪੂਰਾ ਨਗਰ ਆਬਾਦ ਹੋ ਗਿਆ ਜਿਸ ਦਾ ਨਾਂ ਛੇਹਰਟਾ ਸਾਹਿਬ ਪਰਚੱਲਤ ਹੋਇਆ। ਅੱਜ ਕਲ੍ਹ ਇਹ ਨਗਰ ਅੰਮ੍ਰਿਤਸਰ ਦੀ ਮਿਉਂਸਪਲ ਕਾਰਪੋਰੇਸ਼ਨ ਦਾ ਹੀ ਇਕ ਹਿੱਸਾ ਹੈ।

ਸਪੁੱਤਰ ਹਰਿਗੋਬਿੰਦ ਦੇ ਜਨਮ ਦੀ ਖੁਸ਼ੀ ਵਿਚ ਗੁਰੂ ਅਰਜਨ ਦੇਵ ਜੀ ਨੇ ਆਪਣੇ ਸਪੁੱਤਰ ਦੇ ਨਾਂ ਉੱਪਰ ਬਿਆਸ ਦਰਿਆ ਦੇ ਇਕ ਕੰਢੇ ਉੱਪਰ, ਜ਼ਿਲ੍ਹਾ ਗੁਰਦਾਸਪੁਰ ਦੀ ਬਟਾਲਾ ਤਹਿਸੀਲ ਵਿਚ ਇਕ ਨਗਰ ਸਿਰੀ ਹਰਿਗੋਬਿੰਦਪੁਰ ਵਸਾਇਆ।[16] ਇੱਥੇ ਗੁਰੂ ਸਾਹਿਬ ਨੇ ਜ਼ਮੀਨ ਦਾ ਇਕ ਪੂਰਾ ਮੁਰੱਬਾ ਖਰੀਦਿਆ ਸੀ। ਇਸ ਮੁਰੱਬੇ ਵਿਚ ਸਿੱਖ ਸਭਿਆਚਾਰ ਵਾਲਾ ਨਗਰ ਸਥਾਪਤ ਕੀਤਾ।[17]

ਗੁਰੂ ਅਰਜਨ ਦੇਵ ਜੀ ਗੁਰੂ ਬਣਨ ਤੋਂ ਪਹਿਲਾਂ ਕਾਫ਼ੀ ਚਿਰ ਲਾਹੌਰ ਦੀ ਸਿੱਖ ਸੰਗਤ ਵਿਚ ਰਹੇ ਸਨ। ਲਾਹੌਰ ਉਨ੍ਹਾਂ ਦਾ ਦਾਦਕਾ ਘਰ ਵੀ ਸੀ ਕਿਉਂਕਿ ਉਨ੍ਹਾਂ ਦੇ ਪਿਤਾ ਅਤੇ ਚੌਥੇ ਪਾਤਸ਼ਾਹ ਗੁਰੂ ਰਾਮ ਦਾਸ ਜੀ ਲਾਹੌਰ ਦੇ ਹੀ ਜੰਮਪਲ ਸਨ। ਗੁਰੂ ਅਰਜਨ ਦੇਵ ਜੀ ਨੇ ਆਪਣੇ ਪਿਤਾ ਜੀ ਦੇ ਜਨਮ ਅਸਥਾਨ ਉਪਰ ਇਕ ਗੁਰਦੁਆਰਾ ਉਸਾਰਨ ਦਾ ਇਰਾਦਾ ਕੀਤਾ ਅਤੇ ਇਕ ਬਾਉਲੀ ਵੀ ਲਗਵਾਈ। ਬਾਉਲੀ ਪਾਣੀ ਦੀ ਸਹੂਲਤ ਲਈ ਸੀ। ਇਹ ਅਸਥਾਨ ਲਾਹੌਰ ਦੇ ਡੱਬੀ ਬਾਜ਼ਾਰ ਵਿਚ ਸਥਿਤ ਹੈ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਗੁਰੂ ਅਰਜਨ ਦੇਵ ਜੀ ਇਕ ਮਹਾਨ ਨਗਰ ਉੱਸਰੀਏ ਦੇ ਤੌਰ 'ਤੇ ਸਾਹਮਣੇ ਆਉਂਦੇ ਹਨ। ਉਨ੍ਹਾਂ ਨੇ ਪਹਿਲੋਂ ਹੀ ਸਥਾਪਤ ਨਗਰਾਂ ਵਿਚ ਆਪਣੇ ਧਾਰਮਿਕ ਅਸਥਾਨ ਬਣਾਉਣ ਦੀ ਬਜਾਏ, ਆਪਣੇ ਹੀ ਨਵੇਂ ਨਗਰ ਸਥਾਪਤ ਕਰਨ ਦੀ ਕੋਸ਼ਿਸ਼ ਕੀਤੀ ਸੀ। ਸਿਰਫ਼ ਇਕ ਲਾਹੌਰ ਵਿਚ ਬਾਉਲੀ ਬਣਵਾਉਣ ਦਾ ਕੰਮ ਪਹਿਲੋਂ ਹੀ ਸਥਾਪਤ ਸ਼ਹਿਰ ਵਿਚ ਕੀਤਾ ਸੀ ਇਹ ਵੀ ਸਿਰਫ਼ ਗੁਰੂ ਰਾਮ ਦਾਸ ਜੀ ਦੇ ਜਨਮ ਅਸਥਾਨ ਨੂੰ ਸੰਭਾਲਣ ਲਈ ਕੀਤਾ ਸੀ। ਨਹੀਂ ਤਾਂ ਉਨ੍ਹਾਂ ਨੇ ਹਰ ਨਗਰ ਨਵੇਂ ਤੌਰ 'ਤੇ ਸਥਾਪਤ ਕੀਤਾ ਤਾਂ ਕਿ ਇਨ੍ਹਾਂ ਨਵ-ਸਥਾਪਤ ਨਗਰਾਂ ਵਿਚ ਸਿੱਖ ਧਰਮ ਦੇ ਵਿਕਾਸ ਉੱਪਰ ਕਿਸੇ ਹੋਰ ਤਾਕਤ ਦੀ ਮਾੜੀ ਛਾਇਆ ਨਾ ਪੈ ਸਕੇ। ਇੱਥੇ ਸਿੱਖ ਸੰਗਤਾਂ ਪੂਰੀ ਸੁਤੰਤਰਤਾ ਨਾਲ ਵਿਚਰਦੀਆਂ ਸਨ। ਪੰਜਾਬ ਦੇ ਬਾਕੀ ਦੇ ਫਿਰਕਿਆਂ ਦੇ ਮੁਕਬਲੇ ਸਿੱਖ ਬਹੁਤ ਹੀ ਘੱਟ ਗਿਣਤੀ ਵਿਚ ਸਨ। ਇਸ ਘੱਟ ਗਿਣਤੀ ਦਾ ਅਹਿਸਾਸ ਉਨ੍ਹਾਂ ਨੂੰ ਹੋਰ ਵੀ ਜ਼ਿਆਦਾ ਹੋਣਾ ਸੀ ਜੇਕਰ ਉਨ੍ਹਾਂ ਦੇ ਧਾਰਮਿਕ ਕੇਂਦਰ ਕਿਸੇ ਬਹੁਗਿਣਤੀ ਵਾਲੇ ਫ਼ਿਰਕੇ ਦੇ ਨਗਰਾਂ ਜਾਂ ਸ਼ਹਿਰਾਂ ਵਿਚ ਹੁੰਦੇ। ਹੁਣ ਆਪਣੇ ਹੀ ਸਥਾਪਤ ਕੀਤੇ ਨਗਰਾਂ ਵਿਚ ਜਦੋਂ ਸਿੱਖ ਸੰਗਤਾਂ ਵਿਚਰਦੀਆਂ ਸਨ ਤਾਂ ਉਨ੍ਹਾਂ ਨੂੰ ਇਉਂ ਲੱਗਦਾ ਸੀ ਜਿਵੇਂ ਕਿ ਉਹ ਪੂਰਨ ਤੌਰ 'ਤੇ ਸੁਤੰਤਰ ਹੁੰਦੀਆਂ ਹੋਣ। ਇਸ ਸੋਚ ਨੇ ਸਿੱਖਾਂ ਵਿਚ ਆਤਮ ਵਿਸ਼ਵਾਸ ਭਰਨ ਵਿਚ ਬਹੁਤ ਸਹਾਇਤਾ ਕੀਤੀ ਸੀ।

ਗੁਰੂ ਅਰਜਨ ਦੇਵ ਜੀ ਨੇ ਚੜ੍ਹਾਵੇ ਦੇ ਰੂਪ ਵਿਚ ਇਕੱਠੇ ਹੋਏ ਧਨ ਦੀ ਬਹੁਲਤਾ ਨੂੰ ਸਿੱਖ ਸਮਾਜ ਦੀ ਇਕ ਹੋਰ ਪੱਖੋਂ ਉਨੱਤੀ ਲਈ ਵਰਤਿਆ। ਉਨ੍ਹਾਂ ਦਾ ਮਨੋਰਥ ਆਪਣੇ ਨਵ-ਸਿਰਜੇ ਸਮਾਜ ਨੂੰ ਹਰ ਪੱਖੋਂ ਵਿਕਸਤ ਕਰਨ ਦਾ ਸੀ। ਪੰਜਾਬ ਦਾ ਮੁੱਖ ਕਿੱਤਾ ਖੇਤੀਬਾੜੀ ਸੀ ਤੇ ਜਾਂ ਫਿਰ ਦੁਕਾਨਦਾਰੀ। ਵਪਾਰੀ ਲੋਕ ਜਾਂ

16. ਹੋਰ ਦੇਖੋ ਤੇਜਾ ਸਿੰਘ ਗੰਡਾ ਸਿੰਘ, *ਪੂਰਵਅੰਕਤ*, ਪੰਨਾ 33.
17. ਕਾਨ੍ਹ ਸਿੰਘ ਨਾਭਾ, *ਪੂਰਵਅੰਕਤ*, ਪੰਨਾ 251.

ਤਾਂ ਮੁਸਲਮਾਨ ਸਨ ਤੇ ਜਾਂ ਫਿਰ ਬਣਜਾਰਿਆਂ ਦੇ ਉਹ ਕਬੀਲੇ ਜਿਨ੍ਹਾਂ ਦਾ ਹਿੰਦੂ ਸਮਾਜ ਨਾਲ ਕੋਈ ਜ਼ਿਆਦਾ ਲਗਾਓ ਨਹੀਂ ਸੀ। ਭਾਰਤ ਦਾ ਮੁੱਖ ਵਪਾਰ ਪੰਜਾਬ ਦੇ ਰਾਹੀਂ ਅਰਬ ਮੁਲਕਾਂ ਨਾਲ ਸੀ। ਅਰਬ ਮੁਲਕ ਇਸਲਾਮੀ ਮਰਯਾਦਾ ਵਾਲੇ ਸਨ। ਇਕ ਸੱਚਾ ਹਿੰਦੂ ਅਰਬ ਮੁਲਕਾਂ ਵਿਚ ਇਸ ਕਰਕੇ ਜਾਣਾ ਨਹੀ ਚਾਹੁੰਦਾ ਸੀ ਕਿ ਉੱਥੇ ਜਾ ਕੇ ਮੁਸਲਮਾਨਾਂ ਦੇ ਹੱਥੋਂ ਖਾਣਾ-ਪੀਣਾ ਪੈਂਦਾ ਸੀ। ਮੁਸਲਮਾਨ ਦੇ ਹੱਥ ਦਾ ਖਾਣਾ-ਪੀਣਾ ਆਮ ਹਿੰਦੂ ਲੈਣਾ ਨਹੀਂ ਚਾਹੁੰਦਾ ਸੀ। ਸਿੱਟੇ ਵਜੋਂ ਹਿੰਦੂ ਲੋਕ ਇਸ ਵਪਾਰ ਵਿਚ ਪਛੜੇ ਹੋਏ ਸਨ। ਗੁਰੂ ਅਰਜਨ ਦੇਵ ਜੀ ਆਪਣੇ ਸਿੱਖਾਂ ਲਈ ਇਹ ਬੰਦਸ਼ ਤੋੜਨੀ ਚਾਹੁੰਦੇ ਸਨ। ਉਨ੍ਹਾਂ ਨੇ ਸਿੱਖਾਂ ਨੂੰ ਅਰਬ ਮੁਲਕਾਂ ਵਿਚ ਘੋੜੇ ਖਰੀਦਣ ਲਈ ਭੇਜਿਆ। ਇਸ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਅਰਬ ਮੁਲਕਾਂ ਦੀ ਯਾਤਰਾ ਕਰ ਚੁੱਕੇ ਸਨ। ਜ਼ਾਹਰ ਹੈ ਕਿ ਜਿਹੜੀ ਗੱਲ ਇਕ ਹਿੰਦੂ ਨੂੰ ਅਰਬ ਮੁਲਕਾਂ ਵਿਚ ਜਾਣ ਤੋਂ ਰੋਕਦੀ ਸੀ ਉਹ ਸਿੱਖਾਂ ਲਈ ਅੜਿੱਕਾ ਨਹੀਂ ਬਣ ਸਕੀ। ਘੋੜਿਆਂ ਦਾ ਵਪਾਰ ਭਾਵੇਂ ਵੱਡੇ ਪੱਧਰ 'ਤੇ ਸੀ ਤੇ ਭਾਵੇਂ ਛੋਟੇ ਪੱਧਰ 'ਤੇ ਇਸ ਗੱਲ ਦੀ ਜ਼ਿਆਦਾ ਮਹੱਤਤਾ ਨਹੀਂ ਹੈ। ਮਹੱਤਤਾ ਇਸ ਗੱਲ ਦੀ ਹੈ ਕਿ ਸਿੱਖਾਂ ਲਈ ਜਾਤੀ ਜਾਂ ਧਾਰਮਿਕ ਕੋਈ ਬੰਦਸ਼ ਨਹੀਂ ਸੀ। ਇਸ ਨਾਲ ਉਹ ਨਵੇਂ ਮੁਲਕਾਂ ਦੇ ਵੀ ਸੰਪਰਕ ਵਿਚ ਆਏ ਅਤੇ ਵਪਾਰਕ ਤੌਰ 'ਤੇ ਵੀ ਮੁਹਾਰਤ ਹਾਸਲ ਕਰਨ ਲੱਗੇ। ਕਨਿੰਘਮ ਲਿਖਦਾ ਹੈ "ਧਨ ਅਤੇ ਪਰਤਿਸ਼ਠਤਾ ਦੀ ਪਰਾਪਤੀ ਦੇ ਦੂਸਰੇ ਸਾਧਨਾਂ ਵੱਲੋਂ ਅਰਜਨ ਜੀ ਬੇਧਿਆਨੇ ਨਹੀਂ ਸਨ। ਉਨ੍ਹਾਂ ਨੇ ਆਪਣੇ ਸਿੱਖਾਂ ਨੂੰ ਬਦੇਸ਼ਾਂ ਵਿਚ ਵਪਾਰ ਦੇ ਕੰਮਾਂ ਵਿਚ ਵੀ ਉਤਨੇ ਪਰਬੀਣ ਹੋਣ ਲਈ ਭੇਜਿਆ ਜਿੰਨਾਂ ਕਿ ਉਹ ਧਰਮ ਵਿਚ ਉਤਸ਼ਾਹੀ ਸਨ। ਇਹ ਸੰਭਵ ਹੈ ਕਿ ਇਕ ਵਪਾਰੀ ਦੇ ਰੂਪ ਵਿਚ ਉਨ੍ਹਾਂ ਦੇ ਸੌਦੇ ਬਹੁਸੰਖਿਆ ਵਿਚ ਸਨ ਭਾਵੇਂ ਇਹ ਤੁਰਕਸਿਤਾਨ ਵਿਚ ਘੋੜਿਆਂ ਦੇ ਵਪਾਰ ਤੱਕ ਹੀ ਸੀਮਤ ਸਨ।"[18] ਟਰੰਪ ਅਤੇ ਇਰਵਿਨ ਵੀ ਇਸੇ ਮੱਤ ਦੇ ਹਨ ਕਿ ਗੁਰੂ ਜੀ ਘੋੜਿਆਂ ਦਾ ਅੱਛਾ ਵਪਾਰ ਕਰਦੇ ਸਨ।[19] ਪਰ ਇੰਦੂ ਭੂਸ਼ਣ ਬੈਨਰਜੀ ਇਸ ਵਿਚਾਰ ਨਾਲ ਸਹਿਮਤ ਨਾ ਹੋ ਕੇ ਲਿਖਦਾ ਹੈ ਕਿ ਗੁਰੂ ਜੀ ਨੇ ਜਿਨਾਂ ਵੀ ਸਿੱਖਾਂ ਨੂੰ ਅਰਬ ਮੁਲਕਾਂ ਵਿਚ ਘੋੜੇ ਖਰੀਦਣ ਲਈ ਭੇਜਿਆ ਸੀ ਉਹ ਵਪਾਰ ਲਈ ਨਹੀਂ ਸੀ ਸਗੋਂ ਆਪਣੀਆਂ ਜ਼ਾਤੀ ਲੋੜਾਂ ਦੀ ਪੂਰਤੀ ਲਈ ਲੋੜ ਅਨੁਸਾਰ ਘੋੜੇ ਖਰੀਦਣ ਲਈ ਭੇਜਿਆ ਸੀ।[20] ਉਹ ਇਹ ਵੀ ਲਿਖਦਾ ਹੈ ਕਿ ਗੁਰੂ ਅਰਜਨ ਜੀ ਵੇਲੇ ਸਿੱਖਾਂ ਲਈ ਘੋੜਿਆਂ ਦੀ ਖ਼ਰੀਦੋ-ਫ਼ਰੋਖ਼ਤ ਕੋਈ ਨਵੀਂ ਗੱਲ ਨਹੀਂ ਸੀ ਸਗੋਂ ਇਹ ਤਾਂ ਗੁਰੂ ਨਾਨਕ ਦੇਵ ਜੀ ਵੇਲੇ ਵੀ ਸੀ। ਉਦਾਹਰਣ ਦੇ ਤੌਰ 'ਤੇ ਉਹ ਇਕ ਜਨਮਸਾਖੀ ਦੀ ਉਸ ਸਾਖੀ ਦਾ ਹਵਾਲਾ ਦਿੰਦਾ ਹੈ ਜਿਸ ਵਿਚ ਗੁਰੂ ਨਾਨਕ ਦੇਵ ਜੀ ਨੂੰ ਉਨ੍ਹਾਂ ਦੇ ਪਿਤਾ ਨੇ ਘੋੜਿਆਂ ਦੀ ਸੌਦਾਗਰੀ ਕਰਨ ਲਈ ਕਿਹਾ ਸੀ।[21]

ਇੱਥੇ ਸਾਡਾ ਮਤ ਇਹ ਹੈ ਕਿ ਪਿਤਾ ਕਾਲੂ ਵੱਲੋਂ ਬਾਲ ਨਾਨਕ ਨੂੰ ਘੋੜਿਆਂ ਦੀ ਸੌਦਾਗਰੀ ਕਰਨ ਦੀ ਗੱਲ ਅਤੇ ਗੁਰੂ ਅਰਜਨ ਦੇਵ ਜੀ ਵੱਲੋਂ ਆਪਣੇ ਸਿੱਖਾਂ ਨੂੰ ਅਰਬ ਮੁਲਕਾਂ ਵਿਚ ਘੋੜੇ ਖਰੀਦਣ ਲਈ ਭੇਜਣ ਦੀ ਗੱਲ ਇਕ ਦੂਜੀ ਨਾਲੋਂ ਜ਼ਮੀਨ ਅਸਮਾਨ ਜਿੰਨਾ ਫ਼ਰਕ ਰੱਖਦੀ ਹੈ। ਪਹਿਲੀ ਗੱਲ ਵਿਅਕਤੀਗਤ ਵਪਾਰ ਦੀ ਪਰਤੀਕ ਹੈ ਜਦੋਂ ਕਿ ਦੂਸਰੀ ਸੰਸਥਾਤਮਕ ਤੌਰ 'ਤੇ ਇਕ ਵਿਸ਼ੇਸ਼ ਵਿਚਾਰ ਨੂੰ ਰੱਦ ਕਰਨ ਵਾਲੀ ਗੱਲ ਹੈ। ਅਰਬ ਮੁਲਕਾਂ ਵਿਚ ਹਿੰਦੂਆਂ ਦਾ ਜਾਣਾ, ਬਰਾਹਮਣ ਜਮਾਤ ਵੱਲੋਂ ਮਨਜ਼ੂਰ ਨਹੀਂ ਹੁੰਦਾ ਸੀ। ਇੱਥੇ ਗੁਰੂ ਜੀ ਵੱਲੋਂ ਇਹ ਵਿਚਾਰ ਰੱਦ ਕੀਤਾ ਗਿਆ ਸੀ। ਸਿੱਖਾਂ ਲਈ ਧਰਤੀ ਦਾ ਕੋਈ ਵੀ ਕੋਨਾ ਅਪਵਿੱਤਰ ਨਹੀਂ ਸੀ।

---

18. Cunningham, *op. cit.*, p. 52.
19. Trumpp, *The Adi Granth*, London 1887, p. LXXXI (introduction) and W. Irvine, *The Later Mughals*, London, 1922, p. 76.
20. ਪੂਰਵਅੰਕਤ, ਪੰਨਾ 162
21. ਉਕਤ, ਪੰਨਾ 163

ਗੁਰੂ ਜੀ ਵੱਲੋਂ ਘੋੜੇ ਖਰੀਦਣ ਦੀ ਗੱਲ ਨੂੰ ਇਸ ਰੋਸ਼ਨੀ ਵਿਚ ਰੱਖ ਕੇ ਦੇਖਣਾ ਚਾਹੀਦਾ ਹੈ ਨਾ ਕਿ ਵਪਾਰ ਦੇ ਵੱਡੇ ਜਾਂ ਛੋਟੇ ਪੱਧਰ ਵੱਲ ਦੇਖ ਕੇ।

ਗੁਰਮੁੱਖੀ ਦੀਆਂ ਕੁਝ ਮੁੱਢਲੀਆਂ ਲਿਖਤਾਂ ਵਿਚ ਗੁਰੂ ਜੀ ਅਤੇ ਅਕਬਰ ਬਾਦਸ਼ਾਹ ਦੀ ਮੁਲਾਕਾਤ ਦਾ ਜ਼ਿਕਰ ਆਉਂਦਾ ਹੈ। ਕਿਸੇ ਵਿਕਸਤ ਹੋ ਰਹੇ ਸਮਾਜ ਦੇ ਨੇਤਾ ਨਾਲ ਸਮੇਂ ਦੇ ਬਾਦਸ਼ਾਹ ਦੀ ਮੁਲਾਕਾਤ ਨਿਸ਼ਚੇ ਹੀ ਉਸ ਦੇ ਉਚੇਰੇਪਣ ਅਤੇ ਉਸ ਦੀ ਲੀਡਰਸ਼ਿਪ ਦੀ ਯੋਗਤਾ ਦੀ ਪਰਤੀਕ ਮੰਨੀ ਜਾਂਦੀ ਹੈ। ਜਿਵੇਂ ਗੁਰੂ ਅਰਜਨ ਦੇਵ ਜੀ ਦੀ ਅਗਵਾਈ ਹੇਠ ਸਿੱਖ ਧਰਮ ਬੜੀ ਤੇਜ਼ੀ ਨਾਲ ਫੈਲਦਾ ਜਾ ਰਿਹਾ ਸੀ ਅਜਿਹੇ ਵਿਕਾਸ ਨੂੰ ਸਮੇਂ ਦਾ ਬਾਦਸ਼ਾਹ ਅੱਖੋਂ-ਓਹਲੇ ਵੀ ਨਹੀਂ ਕਰ ਸਕਦਾ ਸੀ। ਸਮਕਾਲੀ ਲੇਖਕ ਸੁਜਾਨ ਰਾਏ ਭੰਡਾਰੀ ਨੇ ਇਸ ਮੁਲਾਕਾਤ ਨੂੰ ਕੁੱਝ ਵਧੇਰੇ ਵਿਸਥਾਰ ਨਾਲ ਇਸ ਤਰ੍ਹਾਂ ਵਰਨਣ ਕੀਤਾ ਹੈ :

> "ਜਦ ਅਕਬਰ ਲਾਹੌਰ ਤੋਂ ਦੱਖਣ ਨੂੰ ਤੁਰਿਆ ਤਾਂ ਨਗਰ ਬਟਾਲੇ ਕੋਲ ਪਤਾ ਲੱਗਾ ਕਿ ਅਚੱਲ ਪਿੰਡ ਵਿਚ ਮੁਸਲਮਾਨ ਫ਼ਕੀਰ ਅਤੇ ਹਿੰਦੂ ਸੰਨਿਆਸੀ ਆਪਸ ਵਿਚ ਲੜ ਪਏ। ਫ਼ਕੀਰ ਸੰਨਿਆਸੀਆਂ ਉੱਤੇ ਛਾ ਗਏ ਅਤੇ ਉਨ੍ਹਾਂ ਸਭ 'ਤੇ ਅਤਿਆਚਾਰ ਇਹ ਕੀਤਾ ਕਿ ਉਨ੍ਹਾਂ ਦਾ ਮੰਦਰ ਢਾਹ ਦਿੱਤਾ। ਖ਼ਾਨਿਖ਼ਾਨਾਂ ਨੂੰ ਫ਼ਕੀਰਾਂ ਦੀ ਵਧੀਕੀ ਦੀ ਖ਼ਬਰ ਮਿਲੀ ਤਾਂ ਇਨਸਾਫ਼ ਨੂੰ ਮੁੱਖ ਰੱਖ ਕੇ ਉਨ੍ਹਾਂ ਵਿਚੋਂ ਬਹੁਤ ਸਾਰਿਆਂ ਨੂੰ ਕੈਦ ਕਰ ਦਿੱਤਾ। ਹੁਕਮ ਦਿੱਤਾ ਕਿ ਢਾਹਿਆ ਹੋਇਆ ਮੰਦਰ ਫਿਰ ਬਣਵਾਇਆ ਜਾਵੇ। ਇੱਥੋਂ ਚਲ ਕੇ ਦਰਿਆ ਬਿਆਸ ਲੰਘ ਕੇ ਬਾਬਾ ਨਾਨਕ ਦੇ ਉੱਤਰਅਧਿਕਾਰੀ ਗੁਰੂ ਅਰਜਨ ਦੇ ਸਥਾਨ 'ਤੇ ਪਹੁੰਚੇ ਅਤੇ ਬਾਬਾ ਨਾਨਕ ਦੀ ਅਧਿਆਤਮਿਕ ਕਵਿਤਾ ਸੁਣ ਕੇ ਬਹੁਤ ਆਨੰਦਤ ਹੋਏ।
>
> "ਗੁਰੂ ਅਰਜਨ ਦੇਵ ਜੀ ਨੇ ਸਤਿਕਾਰ ਤੇ ਧੰਨਵਾਦ ਦੇ ਤੌਰ 'ਤੇ ਢੁਕਵੀਂ ਸੁਗਾਤ ਪੇਸ਼ ਕਰਕੇ ਇਹ ਬੇਨਤੀ ਕੀਤੀ ਕਿ ਸ਼ਾਹੀ ਫ਼ੌਜ ਦੇ ਠਹਿਰਾਉ ਦੇ ਕਾਰਣ ਪੰਜਾਬ ਵਿਚ ਅਨਾਜ ਦਾ ਭਾਅ ਮਹਿੰਗਾ ਹੋ ਗਿਆ ਸੀ। ਇਸ ਲਈ ਪਰਗਨਿਆਂ ਦਾ ਲਗਾਨ ਵੱਧ ਗਿਆ ਸੀ। ਹੁਣ ਫ਼ੌਜ ਦੇ ਚਲੇ ਜਾਣ ਦੇ ਕਾਰਣ ਅਨਾਜ ਦਾ ਭਾਅ ਸਸਤਾ ਹੋ ਗਿਆ ਹੈ। ਪਰਜਾ ਇਨਾਂ ਲਗਾਨ ਨਹੀਂ ਦੇ ਸਕੇਗੀ। ਅਕਬਰ ਨੇ ਬੇਨਤੀ ਅਨੁਸਾਰ ਮਾਲ ਦੇ ਅਫ਼ਸਰਾਂ ਨੂੰ ਹੁਕਮ ਦਿੱਤਾ ਕਿ ਲਗਾਨ ਦਾ ਛੇਵਾਂ ਭਾਗ ਮੁਆਫ਼ ਕਰ ਦਿੱਤਾ ਜਾਵੇ ਅਤੇ ਅਹਿਲਕਾਰਾਂ ਨੂੰ ਤਾੜਨਾ ਕਰ ਦਿੱਤੀ ਜਾਵੇ ਕਿ ਪਰਜਾ ਤੋਂ ਲਗਾਨ ਦੇ ਕੇਵਲ 5/6 ਭਾਗ ਲੈਣ ਅਤੇ ਕਿਸਾਨਾਂ ਨਾਲ ਨਰਮੀ ਨਾਲ ਵਰਤਾਉ ਕਰਨ ਕਿਉਂਕਿ ਉਹ ਦੇਸ਼ ਨੂੰ ਸਥਾਪਤੀ ਅਤੇ ਪਕਿਆਈ ਦੇਣ ਦੇ ਜ਼ਿੰਮੇਦਾਰ ਹਨ।"[22]

ਮੈਕਾਲਿਫ਼ ਵੀ ਬਦਾਊਨੀ ਦੀ ਲਿਖਤ ਦੇ ਆਧਾਰ 'ਤੇ ਤਕਰੀਬਨ ਤਕਰੀਬਨ ਇਸੇ ਗੱਲ ਦੀ ਪੁਸ਼ਟੀ ਕਰਦਾ ਹੋਇਆ ਇਸ ਤਰ੍ਹਾਂ ਲਿਖਦਾ ਹੈ : "ਅਜ਼ੂਰ ਮਹੀਨੇ ਦੀ ਤੇਰਾਂ ਤਾਰੀਖ਼ ਨੂੰ ਅਕਬਰ ਨੇ ਸ਼ਾਹੀ ਸੈਨਾ ਦੇ ਅਸਲੇ ਸਮੇਤ ਬਿਆਸ ਦਰਿਆ ਪਾਰ ਕੀਤਾ ਅਤੇ ਗੁਰੂ ਅਰਜਨ ਨੂੰ ਮਿਲਣ ਲਈ ਗੋਇੰਦਵਾਲ ਚਲਾ ਗਿਆ, ਜਿੰਨਾਂ ਦੀ ਸਿੱਖਿਆ ਅਤੇ ਚਰਿੱਤਰ ਦਾ ਉਹ ਪਰਸੰਸਕ ਸੀ।"[23]

ਨਿਸ਼ਚੇ ਹੀ ਅਜਿਹੇ ਤੱਥਾਂ ਤੋਂ ਇਹ ਵੀ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਅਰਜਨ ਦੇਵ ਜੀ ਕਿਸ ਕਦਰ ਆਪਣੇ ਲੋਕਾਂ ਨਾਲ ਜੁੜੇ ਹੋਏ ਸਨ। ਜ਼ਮੀਨ ਦਾ ਲਗਾਨ ਮੁਆਫ਼ ਕਰਵਾਉਣ ਨਾਲ ਗੁਰੂ ਸਾਹਿਬ ਇਕ ਲੋਕ ਨੇਤਾ ਦੇ ਰੂਪ ਵਿਚ ਉਭਰ ਕੇ ਸਾਹਮਣੇ ਆਉਂਦੇ ਹਨ। ਪੰਜਾਬ ਦਾ ਮਾਝਾ ਅਤੇ ਮਾਲਵਾ ਖੇਤਰ ਪੂਰੀ ਤਰ੍ਹਾਂ ਉਨ੍ਹਾਂ ਦੇ ਹੁਕਮ ਹੇਠ ਸੀ।

**ਗੁਰੂ ਸਾਹਿਬ ਦੀਆਂ ਰਚਨਾਵਾਂ :** ਗੁਰੂ ਅਰਜਨ ਦੇਵ ਜੀ ਇਕ ਮਹਾਨ ਕਵੀ ਵੀ ਹੋਏ ਸਨ। ਉਨ੍ਹਾਂ ਨੇ ਅਨੇਕਾਂ ਐਸੀਆਂ ਰਚਨਾਵਾਂ ਰਚੀਆਂ ਹਨ ਜਿਹੜੀਆਂ ਅਧਿਆਤਮਿਕ ਤਾਂ ਹੈਣ ਹੀ ਪਰ ਉਹ ਮਹਾਨ ਅਤੇ

---

22. ਸੁਜਾਨ ਰਾਏ ਭੰਡਾਰੀ, *ਖੁਲਾਸਤੁਤ ਤਵਾਰੀਖ਼* (ਪੰਜਾਬੀ ਤਰਜਮਾ), ਪੰਜਾਬੀ ਯੂਨੀ : ਪਟਿਆਲਾ, 1972, ਪੰਨਾ 436.
23. *ਦ ਸਿੱਖ ਰਿਲੀਜਨ*, ਜਿਲਦ ਤੀਜੀ, ਪੰਨਾ 84.

ਉੱਤਮ ਕਾਵਿਕ ਸ਼ੈਲੀ ਵਾਲੀਆਂ ਵੀ ਹਨ। ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਦੀ ਬਾਣੀ ਬਾਕੀ ਗੁਰੂ ਸਾਹਿਬਾਨ ਦੀ ਬਾਣੀ ਨਾਲੋਂ ਸਭ ਤੋਂ ਜ਼ਿਆਦਾ ਹੈ। ਉਨ੍ਹਾਂ ਦੀ ਬਾਣੀ 30 ਰਾਗਾਂ ਵਿਚ ਹੈ ਅਤੇ ਵੱਖ ਵੱਖ ਰਚਨਾਵਾਂ ਵਿਚ ਹੈ। ਇਸ ਦਾ ਸੰਖੇਪ ਵੇਰਵਾ ਇਸ ਪਰਕਾਰ ਹੈ: ਕੁਲ ਪਦ - 1349, ਅਸਟਪਦੀਆਂ-92, ਸੋਲਹੇ-14, ਛੰਤ-62, ਸਲੋਕ-545, ਪਉੜੀਆਂ-225, ਸਵਯੈ-20। ਕੁਝ ਰਚਨਾਵਾਂ ਲੰਮੀਆਂ ਹਨ ਅਤੇ ਵਿਸ਼ੇਸ਼ ਨਾਵਾਂ ਦੇ ਹੇਠ ਦਿੱਤੀਆਂ ਗਈਆਂ ਹਨ ਜਿਵੇਂ ਕਿ ਸੁਖਮਨੀ ਸਾਹਿਬ, ਬਾਵਨ ਅੱਖਰੀ, ਬਾਰਹਮਾਹਾ, ਥਿਤੀ, ਪਹਰੇ, ਦਿਨ-ਰੈਣ, ਬਿਹੜੇ, ਗੁਣਵੰਤੀ, ਰੁਤੀ ਅਤੇ ਅੰਜੁਲੀਆਂ। ਵੱਖ ਵੱਖ ਰਾਗਾਂ ਵਿਚ 6 ਵਾਰਾਂ ਹਨ।

ਇਨ੍ਹਾਂ ਵਿਚੋਂ ਜੋ ਰਚਨਾਵਾਂ ਲੰਮੇ ਆਕਾਰ ਵਾਲੀਆਂ ਹਨ ਉਨ੍ਹਾਂ ਵਿਚ ਮੁੱਖ ਤੌਰ 'ਤੇ ਸੁਖਮਨੀ ਸਾਹਿਬ, ਬਾਵਨ ਅੱਖਰੀ ਅਤੇ ਬਾਰਹਮਾਹ ਹਨ। ਇਨ੍ਹਾਂ ਦਾ ਸੰਖੇਪ ਵੇਰਵਾ ਇਸ ਪਰਕਾਰ ਹੈ:

**ਸੁਖਮਨੀ ਸਾਹਿਬ** : ਗਉੜੀ ਰਾਗ ਵਿਚ ਦਿੱਤੀ ਹੋਈ ਇਹ ਗੁਰੂ ਅਰਜਨ ਦੇਵ ਜੀ ਦੀ ਸਭ ਤੋਂ ਪਰਮੁੱਖ ਰਚਨਾ ਹੈ। ਇਹ ਸਾਰੀ ਦੀ ਸਾਰੀ ਹੀ ਅਧਿਆਤਮਕ ਹੈ। ਜਿਵੇਂ ਕਿ ਇਸ ਦੇ ਨਾਂ ਤੋਂ ਹੀ ਸਪਸ਼ਟ ਹੈ ਇਸ ਦੇ ਭਾਵਅਰਥ ਮਨ ਨੂੰ ਸ਼ਾਂਤੀ ਦੇਣ ਵਾਲੇ, ਮਨੁੱਖ ਨੂੰ ਉਸ ਦੇ ਆਪੇ ਦੀ ਸੋਝੀ ਕਰਵਾਉਣ ਵਾਲੇ ਅਤੇ ਮਨੁੱਖ ਦੀਆਂ ਗਿਆਨ ਇੰਦਰੀਆਂ ਨੂੰ ਸੰਸਾਰਿਕ ਲਾਲਸਾਵਾਂ ਤੋਂ ਨਿਰਲੇਖ ਰਹਿਣ ਦੀ ਸਿੱਖਿਆ ਦੇਣ ਵਾਲੇ ਹਨ। ਇਸ ਦੀਆਂ ਕੁਲ 24 ਅਸਟਪਦੀਆਂ ਹਨ। ਹਰ ਇਕ ਅਸਟਪਦੀ ਇਕ ਵੱਖਰੇ ਸੰਕਲਪ ਦੀ ਵਿਆਖਿਆ ਕਰਨ ਵਾਲੀ ਹੈ। ਹਰ ਅਸਟਪਦੀ ਦੇ ਮੁੱਢ ਵਿਚ ਇਕ ਸਲੋਕ ਦਿੱਤਾ ਗਿਆ ਹੈ ਜਿਹੜਾ ਉਸ ਅਸਟਪਦੀ ਦੇ ਸਮੁੱਚੇ ਭਾਵ ਨੂੰ ਦਰਸਾਉਂਦਾ ਹੈ। ਕੁਝ ਇਕ ਅਸਟਪਦੀਆਂ ਅੱਗੇ ਇਕ ਤੋਂ ਵੱਧ ਸਲੋਕ ਵੀ ਦਿੱਤੇ ਗਏ ਹਨ। ਹਰ ਅਸਟਪਦੀ ਵਿਚ ਅੱਠ ਅੱਠ ਪਾਉੜੀਆਂ (ਬੰਦ) ਹਨ ਅਤੇ ਹਰ ਪਾਉੜੀ (ਬੰਦ) ਦਸ ਦਸ ਤੁਕਾਂ ਦੀ ਹੈ। ਗੁਰੂ ਜੀ ਦੀਆਂ ਰਚਨਾਵਾਂ ਦਾ ਬਿਰਤਾਂਤ ਦੇਣ ਸਮੇਂ ਭਾਵੇਂ ਸੁਖਮਨੀ ਸਾਹਿਬ ਦਾ ਵਰਨਣ ਸਭ ਤੋਂ ਪਹਿਲਾਂ ਦਿੱਤਾ ਜਾਦਾ ਹੈ। ਪਰ ਇਸ ਦੀ ਰਚਨਾ ਆਮ ਤੌਰ 'ਤੇ ਗੁਰੂ ਜੀ ਦੀ ਉਮਰ ਦੇ ਅਖ਼ੀਰਲੇ ਸਾਲਾਂ ਵਿਚ ਹੋਈ ਮੰਨੀ ਗਈ ਹੈ। ਕਿਉਂਕਿ ਇਸ ਵਿਚ ਅਧਿਆਤਮਿਕ ਗੁਣਾਂ ਨੂੰ ਐਸੀ ਸੰਖੇਪਤਾ ਨਾਲ ਅਤੇ ਉੱਚ-ਕੋਟੀ ਦੀ ਸੰਕੋਚਵੀਂ ਬੌਧਿਕਤਾ ਨਾਲ ਵਿਆਖਿਆ ਗਿਆ ਹੈ ਕਿ ਇਹ ਬਾਣੀ ਗੁਰੂ ਜੀ ਦੀ ਬੌਧਿਕਤਾ ਦੀ ਸਿਖਰ ਮੰਨੀ ਗਈ ਹੈ। ਇਸ ਦੀ ਭਾਸ਼ਾ ਬਹੁਤ ਹੀ ਸਰਲ ਪੰਜਾਬੀ ਹੈ। ਇਸ ਦੀ ਰਵਾਨਗੀ ਇਕਸੁਰਤਾ ਅਤੇ ਇਕਸਾਰਤਾ ਵਾਲੀ ਹੈ। ਸਰਲ ਇਤਨੀ ਹੈ ਕਿ ਜੇਕਰ ਇਸ ਨੂੰ ਪੰਜ-ਛੇ ਵਾਰ ਚੰਗੀ ਤਰ੍ਹਾਂ ਸਮਝ ਕੇ ਅਤੇ ਧਿਆਨ ਨਾਲ ਪੜ੍ਹ ਲਿਆ ਜਾਵੇ ਤਾਂ ਇਹ ਜ਼ਬਾਨੀ ਹੀ ਯਾਦ ਹੋ ਜਾਂਦੀ ਹੈ। ਸਾਧਾਰਨ ਤੋਂ ਸਾਧਾਰਨ ਬੁੱਧੀ ਵਾਲਾ ਪਾਠਕ ਵੀ ਇਸ ਦੇ ਭਾਵ ਨੂੰ ਸਮਝ ਸਕਦਾ ਹੈ। ਇਹੀ ਬੌਧਿਕਤਾ ਵਾਲਾ ਗੁਣ ਹੈ ਜੋ ਗੁਰੂ ਜੀ ਨੇ ਇਸ ਰਚਨਾ ਰਾਹੀਂ ਪਰਗਟ ਕੀਤਾ ਹੈ। ਇਹ ਗੁਰੂ ਗ੍ਰੰਥ ਸਾਹਿਬ ਵਿਚ ਪੰਨਾ 262 ਲੈ ਕੇ 296 ਤੱਕ ਹੈ।

**ਬਾਵਨ ਅੱਖਰੀ** : ਗੁਰੂ ਅਰਜਨ ਦੇਵ ਜੀ ਦੀ ਦੂਜੀ ਲੰਮੀ ਰਚਨਾ ਬਾਵਨ ਅੱਖਰੀ ਹੈ। ਇਸ ਵਿਚ ਕੁਲ 55 ਸਲੋਕ ਅਤੇ ਪਉੜੀਆਂ ਹਨ। ਇਕ ਸਲੋਕ, ਇਸ ਬਾਣੀ ਦੇ ਮੁੱਢ ਵਿਚ ਅਤੇ ਅਖ਼ੀਰ ਵਿਚ ਦੋ ਵਾਰ ਦਿੱਤਾ ਗਿਆ ਹੈ ਅਤੇ ਦੋਵੇਂ ਵਾਰ ਹੀ ਇਸ ਨੂੰ ਪੜ੍ਹਨ ਦੀ ਹਦਾਇਤ ਹੈ। ਜਿਵੇਂ ਕਿ ਨਾਂ ਤੋਂ ਸਪਸ਼ਟ ਹੈ ਕਿ ਇਹ ਰਚਨਾ ਗੁਰਮੁੱਖੀ ਦੇ 52 ਅੱਖਰਾਂ ਵਾਲੀ ਹੈ। 52 ਦੀ ਗਿਣਤੀ ਧੁਨੀਆਂ ਜਾਂ ਆਵਾਜ਼ਾਂ ਸ਼ਾਮਲ ਕਰਕੇ ਤਾਂ ਭਾਵੇ ਪੂਰੀ ਹੋ ਜਾਂਦੀ ਹੋਵੇ ਪਰ ਜਿੱਥੋਂ ਤੱਕ ਅੱਖਰਾਂ ਦੀ ਗਿਣਤੀ ਦਾ ਸਵਾਲ ਹੈ ਇਹ 35 ਹੀ ਹਨ। ਭਾਵੇਂ ਗੁਰਮੁਖੀ ਦੀ ਪੈਂਤੀ ਅਨੁਸਾਰ, ਇਸ ਰਚਨਾ ਵਿਚਲੇ ਅੱਖਰਾਂ ਦੀ ਤਰਤੀਬ ਨਹੀਂ ਹੈ। ਕਿਉਂਕਿ ਧਧਾ, ਙੰਙਾ ਅਤੇ ਲੱਲਾ ਅੱਖਰ ਰਚਨਾ ਦੇ ਮੁੱਢ ਵਿਚ ਦਿੱਤੇ ਗਏ ਹਨ ਅਤੇ ਲੱਲਾ, ਅ, ਹ ਆਦਿ ਅੱਖਰ ਅਖ਼ੀਰ ਵਿਚ ਦਿੱਤੇ ਗਏ ਹਨ। ਕਈ ਅੱਖਰ ਇਕ ਤੋਂ ਵੱਧ ਵਾਰ ਦਿੱਤੇ ਗਏ ਹਨ ਜਿਵੇਂ ਯਯਾ, ਧਧਾ, ਖਖਾ, ਲੱਲਾ ਆਦਿ। ਇਸ ਰਚਨਾ

ਦੀ ਖੂਬਸੂਰਤੀ ਇਕ ਇਹ ਵੀ ਹੈ ਕਿ ਗੁਰਮੁਖੀ ਦੇ ਪੈਂਤੀ ਅੱਖਰਾਂ ਵਿਚੋਂ ਅਜਿਹੇ ਅੱਖਰਾਂ ਨੂੰ ਵੀ ਇਤਨੀ ਬਾਖੂਬੀ ਨਾਲ ਵਰਤਿਆ ਗਿਆ ਹੈ ਜਿਨ੍ਹਾਂ ਦੀ ਆਮ ਪੰਜਾਬੀ ਬੋਲ-ਚਾਲ ਵਿਚ ਵਰਤੋਂ ਨਹੀਂ ਹੁੰਦੀ ਜਿਵੇਂ ਕਿ ਙੰਙਾ ਅਤੇ ਞੰਞਾ ਅੱਖਰ ਹਨ। ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਅੱਖਰਾਂ ਨੂੰ ਸ਼ਬਦ ਬਣਤਰ ਵਿਚ ਸ਼ਾਮਲ ਕਰਕੇ ਇਕ ਕਰਿਸ਼ਮਾ ਕਰ ਵਿਖਾਇਆ ਹੈ। ਜਿਵੇਂ ਙਨਿ, ਙਿਆਨੀ, ਙ੍ਰਾਸੈ, ਙਣਤੀ, ਙਣੀ, ਞਨਹੁ, ਞਤਨ ਆਦਿ। ਇਥੋਂ ਤੱਕ ਕਿ ੜਾੜਾ ਅੱਖਰ ਤੋਂ ਵੀ ਅਜਿਹੇ ਸ਼ਬਦ ਬਣਾਏ ਹਨ ਜਿਹੜੇ ਸਿਰਫ ਪਹਿਲੀ ਵਾਰ ਹੀ ਵਰਤੋਂ ਵਿਚ ਆਏ ਹਨ ਜਿਵੇਂ ਕਿ ੜਾੜਿ ਆਦਿ। ਇਸ ਬਾਵਨ ਅੱਖਰੀ ਵੀ ਗੁਰੂ ਨਾਨਕ ਦੇਵ ਜੀ ਦੀ 'ਪੱਟੀ' ਵਾਂਗ ਪੰਜਾਬੀ ਬੋਲੀ ਦੀਆਂ ਆਵਾਜ਼ਾਂ ਨੂੰ ਗੁਰਮੁਖੀ ਲਿਪੀ ਵਿਚ ਲਿਖ ਕੇ ਦਰਸਾਉਣ ਵਾਲੀ ਰਚਨਾ ਹੈ। ਇਹ ਰਚਨਾ *ਗੁਰੂ ਗ੍ਰੰਥ ਸਾਹਿਬ* ਦੇ ਪੰਨਾ 250 ਤੋਂ ਲੈ ਕੇ 262 ਤੱਕ ਹੈ।

**ਬਾਰਹਮਾਹਾ :** ਰਾਗ ਮਾਝ ਵਿਚ ਗੁਰੂ ਅਰਜਨ ਦੇਵ ਜੀ ਦੀ ਤੀਸਰੀ ਲੰਮੀ ਬਾਣੀ, ਬਾਰਹ ਮਾਹਾ ਹੈ। ਇਹ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੩੩ ਤੋਂ ਲੈ ਕੇ ਪੰਨਾ ੧੩੬ ਤੱਕ ਹੈ। ਇਸ ਦੇ ਕੁੱਲ 14 ਬੰਦ ਹਨ। ਪਹਿਲਾ ਅਤੇ ਅਖੀਰਲਾ ਬੰਦ ਆਮ ਵਿਚਾਰ ਵਾਲਾ ਹੈ ਜਦੋਂ ਕਿ ਦੂਜੇ ਤੋਂ ਲੈ ਕੇ ਤੇਰਵੇਂ ਬੰਦ ਵਿਚ ਸਾਲ ਦੇ ਬਾਰਾਂ ਮਹੀਨਿਆਂ ਬਾਰੇ ਸਿੱਖ ਵਿਚਾਰ ਪੇਸ਼ ਕੀਤਾ ਗਿਆ ਹੈ। ਗੁਰੂ ਸਾਹਿਬ ਨੇ ਹਰ ਮਹੀਨੇ ਦੇ ਭਾਵ ਨੂੰ, ਉਸ ਪਰਭਾਵ ਅਨੁਸਾਰ ਪਰਭਾਵਤ ਹੋਈ ਇਨਸਾਨੀ ਸੋਚ ਨੂੰ ਬੜੇ ਹੀ ਕਲਾਤਮਕ ਢੰਗ ਨਾਲ ਪੇਸ਼ ਕੀਤਾ ਹੈ। ਮੁੱਖ ਤੌਰ 'ਤੇ ਜ਼ੋਰ ਇਸ ਗੱਲ 'ਤੇ ਦਿੱਤਾ ਗਿਆ ਹੈ ਕਿ ਮੌਸਮ ਜਾਂ ਰੁੱਤ ਭਾਵੇਂ ਕਿਹੋ ਜਿਹੀ ਵੀ ਹੋਵੇ ਪਰ ਇਨਸਾਨੀ ਮਨ ਨੂੰ ਹਮੇਸ਼ਾਂ ਵਾਹਿਗੁਰੂ ਦੇ ਹੁਕਮ ਵਿਚ ਰਹਿਣਾ ਚਾਹੀਦਾ ਹੈ ਅਤੇ ਉਸ ਦੇ ਸਿਮਰਨ ਵਿਚ ਲੀਨ ਹੋਇਆ ਰਹਿਣਾ ਚਾਹੀਦਾ ਹੈ। ਅਜਿਹੇ ਵਿਅਕਤੀ ਲਈ ਹਰ ਮਹੀਨਾ ਹੀ ਖੁਸ਼ੀਆਂ ਭਰਿਆ ਹੈ ਅਤੇ ਹਰ ਰੁੱਤ ਸੁਹਾਵਣੀ ਹੈ।

**ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ :**

ਸਭ ਤੋਂ ਮਹੱਤਵਪੂਰਨ ਕੰਮ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦਾ ਕੀਤਾ ਗਿਆ। *ਗੁਰੂ ਗ੍ਰੰਥ ਸਾਹਿਬ* ਦੀ ਸੰਪਾਦਨਾ ਕਰਕੇ ਗੁਰੂ ਅਰਜਨ ਦੇਵ ਜੀ ਨੇ ਸਿੱਖ ਸਮਾਜ ਨੂੰ ਇਕ ਐਸੀ ਦੇਣ ਦਿੱਤੀ ਜਿਸ ਨੇ ਇਸ ਦੀ ਵੱਖਰੀ ਅਤੇ ਵਿਸ਼ੇਸ਼ ਹੋਂਦ ਬਣਾ ਦਿੱਤੀ ਸੀ। ਇਹ ਕੰਮ ਗੁਰੂ ਜੀ ਨੇ ਆਪਣੀ ਉਮਰ ਦੇ ਅਖੀਰਲੇ ਸਾਲਾਂ ਵਿਚ ਕੀਤਾ। ਭਾਵੇਂ ਪਹਿਲੇ ਗੁਰੂ ਸਾਹਿਬਾਨ ਵੱਲੋਂ ਵੀ ਆਪਣੇ ਆਪਣੇ ਸਮੇਂ ਉਨ੍ਹਾਂ ਨੂੰ ਵਿਰਸੇ ਵਿਚ ਮਿਲੀ ਬਾਣੀ ਨੂੰ ਇਕ ਪੋਥੀ ਦਾ ਰੂਪ ਦੇ ਕੇ ਸੰਭਾਲ ਕੇ ਰੱਖਿਆ ਸੀ। ਜਿਵੇਂ ਕਿ ਸਾਨੂੰ ਜਾਣਕਾਰੀ ਮਿਲਦੀ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੀਆਂ ਰਚਨਾਵਾਂ ਨੂੰ ਸੰਭਾਲ ਕੇ ਰੱਖਿਆ ਸੀ। ਫਿਰ ਇਹੀ ਪੋਥੀ ਗੁਰੂ ਅਮਰ ਦਾਸ ਜੀ ਨੂੰ ਵਿਸ਼ੇਸ਼ ਦੇ ਤੌਰ 'ਤੇ ਪਰਾਪਤ ਹੋਈ ਅਤੇ ਉਨ੍ਹਾਂ ਨੇ ਆਪਣੇ ਤੌਰ 'ਤੇ ਕੱਚੀ ਅਤੇ ਪੱਕੀ ਬਾਣੀ ਦਾ ਨਿਤਾਰਾ ਕਰਕੇ ਪੋਥੀ ਦੀ ਰਚਨਾ ਕੀਤੀ। ਗੁਰੂ ਅਮਰ ਦਾਸ ਜੀ ਵੱਲੋਂ ਸੱਚੀ ਬਾਣੀ ਦੀ ਸੰਭਾਲ ਗੁਰੂ ਰਾਮ ਦਾਸ ਜੀ ਨੂੰ ਪਰਾਪਤ ਹੋਈ। ਉਨ੍ਹਾਂ ਨੇ ਆਪਣੀ ਬਾਣੀ ਵਿਚ ਗੁਰੂ ਅਮਰ ਦਾਸ ਜੀ ਦੀਆਂ ਜੀਵਨ ਘਟਨਾਵਾਂ ਨੂੰ ਦਰਜ਼ ਕੀਤਾ ਅਤੇ ਇਹ ਸਮੁੱਚੀ ਬਾਣੀ ਗੁਰੂ ਅਰਜਨ ਦੇਵ ਜੀ ਨੂੰ ਪਰਾਪਤ ਹੋਈ।[24]

ਬਾਣੀ ਜਾਂ ਪੋਥੀ ਪਿਤਾ-ਪੁਰਖੀ ਜਾਇਦਾਦ ਨਹੀਂ ਸੀ ਜਿਹੜੀ ਕਿ ਗੁਰੂ ਜੀ ਦੇ ਪੁੱਤਰਾਂ ਵਿਚ ਵੰਡੀ ਜਾ ਸਕਦੀ ਹੋਵੇ। ਇਹ ਤਾਂ ਸਮੁੱਚੀ ਸੰਗਤ ਦੀ ਅਮਾਨਤ ਸੀ ਇਸ ਲਈ ਜਦੋਂ ਪਹਿਲੇ ਗੁਰੂ ਵੱਲੋਂ ਅਗਲੇ ਉੱਤਰਅਧਿਕਾਰੀ ਨੂੰ ਗੁਰਗੱਦੀ ਦਿੱਤੀ ਜਾਂਦੀ ਸੀ ਤਾਂ ਇਹ ਬਾਣੀ ਜਾਂ ਲਿਖਤੀ ਪੋਥੀ ਵੀ ਉਸੇ ਨੂੰ ਸੌਂਪੀ ਜਾਂਦੀ

---

24. ਇਸ ਮੱਤ ਦੀ ਪੁਸ਼ਟੀ ਲਈ ਹੋਰ ਦੇਖੋ : ਅਨਿਲ ਚੰਦਰ ਬੈਨਰਜੀ, *ਗੁਰੂ ਨਾਨਕ ਟੂ ਗੁਰੂ ਗੋਬਿੰਦ ਸਿੰਘ*, ਨਿਊ ਦੇਹਲੀ, 1977, ਪੰਨਾ 109.

ਸੀ। ਗੁਰੂ ਅਰਜਨ ਦੇਵ ਜੀ ਨੇ ਵਿਸ਼ੇਸ਼ਤਾ ਵਾਲਾ ਕੰਮ ਇਹ ਕੀਤਾ ਸੀ ਕਿ ਇਕ ਤਾਂ ਉਨ੍ਹਾਂ ਨੇ ਅਧਿਆਤਮਕ ਖੇਤਰ ਦੇ ਹਰ ਪੱਖ ਬਾਰੇ ਆਪਣੀ ਵਿਸ਼ਾਲ ਰਚਨਾ ਰਚੀ ਅਤੇ ਦੂਜਾ, ਸਾਰੀ ਬਾਣੀ ਨੂੰ, ਪਹਿਲੇ ਗੁਰੂ ਸਾਹਿਬਾਨ ਦੀ ਅਤੇ ਆਪਣੀ ਵੀ, ਰਾਗਾਂ ਵਿਚ ਅਤੇ ਸਿਲਸਿਲੇਵਾਰ ਦਰਜ ਕੀਤਾ। ਵਰਤਮਾਨ ਗੁਰੂ ਗ੍ਰੰਥ ਸਾਹਿਬ ਵਿਚਲੀ ਦਰਜ ਬਾਣੀ ਤੋਂ ਪਤਾ ਲੱਗਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਕੁੱਲ 976 ਸ਼ਬਦ ਹਨ, ਗੁਰੂ ਅੰਗਦ ਦੇਵ ਜੀ ਦੇ 63, ਗੁਰੂ ਅਮਰਦਾਸ ਜੀ ਦੇ 907 ਅਤੇ ਗੁਰੂ ਰਾਮ ਦਾਸ ਜੀ ਦੇ 679 ਹਨ। ਗੁਰੂ ਅਰਜਨ ਦੇਵ ਜੀ ਦੇ ਇਕੱਲਿਆਂ ਦੇ 2216 ਸ਼ਬਦ ਅਤੇ 116 ਸਲੋਕ ਹਨ। ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਪਹਿਲੇ ਚਾਰ ਗੁਰੂ ਸਾਹਿਬਾਨ ਦੀ ਸਮੁੱਚੀ ਬਾਣੀ ਨਾਲੋਂ ਵੀ ਜ਼ਿਆਦਾ ਬਾਣੀ ਇਕੱਲੇ ਗੁਰੂ ਅਰਜਨ ਦੇਵ ਜੀ ਦੀ ਹੈ। ਪਹਿਲੇ ਚਾਰ ਗੁਰੂ ਸਾਹਿਬਾਨ ਦੀ ਸਮੁੱਚੀ ਪੋਥੀ ਦਾ ਆਕਾਰ ਜ਼ਿਆਦਾ ਵੱਡਾ ਨਹੀਂ ਸੀ ਪਰ ਗੁਰੂ ਅਰਜਨ ਦੇਵ ਜੀ ਦੀ ਵਿਸ਼ਾਲ ਬਾਣੀ ਨਾਲ ਅਤੇ ਹੋਰ ਭਗਤਾਂ, ਭੱਟਾਂ ਅਤੇ ਸਤਾ ਬਲਵੰਡ ਦੀਆਂ ਰਚਨਾਵਾਂ ਨਾਲ ਇਸ ਦਾ ਆਕਾਰ ਬਹੁਤ ਵੱਡਾ ਹੋ ਗਿਆ ਸੀ। ਇਸ ਲਈ ਗੁਰੂ ਅਰਜਨ ਦੇਵ ਜੀ ਨੇ ਇਸ ਨੂੰ ਇਕ ਪੂਰੇ ਗਰੰਥ ਦਾ ਰੂਪ ਦੇ ਕੇ ਸਿੱਖ ਸਮਾਜ ਲਈ ਇਕ ਬਾਕਾਇਦਾ ਪੜ੍ਹੀ ਜਾਣ ਵਾਲੀ ਪਵਿੱਤਰ ਪੁਸਤਕ ਬਣਾ ਦਿੱਤੀ। ਕਿਉਂਕਿ ਇਹ ਸਾਰੀ ਬਾਣੀ ਗੁਰੂ ਸਾਹਿਬਾਨ ਦੀ ਉਸੇ ਸਿੱਖਿਆ ਦਾ ਲਿਖਤੀ ਰੂਪ ਸੀ ਜਿਹੜੀ ਉਨ੍ਹਾਂ ਨੇ ਵੱਖ ਵੱਖ ਥਾਵਾਂ 'ਤੇ ਲੋਕਾਂ ਵਿਚ ਪਰਚਾਰਨ ਦੀ ਕੋਸ਼ਿਸ਼ ਕੀਤੀ ਸੀ ਇਸ ਲਈ ਹਰ ਸਿੱਖ ਲਈ ਇਹ ਸਿੱਖਿਆ ਇਕ ਰੱਬੀ ਹੁਕਮ ਦੇ ਬਰਾਬਰ ਸੀ। ਇਸ ਰੱਬੀ ਹੁਕਮ ਦੀ ਭਾਵਨਾ ਹੇਠ ਹਰ ਸਿੱਖ ਇਸ ਨੂੰ ਆਪਣੇ ਗੁਰੂ ਦੇ ਹੁਕਮ ਹੀ ਮੰਨਣ ਲੱਗ ਪਿਆ ਸੀ। ਇਸ ਤਰ੍ਹਾਂ ਇਹ ਗ੍ਰੰਥ ਸਿੱਖਾਂ ਲਈ ਇਕ ਗੁਰੂ ਦੇ ਦਰਜੇ ਵਾਂਗ ਉਭਰ ਕੇ ਸਾਹਮਣੇ ਆਇਆ।

ਇਹ ਕੰਮ ਬਹੁਤ ਵਿਸ਼ਾਲ ਸੀ। ਇਸ ਕਰਕੇ ਇਹ ਕਠਨ ਵੀ ਸੀ ਅਤੇ ਲੰਮੇ ਸਮੇਂ ਵਾਲਾ ਵੀ ਸੀ। ਇਸ ਨੂੰ ਮੁੱਢਲੇ ਤੌਰ 'ਤੇ ਆਦਿ ਗ੍ਰੰਥ ਦੇ ਨਾਂ ਨਾਲ ਜਾਣਿਆ ਜਾਂਦਾ ਸੀ ਜਿਸ ਦਾ ਭਾਵ ਸੀ ਕਿ ਇਹ ਗ੍ਰੰਥ ਸਿੱਖਾਂ ਲਈ ਸਭ ਤੋਂ ਪਹਿਲਾ ਗ੍ਰੰਥ ਹੈ। ਸਿੱਖਾਂ ਪਾਸ ਇਸ ਤੋਂ ਪਹਿਲਾਂ ਹੋਰ ਕੋਈ ਗ੍ਰੰਥ ਨਹੀਂ ਸੀ ਜਿਸ ਨੂੰ ਉਹ ਆਪਣੀ ਧਾਰਮਿਕ ਵਿਚਾਰਧਾਰਾ ਦੇ ਤੌਰ 'ਤੇ ਮੰਨਦੇ ਹੋਣ। ਇਸ ਦੀ ਸੰਪੂਰਨਤਾ ਜੁਲਾਈ 1604 ਈ. ਵਿਚ ਹੋਈ। ਗ੍ਰੰਥ ਦੀ ਵਿਸ਼ਾਲਤਾ ਵੱਲ ਦੇਖ ਕੇ ਅਤੇ ਇਸ ਦੀ ਅਤੀ ਬਰੀਕੀ ਵਾਲੇ ਕੰਮਾਂ ਨੂੰ ਦੇਖ ਕੇ ਮਹਿਸੂਸ ਹੁੰਦਾ ਹੈ ਕਿ ਇਹ ਕੰਮ ਕਾਫ਼ੀ ਲੰਮੇ ਸਮੇਂ ਤੋਂ ਸ਼ੁਰੂ ਕੀਤਾ ਹੋਇਆ ਸੀ। ਛਾਣਬੀਣ ਕਰਨ ਦਾ ਅਤੇ ਸੋਧਣ ਦਾ ਕੰਮ ਗੁਰੂ ਅਰਜਨ ਦੇਵ ਜੀ ਨੇ ਆਪ ਕੀਤਾ ਅਤੇ ਲਿਖਣ ਦਾ ਕੰਮ ਭਾਈ ਗੁਰਦਾਸ ਜੀ ਨੇ ਕੀਤਾ।

ਸੰਪਾਦਨਾ ਸੰਪੂਰਣ ਹੋਣ ਉਪਰੰਤ ਇਸ ਆਦਿ ਗ੍ਰੰਥ ਵਿਚ ਜਿਸ ਬਾਣੀ ਨੂੰ ਸ਼ਾਮਲ ਕੀਤਾ ਗਿਆ ਹੈ ਉਸ ਦੀ ਤਰਤੀਬ ਇਸ ਤਰ੍ਹਾਂ ਹੈ। ਸਭ ਤੋਂ ਪਹਿਲਾਂ ਸਾਰੀ ਬਾਣੀ ਦੀ ਰਾਗਾਂ ਵਿਚ ਵੰਡ ਕੀਤੀ ਗਈ। ਕੁਲ 30 ਰਾਗ ਇਸ ਵਿਚ ਦਿੱਤੇ ਗਏ ਸਨ। ਇਹ 30 ਰਾਗ ਹਨ: 1. ਸਿਰੀ ਰਾਗ 2. ਮਾਝ ਰਾਗ 3. ਗਉੜੀ 4. ਆਸਾ 5. ਗੁਜਰੀ 6. ਦੇਵ-ਗੰਧਾਰੀ 7. ਬਿਹਾਗੜਾ 8. ਵਡਹੰਸ 9. ਸੋਰਠਿ 10. ਧਨਾਸਰੀ 11. ਜੈਤਸਰੀ 12. ਟੋਡੀ 13. ਬੈਰਾੜੀ 14. ਤਿਲੰਗ 15. ਸੂਹੀ 16. ਬਿਲਾਵਲ 17. ਗੋਂਡ 18. ਰਾਮਕਲੀ 19. ਨਟ ਨਾਰਾਇਣ 20. ਮਾਲੀ ਗਉੜਾ 21. ਮਾਰੂ 22. ਤੁਖਾਰੀ 23. ਕੇਦਾਰਾ 24. ਭੈਰਉ 25. ਬਸੰਤ 26. ਸਾਰੰਗ 27. ਮਲਾਰ 28. ਕਾਨੜਾ 29. ਕਲਿਆਣ 30. ਪ੍ਰਭਾਤੀ। ਜਿਹੜੀ ਬਾਣੀ ਰਾਗਾਂ ਦੇ ਜ਼ਾਬਤੇ ਵਿਚ ਨਹੀਂ ਆ ਸਕੀ ਉਸ ਨੂੰ ਪਹਿਲਾਂ ਅਤੇ ਕੁਝ ਅਖ਼ੀਰ 'ਤੇ ਦਿੱਤਾ ਗਿਆ ਹੈ। ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਦੀ ਰਚਨਾ ਜਪੁਜੀ ਸਾਹਿਬ ਦਿੱਤਾ ਗਿਆ ਹੈ। ਇਹ ਬਾਣੀ ਸਾਰੇ ਆਦਿ ਗ੍ਰੰਥ ਦਾ ਇਕ ਕਿਸਮ ਦਾ ਸੰਖੇਪ ਸਾਰ ਹੈ ਜਿਸ ਨੂੰ ਸਮੁੱਚੀ ਗੁਰਬਾਣੀ ਦੀ ਭੂਮਿਕਾ ਵੀ ਕਿਹਾ ਜਾ ਸਕਦਾ ਹੈ।

ਹਰ ਰਾਗ ਵਿਚ ਪਹਿਲਾਂ ਗੁਰੂ ਨਾਨਕ ਦੇਵ ਜੀ ਦੀ ਬਾਣੀ, ਫਿਰ ਗੁਰੂ ਅੰਗਦ ਦੇਵ ਜੀ ਦੀ, ਫਿਰ ਗੁਰੂ ਅਮਰਦਾਸ ਜੀ ਦੀ, ਫਿਰ ਗੁਰੂ ਰਾਮ ਦਾਸ ਜੀ ਦੀ ਅਤੇ ਫਿਰ ਗੁਰੂ ਅਰਜਨ ਦੇਵ ਜੀ ਦੀ ਹੈ। ਇਨ੍ਹਾਂ ਨੂੰ ਕਰੱਮਵਾਰ ਮਹਲਾ 1, ਮਹਲਾ 2, ਮਹਲਾ 3, ਮਹਲਾ 4 ਅਤੇ ਮਹਲਾ 5 ਦੇ ਪਰਤੀਕਾਤਮਕ ਸ਼ਬਦਾਂ ਨਾਲ ਦਰਸਾਇਆ ਗਿਆ ਹੈ। ਫਿਰ ਭਗਤਾਂ ਦੀ ਬਾਣੀ ਉਨ੍ਹਾਂ ਦੇ ਆਪਣੇ ਸਮੇਂ ਅਨੁਸਾਰ ਦਿੱਤੀ ਗਈ ਹੈ।

ਜਿਨ੍ਹਾਂ ਭਗਤਾਂ ਦੀ ਬਾਣੀ ਆਦਿ ਗ੍ਰੰਥ ਵਿਚ ਸ਼ਾਮਲ ਕੀਤੀ ਗਈ ਹੈ ਉਨ੍ਹਾਂ ਦੇ ਕਰੱਮਵਾਰ ਨਾਂ ਇਸ ਤਰ੍ਹਾਂ ਹਨ: ਕਬੀਰ, ਨਾਮਦੇਵ, ਰਵਿਦਾਸ, ਰਾਮਾਨੰਦ, ਜੈਦੇਵ, ਤ੍ਰਿਲੋਚਨ, ਧੰਨਾ, ਸੈਣ, ਪੀਪਾ, ਭੀਖਣ, ਸਧਨਾ, ਪਰਮਾਨੰਦ, ਸੂਰਦਾਸ, ਬੇਣੀ, ਫਰੀਦ। ਕੁਝ ਭੱਟਾਂ ਦੀਆਂ ਰਚਨਾਵਾਂ ਵੀ ਸ਼ਾਮਲ ਕੀਤੀਆਂ ਗਈਆਂ ਹਨ। ਇਨ੍ਹਾਂ ਵਿਚ ਸਤਾ ਅਤੇ ਬਲਵੰਡ ਡੂਮ ਵੀ ਸ਼ਾਮਲ ਹਨ। ਤਿੰਨ ਕੁ ਸਲੋਕ ਭਾਈ ਮਰਦਾਨਾ ਜੀ ਦੇ ਵੀ ਦਿੱਤੇ ਗਏ ਹਨ। ਜਿਹੜੀਆਂ ਵਾਰਾਂ ਦਿੱਤੀਆਂ ਗਈਆਂ ਹਨ ਉਨ੍ਹਾਂ ਵਿਚੋਂ ਕੁਝ ਦੀਆਂ ਧੁਨੀਆਂ ਵੀ ਦਰਜ ਕੀਤੀਆਂ ਗਈਆਂ ਹਨ। ਬਿਲਕੁੱਲ ਅਖ਼ੀਰ 'ਤੇ ਮੁੰਦਾਵਣੀ ਸ਼ਬਦ ਨਾਲ ਸਮੁੱਚੀ ਬਾਣੀ ਦੀ ਸੰਪੂਰਣਤਾ ਦੀ ਸਮਾਪਤੀ ਕੀਤੀ ਗਈ ਹੈ। ਮੁੰਦਾਵਣੀ ਸ਼ਬਦ ਤੋਂ ਪਿੱਛੋਂ ਰਾਗਮਾਲਾ ਦਿੱਤੀ ਗਈ ਹੈ। ਇਸ ਬਾਰੇ ਸਿੱਖ ਵਿਦਵਾਨਾਂ ਵਿਚ ਇਕ ਮੱਤ ਨਹੀਂ ਹੈ ਪਰ ਜਾਪਦਾ ਹੈ ਕਿ ਇਹ ਰਚਨਾ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੇ ਗਏ ਰਾਗਾਂ ਦੀ ਜਾਣਕਾਰੀ ਦੇਣ ਵਾਲੀ ਹੈ। ਇਸ ਨੂੰ ਆਦਿ ਗ੍ਰੰਥ ਦਾ ਅਟੁੱਟ ਹਿੱਸਾ ਹੀ ਮੰਨਣਾ ਚਾਹੀਦਾ ਹੈ।[25]

ਇੱਥੇ ਇਹ ਗੱਲ ਚੇਤੇ ਰਹਿਣੀ ਚਾਹੀਦੀ ਹੈ ਕਿ ਇਹ ਸੰਪਾਦਨਾ ਪਹਿਲੀ ਸੰਪਾਦਨਾ ਸੀ। ਇਸ ਵਿਚ ਗੁਰੂ ਤੇਗ ਬਹਾਦੁਰ ਜੀ ਦੀ ਬਾਣੀ ਸ਼ਾਮਲ ਨਹੀਂ ਸੀ। ਇਨ੍ਹਾਂ ਦੀ ਬਾਣੀ ਦੂਜੀ ਸੰਪਾਦਨਾ ਵੇਲੇ ਸ਼ਾਮਲ ਕੀਤੀ ਗਈ ਸੀ ਜਿਹੜੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਨੀ ਸਿੰਘ ਜੀ ਦੁਆਰਾ ਲਿਖਵਾ ਕੇ 1706 ਈ. ਵਿਚ ਤਲਵੰਡੀ ਸਾਬੋ (ਦਮਦਮਾ ਸਾਹਿਬ) ਵਿਖੇ ਕੀਤੀ ਸੀ।

ਇਸ ਤਰ੍ਹਾਂ ਗੁਰੂ ਅਰਜਨ ਦੇਵ ਜੀ ਨੇ ਇਕ ਪਰਮਾਣੀਕ ਗ੍ਰੰਥ ਤਿਆਰ ਕਰਵਾ ਕੇ, ਇਸ ਦੇ ਪਾਠ ਲਈ, ਇਸ ਨੂੰ ਸਿਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਪਰਕਾਸ਼ ਕੀਤਾ। ਬਾਬਾ ਬੁੱਢਾ ਜੀ ਨੂੰ ਮੁੱਖ ਗ੍ਰੰਥੀ ਨਿਯੁਕਤ ਕੀਤਾ ਗਿਆ ਸੀ। ਗੁਰੂ ਜੀ ਵਲੋਂ ਭਾਈ ਗੁਰਦਾਸ ਜੀ ਦੁਆਰਾ ਤਿਆਰ ਕਰਵਾਏ ਗਏ ਗ੍ਰੰਥ ਤੋਂ ਬਿਨਾਂ ਹੋਰ ਸਭ ਗ੍ਰੰਥ ਅਤੇ ਬੀੜਾਂ ਮੰਨਣ ਯੋਗ ਨਹੀਂ ਹਨ। ਬਾਅਦ ਵਿਚ ਕਈ ਐਸੀਆਂ ਬੀੜਾਂ ਵੀ ਪਰਚਲਤ ਹੋ ਗਈਆਂ ਸਨ ਜਿਹੜੀਆਂ ਪਰਮਾਣੀਕ ਨਹੀਂ ਸਨ ਸਗੋਂ ਇਸ ਆਦਿ ਗ੍ਰੰਥ ਦੀ ਧੋਖੇ ਨਾਲ ਕੀਤੀ ਗਈ ਨਕਲ ਸਨ। ਇਹ ਨਕਲਾਂ ਗੁਰੂ ਘਰ ਦੇ ਵਿਰੋਧੀਆਂ ਵੱਲੋਂ ਵੀ ਕੀਤੀਆਂ ਗਈਆਂ ਸਨ ਅਤੇ ਗੁਰੂ ਘਰ ਵਿਚ ਰਹਿਣ ਵਾਲੇ ਵਿਅਕਤੀਆਂ ਵੱਲੋਂ ਵੀ ਕੀਤੀਆਂ ਗਈਆਂ ਸਨ।

ਆਦਿ ਗ੍ਰੰਥ ਸਾਹਿਬ ਦੀ ਸੰਪਾਦਨਾ ਨਾਲ ਇਸ ਗੱਲ ਦਾ ਨਿਸਤਾਰਾ ਹੋ ਗਿਆ ਸੀ ਕਿ ਸਿੱਖਾਂ ਦੇ ਪੜ੍ਹਨ ਲਈ ਸੱਚੀ ਬਾਣੀ ਕਿਹੜੀ ਹੈ। ਗੁਰੂ ਅਰਜਨ ਦੇਵ ਜੀ ਦੇ ਸਮੇਂ ਉਨ੍ਹਾਂ ਦੇ ਮੁੱਖ ਵਿਰੋਧੀ ਪਿਰਥੀ ਚੰਦ ਦਾ ਸਪੁੱਤਰ ਮਿਹਰਬਾਨ ਆਪਣੀ ਵੱਖਰੀ ਬਾਣੀ ਰਚ ਕੇ ਸਿੱਖ ਸੰਗਤਾਂ ਵਿਚ ਭੁਲੇਖਾ ਪਾਉਣ ਦੀ ਕੋਸ਼ਿਸ਼ ਕਰ ਰਿਹਾ ਸੀ। ਉਸ ਨੇ ਕਈ ਰਚਨਾਵਾਂ ਗੁਰੂ ਅਰਜਨ ਦੇਵ ਜੀ ਦੀਆਂ ਰਚਨਾਵਾਂ ਦੇ ਬਰਾਬਰ ਉਹੀ ਨਾਂ ਦੇ ਕੇ ਰਚ ਲਈਆਂ ਸਨ। ਹੁਣ ਆਦਿ ਗ੍ਰੰਥ ਦੀ ਸੰਪਾਦਨਾ ਨਾਲ ਅਜਿਹੀ ਕੱਚੀ ਬਾਣੀ ਦਾ ਸਿੱਖ ਜਗਤ ਵਿਚ ਆਪਣੇ ਆਪ ਹੀ ਖ਼ਾਤਮਾ ਹੋ ਗਿਆ ਸੀ।

ਆਦਿ ਗ੍ਰੰਥ ਦੇ ਰੂਪ ਵਿਚ ਸਿੱਖਾਂ ਲਈ ਇਕ ਐਸਾ ਗ੍ਰੰਥ ਪਰਾਪਤ ਹੋ ਗਿਆ ਸੀ ਜਿਸ ਨੂੰ ਉਹ ਆਪਣੀ

---

25 ਗਿਆਨ ਸਿੰਘ ਨੇ ਵੀ ਇਸੇ ਮੱਤ ਦੀ ਪੁਸ਼ਟੀ ਕੀਤੀ ਹੈ : ਦੇਖੋ *ਤਵਾਰੀਖ ਗੁਰੂ ਖਾਲਸਾ*, ਪੰਨਾ 205

ਕੌਮੀ ਧਾਰਮਿਕ ਵਿਚਾਰਧਾਰਾ ਵਾਲੀ ਪੁਸਤਕ ਕਹਿ ਸਕਦੇ ਸਨ। ਇਸ ਨਾਲ ਵਿਚਾਰਧਾਰਕ ਪੱਖ ਤੋਂ ਇਕ ਐਸਾ ਫਲਸਫਾ ਸਾਹਮਣੇ ਆ ਗਿਆ ਜਿਸ ਦੇ ਦੁਆਲੇ ਸਿੱਖ ਸਮਾਜ ਮਨੁੱਖੀ ਜੀਵਨ ਦੇ ਵੱਖ ਵੱਖ ਪਹਿਲੂਆਂ ਤੇ ਆਪਣੇ ਵਿਚਾਰ ਬਹਿਸ-ਮੁਬਾਹਸੇ ਵਿਚ ਰੱਖ ਸਕਦਾ ਸੀ।[26] ਕੋਈ ਵੀ ਲਹਿਰ ਉਸ ਸਮੇਂ ਤੱਕ ਪੂਰੀ ਨਹੀਂ ਸਮਝੀ ਜਾਂਦੀ ਹੁੰਦੀ ਜਦੋਂ ਤੱਕ ਉਸ ਕੋਲ ਆਪਣੀ ਵਿਚਾਰਧਾਰਾ ਨਾ ਹੋਵੇ। ਆਦਿ ਗ੍ਰੰਥ ਦੀ ਸੰਪਾਦਨਾ ਨਾਲ ਸਿੱਖ ਸਮਾਜ ਦੀ ਇਕ ਬਹੁਤ ਵੱਡੀ ਲੋੜ ਪੂਰੀ ਹੋ ਗਈ ਸੀ।

ਭਾਵੇਂ ਸਿੱਖ ਧਰਮ ਵਿਚ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਸ਼ਬਦ ਗੁਰੂ ਦਾ ਸਿਧਾਂਤ ਕਾਇਮ ਸੀ ਪਰ ਆਦਿ ਗ੍ਰੰਥ ਦੀ ਸੰਪਾਦਨਾ ਨਾਲ ਸ਼ਬਦ ਗੁਰੂ ਦਾ ਸਿਧਾਂਤ ਹੋਰ ਪਰਪੱਕ ਹੋ ਗਿਆ ਸੀ। ਭਾਵੇਂ ਗੁਰੂ ਅਰਜਨ ਦੇਵ ਜੀ ਦੇ ਸਮੇਂ ਆਦਿ ਗ੍ਰੰਥ ਨੂੰ ਗੁਰੂ ਦਾ ਦਰਜਾ ਨਹੀਂ ਦਿੱਤਾ ਗਿਆ ਅਤੇ ਇਹ ਦਰਜਾ ਗੁਰੂ ਗੋਬਿੰਦ ਸਿੰਘ ਜੀ ਦੇ ਅੰਤਮ ਸਮੇਂ ਹੀ ਮਿਲਿਆ ਸੀ। ਨਿਸ਼ਚੇ ਹੀ ਗੁਰੂ ਅਰਜਨ ਦੇਵ ਜੀ ਨੇ ਆਦਿ ਗ੍ਰੰਥ ਦੀ ਸੰਪਾਦਨਾ ਨਾਲ ਇਹ ਵਿਚਾਰ ਬੁਨਿਆਦੀ ਰੂਪ ਵਿਚ ਸਥਾਪਤ ਕਰ ਦਿੱਤਾ ਸੀ।

ਆਦਿ ਗ੍ਰੰਥ ਸਿੱਖਾਂ ਲਈ ਸੋਲਵੀਂ ਸਦੀ ਦੇ ਪੰਜਾਬ ਦੀ ਸਮਾਜਕ, ਧਾਰਮਿਕ ਅਤੇ ਰਾਜਨੀਤਕ ਸਥਿਤੀ ਦੀ ਜਾਣਕਾਰੀ ਦੇਣ ਵਾਲਾ ਇਕ ਅਤੀ ਭਰੋਸੇਯੋਗ ਸਰੋਤ ਬਣ ਗਿਆ। ਇਸ ਪੱਖ ਤੋਂ ਅਸੀਂ ਇਸ ਨੂੰ ਮੁੱਢਲੀ ਸਿੱਖ ਇਤਿਹਾਸਕਾਰੀ ਦਾ ਸਭ ਤੋਂ ਪਹਿਲਾ ਰੂਪ ਵੀ ਕਹਿ ਸਕਦੇ ਹਾਂ। ਇਸ ਵਿਚ ਅਨੇਕਾਂ ਵੇਰਵੇ ਇਤਿਹਾਸਕ ਤੌਰ 'ਤੇ ਮੌਲਿਕ ਸਰੋਤ ਹੋ ਨਿਬੜੇ ਹਨ। ਇਨ੍ਹਾਂ ਵੇਰਵਿਆਂ ਤੋਂ ਬਿਨਾਂ ਸਿੱਖ ਇਤਿਹਾਸ ਕਦੇ ਵੀ ਸੰਪੂਰਣ ਨਹੀਂ ਹੋ ਸਕਦਾ। ਅੱਜ ਸਿੱਖ ਇਤਿਹਾਸ ਨੂੰ ਲਿਖਣ ਲੱਗਿਆਂ ਗੁਰੂ ਗ੍ਰੰਥ ਸਾਹਿਬ ਨੂੰ ਅੱਖੋਂ ਓਹਲੇ ਕੀਤਾ ਹੀ ਨਹੀਂ ਜਾ ਸਕਦਾ। ਇਸ ਲਈ ਆਦਿ ਗ੍ਰੰਥ ਮੁੱਢਲੀ ਸਿੱਖ ਇਤਿਹਾਸਕਾਰੀ ਦੀ ਇਕ ਬੁਨਿਆਦੀ ਲਿਖਤ ਬਣ ਗਈ ਹੈ ਅਤੇ ਇਹ ਸਿੱਖ ਇਤਿਹਾਸ ਦਾ ਅਹਿਮ ਸਰੋਤ ਹੈ।

ਆਦਿ ਗ੍ਰੰਥ ਪੰਜਾਬੀ ਸਾਹਿਤ ਦਾ ਮੁੱਢਲਾ ਰੂਪ ਹੋ ਨਿਬੜਿਆ ਹੈ। ਇਹ ਗੁਰਮੁੱਖੀ ਲਿਪੀ ਵਿਚ ਲਿਖੀ ਪੰਜਾਬੀ ਸਾਹਿਤ ਦੀ ਸਭ ਤੋਂ ਪਹਿਲੀ ਪੁਸਤਕ ਹੈ ਜੋ ਸਾਨੂੰ ਹੁਣ ਤੱਕ ਮਿਲੀ ਹੈ। ਇਸ ਤੋਂ ਪਹਿਲਾਂ ਦੀ ਗੁਰਮੁਖੀ ਦੀ ਲਿਖਤ ਹੋਰ ਕੋਈ ਨਹੀਂ ਹੈ। ਇਸ ਤਰ੍ਹਾਂ ਇਹ ਗੁਰਮੁਖੀ ਲਿਪੀ ਵਿਚ ਲਿਖੀ ਗਈ ਪਹਿਲੀ ਪੁਸਤਕ ਹੈ। ਇਸ ਨਾਲ ਇਕ ਨਵੀਂ ਲਿਪੀ ਦਾ ਸੰਚਾਰ ਹੋਇਆ ਜਿਸ ਨੇ ਪੰਜਾਬੀ ਬੋਲੀ ਨੂੰ ਇਕ ਸੁਤੰਤਰ ਅਤੇ ਢੁੱਕਵੀਂ ਲਿਪੀ ਪਰਦਾਨ ਕੀਤੀ ਸੀ।

**ਸ਼ਹਾਦਤ** : ਗੁਰੂ ਅਰਜਨ ਦੇਵ ਜੀ ਨੂੰ ਜਿਸ ਤਰ੍ਹਾਂ ਆਪਣਾ ਅੰਤ ਦੇਖਣਾ ਪਿਆ ਸੀ ਉਹ ਅਤੀ ਦਰਦਮਈ ਸੀ। ਗੁਰੂ ਅਰਜਨ ਦੇਵ ਜੀ ਸਾਰੀ ਉਮਰ ਸ਼ਾਂਤੀ ਦੇ ਪਰਤੀਕ, ਹਲੀਮੀ ਦਾ ਰੂਪ ਅਤੇ ਅਤਿ ਦੇ ਸਬਰ-ਸੰਤੋਖ ਵਾਲੇ ਨੇਤਾ ਸਨ। ਐਸੇ ਨਿਮਰਤਾ ਦੇ ਪੁੰਜ ਨੇਤਾ ਨੂੰ ਸਮੇਂ ਦੀ ਹਕੂਮਤ ਨੇ ਅਤੀ ਦਰਦਨਾਕ ਤਸੀਹੇ ਦੇ ਕੇ ਸ਼ਹੀਦ ਕੀਤਾ। ਇਹ ਇਤਿਹਾਸ ਨੂੰ ਇਕ ਨਵਾਂ ਮੋੜ ਦੇਣ ਵਾਲੀ ਘਟਨਾ ਸੀ। ਇਸ ਦਾ ਵੇਰਵਾ ਇਸ ਤਰ੍ਹਾਂ ਹੈ:

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨਾਲ ਸੰਬੰਧਤ ਸਾਡੇ ਪਾਸ ਦੋ ਸਮਕਾਲੀ ਗਵਾਹੀਆਂ ਹਨ। ਇਨ੍ਹਾਂ ਦੋਵੇਂ ਸਮਕਾਲੀ ਗਵਾਹੀਆਂ ਨਾਲ ਗੁਰੂ ਜੀ ਨੂੰ ਸ਼ਹੀਦ ਕੀਤੇ ਜਾਣ ਦੀ ਗੱਲ ਪੂਰੀ ਤਰ੍ਹਾਂ ਸਪਸ਼ਟ ਹੋ ਜਾਂਦੀ ਹੈ। ਪਹਿਲੀ ਗਵਾਹੀ ਬਾਦਸ਼ਾਹ ਜਹਾਂਗੀਰ ਦੀ ਆਪਣੀ ਲਿਖਤ ਹੈ ਜੋ *ਤੁਜ਼ਕੇ ਜਹਾਂਗੀਰੀ* ਵਿਚ ਦਰਜ ਹੈ। ਇਹ ਭਾਵੇਂ ਜਹਾਂਗੀਰ ਦੀ ਆਪਣੀ ਲਿਖਤ ਹੈ ਤੇ ਭਾਵੇਂ ਉਸ ਦੇ ਕਿਸੇ ਦਰਬਾਰੀ ਦੀ ਪਰ ਇਹ ਜੋ ਕੁਝ ਵੀ ਹੈ ਸਾਡੇ ਲਈ ਇਕ ਸਮਕਾਲੀ ਗਵਾਹੀ ਦਾ ਦਰਜਾ ਰੱਖਦੀ ਹੈ। ਦੂਜੀ ਲਿਖਤ ਫਾਦਰ ਜੈਰੋਮ ਜ਼ੇਵੀਅਰ

26 ਉਕਤ, ਪੰਨਾ 204.

(Father Jerome Xavier) ਦਾ 25 ਸਤੰਬਰ, 1606 ਈ. ਦਾ ਲਿਖਿਆ ਹੋਇਆ ਉਹ ਖ਼ਤ ਹੈ ਜਿਹੜਾ ਉਸ ਨੇ ਬਾਦਸ਼ਾਹ ਜਹਾਂਗੀਰ ਦੇ ਦਰਬਾਰ ਵਿਚੋਂ ਗੋਆ ਦੇ ਕਿਸੇ ਅਧਿਕਾਰੀ ਨੂੰ ਲਿਖਿਆ ਸੀ। ਇਸ ਵਿਚ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਬਾਰੇ ਅੱਖੀਂ ਦੇਖੇ ਅਤੇ ਕੰਨੀਂ ਸੁਣੇ ਹਾਲਾਤ ਹਨ। ਇਨ੍ਹਾਂ ਦੋਵਾਂ ਸਮਕਾਲੀ ਦਸਤਾਵੇਜ਼ਾਂ ਤੋਂ ਇਲਾਵਾ ਇਕ ਹੋਰ ਲਿਖਤ ਜ਼ੁਲਿਫਕਾਰ ਅਰਧਿਸਤਾਨੀ ਮੋਬੀਦ (ਮੋਹਸਿਨ ਫ਼ਾਨੀ) ਦੀ ਹੈ ਜਿਸ ਵਿਚ ਭਾਵੇਂ ਵੇਰਵਾ ਬਹੁਤ ਸੰਖੇਪ ਹੈ ਪਰ ਇਹ ਵੀ ਬਹੁਤ ਸਹਾਇਕ। ਇਹ ਲੇਖਕ ਗੁਰੂ ਹਰਿਗੋਬਿੰਦ ਸਾਹਿਬ ਦਾ ਸਮਕਾਲੀ ਸੀ। ਇਸ ਗਵਾਹੀ ਤੋਂ ਉਪਰਲੀਆਂ ਦੋਵੇਂ ਗਵਾਹੀਆਂ ਦੀ ਪਰੋੜਤਾ ਕੀਤੇ ਜਾਣ ਦੀ ਸਹਾਇਤਾ ਲਈ ਜਾ ਸਕਦੀ ਹੈ। ਪਰੋੜਤਾ ਕਰਨ ਲਈ ਹੀ ਗੁਰਮੁਖੀ ਦੀਆਂ ਕੁਝ ਮੁੱਢਲੀਆਂ ਲਿਖਤਾਂ ਹਨ ਜਿਨ੍ਹਾਂ ਤੋਂ ਕੁਝ ਸਾਵਧਾਨੀ ਨਾਲ ਇਸ ਵਿਸ਼ੇ ਸੰਬੰਧੀ ਮਦਦ ਲਈ ਜਾ ਸਕਦੀ ਹੈ।

ਜਹਾਂਗੀਰ ਦੀ ਲਿਖਤ ਇਸ ਪਰਕਾਰ ਹੈ: "ਗੋਇੰਦਵਾਲ ਵਿਖੇ, ਜਿਹੜਾ ਕਿ ਦਰਿਆ ਬਿਆਸ ਦੇ ਕਿਨਾਰੇ ਉੱਪਰ ਸਥਿਤ ਹੈ, ਪੀਰ ਅਤੇ ਸ਼ੇਖ਼ ਦੇ ਬੁਰਕੇ ਵਿਚ ਇਕ ਅਰਜਨ ਨਾਂ ਦਾ ਹਿੰਦੂ ਰਹਿੰਦਾ ਹੈ। ਉਸ ਨੇ ਆਪਣੇ ਤੋਰ ਤਰੀਕਿਆਂ ਰਾਹੀਂ ਆਪਣੇ ਬਾਰੇ ਧਾਰਮਿਕ ਅਤੇ ਸੰਸਾਰਕ ਨੇਤਾ ਦਾ ਐਸਾ ਰੌਲਾ ਪੁਆ ਰੱਖਿਆ ਹੈ ਕਿ ਕਈ ਸਿੱਧੇ-ਸਾਧੇ ਦਿਲ ਵਾਲੇ ਹਿੰਦੂ, ਇੱਥੋਂ ਤੱਕ ਕਿ ਮੂਰਖ ਅਤੇ ਬੁੱਧੂ ਕਿਸਮ ਦੇ ਮੁਸਲਮਾਨਾਂ ਨੂੰ ਵੀ ਆਪਣੀ ਵੱਲ ਖਿੱਚ ਰੱਖਿਆ ਹੈ। ਉਹ ਉਸ ਨੂੰ ਗੁਰੂ ਕਹਿੰਦੇ ਹਨ। ਸਾਰੀਆਂ ਦਿਸ਼ਾਵਾਂ ਤੋਂ ਮੂਰਖ ਅਤੇ ਮੂਰਖਾਂ ਦੀ ਪੂਜਾ ਕਰਨ ਵਾਲੇ ਲੋਕ ਉਸ ਵੱਲ ਖਿੱਚੇ ਆਉਂਦੇ ਹਨ ਅਤੇ ਉਸ ਵਿਚ ਪੂਰਾ ਵਿਸ਼ਵਾਸ ਪਰਗਟ ਕਰਦੇ ਹਨ। ਤਿੰਨ ਜਾਂ ਚਾਰ ਪੀੜ੍ਹੀਆਂ ਤੋਂ ਇਹ ਦੁਕਾਨ ਗਰਮ ਚੱਲੀ ਆ ਰਹੀ ਹੈ। ਕੁਝ ਸਾਲਾਂ ਤੋਂ ਇਹ ਵਿਚਾਰ ਮੇਰੇ ਮਨ ਵਿਚ ਚਲਦਾ ਆ ਰਿਹਾ ਹੈ ਕਿ ਜਾਂ ਤਾਂ ਇਸ ਝੂਠ ਦੀ ਦੁਕਾਨ ਨੂੰ ਬੰਦ ਕਰਵਾ ਦੇਣਾ ਚਾਹੀਦਾ ਹੈ ਜਾਂ ਫਿਰ ਉਸ ਨੂੰ ਇਸਲਾਮ ਦੇ ਦਾਇਰੇ ਵਿਚ ਲੈ ਆਉਣਾ ਚਾਹੀਦਾ ਹੈ।"

"ਆਖ਼ਰਕਾਰ ਜਦੋਂ ਖੁਸਰੋ ਇਸ ਰਸਤੇ ਰਾਹੀਂ ਲੰਘਿਆ ਸੀ ਤਾਂ ਇਸ ਨਾਚੀਜ਼ ਨੇ ਉਸ ਨੂੰ ਮਿਲਣ ਲਈ ਆਪਣਾ ਮਨ ਬਣਾਇਆ। ਜਿੱਥੇ ਇਹ ਰਹਿੰਦਾ ਸੀ ਉੱਥੇ ਖੁਸਰੋ ਠਹਿਰਿਆ ਸੀ। ਇਹ ਉੱਥੇ ਪਹੁੰਚਿਆ, ਉਸ ਨੂੰ ਮਿਲਿਆ ਅਤੇ ਆਪਣੇ ਮਨ ਵਿਚ ਪਹਿਲੋਂ ਹੀ ਸੋਚੀਆਂ ਕੁਝ ਗੱਲਾਂ ਉਸ ਨੂੰ ਦੱਸੀਆਂ, ਉਸ ਦੇ ਮੱਥੇ 'ਤੇ ਉਂਗਲੀਆਂ ਦੇ ਨਿਸ਼ਾਨ ਵਾਲਾ ਕੇਸਰ ਲਗਾਇਆ। ਇਸ ਨੂੰ ਹਿੰਦੂ ਸ਼ਬਦਾਵਲੀ ਵਿਚ ਕਸ਼ਕਾ ਕਿਹਾ ਜਾਂਦਾ ਹੈ ਅਤੇ ਬਹੁਤ ਅੱਛਾ ਸ਼ਗਨ ਮੰਨਿਆ ਜਾਂਦਾ ਹੈ। ਜਦੋਂ ਇਹ ਸਭ ਕੁਝ ਮੇਰੇ ਕੰਨਾਂ ਤੱਕ ਪਹੁੰਚਿਆ ਅਤੇ ਮੈਂ ਪਹਿਲੋਂ ਹੀ ਇਸ ਦੇ ਫਰੇਬ ਨੂੰ ਪੂਰੀ ਤਰ੍ਹਾਂ ਜਾਣਦਾ ਸੀ ਤਾਂ ਮੈਂ ਇਸ ਨੂੰ ਮੇਰੇ ਸਾਹਮਣੇ ਪੇਸ਼ ਕਰਨ ਦਾ ਹੁਕਮ ਦਿੱਤਾ ਅਤੇ ਉਸ ਦਾ ਘਰ, ਰਿਹਾਇਸ਼ੀ ਥਾਵਾਂ ਅਤੇ ਬੱਚਿਆਂ ਨੂੰ ਮੁਰਤਜ਼ਾ ਖ਼ਾਨ ਦੇ ਹਵਾਲੇ ਕਰਕੇ ਉਸ ਦੇ ਧਨ ਮਾਲ ਨੂੰ ਜ਼ਬਤ ਕਰ ਲਿਆ। ਮੈਂ ਹੁਕਮ ਕੀਤਾ ਸੀ ਕਿ ਉਸ ਨੂੰ ਤਸੀਹੇ ਦੇ ਕੇ ਮਾਰ ਦਿੱਤਾ ਜਾਣਾ ਚਾਹੀਦਾ ਹੈ।"[27]

ਇਨ੍ਹਾਂ ਲਾਈਨਾਂ ਤੋਂ ਇਹ ਗੱਲ ਪੂਰੀ ਤਰ੍ਹਾਂ ਸਪਸ਼ਟ ਹੋ ਜਾਂਦੀ ਹੈ ਕਿ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰਨ ਲਈ ਜਹਾਂਗੀਰ ਦਾ ਮਨੋਰਥ ਕੀ ਸੀ। ਖੁਸਰੋ ਨਾਲ ਮੁਲਾਕਾਤ ਜਾਂ ਉਸ ਦੇ ਮੱਥੇ 'ਤੇ ਟਿੱਕਾ ਲਗਾਉਣਾ ਤਾਂ ਇਕ ਸਿਰਫ਼ ਬਹਾਨਾ ਹੀ ਬਣਾਇਆ ਗਿਆ ਸੀ।[28] ਅਸਲੀ ਮਕਸਦ ਤਾਂ ਗੁਰੂ ਅਰਜਨ ਦੇਵ ਜੀ ਦੀ ਅਗਵਾਈ ਹੇਠ ਚਲ ਰਹੀ ਸਿੱਖ ਲਹਿਰ ਨੂੰ ਰੋਕਣ ਦਾ ਜਾਂ ਬੰਦ ਕਰਨ ਦਾ ਸੀ। ਇਸ ਦੇ ਨਾਲ ਹੀ ਇਕ

---

27. As quoted by Ganda Singh (ed.), *Early European Acounts of the Sikhs*, Indian Studies, Calcutta, 1962, p. 46.

28. ਹੋਰ ਦੇਖੋ : ਗੁਰਸ਼ਰਨ ਕੌਰ ਜੱਗੀ, *ਗੁਰੂ ਅਰਜਨ ਦੇਵ : ਜੀਵਨ ਤੇ ਰਚਨਾ*, ਪਟਿਆਲਾ, 1988, ਪੰਨਾ 22.

ਗੱਲ ਹੋਰ ਇਸ ਲਿਖਤ ਬਾਰੇ ਮੰਨ ਕੇ ਚੱਲਣਾ ਚਾਹੀਦਾ ਹੈ ਕਿ ਇਸ ਲਿਖਤ ਵਿਚ ਲਿਖਿਆ ਗਿਆ ਇਕ ਇਕ ਲਫ਼ਜ਼ ਕਿਸੇ ਵੀ ਤਰ੍ਹਾਂ ਮੁਕੰਮਲ ਅਰਥ ਭਰਪੂਰ ਨਹੀਂ ਸਮਝ ਲੈਣਾ ਚਾਹੀਦਾ ਕਿਉਂਕਿ ਇਸ ਵਿਚ ਆਈਆਂ ਕਈ ਗੱਲਾਂ ਵੀ ਗ਼ਲਤ ਸਾਬਤ ਹੋ ਗਈਆਂ ਹਨ। ਗੁਰੂ ਜੀ ਦੇ ਬਾਲ-ਬੱਚੇ ਨੂੰ ਮੁਰਤਜ਼ਾ ਖ਼ਾਨ ਦੇ ਹਵਾਲੇ ਕਰਨ ਦੀ ਗੱਲ ਗ਼ਲਤ ਹੈ। ਭਾਵੇਂ ਤਾਂ ਹੁਕਮ ਕਰਕੇ ਵਾਪਸ ਲੈ ਲਏ ਗਏ ਹੋਣ ਤੇ ਭਾਵੇਂ ਹੁਕਮ ਦੀ ਤਾਮੀਲ ਹੀ ਨਾ ਹੋਈ ਹੋਵੇ ਤੇ ਭਾਵੇਂ ਇਹ ਗੱਲ ਐਵੇਂ ਹੀ ਲਿਖ ਦਿੱਤੀ ਗਈ ਹੋਵੇ। ਨਾ ਹੀ ਗੁਰੂ ਸਾਹਿਬ ਦੀ ਸੁਪਤਨੀ ਨੂੰ ਗਰਿਫਤਾਰ ਕੀਤਾ ਗਿਆ ਸੀ ਅਤੇ ਨਾ ਹੀ ਉਨ੍ਹਾਂ ਦੇ ਸਪੁੱਤਰ ਨੂੰ।[29] ਇਸ ਕਰਕੇ ਇਸ ਲਿਖਤ ਬਾਰੇ ਵੀ ਇਉਂ ਲੱਗਦਾ ਹੈ ਜਿਵੇਂ ਕਿ ਇਹ ਬਿਲਕੁੱਲ ਬੇਪਰਵਾਹੀ ਨਾਲ ਲਿਖੀ ਗਈ ਹੋਵੇ ਤੇ ਜਾਂ ਫਿਰ ਸ਼ਰਾਬ ਦੇ ਨਸ਼ੇ ਵਿਚ ਲਿਖੀ ਗਈ ਹੋਵੇ। ਸ਼ਰਾਬੀ ਤਾਂ ਜਹਾਂਗੀਰ ਹੈ ਹੀ ਸੀ। ਇਸ ਲਈ ਇਸ ਲਿਖਤ ਦੇ ਸਿਰਫ਼ ਭਾਵ-ਅਰਥ (ਕੇਂਦਰੀ ਨੁਕਤੇ) ਨੂੰ ਹੀ ਲੈਣਾ ਚਾਹੀਦਾ ਹੈ। ਇਸ ਦੇ ਅੱਖਰੀ ਅਰਥਾਂ ਨੂੰ ਨਹੀਂ। ਤੀਜਾ, ਇਸ ਬਿਆਨ ਵਿਚ ਸਿਰਫ਼ ਮੌਤ ਦੀ ਸਜ਼ਾ ਬਾਰੇ ਕੀਤਾ ਗਿਆ ਫ਼ੈਸਲਾ ਹੀ ਹੈ ਅਤੇ ਸ਼ਹੀਦ ਕੀਤੇ ਜਾ ਚੁੱਕੇ ਦਾ ਜਾਂ ਗੁਰੂ ਜੀ ਨੂੰ ਚੰਦੂ ਦੇ ਹਵਾਲੇ ਕੀਤੇ ਜਾਣ ਦਾ ਕੋਈ ਵੇਰਵਾ ਨਹੀਂ ਹੈ। ਇਸ ਲਈ ਇਹ ਬਿਆਨ ਸਿਰਫ਼ ਇਨੀ ਕੁ ਗੱਲ ਹੀ ਸਪਸ਼ਟ ਕਰਦਾ ਹੈ ਕਿ ਜਹਾਂਗੀਰ ਦਾ ਅਸਲ ਮਕਸਦ ਧਾਰਮਿਕ ਸੀ ਅਤੇ ਇਸੇ ਧਾਰਮਿਕ ਸਾੜੇ ਕਾਰਣ ਹੀ ਗੁਰੂ ਜੀ ਨੂੰ ਸ਼ਹੀਦ ਕੀਤਾ ਗਿਆ ਸੀ।

ਦੂਜੀ ਗਵਾਹੀ ਫਾਦਰ ਜੈਰੋਮ ਜ਼ੇਵੀਅਰ ਦੇ ਪੱਤਰ ਦੀ ਹੈ ਜੋ ਇਸ ਤਰ੍ਹਾਂ ਹੈ : "ਸ਼ਾਹਜ਼ਾਦਾ ਖੁਸਰੋ ਆਗਰੇ ਤੋਂ ਭੱਜਿਆ ਆ ਰਿਹਾ ਸੀ ਉਸੇ ਰਸਤੇ ਉੱਪਰ ਇਕ ਹਿੰਦੂ ਰਹਿੰਦਾ ਸੀ ਜਿਸ ਨੂੰ ਗੁਰੂ ਕਿਹਾ ਜਾਂਦਾ ਸੀ। ਇਸ ਨੂੰ ਸਾਰੇ ਹਿੰਦੂਆਂ ਵਿਚ, ਸਾਡੇ ਪੋਪ ਵਾਂਗ ਸਤਿਕਾਰਿਆ ਜਾਂਦਾ ਸੀ। ਉਸ ਨੂੰ ਧਾਰਮਿਕ ਵਿਅਕਤੀ ਮੰਨਿਆ ਜਾਂਦਾ ਸੀ ਅਤੇ ਇਸੇ ਤਰ੍ਹਾਂ ਦਾ ਮਾਣ ਦਿੱਤਾ ਜਾਂਦਾ ਸੀ। ਉਸ ਦੀ ਪਰਸਿੱਧੀ ਅਤੇ ਪਰਤਿਸ਼ਠਤਾ ਨੂੰ ਵੇਖ ਕੇ, ਸ਼ਾਹਜ਼ਾਦਾ ਉਸ ਤੋਂ ਚੰਗੇ ਭਵਿੱਖ ਦੀ ਆਸ਼ੀਰਵਾਦ ਲੈਣ ਲਈ ਉਸ ਕੋਲ ਪਹੁੰਚਿਆ। ਗੁਰੂ ਨੇ ਉਸ ਨੂੰ ਸੁਤੰਤਰਤਾ ਪਰਾਪਤ ਕਰਨ ਦੀ ਮੁਬਾਰਕਬਾਦ ਦਿੱਤੀ ਅਤੇ ਉਸ ਦੇ ਮੱਥੇ 'ਤੇ ਤਿੰਨ ਨਿਸ਼ਾਨ ਲਗਾਏ। ਭਾਵੇ ਗੁਰੂ ਇਕ ਕਾਫ਼ਰ ਸੀ ਅਤੇ ਸ਼ਾਹਜ਼ਾਦਾ ਇਕ ਮੁਸਲਮਾਨ ਫਿਰ ਵੀ ਉਹ ਸ਼ਾਹਜ਼ਾਦੇ ਦੇ ਮੱਥੇ ਉੱਤੇ ਟਿੱਕਾ ਲਗਾ ਕੇ ਖੁਸ਼ ਸੀ। ਇਹ ਹਿੰਦੂ ਨਿਸ਼ਾਨ ਸ਼ਹਿਜ਼ਾਦੇ ਦੀ ਸ਼ੁਰੂ ਕੀਤੀ ਜੱਦੋ-ਜਹਿਦ ਦੀ ਸ਼ਫਲਤਾ ਲਈ ਚੰਗਾ ਸਮਝਿਆ ਜਾਂਦਾ ਸੀ। ਕਿਉਂਕਿ ਸ਼ਾਹਜ਼ਾਦਾ ਹਿੰਦੂ ਮਾਂ ਦਾ ਪੁੱਤਰ ਸੀ। ਸ਼ਾਹਜ਼ਾਦੇ ਨੇ, ਗੁਰੂ ਦੀ ਪਵਿੱਤਰਤਾ ਦੀ ਪਰਸਿੱਧੀ ਹੋਣ ਕਰਕੇ ਹੀ ਇਹ ਟਿੱਕਾ ਲਗਵਾਇਆ ਸੀ। ਬਾਦਸ਼ਾਹ ਨੂੰ ਇਸ ਦਾ ਪਤਾ ਲੱਗ ਗਿਆ। ਸ਼ਾਹਜ਼ਾਦੇ ਨੂੰ ਬੰਦੀ ਬਣਾ ਕੇ ਰੱਖਣ ਦੇ ਨਾਲ, ਬਾਦਸ਼ਾਹ ਨੇ ਗੁਰੂ ਨੂੰ ਆਪਣੇ ਸਾਹਮਣੇ ਹਾਜ਼ਰ ਹੋਣ ਦਾ ਹੁਕਮ ਦਿੱਤਾ ਅਤੇ ਉਸ ਨੂੰ ਗਰਿਫ਼ਤਾਰ ਕਰ ਲਿਆ।

"ਕੁਝ ਹਿੰਦੂਆਂ ਨੇ ਬਾਦਸ਼ਾਹ ਅੱਗੇ ਉਸ ਨੂੰ ਛੱਡ ਦੇਣ ਦੀ ਬੇਨਤੀ ਕੀਤੀ ਕਿਉਂਕਿ ਉਹ ਉਨ੍ਹਾਂ ਦਾ ਧਾਰਮਕ ਸੰਤ ਸੀ। ਅਖ਼ੀਰ 'ਤੇ ਇਹ ਤਹਿ ਹੋ ਗਿਆ ਕਿ ਉਸ ਨੂੰ ਇਕ ਲੱਖ ਰੁਪਿਆ (ਪੁਰਤਗਾਲੀ) ਜੁਰਮਾਨੇ ਦੇ ਤੌਰ 'ਤੇ ਅਦਾ ਕਰਨਾ ਚਾਹੀਦਾ ਹੈ। ਇਹ ਕੰਮ ਇਕ ਅਮੀਰ ਹਿੰਦੂ ਵੱਲੋਂ ਜ਼ਮਾਨਤ ਦੇਣ ਪਿੱਛੋਂ ਕੀਤਾ ਗਿਆ। ਉਸ (ਅਮੀਰ ਹਿੰਦੂ) ਨੇ ਸੋਚਿਆ ਸੀ ਕਿ ਇਹ ਜੁਰਮਾਨਾ ਜਾਂ ਤਾਂ ਬਾਦਸ਼ਾਹ ਮੁਆਫ਼ ਹੀ ਕਰ ਦੇਵੇਗਾ ਜਾਂ ਇਹ ਗੁਰੂ ਅਦਾ ਕਰ ਦੇਵੇਗਾ ਜਾਂ ਇਤਨੀ ਰਕਮ ਉਹ ਉਧਾਰੀ ਕਰ ਲਵੇਗਾ ਪਰ ਇਸ ਵਿਚ ਉਹ ਅਮੀਰ ਹਿੰਦੂ ਨਿਰਾਸ਼ ਹੀ ਹੋਇਆ। ਉਸ ਨੇ ਗੁਰੂ ਦੇ ਘਰ ਦਾ ਸਾਰਾ ਸਾਮਾਨ ਮੰਗਵਾ ਲਿਆ, ਜਿਸ ਵਿਚ

29. See also Khushwant Singh, *A History of The Sikhs*, Vol. I, Bombay, 1964, p. 63, and Trilochan Singh, *Guru Teg Bahadur : Prophet And Martyar*, Delhi, 1967, pp. 37-38 (fn).

ਘਰ ਦਾ ਸਾਜੋ-ਸਾਮਾਨ, ਗੁਰੂ ਦੀ ਪਤਨੀ ਅਤੇ ਬੱਚਿਆਂ ਦੇ ਕੱਪੜੇ ਸ਼ਾਮਲ ਸਨ। ਪਰ ਇਸ ਸਾਰੇ ਸਾਮਾਨ ਨਾਲ ਵੀ ਉਸ ਦੀ ਰਕਮ ਪੂਰੀ ਨਹੀਂ ਹੁੰਦੀ ਸੀ। ਹਿੰਦੂ ਲੋਕਾਂ ਵਿਚ ਉਸ ਦਾ ਜਾਂ ਉਸ ਦੇ ਪਿਤਾ ਦਾ ਬਹੁਤ ਸਤਿਕਾਰ ਨਹੀਂ ਸੀ। ਉਸ (ਅਮੀਰ ਹਿੰਦੂ) ਨੇ ਉਸ ਦੇ ਸਾਰੇ ਧਨ ਮਾਲ ਨੂੰ ਹੜਪੱਣ ਦੇ ਨਾਲ ਨਾਲ ਉਸ ਨੇ ਗੁਰੂ ਨੂੰ ਹਰ ਰੋਜ਼ ਨਵੀਂ ਤੋਂ ਨਵੀਂ ਬੇਇੱਜ਼ਤੀ ਨਾਲ ਦੁਖੀ ਕਰਨਾ ਸ਼ੁਰੂ ਕਰ ਦਿੱਤਾ। ਉਸ ਨਿਰਬਲ ਸੰਤ ਦੇ ਚੇਹਰੇ ਉੱਪਰ ਵੀ ਕਈ ਵਾਰ ਲੱਤਾਂ ਮਾਰੀਆਂ ਗਈਆਂ ਅਤੇ ਉਸ ਨੂੰ ਉਸ ਸਮੇਂ ਤੱਕ ਖਾਣ ਤੋਂ ਰੋਕਿਆ ਗਿਆ ਜਦੋਂ ਤੱਕ ਕਿ ਉਹ ਹੋਰ ਧਨ ਨਹੀਂ ਅਦਾ ਕਰਦਾ ਸੀ।"[30]

"ਉਸ (ਅਮੀਰ ਹਿੰਦੂ) ਨੂੰ ਇਹ ਵਿਸ਼ਵਾਸ ਹੀ ਨਹੀਂ ਰਿਹਾ ਸੀ ਕਿ ਉਸ (ਗੁਰੂ) ਕੋਲ ਕੋਈ ਧਨ ਨਹੀਂ ਸੀ ਭਾਵੇਂ ਕਿ ਉਸ ਕੋਲ ਬਿਲਕੁਲ ਕੁਝ ਵੀ ਨਹੀਂ ਸੀ ਅਤੇ ਕੋਈ ਹੋਰ ਵੀ ਉਸ ਨੂੰ ਦੇਣ ਲਈ ਤਿਆਰ ਨਹੀਂ ਸੀ। ਇਸ ਤਰ੍ਹਾਂ ਉਸ (ਅਮੀਰ ਹਿੰਦੂ) ਰਾਹੀਂ ਦਿੱਤੇ ਗਏ ਜ਼ਖ਼ਮਾਂ, ਦੁੱਖਾਂ ਅਤੇ ਬੇਇੱਜ਼ਤੀ ਕਰਨ ਵਾਲੇ ਵਿਵਹਾਰ ਸਦਕਾ ਉਹ ਨਿਰਬਲ ਗੁਰੂ ਮਰ (ਸ਼ਹੀਦ ਹੋ) ਗਿਆ।

"ਇਹ ਜ਼ਮਾਨਤ ਦੇਣ ਵਾਲਾ (ਅਮੀਰ ਹਿੰਦੂ) ਭੱਜ ਕੇ ਬਚਣਾ ਚਾਹੁੰਦਾ ਸੀ ਪਰ ਆਖ਼ਰਕਾਰ ਇਸ ਨੂੰ ਪਕੜ ਲਿਆ ਗਿਆ ਅਤੇ ਉਸ ਦੀ ਸਾਰੀ ਜਾਇਦਾਦ ਨੂੰ ਜ਼ਬਤ ਕਰ ਲਿਆ ਗਿਆ।"[31]

ਇਸ ਪੱਤਰ ਵਿਚ ਕੁਝ ਗੱਲਾਂ ਖ਼ਾਸ ਧਿਆਨ ਮੰਗਦੀਆਂ ਹਨ। ਇਕ ਤਾਂ ਇਹ ਕਿ ਗੁਰੂ ਜੀ ਨੂੰ ਇਕ ਅਮੀਰ ਹਿੰਦੂ ਨੇ ਜੁਰਮਾਨੇ ਦੀ ਰਕਮ ਅਦਾ ਕਰਨ ਦੀ ਜ਼ਾਮਨੀ ਦੇ ਕੇ ਆਪਣੀ ਹਿਰਾਸਤ ਵਿਚ ਲੈ ਲਿਆ ਸੀ। ਭਾਵੇਂ ਇਸ ਅਮੀਰ ਹਿੰਦੂ ਦਾ ਨਾਂ ਨਹੀਂ ਦਿੱਤਾ ਗਿਆ। ਪਰ ਮੁੱਢਲੀਆਂ ਸਿੱਖ ਲਿਖਤਾਂ ਵਿਚ ਗੁਰੂ ਜੀ ਦੀ ਸ਼ਹਾਦਤ ਦਾ ਮੁੱਖ ਜ਼ਿੰਮੇਵਾਰ ਇਕ ਅਮੀਰ ਹਿੰਦੂ ਚੰਦੂ ਸ਼ਾਹ ਨੂੰ ਦੱਸਿਆ ਗਿਆ ਹੈ। ਇਹ ਲਾਹੌਰ ਦਾ ਦੀਵਾਨ ਸੀ ਜਿਸ ਦੀ ਸਰਕਾਰੇ ਦਰਬਾਰੇ ਚੰਗੀ ਚੱਲਦੀ ਸੀ। ਇਹ ਅਮੀਰ ਹਿੰਦੂ ਇਸੇ ਚੰਦੂ ਸ਼ਾਹ ਨੂੰ ਮੰਨਿਆ ਜਾਣਾ ਚਾਹੀਦਾ ਹੈ।

ਮਹਿਮਾ ਪ੍ਰਕਾਸ਼ ਜੋ 1870ਵਿਆਂ ਦੀ ਲਿਖਤ ਹੈ, ਵੀ ਇਸ ਗੱਲ ਦੀ ਪੁਸ਼ਟੀ ਕਰਦੀ ਹੈ, ਇਸ ਅਨੁਸਾਰ:

*ਸਤਿਗੁਰ ਮਹਿਮਾ ਦੇਖਿ ਕਰ ਚੰਦੂ ਹਿਰਦਾ ਜਰਾਇ।*
*ਕਰਮ ਕਾਲ ਕੇ ਬਸ ਭਯਾ ਪੁਨ ਚੁਗਲੀ ਕੀਨੀ ਜਾਇ।*
*ਤਬੀ ਦੁਸ਼ਟ ਇਕ ਮਕਰ ਬਨਾਇਆ।*
*ਜਹਾਂਗੀਰ ਕੋ ਲੋਭ ਦਿੜਾਇਆ।*
*ਜੇ ਸਪੁਰਦ ਹਮਰੀ ਕਰ ਦੀਜੈ।*
*ਦੁਇ ਲਾਖ ਰੁਪਾਯਾ ਹਮ ਸੋਂ ਲੀਜੈ।*
*ਜਬ ਬਾਦਸ਼ਾਹ ਲੋਭ ਮਨ ਕਰੇ।*
*ਧਰਮ ਅਦਾਲਤ ਸਭ ਪਰਹਰੇ।*
*ਤਬ ਲਿਖਾਏ ਚੰਦੂ ਸੋ ਲੀਨਾ।*
*ਸਪੁਰਦ ਮਾਮਲਾ ਤਾ ਕੋ ਕੀਨਾ।*[32]

1870 ਵਿਆਂ ਦੀ ਹੀ ਇਕ ਹੋਰ ਕਨੱਈਆ ਲਾਲ ਦੀ ਲਿਖਤ *ਤਾਰੀਖ-ਇ-ਪੰਜਾਬ* ਵੀ ਇਸ ਗੱਲ ਦੀ

30. As quoted by Ganda Singh, *op. cit.*, pp. 48-49.
31. See also Grewal, *The Sikhs of the Punjab*, Cambridge, 1994, p. 64.
32. ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼* (ਕਵਿਤਾ), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1971, ਪੰਨਾ 413-14.

ਇੰਨ-ਬਿੰਨ ਪਰੋੜਤਾ ਕਰਦੀ ਹੈ। ਇਸ ਅਨੁਸਾਰ ਬਾਦਸ਼ਾਹ ਬਿਗੜ ਗਿਆ ਤੇ ਲਾਹੌਰ ਵਿਚ ਗੁਰੂ ਜੀ ਨੂੰ ਤਲਬ ਕੀਤਾ ਗਿਆ। ਉਨ੍ਹਾਂ ਨੂੰ ਚੰਦੂ ਦੀ ਸਪੁਰਦਗੀ ਵਿਚ ਰੱਖਿਆ ਗਿਆ। ਚੰਦੂ ਨੇ ਗੁਰੂ ਜੀ ਦਾ ਡੇਰਾ ਆਪਣੇ ਮਕਾਨ ਵਿਚ ਕਰਵਾਇਆ.....ਬਾਦਸ਼ਾਹ ਉਨ੍ਹਾਂ ਦਿਨਾਂ ਵਿਚ ਕਸ਼ਮੀਰ ਚਲਾ ਗਿਆ ਸੀ ਤੇ ਗੁਰੂ ਜੀ ਉਸੇ ਤਰ੍ਹਾਂ ਚੰਦੂ ਦੇ ਹਵਾਲੇ ਰਹੇ: "ਇਸ ਲਈ ਚੰਦੂ ਨੇ ਗੁਰੂ ਜੀ ਨੂੰ ਲਗਾਤਾਰ ਤਸੀਹੇ ਦੇਣੇ ਸ਼ੁਰੂ ਕੀਤੇ ਤੇ ਅਜਿਹੇ ਅਤਿਆਚਾਰ ਕੀਤੇ ਜਿਨਾਂ ਨੂੰ ਕਲਮ ਬਿਆਨ ਨਹੀਂ ਕਰ ਸਕਦੀ ਤੇ ਜ਼ਬਾਨ ਦੱਸ ਨਹੀਂ ਸਕਦੀ।"[33] ਗਯਾਨੀ ਗਯਾਨ ਸਿੰਘ ਵੀ ਇਸੇ ਤਰ੍ਹਾਂ ਲਿਖਦਾ ਹੈ: "ਚੰਦੂ ਦੁਸ਼ਟ ਮੌਕਾ ਪਾਕਰ ਸੇਵਾ ਕਰਨ ਦੇ ਬਹਾਨੇ ਜ਼ਮਾਨਤ ਪਰ ਗੁਰੂ ਜੀ ਨੂੰ ਆਪਣੇ ਘਰ ਲੈ ਗਿਆ।"[34]

ਇਸ ਤਰ੍ਹਾਂ ਇਸ ਗੱਲ ਦੀ ਬੜੀ ਸਪਸ਼ਟਤਾ ਨਾਲ ਪੁਸ਼ਟੀ ਹੋ ਜਾਂਦੀ ਹੈ ਕਿ ਬਾਦਸ਼ਾਹ ਨੇ ਗੁਰੂ ਜੀ ਨੂੰ ਇਕ ਹਿੰਦੂ ਅਹਿਲਕਾਰ ਚੰਦੂ ਦੇ ਹਵਾਲੇ ਕਰ ਦਿੱਤਾ ਸੀ ਅਤੇ ਇਸ ਨੇ ਹੀ ਗੁਰੂ ਜੀ ਨੂੰ ਤਸੀਹੇ ਦਿੱਤੇ ਸਨ।

ਦੂਜੀ ਗੱਲ ਹੈ, ਸ਼ਾਹਜ਼ਾਦਾ ਖੁਸਰੋ ਨੂੰ ਗੁਰੂ ਜੀ ਵੱਲੋਂ ਆਸ਼ੀਰਵਾਦ ਦੇਣ ਦੀ। ਇਸ ਦੀ ਪੁਸ਼ਟੀ ਬਾਦਸ਼ਾਹ ਦੀ ਆਪਣੀ ਲਿਖਤ ਤੋਂ ਵੀ ਹੋ ਜਾਂਦੀ ਹੈ ਅਤੇ ਗੁਰੂ ਹਰਿ ਗੋਬਿੰਦ ਸਾਹਿਬ ਦੇ ਸਮਕਾਲੀ ਲੇਖਕ ਮੋਹਸਿਨ ਫਾਨੀ ਦੀ ਲਿਖਤ ਤੋਂ ਵੀ। ਮੁੱਢਲੀਆਂ ਸਿੱਖ ਲਿਖਤਾਂ ਵੀ ਇਸ ਗੱਲ ਦੀ ਪਰੋੜਤਾ ਕਰਦੀਆਂ ਹਨ।

ਤੀਜੀ ਗੱਲ ਹੈ ਕਿ ਗੁਰੂ ਜੀ ਨੂੰ ਭਾਰੀ ਜੁਰਮਾਨਾ ਕਰਨ ਦੀ। ਇਸ ਗੱਲ ਦੀ ਪੁਸ਼ਟੀ ਮੋਹਸਿਨ ਫਾਨੀ ਦੀ ਲਿਖਤ ਤੋਂ ਹੋ ਜਾਂਦੀ ਹੈ "ਜੁਰਮਾਨੇ ਦੀ ਇਕ ਭਾਰੀ ਰਕਮ ਗੁਰੂ ਉੱਤੇ ਥੋਪੀ ਗਈ ਅਤੇ ਗੁਰੂ ਇਸ ਨੂੰ ਅਦਾ ਕਰਨ ਤੋਂ ਅਸਮਰੱਥ ਸੀ।"[35]

ਚੌਥੀ ਗੱਲ ਹੈ ਕਿ ਇਹ ਅਮੀਰ ਹਿੰਦੂ (ਚੰਦੂ) ਗੁਰੂ ਜੀ ਦੀ ਸ਼ਹਾਦਤ ਪਿੱਛੋਂ ਭੱਜ ਕੇ ਬੱਚਣਾ ਚਾਹੁੰਦਾ ਸੀ। ਭੱਜਣ ਦੇ ਕਈ ਕਾਰਣ ਹੋ ਸਕਦੇ ਸਨ। ਇਕ ਤਾਂ ਇਹ ਹੋ ਸਕਦਾ ਸੀ ਕਿ ਜਿਹੜਾ ਜੁਰਮਾਨਾ ਤਾਰਨ ਦੀ ਜਾਮਨੀ ਅਮੀਰ ਹਿੰਦੂ ਨੇ ਬਾਦਸ਼ਾਹ ਨੂੰ ਦਿੱਤੀ ਸੀ ਉਹ ਗੁਰੂ ਜੀ ਦੇ ਸ਼ਹੀਦ ਹੋ ਜਾਣ ਕਰਕੇ ਉਸ ਨੂੰ ਆਪ ਤਾਰਨੀ ਪੈਣੀ ਸੀ। ਇਹ ਵੀ ਹੋ ਸਕਦਾ ਸੀ ਕਿ ਉਹ ਗੁਰੂ ਜੀ ਨੂੰ ਸ਼ਹੀਦ ਕਰਨ ਕਰਕੇ ਬਾਦਸ਼ਾਹ ਤੋਂ ਡਰ ਗਿਆ ਹੋਵੇ ਜਾਂ ਉਹ ਸਿੱਖਾਂ ਕੋਲੋਂ ਹੀ ਡਰ ਗਿਆ ਹੋਵੇ।

ਇਸ ਤਰ੍ਹਾਂ ਅਸੀਂ ਇਸ ਪੱਤਰ ਨੂੰ ਮੁੱਢਲੀ ਜਾਣਕਾਰੀ ਦੇਣ ਵਾਲਾ ਇਕ ਅਤੀ ਅਹਿਮ ਦਸਤਾਵੇਜ ਜਾਂ ਗਵਾਹੀ ਕਹਿ ਸਕਦੇ ਹਾਂ। ਜਹਾਂਗੀਰ ਦੇ ਬਿਆਨ ਨਾਲੋਂ ਇਸ ਪੱਤਰ ਵਿਚ ਦਿੱਤੀ ਗਈ ਜਾਣਕਾਰੀ ਦਾ ਇਹ ਫਰਕ ਹੈ ਕਿ ਇਸ ਵਿਚ ਦੱਸਿਆ ਗਿਆ ਹੈ ਕਿ ਗੁਰੂ ਜੀ ਨੂੰ ਬਾਦਸ਼ਾਹ ਨੇ ਕਿਸੇ ਅਮੀਰ ਹਿੰਦੂ ਦੇ ਹਵਾਲੇ ਕਰ ਦਿੱਤਾ ਸੀ ਅਤੇ ਦੂਜਾ ਇਹ ਕਿ ਗੁਰੂ ਸਾਹਿਬ ਅਨੇਕਾਂ ਤਸੀਹੇ ਸਹਿੰਦੇ ਹੋਏ ਸ਼ਹੀਦ ਹੋ ਗਏ ਸਨ।

ਕੁਝ ਇਤਿਹਾਸਕਾਰ ਜਿਵੇਂ ਕਿ ਡਾ. ਗੰਡਾ ਸਿੰਘ, ਇਸ ਪੱਤਰ ਦੀ ਇਹ ਗੱਲ ਰੱਦ ਕਰਦੇ ਹਨ ਕਿ ਗੁਰੂ ਜੀ ਨੂੰ ਬਾਦਸ਼ਾਹ ਨੇ ਕੋਈ ਜੁਰਮਾਨਾ ਨਹੀਂ ਕੀਤਾ ਸੀ।[36] ਇਸ ਨੂੰ ਰੱਦ ਕਰਨ ਦਾ ਆਧਾਰ ਉਨ੍ਹਾਂ ਦਾ ਇਹ ਹੀ ਹੈ ਕਿ ਜੁਰਮਾਨਾ ਕਰਨ ਦੀ ਗੱਲ ਕਿਉਂਕਿ ਬਾਦਸ਼ਾਹ ਦੀ ਆਪਣੀ ਲਿਖਤ ਵਿਚ ਨਹੀਂ ਹੈ। ਪਰ ਡਾ. ਸਾਹਿਬ ਖੁਦ ਹੀ ਇਹ ਲਿਖੀ ਹੋਈ ਗੱਲ ਨੂੰ ਰੱਦ ਕਰ ਚੁੱਕੇ ਹਨ ਕਿ ਗੁਰੂ ਜੀ ਨੇ ਖੁਸਰੋ ਨੂੰ ਆਸ਼ੀਰਵਾਦ ਦਿੱਤਾ ਸੀ। ਇਸੇ ਹੀ ਲਿਖਤ ਦੀ ਦੂਜੀ ਗੱਲ ਮੁਰਤਜ਼ਾ ਖ਼ਾਨ ਦੇ ਹਵਾਲੇ ਕਰਨ ਵਾਲੀ ਗਲਤ ਸਾਬਤ ਹੋ ਗਈ ਹੈ ਫਿਰ ਜੇ ਬਾਦਸ਼ਾਹ ਨੇ ਜੁਰਮਾਨਾ ਕਰਨ ਵਾਲੀ ਗੱਲ ਆਪਣੇ ਬਿਆਨ ਵਿਚ ਸ਼ਾਮਲ ਨਹੀਂ ਕੀਤੀ ਕੀ ਇਸ ਨਾਲ ਇਹ ਸਾਬਤ ਹੋ ਜਾਵੇਗਾ ਕਿ ਗੁਰੂ ਜੀ ਨੂੰ ਜੁਰਮਾਨਾ ਕੀਤਾ ਹੀ ਨਹੀਂ ਗਿਆ ਸੀ? ਪਹਿਲਾਂ ਵੀ ਲਿਖਿਆ ਜਾ

---

33. ਕਨ੍ਹੱਈਆ ਲਾਲ, *ਤਾਰੀਖ਼-ਇ-ਪੰਜਾਬ* (ਪੰਜਾਬੀ ਤਰਜਮਾ), ਪੰਜਾਬੀ ਯੂਨੀ., ਪਟਿਆਲਾ, 1968, ਪੰਨੇ 25-26.
34. ਗਯਾਨ ਸਿੰਘ, *ਤਵਾਰੀਖ ਗੁਰੂ ਖਾਲਸਾ* (ਪੱਥਰ ਛਾਪ, ਪਹਿਲੀ), ਸਿਆਲਕੋਟ, 1891 ਈ., ਪੰਨਾ 212.
35. 'ਦਬੇਸਤਾਨਿ ਮਜ਼ਾਹਿਬ', *ਮਾਖ਼ਜ਼ਿ ਤਵਾਰੀਖ਼-ਏ-ਸਿੱਖਾਂ* (ਸੰ. ਗੰਡਾ ਸਿੰਘ), ਅੰਮ੍ਰਿਤਸਰ, 1949, ਪੰਨਾ 34.
36. *ਪੂਰਵਅੰਕਤ*, ਪੰਨਾ 48.

ਚੁੱਕਿਆ ਹੈ ਕਿ ਜਹਾਂਗੀਰ ਦੀ ਲਿਖਤ ਕੋਈ ਰੱਬ ਤੋਂ ਉਤਰੀ ਹੋਈ ਲਿਖਤ ਨਹੀਂ ਜਿਸ ਦਾ ਅੱਖਰ ਅੱਖਰ ਸੱਚ ਹੋਵੇ। ਇਹ ਲਿਖਤ ਪੂਰੀ ਬੇਪਰਵਾਹੀ ਨਾਲ ਲਿਖੀ ਹੋਈ ਹੈ। ਫਾਦਰ ਜ਼ੇਵੀਅਰ ਨੇ ਜਿੰਨੇ ਸਪਸ਼ਟ ਤਰੀਕੇ ਨਾਲ ਇਸ ਗੱਲ ਬਾਰੇ ਲਿਖਿਆ ਹੈ ਉਨੀ ਸਪਸ਼ਟਤਾ ਜਹਾਂਗੀਰ ਦੀ ਆਪਣੀ ਲਿਖਤ ਦੀ ਵੀ ਨਹੀਂ ਹੈ।

ਇਸ ਕਰਕੇ ਸਿੱਟੇ ਦੇ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਗੁਰੂ ਅਰਜਨ ਦੇਵ ਜੀ ਨੂੰ ਇਕ ਧਾਰਮਿਕ ਸਾੜੇ ਦੇ ਕਾਰਣ ਪਕੜਿਆ ਗਿਆ ਸੀ। ਬਹਾਨਾ ਭਾਵੇਂ ਸ਼ਾਹਜ਼ਾਦਾ ਖੁਸਰੋ ਨੂੰ ਆਸ਼ੀਰਵਾਦ ਦੇਣ ਦਾ ਬਣਾਇਆ ਗਿਆ ਸੀ। ਇਹ ਬਹਾਨਾ ਸੌਖਾ ਹੀ ਬਣ ਸਕਦਾ ਸੀ ਕਿਉਂਕਿ ਸ਼ਾਹਜ਼ਾਦਾ ਖੁਸਰੋ ਦੀਆਂ ਫ਼ੌਜਾਂ ਦੀ ਬਾਦਸ਼ਾਹ ਦੀਆਂ ਫ਼ੌਜਾਂ ਨਾਲ ਲੜਾਈ, ਗੋਇੰਦਵਾਲ ਸਾਹਿਬ ਦੇ ਨੇੜਲੇ ਖੇਤਰ ਵਿਚ ਹੀ ਹੋਈ ਸੀ। ਬਾਦਸ਼ਾਹ ਦੀਆਂ ਫ਼ੌਜਾਂ ਦੀ ਅਗਵਾਈ ਮੁਰਤਜ਼ਾ ਖ਼ਾਨ ਕਰ ਰਿਹਾ ਸੀ। ਇਸ ਦਾ ਪੂਰਾ ਨਾਂ ਸ਼ੇਖ ਫਰੀਦ ਬੁਖਾਰੀ ਸੀ।[37] ਇਹ ਸਰਹਿੰਦ ਦੇ ਮੁਜ਼ੱਦਦ ਅਲਫ ਸਾਨੀ ਦਾ ਮੁਰੀਦ ਸੀ। ਗੁਰੂ ਅਰਜਨ ਦੇਵ ਜੀ ਦਾ ਡੇਰਾ ਗੋਇੰਦਵਾਲ ਵਿਖੇ ਹੀ ਸੀ। ਇਸ ਕਰਕੇ ਗੁਰੂ ਸਾਹਿਬ ਦੇ ਵਿਰੋਧੀ ਅਜਿਹਾ ਬਹਾਨਾ ਸੌਖਿਆਂ ਹੀ ਬਣਾ ਸਕਦੇ ਸਨ। ਨਹੀਂ ਤਾਂ ਜੇਕਰ ਦੇਖਿਆ ਜਾਵੇ ਤਾਂ ਖੁਸਰੋ ਦਾ ਮਸਲਾ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੱਕ ਨਿਬੜ ਚੁੱਕਿਆ ਸੀ। ਖੁਸਰੋ ਨੂੰ 26 ਅਪਰੈਲ 1606 ਨੂੰ ਫੜ੍ਹ ਕੇ ਕਾਫ਼ੀ ਹੱਦ ਤੱਕ ਅੰਨ੍ਹਾ ਕੀਤਾ ਜਾ ਚੁੱਕਿਆ ਸੀ ਅਤੇ ਉਸ ਦੇ ਮਦਦਗਾਰਾਂ ਅਤੇ ਹਮਾਇਤੀਆਂ ਨੂੰ ਤੁਰੰਤ ਹੀ ਸਜਾਵਾਂ ਦਿੱਤੀਆਂ ਜਾ ਚੁੱਕੀਆਂ ਸਨ।[38] ਇਹ ਸਭ ਝੱਟ-ਪੱਟ ਹੀ ਬਾਦਸ਼ਾਹ ਨੇ ਆਪਣੀ ਹਾਜ਼ਰੀ ਵਿਚ ਕੀਤਾ ਸੀ ਅਤੇ ਖੁਸਰੋ ਦੀਆਂ ਅੱਖਾਂ ਸਾਹਮਣੇ ਕੀਤਾ ਗਿਆ ਸੀ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ 30 ਮਈ ਨੂੰ ਹੋਈ ਸੀ। ਇਸ ਸਮੇਂ ਜਹਾਂਗੀਰ ਲਾਹੌਰ ਤੋਂ ਕਸ਼ਮੀਰ ਵੱਲ ਜਾ ਚੁੱਕਿਆ ਸੀ। ਜਹਾਂਗੀਰ, ਗੁਰੂ ਜੀ ਨੂੰ ਖ਼ਤਮ ਕਰਨਾ ਚਾਹੁੰਦਾ ਸੀ ਪਰ ਜੋ ਦਿਲਚਸਪੀ ਉਸ ਨੇ ਖੁਸਰੋ ਦੇ ਹਮਾਇਤੀਆਂ ਨੂੰ ਸਜਾਵਾਂ ਦੇਣ ਵਿਚ ਲਈ ਸੀ ਉਸ ਤਰ੍ਹਾਂ ਦੀ ਦਿਲਚਸਪੀ ਉਸ ਨੇ ਗੁਰੂ ਅਰਜਨ ਦੇਵ ਜੀ ਦੇ ਮਾਮਲੇ ਵਿਚ ਨਹੀਂ ਲਈ ਸੀ। ਗੁਰੂ ਅਰਜਨ ਦੇਵ ਜੀ ਨੂੰ ਉਹ ਚੰਦੂ ਦੇ ਹਵਾਲੇ ਕਰਕੇ ਆਪ ਕਸ਼ਮੀਰ ਨੂੰ ਚਲਾ ਗਿਆ ਸੀ। ਗੁਰੂ ਸਾਹਿਬ ਦੇ ਮਾਮਲੇ ਵਿਚ ਉਸ ਦੀ ਮੁੱਖ ਦਿਲਚਸਪੀ ਪੈਸਾ ਹੜੱਪਣ ਦੀ ਸੀ ਜਿਹੜਾ ਉਸ ਨੇ ਚੰਦੂ ਦੀ ਜ਼ਾਮਨੀ ਦੇ ਰੂਪ ਵਿਚ ਲੈ ਲਿਆ ਸੀ। ਇਸ ਲਈ ਖੁਸਰੋ ਦਾ ਬਹਾਨਾ ਤਾਂ ਸਿਫ਼ਰ ਗੁਰੂ ਅਰਜਨ ਦੇਵ ਜੀ ਨੂੰ ਦਿੱਤੀ ਗਈ ਮੌਤ ਦੀ ਸਜ਼ਾ ਨੂੰ ਬਗ਼ਾਵਤ ਦੀ ਰੰਗਤ ਦੇਣ ਤੱਕ ਹੀ ਸੀਮਤ ਸੀ। ਨਾ ਗੁਰੂ ਜੀ ਪਾਸ ਕੋਈ ਸੈਨਾ ਸੀ, ਨਾ ਹੀ ਗੁਰੂ ਜੀ ਕੋਈ ਲੜਾਕੂ ਰੁਚੀਆਂ ਰੱਖਣ ਵਾਲੇ ਨੇਤਾ ਸਨ ਅਤੇ ਨਾ ਹੀ ਗੁਰੂ ਜੀ ਦਾ ਕੋਈ ਰਾਜਸੀ ਨਿਸ਼ਾਨਾ ਹੀ ਸੀ। ਜੇ ਖੁਸਰੋ ਗੁਰੂ ਜੀ ਨੂੰ ਮਿਲਿਆ ਹੋਵੇਗਾ ਤਾਂ ਸਿਰਫ਼ ਆਮ ਯਾਤਰੀਆਂ ਦੀ ਤਰ੍ਹਾਂ। ਆਮ ਯਾਤਰੀਆਂ ਦੀ ਤਰ੍ਹਾਂ ਹੀ ਗੁਰੂ ਜੀ ਨੇ ਉਸ ਨੂੰ ਆਸ਼ੀਰਵਾਦ ਦਿੱਤਾ ਹੋਵੇਗਾ। ਇਹ ਵੀ ਧਿਆਨ ਰੱਖਣ ਯੋਗ ਗੱਲ ਹੈ ਕਿ ਖੁਸਰੋ ਪੰਜਾਬ ਆਉਣ ਤੋਂ ਪਹਿਲਾਂ ਆਪਣੀ ਲੜਾਈ ਹਾਰ ਚੁੱਕਿਆ ਸੀ। ਪੰਜਾਬ ਵਿਚ ਸਿਰਫ਼ ਉਹ ਕਾਬਲ ਵੱਲ ਨੂੰ ਭੱਜਿਆ ਜਾਂਦਾ ਹੀ ਆਇਆ ਸੀ। ਲੜਾਈ ਵਿਚੋਂ ਹਾਰੇ ਹੋਏ ਨੂੰ ਅਤੇ ਬਾਦਸ਼ਾਹੀ ਫ਼ੌਜਾਂ ਮੂਹਰੇ ਭੱਜੇ ਜਾਂਦੇ ਹੋਏ ਵਿਅਕਤੀ ਨੂੰ ਕੋਈ ਹੰਢਿਆ ਵਰਤਿਆ ਨੇਤਾ ਕਦੇ ਵੀ ਤਖਤ ਪਰਾਪਤ ਕਰਨ ਦੀ ਜਾਂ ਸੁਤੰਤਰਤਾ ਪਰਾਪਤ ਕਰਨ ਦੀ ਆਸ਼ੀਰਵਾਦ ਕਿਵੇਂ ਦੇ ਸਕਦਾ ਹੈ? ਗੁਰੂ ਸਾਹਿਬ ਇਕ ਲਹਿਰ ਦੇ ਨੇਤਾ ਸਨ ਅਤੇ ਇਕ ਨਵੀਂ-ਸਿਰਜੀ ਜਾਣ ਵਾਲੀ ਕੌਮ ਦੇ ਰਹਿਬਰ ਸਨ। ਉਹ ਸਿੱਧਾ ਬਾਦਸ਼ਾਹ ਨਾਲ ਵਿਰੋਧ ਵਿਚ ਆ ਕੇ ਕਦੇ ਵੀ ਆਪਣੀ ਨਵ-ਸਿਰਜੀ ਜਾ ਰਹੀ ਕੌਮ ਨੂੰ ਖਤਰੇ ਵਿਚ ਨਹੀਂ ਪਾ ਸਕਦੇ ਸਨ।[39]

ਅਮੀਰ ਹਿੰਦੂ (ਚੰਦੂ) ਨੇ ਗੁਰੂ ਸਾਹਿਬ ਤੋਂ ਜੁਰਮਾਨੇ ਦੀ ਰਕਮ ਵਸੂਲਣ ਲਈ ਤਰ੍ਹਾਂ ਤਰ੍ਹਾਂ ਦੇ ਦਰਦਨਾਕ

---

37. ਸੁਜਾਨ ਰਾਏ ਭੰਡਾਰੀ, *ਪੂਰਵਅੰਕਤ* ਪੰਨੇ 457-59.
38. Hari Ram Gupta, *History of the Sikhs. The Sikh Gurus — 1469-1708*, New Delhi, 1994, pp. 149 and 151.
39. ਤੇਜਾ ਸਿੰਘ ਗੰਡਾ ਸਿੰਘ, *ਸਿੱਖ ਇਤਿਹਾਸ : 1469-1765* (ਪੰਜਾਬੀ ਤਰਜਮਾ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1985, ਪੰਨਾ 40.

ਤਸੀਹੇ ਦਿੱਤੇ ਪਰ ਗੁਰੂ ਜੀ ਜੁਰਮਾਨਾ ਦੇਣਾ ਨਾ ਮੰਨੇ। ਇਨ੍ਹਾਂ ਤਸੀਹਿਆਂ ਵਿਚ ਇਕ ਢੰਗ ਇਹ ਵੀ ਸੀ ਕਿ ਗੁਰੂ ਸਾਹਿਬ ਨੂੰ ਕੜਕਦੀ ਧੁੱਪ ਵਿਚ ਕਿੱਲ੍ਹੇ ਦੇ ਇਕ ਬੁਰਜ਼ ਦੀ ਛੱਤ ਉੱਤੇ ਬਿਠਾਇਆ ਗਿਆ। ਉਨ੍ਹਾਂ ਦੇ ਹੇਠਾਂ ਅੱਗ ਵਾਂਗ ਤਪਦੀ ਤੱਤੀ ਰੇਤ ਰੱਖੀ ਗਈ। ਇਹ ਉਨ੍ਹਾਂ ਦੇ ਸਰੀਰ ਉੱਪਰ ਵੀ ਪਾਈ ਗਈ।[40] ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਦਾ ਸਰੀਰ ਛਾਲਿਆਂ ਨਾਲ ਭਰ ਗਿਆ ਸੀ।[41] ਇਨ੍ਹਾਂ ਛਾਲਿਆਂ ਨਾਲ ਭਰੇ ਸਰੀਰ ਨੂੰ ਹੋਰ ਤੜਪਾਉਣ ਲਈ ਉਨ੍ਹਾਂ ਨੂੰ ਦਰਿਆ ਦੇ ਪਾਣੀ ਵਿਚ ਲਮਕਾਇਆਜਾਂਦਾ ਸੀ। ਰਾਵੀ ਦਰਿਆ ਉਸ ਸਮੇਂ ਲਾਹੌਰ ਦੇ ਕਿਲੇ ਦੀ ਕੰਧ ਦੇ ਨਾਲ ਲੱਗਵਾਂ ਹੀ ਵੱਗਦਾ ਸੀ। ਇਸ ਕਿਰਿਆ ਵਿਚ ਗੁਰੂ ਜੀ ਸ਼ਹੀਦ ਹੋ ਗਏ।

ਗੁਰੂ ਜੀ ਦੇ ਅੰਤਮ ਸਮੇਂ ਨਾਲ ਸੰਬੰਧਤ ਇਕ ਗੱਲ ਦਾ ਖ਼ਾਸ ਜ਼ਿਕਰ ਆਉਂਦਾ ਹੈ ਇਸ ਬਾਰੇ ਵਿਸ਼ੇਸ਼ ਧਿਆਨ ਦੇਣ ਦੀ ਜ਼ਰੂਰਤ ਹੈ। ਇਹ ਜ਼ਿਕਰ ਹੈ ਕਿ ਗੁਰੂ ਜੀ ਅੰਤਮ ਸਮੇਂ ਦਰਿਆ ਵਿਚ ਰੁੜ ਗਏ ਸਨ। ਦਰਿਆ ਵਿਚ ਰੁੜਨ ਦੇ ਜਾਂ ਡੁੱਬਣ ਦੇ ਕਈ ਕਾਰਣ ਵੀ ਦਿੱਤੇ ਗਏ ਹਨ। ਇਸ ਬਾਰੇ ਮੁੱਖ ਵਿਚਾਰ ਇਹ ਦਿੱਤਾ ਜਾਂਦਾ ਹੈ ਕਿ ਗੁਰੂ ਜੀ ਨੇ ਗਊ ਦੀ ਕੱਚੀ ਖੱਲ ਵਿਚ ਮੜੇ ਜਾਣ ਤੋਂ ਬਚਣ ਲਈ ਜਾਂ ਹੋਰ ਤਸੀਹਿਆਂ ਤੋਂ ਬਚਣ ਲਈ ਦਰਿਆ ਵਿਚ ਡੁੱਬ ਕੇ ਆਤਮ ਹੱਤਿਆ ਕਰ ਲਈ।[42] ਇਹ ਗੱਲ ਗਲਤ ਹੈ। ਫਾਦਰ ਜੈਰੋਮ ਜ਼ੇਵੀਅਰ ਦੇ ਖ਼ਤ ਦੇ ਅਖ਼ੀਰ ਵਿਚ ਲਿਖਿਆ ਹੋਇਆ ਹੈ ਕਿ ਗੁਰੂ ਜੀ ਦੀ ਮੌਤ ਹੋ ਜਾਣ ਪਿੱਛੋਂ ਉਸ ਅਮੀਰ ਹਿੰਦੂ ਨੇ, ਜਿਸ ਨੇ ਗੁਰੂ ਜੀ ਨੂੰ ਤਸੀਹੇ ਦਿੱਤੇ ਸਨ, ਭੱਜ ਕੇ ਆਪਣੇ ਆਪ ਨੂੰ ਬਚਾਉਣਾ ਚਾਹਿਆ ਪਰ ਉਹ ਅਖ਼ੀਰ ਨੂੰ ਪਕੜਿਆ ਗਿਆ ਅਤੇ ਮਾਰ ਦਿੱਤਾ ਗਿਆ। ਇਸ ਦੀ ਰੌਸ਼ਨੀ ਵਿਚ ਹੀ ਗੁਰੂ ਜੀ ਦੀ ਸ਼ਹੀਦੀ ਨੂੰ ਦੇਖਿਆ ਜਾਣਾ ਚਾਹੀਦਾ ਹੈ। ਜਿਸ ਬੰਦੇ ਦੇ ਹਵਾਲੇ ਗੁਰੂ ਜੀ ਨੂੰ ਬਾਦਸ਼ਾਹ ਨੇ ਆਪ ਕੀਤਾ ਹੋਵੇ ਉਸ ਨੂੰ ਭੱਜਣ ਦੀ ਕੀ ਜ਼ਰੂਰਤ ਹੋ ਸਕਦੀ ਸੀ? ਇਸ ਵਿਚ ਅਸਲ ਗੱਲ ਇਹ ਹੀ ਹੋ ਸਕਦੀ ਹੈ ਕਿ ਚੰਦੂ (ਅਮੀਰ ਹਿੰਦੂ) ਨੇ ਗੁਰੂ ਜੀ ਨੂੰ ਆਪਣੀ ਜ਼ਾਮਨੀ ਦੇ ਕੇ ਆਪਣੀ ਸਪੁਰਦਗੀ ਵਿਚ ਲਿਆ ਸੀ। ਉਸ ਨੂੰ ਉਮੀਦ ਸੀ ਕਿ ਉਹ ਗੁਰੂ ਜੀ ਕੋਲੋਂ ਜੁਰਮਾਨਾ ਵਸੂਲ ਪਾ ਲਵੇਗਾ। ਪਰ ਜਦੋਂ ਗੁਰੂ ਜੀ 'ਤੇ ਉਸ ਦੇ ਦਬਾਅ ਦਾ ਕੋਈ ਅਸਰ ਨਾ ਹੋਇਆ ਤਾਂ ਉਸ ਨੇ ਗੁਰੂ ਜੀ ਨੂੰ ਭਾਂਤ ਭਾਂਤ ਦੇ ਤਸੀਹੇ ਦੇਣੇ ਸ਼ੁਰੂ ਕਰ ਦਿੱਤੇ। ਅੱਗ ਨਾਲ ਸਾੜੇ ਹੋਏ ਸਰੀਰ ਉੱਪਰ ਪਾਣੀ ਪਾਉਣਾ ਜਾਂ ਕਿਲ੍ਹੇ ਦੇ ਬੁਰਜ ਉੱਪਰੋਂ ਹੀ ਗੁਰੂ ਜੀ ਨੂੰ ਦਰਿਆ ਵਿਚ ਲਮਕਾਉਣਾ, ਇਨ੍ਹਾਂ ਤਸੀਹਿਆਂ ਦਾ ਇਕ ਹੋਰ ਢੰਗ ਸੀ। ਜਦੋਂ ਅਜਿਹੀ ਕਾਰਵਾਈ ਕਰਦੇ ਹੋਏ ਗੁਰੂ ਜੀ ਸ਼ਹੀਦ ਹੋ ਗਏ ਤਾਂ ਉਸ ਚੰਦੂ ਨੇ ਬਾਦਸ਼ਾਹ ਤੋਂ ਜਾਂ ਮੁਰਤਜ਼ਾ ਖ਼ਾਨ ਤੋਂ ਡਰਦੇ ਹੋਏ ਨੇ ਗੁਰੂ ਜੀ ਨੂੰ ਦਰਿਆ ਵਿਚ ਹੀ ਰੋੜ੍ਹ ਦਿੱਤਾ ਤਾਂ ਕਿ ਇਕ ਤਾਂ ਉਸ ਵੱਲੋਂ ਦਿੱਤੇ ਗਏ ਤਸੀਹਿਆਂ ਦਾ ਪਤਾ ਨਾ ਲੱਗ ਸਕੇ ਅਤੇ ਦੂਸਰਾ ਉਹ ਇਹ ਬਹਾਨਾ ਬਣਾ ਸਕੇ ਕਿ ਉਸ ਨੇ ਤਾਂ ਗੁਰੂ ਨੂੰ ਸ਼ਹੀਦ ਨਹੀਂ ਕੀਤਾ ਸਗੋਂ ਗੁਰੂ ਜੀ ਖੁਦ ਹੀ ਦਰਿਆ ਵਿਚ ਰੁੜ੍ਹ ਕੇ ਜਾਂ ਡੁੱਬ ਕੇ ਖੁਦਕੁਸ਼ੀ ਕਰ ਗਏ। ਭਾਵ ਕਿ ਗੁਰੂ ਜੀ ਨਾਲ ਆਤਮਹੱਤਿਆ ਦੀ ਗੱਲ ਜੋੜ ਕੇ ਚੰਦੂ ਨੇ ਆਪਣਾ ਬਚਾਅ ਕਰਨ ਦੀ ਕੋਸ਼ਿਸ਼ ਕੀਤੀ ਸੀ। ਗੁਰੂ ਜੀ ਤਾਂ ਸ਼ਹੀਦ ਹੋ ਗਏ ਸਨ ਇਉਂ ਗੁਰੂ ਜੀ ਦਾ ਜੁਰਮਾਨਾ, ਜਿਸ ਦੀ ਕਿ ਚੰਦੂ ਨੇ ਜ਼ਾਮਨੀ ਦਿੱਤੀ ਸੀ, ਉਸ ਨੂੰ ਖੁਦ ਨੂੰ ਹੀ ਅਦਾ ਕਰਨਾ ਪੈਣਾ ਸੀ। ਉਹ ਆਪ ਜ਼ਾਮਨੀ ਦੇਣ ਕਰਕੇ ਹੁਣ ਝੂਠਾ ਪੈ ਰਿਹਾ ਸੀ। ਇਸ ਲਈ ਇਕ ਤਾਂ ਗੁਰੂ ਜੀ ਦੀ ਮੌਤ ਦੀ ਜ਼ਿੰਮੇਵਾਰੀ ਤੋਂ ਡਰਦਾ ਅਤੇ ਦੂਜਾ ਦੋ ਲੱਖ ਰੁਪਏ ਦੇ ਜੁਰਮਾਨੇ ਦੀ ਅਦਾਇਗੀ ਤੋਂ ਡਰਦਾ ਉਹ ਭੱਜ ਕੇ ਬਚਣਾ ਚਾਹੁੰਦਾ ਸੀ। ਪਰ ਉਹ ਭੱਜ ਨਾ ਸਕਿਆ ਅਤੇ ਮਾਰਿਆ ਗਿਆ।

ਮੁੱਢਲੀਆਂ ਸਿੱਖ ਲਿਖਤਾਂ ਵਿਚ ਇਸ ਗੱਲ 'ਤੇ ਬਹੁਤ ਜ਼ੋਰ ਦਿੱਤਾ ਗਿਆ ਹੈ ਕਿ ਬਾਦਸ਼ਾਹ ਨੇ ਚੰਦੂ

40. ਓੜਕ ਬੰਧ ਕੇ ਰੇਤੀ ਵਿਚ ਸੁਟਾਏ। ਜੇਠ ਮਾਸ ਦੀ ਧੁਪ ਪਿੰਡਾ ਸੜ ਜਾਏ। ਕੇਸਰ ਸਿੰਘ ਛਿਬਰ, *ਪੂਰਵਅੰਕਤ*, ਬੰਦ ਅਤੇ ਚਰਣ ਉਹੀ।
41. Hari Ram Gupta, *op. cit.*, p. 151.
42. *Ibid.*, pp. 151-52.

ਨੂੰ ਗੁਰੂ ਹਰਿਗੋਬਿੰਦ ਜੀ ਦੇ ਹਵਾਲੇ ਕਰ ਦਿੱਤਾਸੀ ਅਤੇ ਗੁਰੂ ਹਰਿਗੋਬਿੰਦ ਜੀ ਨੇ ਉਸ ਨੂੰ ਪੂਰੀ ਤਰ੍ਹਾਂ ਬੇਇੱਜ਼ਤ ਕਰਕੇ ਮਾਰਿਆ ਸੀ। ਇਨ੍ਹਾਂ ਲਿਖਤਾਂ ਦੀ ਇਸ ਗੱਲ ਨੂੰ ਜੇ ਪੂਰੀ ਤਰ੍ਹਾਂ ਨਾ ਵੀ ਮੰਨਿਆ ਜਾਵੇ ਤਾਂ ਵੀ ਇਸ ਗੱਲ ਵਿਚ ਇਹ ਤਾਂ ਸੱਚਾਈ ਹੈ ਕਿ ਚੰਦੂ ਨੂੰ ਜਾਂ ਉਸ ਅਮੀਰ ਹਿੰਦੂ ਨੂੰ ਪਿੱਛੋਂ ਮਾਰ ਦਿੱਤਾ ਗਿਆ ਸੀ। ਫਾਦਰ ਜ਼ੇਵੀਅਰ ਦੀ ਗਵਾਹੀ ਇਸ ਵਿਚ ਪਰਤੱਖ ਪਰਮਾਣ ਮੁਹਈਆ ਕਰਦੀ ਹੈ। ਇਸ ਤੋਂ ਮੁੱਢਲੀਆਂ ਸਿੱਖ ਲਿਖਤਾਂ ਵਿਚ ਕਹੀ ਗਈ ਗੱਲ ਨੂੰ ਕਾਫ਼ੀ ਬਲ ਮਿਲਦਾ ਹੈ।

**ਮੁੱਲਅੰਕਣ :** ਗੁਰੂ ਅਰਜਨ ਦੇਵ ਜੀ ਨੇ 1581 ਈ. ਤੋਂ ਲੈ ਕੇ 1606 ਈ. ਤੱਕ ਗੁਰਿਆਈ ਦੀਆਂ ਜ਼ਿੰਮੇਵਾਰੀਆਂ ਸੰਭਾਲੀਆਂ। ਉਨ੍ਹਾਂ ਦੀ ਕੁੱਲ ਆਯੂ ਤਕਰੀਬਨ 42 ਸਾਲਾਂ ਦੀ ਸੀ। ਇਸ ਵਿਚੋਂ ਸਿਰਫ਼ 25 ਸਾਲ ਉਨ੍ਹਾਂ ਨੇ ਗੁਰਿਆਈ ਕੀਤੀ ਅਤੇ 18 ਸਾਲ ਦੀ ਜ਼ਿੰਦਗੀ ਇਕ ਜ਼ਿੰਮੇਵਾਰ ਗੁਰੂ-ਸਪੁੱਤਰ ਵਜੋਂ ਬਤੀਤ ਕੀਤੀ। ਉਹ ਪਹਿਲੇ ਗੁਰੂ ਸਨ ਜਿਨ੍ਹਾਂ ਦਾ ਜਨਮ ਅਤੇ ਪਾਲਣਾ-ਪੋਸ਼ਣਾ ਸਿੱਖ ਧਰਮ ਦੇ ਮਾਹੌਲ ਵਿਚ ਹੀ ਹੋਈ ਸੀ। ਆਪ ਤਿੰਨ ਭਰਾਵਾਂ ਵਿਚੋਂ ਸਭ ਤੋਂ ਛੋਟੇ ਸਨ। ਸਭ ਤੋਂ ਛੋਟੇ ਭਰਾ ਹੋਣ ਦੇ ਬਾਵਜੂਦ ਵੀ ਆਪ ਪੰਜਵੇਂ ਗੁਰੂ ਹੋਣ ਦੇ ਰੁਤਬੇ ਤੱਕ ਜਾ ਪਹੁੰਚੇ ਸਨ। ਇਹੀ ਗੱਲ ਆਪ ਦੀ ਯੋਗਤਾ ਨੂੰ ਦਰਸਾਉਂਦੀ ਹੈ। ਦੋ ਵੱਡੇ ਭਰਾਵਾਂ ਨੂੰ ਛੱਡ ਕੇ ਗੁਰਿਆਈ ਗੱਦੀ ਸੰਭਾਲਣ ਦੇ ਬਾਵਜੂਦ ਵੀ ਅਤੇ ਵੱਡੇ ਭਰਾ ਪਿਰਥੀ ਚੰਦ ਵੱਲੋਂ ਜ਼ਬਰਦਸਤ ਵਿਰੋਧਤਾ ਕਰਨ ਦੇ ਬਾਵਜੂਦ ਵੀ ਆਪ ਉਨ੍ਹਾਂ ਪਰਤੀ ਛੋਟੇ ਭਰਾ ਵਾਂਗ ਹੀ ਪੇਸ਼ ਆਉਂਦੇ ਰਹੇ। ਇਹ ਆਪ ਦੀ ਹਲੀਮੀ ਅਤੇ ਨਿਰਮਤਾ ਦੀ ਹੱਦ ਸੀ। ਆਪ ਨੇ ਕਦੇ ਵੀ ਆਪਣੇ ਪਿਤਾ ਗੁਰੂ ਵੱਲੋਂ ਵਿਰਸੇ ਵਿਚ ਪਰਾਪਤ ਹੋਈ ਜਾਇਦਾਦ ਵਿਚੋਂ ਆਪਣੇ ਵੱਡੇ ਭਰਾਵਾਂ ਦਾ ਅਧਿਕਾਰ ਛੁਪਾਉਣ ਦੀ ਕੋਸ਼ਿਸ਼ ਨਹੀਂ ਕੀਤੀ। ਪਿਤਾ ਗੁਰੂ ਦੇ ਹੁੰਦਿਆਂ ਆਪ ਆਗਿਆਕਾਰ ਸਪੁੱਤਰ ਵਾਂਗ ਵਿਚਰਦੇ ਰਹੇ ਅਤੇ ਪਿਤਾ ਗੁਰੂ ਤੋਂ ਪਿੱਛੋਂ ਗੁਰੂ ਬਣਨ ਦੇ ਬਾਅਦ ਵੀ ਆਪਣੇ ਵੱਡੇ ਭਰਾਵਾਂ ਨਾਲ ਇਕ ਛੋਟੇ ਭਰਾ ਦੇ ਤੌਰ 'ਤੇ ਹੀ ਪੇਸ਼ ਆਉਂਦੇ ਰਹੇ।

ਗੁਰੂ ਅਰਜਨ ਦੇਵ ਜੀ ਦੇ ਸਮੇਂ ਸਿੱਖ ਧਰਮ ਨੇ ਮਹਾਨ ਵਿਕਾਸ ਕੀਤਾ। ਇਹ ਆਪ ਦੀ ਜੱਥੇਬੰਦਕ ਯੋਗਤਾ ਦਾ ਹੀ ਪਰਤੀਕ ਸੀ ਕਿ ਸਿੱਖ ਸਮਾਜ ਨੂੰ ਮਸੰਦ ਪਰਣਾਲੀ ਵਿਚ ਪਰੋ ਕੇ ਇਕ ਐਸਾ ਮਜ਼ਬੂਤ ਪਰਬੰਧ ਸਥਾਪਤ ਕੀਤਾ ਕਿ ਕਈ ਆਧੁਨਿਕ ਇਤਿਹਾਸਕਾਰ ਇਸ ਨੂੰ ਵੱਡੇ ਰਾਜ ਦੇ ਵਿਚ ਛੋਟੇ ਰਾਜ ਦਾ ਰੂਪ ਕਹਿ ਦੇਣ ਦੀ ਹੱਦ ਤੱਕ ਚਲੇ ਗਏ ਹਨ। ਭਾਵੇਂ ਇਸ ਨੂੰ ਸਿਰਫ਼ ਇਕ ਪਰਤੀਕਾਤਮਕ ਕਥਨ ਦੇ ਤੌਰ 'ਤੇ ਹੀ ਲਿਆ ਜਾਣਾ ਚਾਹੀਦਾ ਹੈ ਕਿਉਂਕਿ ਰਾਜਨੀਤਕ ਰੁਚੀਆਂ ਰੱਖਣਾ ਗੁਰੂ ਅਰਜਨ ਦੇਵ ਜੀ ਦੀ ਵਿਚਾਰਧਾਰਾ ਵਿਚ ਸ਼ਾਮਲ ਨਹੀਂ ਸੀ। ਇਸ ਮਜ਼ਬੂਤ ਸੰਗਠਨ ਦਾ ਹੀ ਨਤੀਜਾ ਸੀ ਕਿ ਸਿੱਖ ਸਮਾਜ ਦੀ ਨਵ-ਸਿਰਜਣਾ ਲਈ ਅਨੇਕਾਂ ਧਾਰਮਕ ਅਸਥਾਨ ਅਤੇ ਅਨੇਕਾਂ ਨਗਰ ਸਥਾਪਤ ਕਰ ਦਿੱਤੇ ਗਏ ਸਨ। ਅੱਜ ਇਹ ਧਾਰਮਕ ਅਸਥਾਨ ਅਤੇ ਨਗਰ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪਰਸਿੱਧੀ ਹਾਸਲ ਕਰ ਚੁੱਕੇ ਹਨ। ਇਸ ਤੋਂ ਗੁਰੂ ਅਰਜਨ ਦੇਵ ਜੀ ਇਕ ਮਹਾਨ ਯੋਜਨਾਕਾਰ ਅਤੇ ਉਸਰਈਏ ਬਣਕੇ ਸਾਹਮਣੇ ਆਉਂਦੇ ਹਨ।

ਗੁਰੂ ਸਾਹਿਬ ਨੇ ਵਿਸ਼ਾਲ ਬਾਣੀ ਰਚੀ ਹੈ। ਇਹ ਸਾਰੀ ਬਾਣੀ ਅਧਿਆਤਮਿਕ ਰੰਗਤ ਵਿਚ ਰੰਗੀ ਹੋਈ ਹੈ। ਹੋਰ ਤਾਂ ਹੋਰ ਕਈ ਸਮਕਾਲੀ ਘਟਨਾਵਾਂ ਨੂੰ, ਜਿਹੜੀਆਂ ਗੁਰੂ ਜੀ ਦੇ ਵਿਰੋਧੀਆਂ ਵੱਲੋਂ ਕੀਤੀਆਂ ਗਈਆਂ ਸਨ, ਐਸੇ ਅਧਿਆਤਮਿਕ ਰੰਗ ਵਿਚ ਰੱਖ ਕੇ ਬਿਆਨ ਕੀਤਾ ਗਿਆ ਹੈ ਜਿਸ ਤੋਂ ਆਪ ਜੀ ਦੇ ਮਨ ਦੀ ਮਹਾਨ ਸੋਚ ਦਾ ਪਰਗਟਾਵਾ ਹੁੰਦਾ ਹੈ। ਆਪਣੇ ਪੁੱਤਰ ਹਰਿਗੋਬਿੰਦ ਸਾਹਿਬ ਦੇ ਜਨਮ ਦੀ ਖੁਸ਼ੀ ਵਿਚ ਜੋ ਸ਼ਬਦ ਰਚੇ ਹਨ ਉਹ ਸਿੱਖਾਂ ਲਈ ਪਾਠ ਕਰਨ ਵਾਲੇ ਸ਼ਬਦ ਹੀ ਬਣ ਗਏ ਹਨ। ਭਾਵ ਕਿ ਆਪ ਦੀ ਵਿਦਵਤਾ ਆਪ ਦੀ ਇਸ ਕਲਾ ਵਿਚੋਂ ਪਰਗਟ ਹੁੰਦੀ ਹੈ। ਆਪ ਦੀਆਂ ਰਚਨਾਵਾਂ ਵਿਚੋਂ ਕਿਸੇ ਦਾ ਵਿਰੋਧੀ ਪੱਖ ਨਹੀਂ ਲੱਭਿਆ ਜਾ ਸਕਦਾ। ਸਮਕਾਲੀ ਘਟਨਾਵਾਂ ਦਾ ਵਰਨਣ ਕਰਕੇ, ਗੁਰੂ ਜੀ ਨੇ ਇਹ ਵੀ ਦਰਸਾ ਦਿੱਤਾ ਹੈ ਕਿ ਉਹ ਇਤਿਹਾਸ ਨੂੰ ਸਾਂਭਣ ਵਾਲੇ ਵੀ ਸਨ। ਅੱਜ ਉਨ੍ਹਾਂ ਦੀ ਲਿਖਤ ਇਤਿਹਾਸ ਦਾ ਇਕ ਮਹਾਨ ਸਰੋਤ ਹੋ ਨਿਬੜੀ ਹੈ। *ਆਦਿ ਗ੍ਰੰਥ* ਦੀ ਸੰਪਾਦਨਾ ਨੇ ਆਪ ਨੂੰ ਇਕ ਮਹਾਨ ਫਿਲਾਸਫਰ, ਵਿਦਵਾਨ ਅਤੇ ਲੇਖਕ

ਸਾਬਤ ਕਰ ਦਿੱਤਾ ਹੈ। ਇਹ ਗੁਰੂ ਜੀ ਦੀ ਸੋਚ ਦਾ ਕਰਿਸ਼ਮਾ ਹੀ ਸੀ ਕਿ ਆਪ ਵੱਲੋਂ ਸਥਾਪਤ ਸਿਰੀ ਦਰਬਾਰ ਸਾਹਿਬ ਅਤੇ ਆਪ ਵੱਲੋਂ ਸੰਪਾਦਿਤ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਜ ਸਾਰੀ ਦੁਨੀਆਂ ਵਿਚ ਵਿਸ਼ੇਸ਼ ਸਥਾਨ ਅਖ਼ਤਿਆਰ ਕਰ ਚੁੱਕੇ ਹਨ।

ਆਪ ਦੀ ਗੁਰਿਆਈ ਸਮੇਂ ਸਿੱਖ ਧਰਮ ਨੇ ਵਿਸ਼ਾਲ ਤਰੱਕੀ ਕੀਤੀ। ਪੰਜਾਬ ਦੇ ਮਾਲਵੇ ਖੇਤਰ ਵਿਚ ਆਪ ਨੇ ਗੁਰੂ ਨਾਨਕ ਦੇਵ ਜੀ ਤੋਂ ਪਿੱਛੋਂ ਪਹਿਲੀ ਵਾਰ ਸਿੱਖ ਧਰਮ ਦਾ ਪਰਚਾਰ ਕਰਵਾ ਕੇ ਇਥੋਂ ਦੇ ਜੰਗਜੂ ਜੱਟ ਕਬੀਲਿਆਂ ਨੂੰ ਸਿੱਖ ਧਰਮ ਦੀ ਮੁੱਖ ਧਾਰਾ ਵਿਚ ਲਿਆਂਦਾ। ਆਪ ਨੇ ਸਿੱਖਾਂ ਨੂੰ ਸਰਬਪੱਖੀ ਵਿਕਾਸ ਦੇ ਰਸਤੇ 'ਤੇ ਤੋਰਿਆ। ਉਨ੍ਹਾਂ ਦੀਆਂ ਰੁਚੀਆਂ ਸਿਰਫ਼ ਅਧਿਆਤਮਕ ਕੰਮਾਂ ਵੱਲ ਹੀ ਨਹੀਂ ਲਗਾਈਆਂ ਸਗੋਂ ਉਨ੍ਹਾਂ ਨੂੰ ਹੋਰ ਵਪਾਰਕ ਕੰਮਾਂ ਵੱਲ ਵੀ ਪਰੇਰਿਆ। ਉਨ੍ਹਾਂ ਨੇ ਗੁਰੂ ਹੋਣ ਦੀ ਹਰ ਜ਼ਿੰਮੇਵਾਰੀ ਨਿਭਾਈ ਸੀ। ਜੇ ਪੰਜਾਬ ਦੇ ਲੋਕਾਂ ਨੂੰ ਆਰਥਿਕ ਤੌਰ 'ਤੇ ਤੰਗੀ ਦੇ ਦਿਨ ਵੀ ਦੇਖਣੇ ਪਏ ਤਾਂ ਉਹ ਲੋਕਾਂ ਦੀ ਅਗਵਾਈ ਕਰਕੇ ਬਾਦਸ਼ਾਹ ਅਕਬਰ ਤੱਕ ਵੀ ਗਏ ਅਤੇ ਕਿਸਾਨਾਂ ਦਾ ਕੁਝ ਮੁਆਮਲਾ ਮੁਆਫ਼ ਕਰਵਾਉਣ ਦਾ ਫ਼ੈਸਲਾ ਕਰਵਾਇਆ। ਲੋਕਾਂ ਦੀ ਸਹੂਲਤ ਲਈ ਕਈ ਥਾਵਾਂ 'ਤੇ ਖੂਹ ਲਗਵਾਏ। ਵਡਾਲੀ ਵਿਖੇ ਇਕ ਖੂਹ ਅਤੇ ਛੇਹਰਟਾ ਸਾਹਿਬ ਵਿਖੇ ਛੇ ਹਰਟਾਂ ਵਾਲਾ ਖੂਹ ਲਗਵਾਉਣਾ ਇਕ ਕਮਾਲ ਦਾ ਕੰਮ ਸੀ। ਇਹ ਪੰਜਾਬ ਵਿਚ ਆਪਣੀ ਕਿਸਮ ਦਾ ਪਹਿਲਾ ਖੂਹ ਸੀ। ਆਮ ਖੂਹ ਇਕ ਜਾਂ ਦੋ ਹਰਟਾਂ ਵਾਲੇ ਹੁੰਦੇ ਸਨ ਪਰ ਆਪ ਨੇ ਛੇ ਹਰਟਾਂ ਵਾਲਾ ਖੂਹ ਲਗਵਾ ਕੇ ਇਸ ਨੂੰ ਇਕ ਅਜੂਬਾ ਬਣਾ ਦਿੱਤਾ ਸੀ। ਕਨਿੰਘਮ ਨੇ ਗੁਰੂ ਅਰਜਨ ਦੇਵ ਜੀ ਦੀਆਂ ਪਰਾਪਤੀਆਂ ਨੂੰ ਇਉਂ ਕਲਮਬੰਦ ਕੀਤਾ ਹੈ: "ਗੁਰੂ ਅਰਜਨ ਦੇਵ ਜੀ ਦੇ ਸਮੇਂ ਗੁਰੂ ਨਾਨਕ ਰਾਹੀਂ ਸਥਾਪਤ ਕੀਤੇ ਗਏ ਸਿਧਾਂਤ ਉਨ੍ਹਾਂ ਦੇ ਸਿੱਖਾਂ ਦੇ ਦਿਲਾਂ ਵਿਚ ਪੱਕੀ ਤਰ੍ਹਾਂ ਬੈਠ ਗਏ ਸਨ। ...ਉਨ੍ਹਾਂ ਨੇ ਹਰ ਵਿਅਕਤੀ ਨੂੰ ਬੁਰਿਆਈ ਤਿਆਗ ਕੇ ਸ਼ਾਂਤੀ ਨਾਲ ਅੱਛਾ ਜੀਵਨ ਜੀਣ ਦੀ ਅਤੇ ਗੁਰੂ ਨਾਨਕ ਰਾਹੀਂ ਦਰਸਾਏ ਗਏ ਇਕ ਅਕਾਲ ਪੁਰਖ ਦਾ ਨਾਮ ਜਪਣ ਦੀ ਪਰੇਰਨਾ ਦਿੱਤੀ।" "During the ministry of Arjan the principles of Nanak took a firm hold on the minds of his followers... He urges all men to abandon their evil ways, to live peacefully and virtuously, and to call upon the name of the one true God to whom Nanak had borne witness."[43]

ਗਯਾਨੀ ਗਯਾਨ ਸਿੰਘ ਨੇ ਲਿਖਿਆ ਹੈ: "ਗੁਰੂ ਅਰਜਨ ਸਾਹਿਬ ਬਹੁਤ ਧੀਰਜੀ, ਕਾਯਮ ਮਜਾਜ, ਅਚਲ ਭਰੋਸੇ ਵਾਲੇ, ਅਤੀ ਉੱਤਮ, ਉੱਦਮੀ, ਅਕਲਮੰਦ, ਦੂਰਅੰਦੇਸ਼,ਸਮਦਰਸ਼ੀ, ਕੋਮਲ ਸਭਾਵ ਅਤੇ ਮਹਾਨ ਵਿਦਵਾਨ ਸਨ।"[44]

ਪਰ ਇਸ ਸ਼ਾਂਤੀ ਦੇ ਪੁੰਜ, ਨਿਮਰਤਾ ਦੀ ਮੂਰਤ ਅਤੇ ਅਤੀ ਕੋਮਲ ਕਲਾਵਾਂ ਦੇ ਮਾਲਕ ਦਾ ਅੰਤ ਅਤੀ ਦਰਦਨਾਕ ਤਸੀਹਿਆਂ ਭਰੀ ਕਾਰਵਾਈ ਨਾਲ ਹੋਇਆ। ਇਹ ਕੁਦਰਤ ਦੀ ਹੀ ਖੇਡ ਸਮਝੀ ਜਾਣੀ ਚਾਹੀਦੀ ਹੈ ਕਿ ਜਿਹੜਾ ਗੁਰੂ ਆਪਣੇ ਵਿਰੋਧੀਆਂ ਦੀਆਂ ਕਾਰਵਾਈਆਂ ਨੂੰ ਨਜ਼ਰਅੰਦਾਜ਼ ਕਰਕੇ ਆਪਣਾ ਘਰ ਘਾਟ ਤਿਆਗ ਕੇ ਦੂਰ ਚਲਾ ਜਾਂਦਾ ਸੀ ਉਸੇ ਗੁਰੂ ਨੂੰ ਝੂਠੀਆਂ ਰਾਜਨੀਤਕ ਲਾਲਸਾਵਾਂ ਦੇ ਦੋਸ਼ ਲਾ ਕੇ ਅਤੇ ਧਾਰਮਕ ਸਾੜੇ ਅਧੀਨ ਸ਼ਹੀਦ ਕਰਨ ਦਾ ਹੁਕਮ ਕਰ ਦਿੱਤਾ ਸੀ। ਗੁਰੂ ਜੀ ਇੱਥੇ ਵੀ ਜ਼ਾਲਮਾਂ ਦੇ ਜ਼ੁਲਮਾਂ ਨੂੰ "ਤੇਰਾ ਕੀਆ ਮੀਠਾ ਲਾਗੈ" ਦੇ ਵਾਕ ਅਲਾਪਦੇ ਹੋਏ ਸ਼ਹੀਦੀ ਪਾ ਗਏ ਸਨ। ਆਪ ਸ਼ਹੀਦੀ ਪਰਾਪਤ ਕਰਕੇ ਵੀ ਆਪਣੇ ਸਿਧਾਂਤ ਦਾ, ਆਪਣੇ ਫਲਸਫੇ ਦਾ ਅਤੇ ਆਪਣੇ ਸਮਾਜ ਦਾ ਨਾਂ ਉੱਚਾ ਕਰ ਗਏ ਸਨ।

---

43. *Ibid.*, p. 48.
44. ਪੂਰਵਅੰਕਤ, ਪੰਨਾ 24.

# 7

# ਗੁਰੂ ਹਰਿਗੋਬਿੰਦ ਸਾਹਿਬ

## (1606-1644 ਈ.)

ਗੁਰੂ ਹਰਿਗੋਬਿੰਦ ਸਾਹਿਬ ਦੇ ਗੁਰਗੱਦੀ ਹਾਸਲ ਕਰਨ ਸਮੇਂ ਪੰਜਾਬ ਦੇ ਰਾਜਨੀਤਕ ਹਾਲਾਤ ਬਹੁਤ ਹੀ ਸੰਕਟਮਈ ਅਤੇ ਪੂਰੀ ਫਿਰਕੂ ਨੀਤੀ ਵਾਲੇ ਸਨ। ਉਨ੍ਹਾਂ ਦੇ ਗੁਰਿਆਈ ਧਾਰਨ ਕਰਨ ਤੋਂ ਸਿਰਫ਼ ਦੋ ਸਾਲ ਪਹਿਲਾਂ ਹੀ ਮੁਗ਼ਲ ਬਾਦਸ਼ਾਹ ਜਹਾਂਗੀਰ ਨੇ ਤਖਤ ਹਾਸਲ ਕੀਤਾ ਸੀ ਅਤੇ ਬਾਦਸ਼ਾਹ ਬਣਨ ਉਪਰੰਤ ਉਸ ਦਾ ਸਾਰਾ ਧਿਆਨ ਪੰਜਾਬ ਵਿਚ ਆਪਣੇ ਪੁੱਤਰ ਖੁਸਰੋ ਦੀ ਬਗਾਵਤ ਨੂੰ ਕੁਚਲਣ ਵਿਚ ਹੀ ਲੱਗਿਆ ਹੋਇਆ ਸੀ। ਸ਼ਾਹਜ਼ਾਦਾ ਖੁਸਰੋ ਸਭ ਪਾਸਿਓਂ ਹਾਰ ਖਾ ਕੇ ਪੰਜਾਬ ਵਿਚ ਪਹੁੰਚਿਆ ਹੋਇਆ ਸੀ। ਨਿਰਸੰਦੇਹ ਉਹ ਪੰਜਾਬੀਆਂ ਵਿਚ ਬਹੁਤ ਹਰਮਨ-ਪਿਆਰਾ ਸੀ। ਸਿੱਖ ਜਗਤ ਵਿਚ ਉਹ ਸਤਿਕਾਰਿਆ ਜਾਂਦਾ ਸੀ। ਇਹੀ ਗੱਲਾਂ ਉਸ ਦੇ ਲਈ ਹਾਰ ਦਾ ਕਾਰਣ ਬਣ ਗਈਆਂ ਸਨ। ਕਿਉਂਕਿ ਖੁਸਰੋ ਦੇ ਧਰਮ ਨਿਰਪੱਖ ਜਾਂ ਗੈਰ-ਮੁਸਲਿਮ ਸਮਾਜ ਵਿਚ ਹਰਮਨ-ਪਿਆਰਾ ਹੋਣ ਕਰਕੇ ਪੰਜਾਬ ਦਾ ਕੱਟੜ ਮੁਸਲਿਮ ਜਗਤ ਉਸ ਦੇ ਖਿਲਾਫ਼ ਹੋ ਗਿਆ ਸੀ। ਇਸ ਕਰਕੇ ਖੁਸਰੋ ਪੰਜਾਬ ਵਿਚ ਵੀ ਆਪਣੇ ਪੈਰ ਨਹੀਂ ਜਮਾ ਸਕਿਆ। ਜਹਾਂਗੀਰ ਨੇ ਇਥੇ ਪਹੁੰਚ ਕੇ ਖੁਸਰੋ ਦੀਆਂ ਫ਼ੌਜਾਂ ਨੂੰ ਹਰਾ ਦਿੱਤਾ ਸੀ ਅਤੇ ਖੁਸਰੋ ਨੂੰ ਪਕੜ ਕੇ ਉਸ ਦੇ ਸਾਹਮਣੇ ਹੀ ਉਸ ਦੇ ਸਭ ਹਮਾਇਤੀਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਸੀ। ਇਸ ਤਰ੍ਹਾਂ ਪੰਜਾਬ ਜਹਾਂਗੀਰ ਦੀਆਂ ਨਿਗਾਹਾਂ ਵਿਚ ਸਭ ਤੋਂ ਪਹਿਲੇ ਨੰਬਰ 'ਤੇ ਸੀ। ਸਾਰਾ ਕੱਟੜ ਮੁਸਲਿਮ ਜਗਤ ਜਹਾਂਗੀਰ ਨਾਲ ਸੀ ਅਤੇ ਇਸੇ ਮਾਹੌਲ ਅੰਦਰ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਹੋ ਚੁੱਕੀ ਸੀ। ਸਿੱਖ ਜਗਤ ਲਈ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤਾਂ ਮਾਰੂ ਸੱਟ ਹੈ ਹੀ ਸੀ, ਸ਼ਾਹਜ਼ਾਦਾ ਖੁਸਰੋ ਦਾ ਪਕੜਿਆ ਜਾਣਾ ਵੀ ਸਿੱਖਾਂ ਲਈ ਇਕ ਮਾਰੂ ਸੱਟ ਦੇ ਬਰਾਬਰ ਹੀ ਸੀ। ਇਨ੍ਹਾਂ ਘਟਨਾਵਾਂ ਨੇ ਸਿੱਖਾਂ ਨੂੰ ਇਕ ਜ਼ਖ਼ਮੀ ਹੋ ਚੁੱਕੇ ਸ਼ੇਰ ਦੀ ਹਾਲਤ ਦੀ ਸਥਿਤੀ ਵਿਚ ਪਹੁੰਚਾ ਦਿੱਤਾ ਸੀ। ਮਾਹੌਲ ਅਜਿਹਾ ਸੀ ਕਿ ਸਭ ਪਾਸੇ ਸ਼ੱਕ ਦੀਆਂ ਹੀ ਨਜ਼ਰਾਂ ਸਨ। ਥੋੜੀ ਜਿਹੀ ਅੰਗਿਆਰੀ ਸੁੱਟਣ ਦੀ ਹੀ ਦੇਰ ਸੀ ਕਿ ਭਾਂਬੜ ਬਲ ਸਕਦਾ ਸੀ। ਅਜਿਹੇ ਹਾਲਾਤ ਦੇ ਅੰਦਰ ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰਗੱਦੀ ਧਾਰਨ ਕੀਤੀ ਸੀ।

ਜਹਾਂਗੀਰ ਨੇ ਬਾਦਸ਼ਾਹ ਬਣਦਿਆਂ ਅਤੇ ਖੁਸਰੋ ਨੂੰ ਪਕੜਦਿਆਂ ਹੀ ਪੰਜਾਬ ਦਾ ਸਾਰਾ ਪਰਬੰਧ ਬਦਲ ਸੁੱਟਿਆ ਸੀ। ਜਿੱਥੇ ਸ਼ਹਿਜ਼ਾਦਾ ਖੁਸਰੋ ਦੇ ਪੱਖੀ ਅਧਿਕਾਰੀ ਅਤੇ ਜਰਨੈਲ ਪਕੜ ਕੇ ਮੌਤ ਦੇ ਘਾਟ ਉਤਾਰ ਦਿੱਤੇ ਗਏ ਸਨ ਉੱਥੇ ਕੱਟੜਵਾਦੀ ਅਧਿਕਾਰੀਆਂ ਨੂੰ ਪੰਜਾਬ ਦਾ ਰਾਜ ਪਰਬੰਧ ਸੌਂਪ ਦਿੱਤਾ ਗਿਆ ਸੀ। ਮੁਰਤਜ਼ਾ ਖ਼ਾਨ ਨੂੰ ਲਾਹੌਰ ਦਾ ਗਵਰਨਰ ਬਣਾਇਆ ਗਿਆ ਸੀ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਮੁਰਤਜ਼ਾ ਖ਼ਾਨ ਦੀ ਸੂਬੇਦਾਰੀ ਸਮੇਂ ਹੋਈ ਸੀ। ਇਸ ਨੂੰ ਇਹ ਵੀ ਹੁਕਮ ਦਿੱਤਾ ਹੋਇਆ ਸੀ ਕਿ ਉਹ ਗੁਰੂ ਜੀ ਦੇ ਪਰਿਵਾਰ ਨੂੰ ਵੀ, ਸਮੇਤ ਬਾਲ ਹਰਿਗੋਬਿੰਦ ਦੇ, ਗਰਿਫਤਾਰ ਕਰ ਲਵੇ ਅਤੇ ਉਨ੍ਹਾਂ ਦੀ ਸਾਰੀ ਜਾਇਦਾਦ

ਸਥਤ ਕਰ ਲਵੇ। ਪਰ ਪਤਾ ਨਹੀਂ ਕਿਨ੍ਹਾਂ ਕਾਰਣਾਂ ਕਰਕੇ ਇਹ ਹੁਕਮ ਅਮਲੀ ਰੂਪ ਨਹੀਂ ਧਾਰਨ ਕਰ ਸਕੇ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੇ ਕੁਝ ਦੇਰ ਬਾਅਦ ਹੀ ਮੁਰਤਜ਼ਾ ਖ਼ਾਨ ਨੂੰ ਬਦਲ ਕੇ ਗੁਜਰਾਤ ਭੇਜ ਦਿੱਤਾ ਗਿਆ ਸੀ ਅਤੇ ਸੈਦ ਖ਼ਾਨ ਨੂੰ ਲਾਹੌਰ ਦਾ ਗਵਰਨਰ ਬਣਾਇਆ ਗਿਆ ਸੀ। ਕੁਝ ਹੀ ਅਰਸੇ ਬਾਅਦ ਅਰਥਾਤ 1607 ਈ. ਵਿਚ ਸੈਦ ਖ਼ਾਨ ਨੂੰ ਵੀ ਹਟਾ ਦਿੱਤਾ ਗਿਆ ਸੀ। ਇਸ ਦੀ ਥਾਂ ਕੁਲੰਜ ਖ਼ਾਨ ਲਾਹੌਰ ਦਾ ਗਵਰਨਰ ਬਣਿਆ। 1610 ਈ. ਵਿਚ ਕੁਲੰਜ ਖ਼ਾਨ ਨੂੰ ਹਟਾ ਕੇ ਫਿਰ ਮੁੜ ਤੋਂ ਮੁਰਤਜ਼ਾ ਖ਼ਾਨ ਨੂੰ ਲਾਹੌਰ ਦਾ ਗਵਰਨਰ ਬਣਾਇਆ ਗਿਆ ਅਤੇ ਇਹ 1617 ਈ. ਤੱਕ ਰਿਹਾ।

ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜਨਮ ਪਰਚੱਲਤ ਰਵਾਇਤ ਅਨੁਸਾਰ 9 ਜੂਨ 1595 ਈ. ਨੂੰ ਹੋਇਆ ਮੰਨਿਆ ਜਾਂਦਾ ਹੈ। ਆਧੁਨਿਕ ਸਿੱਖ ਇਤਿਹਾਸਕਾਰ ਵੀ ਇਸੇ ਤਿਥੀ ਨੂੰ ਅਪਣਾ ਕੇ ਚਲਦੇ ਹਨ। ਪਰ ਭੱਟ ਵਹੀਆਂ ਵਿਚ ਗੁਰੂ ਜੀ ਦਾ ਜਨਮ ਇੱਕੀ ਹਾੜ, ਸੰਮਤ ਸਤਾਰਾਂ ਸੌ ਸੰਤਾਲੀ ਬਿ. ਮੁਤਾਬਕ ਜੁਲਾਈ-ਅਗਸਤ 1690 ਈ. ਵਿਚ ਹੋਇਆ ਦੱਸਿਆ ਹੈ:

> "ਬਧਾਈ ਲੀ ਸ੍ਰੀ ਹਰਿਗੋਬਿੰਦ ਜੀ ਕੀ ਬੇਟਾ ਗੁਰੂ ਅਰਜਨ ਜੀ ਮਹਲ ਪੰਚਮ ਕਾ, ਪੋਤਾ ਗੁਰੂ ਰਾਮ ਦਾਸ ਜੀ ਕਾ.....ਸੰਬਤ ਸੱਤਰਾਂ ਸੈ ਸੰਤਾਲੀਸ ਮਾਂਹ ਅਸਾਢ ਦਿਹੁੰ ਇਕੀਸ ਗਿਆ, ਸਵਾ ਪਹਿਰ ਰੈਣ ਰਹੀ ਮਾਤਾ ਗੰਗਾ ਜੀ ਕੇ ਉਦਰ ਥੀਂ ਗਾਮ ਬਡਾਲੀ ਪਰਗਣਾ ਗੁਰੂ ਚੱਕ ਮੇਂ ਏਕ ਚਮਤਕਾਰੀ ਬਾਲ ਪੈਦਾ ਹੂਆ, ਨਾਉਂ ਸ੍ਰੀ ਹਰਿਗੋਬਿੰਦ ਜੀ ਰਾਖਾ ਕੁਲ ਪਰੋਹਤ ਸਿੰਘਾਂ ਕੋ ਮਾਨਾ। ਗੁਰੂ ਕੀ ਕੜਾਹੀ ਕੀ। ਅਤਿਸ਼ ਗਰੀਬ ਗੁਰਬੇ ਕੋ ਦਾਨ ਦੀਆ।"[1]

ਇਨ੍ਹਾਂ ਦੋਹਾਂ ਮਿਤੀਆਂ ਵਿਚ ਛੇ ਸਾਲ ਦਾ ਫਰਕ ਹੈ। ਭੱਟ ਵਹੀਆਂ ਵਿਚ ਦਿੱਤੀਆਂ ਗਈਆਂ ਮਿਤੀਆਂ ਆਮ ਤੌਰ 'ਤੇ ਸਾਡੇ ਇਤਿਹਾਸਕਾਰਾਂ ਵੱਲੋਂ ਠੀਕ ਹੀ ਮੰਨੀਆਂ ਗਈਆਂ ਹਨ। ਅਗਲੀ ਕੋਈ ਹੋਰ ਭਰੋਸੇਯੋਗ ਗਵਾਹੀ ਮਿਲਣ ਦੀ ਉਡੀਕ ਵਿਚ ਇਸ ਬਾਰੇ ਫੈਸਲਾ ਖੁੱਲ੍ਹਾ ਰੱਖਦੇ ਹਾਂ। ਬਾਲ ਹਰਿਗੋਬਿੰਦ ਜੀ ਦੇ ਜਨਮ ਦੀ ਖੁਸ਼ੀ ਵਿਚ ਗੁਰੂ ਅਰਜਨ ਦੇਵ ਜੀ ਦਾ ਇਕ ਸਲੋਕ *ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਹੈ। ਇਸ ਦਾ ਸਮੁੱਚਾ ਭਾਵ ਹੈ: "ਅਕਾਲ ਪੁਰਖ ਨੇ ਬੱਚਾ ਭੇਜਿਆ ਹੈ। ਜਦੋਂ ਇਸ ਨੇ ਆਪਣੀ ਮਾਂ ਦੇ ਪੇਟ ਵਿਚ ਪਰਕਾਸ਼ ਧਾਰਨ ਕੀਤਾ ਸੀ ਤਾਂ ਮਾਤਾ ਬਹੁਤ ਖੁਸ਼ ਹੋਈ ਸੀ। ਇਹ ਸਾਰੀ ਸ਼ਰਿਸ਼ਟੀ ਦਾ ਸੰਤ ਪੁੱਤਰ ਹੈ। ਵਾਹਿਗੁਰੂ ਦਾ ਹੁਕਮ ਸਭ ਵਿਚ ਜ਼ਾਹਿਰ ਹੋ ਗਿਆ ਹੈ। ਬਾਲਕ ਨੇ ਦੱਸ ਮਹੀਨਿਆਂ ਬਾਅਦ ਜਨਮ ਲਿਆ ਹੈ। ਇਸ ਨਾਲ ਪਰਿਵਾਰ ਵਿਚ ਸਭ ਸੋਗ ਖ਼ਤਮ ਹੋ ਕੇ ਖੁਸ਼ੀਆਂ ਫੈਲ ਗਈਆਂ ਹਨ। ਸਭ ਲੋਕ ਵਾਹਿਗੁਰੂ ਦੇ ਸ਼ੁਕਰਾਨੇ ਵਿਚ ਗੁਰਬਾਣੀ ਦਾ ਸਿਮਰਨ ਕਰ ਰਹੇ ਹਨ। ਬੱਚੇ ਦੇ ਪੈਦਾ ਹੋਣ ਨਾਲ ਪਰਿਵਾਰ ਦੀ ਵੇਲ ਵਧੀ ਹੈ। ਬੱਚੇ ਦੇ ਰੂਪ ਵਿਚ ਸਤਿਗੁਰਾਂ ਨੇ ਐਸੀ ਦਾਤ ਬਖ਼ਸ਼ ਦਿੱਤੀ ਹੈ ਕਿ ਜਿਸ ਦੀ ਉਨ੍ਹਾਂ ਨੂੰ ਲੋਚਾ ਸੀ। ਜਿਵੇਂ ਕਿ ਬਾਲਕ ਆਪਣੇ ਪਿਤਾ ਉੱਪਰ ਬਹੁਤ ਮਾਣ ਕਰਦਾ ਹੈ ਉਸੇ ਤਰ੍ਹਾਂ ਉਹ (ਗੁਰੂ ਅਰਜਨ) ਵੀ ਵਾਹਿਗੁਰੂ ਦੇ ਹੁਕਮ ਮੁਤਾਬਕ ਹੀ ਸਭ ਕੁਝ ਬਿਆਨ ਕਰ ਰਹੇ ਹਨ। ਇਹ ਕੋਈ ਲੁਕੀ ਛੁਪੀ ਗੱਲ ਨਹੀਂ ਹੈ ਸਗੋਂ ਗੁਰੂ ਨਾਨਕ ਨੇ ਪਰਮ ਪਰਸੰਨ ਹੋ ਕੇ ਇਹ ਦਾਤ ਬਖ਼ਸ਼ੀ ਹੈ।" ਸ਼ਬਦ ਇਸ ਤਰ੍ਹਾਂ ਹੈ:

*ਸਤਿਗੁਰ ਸਾਚੈ ਦੀਆ ਭੇਜਿ। ਚਿਰੁ ਜੀਵਨੁ ਉਪਜਿਆ ਸੰਜੋਗਿ॥*

..........................................

*ਗੁਝੀ ਛੰਨੀ ਨਾਹੀ ਬਾਤ। ਗੁਰੁ ਨਾਨਕੁ ਤੁਠਾ ਕੀਨੀ ਦਾਤਿ॥* (ਪੰਨਾ 396)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਲ ਹਰਿਗੋਬਿੰਦ ਜੀ ਦੇ ਬਚਪਨ ਦੇ ਸਮੇਂ ਦੌਰਾਨ ਵਾਪਰੀਆਂ ਕੁਝ ਕੁ

---

1. ਪਿਆਰਾ ਸਿੰਘ ਪਦਮ (ਸੰ.), *ਗੁਰੂ ਕੀਆਂ ਸਾਖੀਆਂ*, ਪਟਿਆਲਾ, 1986, ਪੰ. 26.

ਘਟਨਾਵਾਂ ਦਾ ਵੀ ਜ਼ਿਕਰ ਹੈ। ਇਹ ਜਾਣਕਾਰੀ ਮੌਲਿਕ ਹੈ ਜਿਸ ਨੂੰ ਜ਼ਰੂਰ ਹੀ ਧਿਆਨ ਵਿਚ ਰੱਖਿਆ ਜਾਣਾ ਚਾਹੀਦਾ ਹੈ। ਇਕ ਘਟਨਾ ਬਾਲ ਹਰਿਗੋਬਿੰਦ ਜੀ ਦੇ ਚੇਚਕ ਨਿਕਲਣ ਦੀ ਹੈ ਅਤੇ ਦੂਜੀ ਘਟਨਾ ਬਾਲ ਹਰਿਗੋਬਿੰਦ ਨੂੰ ਕਿਸੇ ਬਰਾਹਮਣ ਵੱਲੋਂ ਜ਼ਹਿਰ ਦਿੱਤੇ ਜਾਣ ਦੀ ਹੈ। ਚੇਚਕ ਨਿਕਲਣ ਬਾਰੇ ਅਤੇ ਇਸ ਦੇ ਆਰਾਮ ਆਉਣ ਬਾਰੇ ਗੁਰੂ ਅਰਜਨ ਦੇਵ ਜੀ ਨੇ ਜੋ ਜਾਣਕਾਰੀ ਦਿੱਤੀ ਹੈ ਉਸ ਦਾ ਭਾਵ ਅਰਥ ਇਉਂ ਹੈ:

"ਬੱਚੇ ਨੂੰ ਚੇਚਕ ਦੀ ਬਿਮਾਰੀ ਤੋਂ ਅਕਾਲ ਪੁਰਖ ਨੇ ਆਪਣੀ ਅਪਾਰ ਕ੍ਰਿਪਾ ਕਰਕੇ ਬਚਾਇਆ ਹੈ। ਨੇਤਰਾਂ ਦਾ ਪਰਕਾਸ਼ ਵਾਹਿਗੁਰੂ ਨੇ ਕਾਇਮ ਰੱਖਿਆ ਹੈ ਅਤੇ ਉਨ੍ਹਾਂ ਦੇ ਸਭ ਸ਼ੰਕੇ ਦੂਰ ਹੋ ਗਏ ਹਨ। ਉਨ੍ਹਾਂ ਦੀ ਸੇਵਾ ਪੂਰਨ ਹੋ ਗਈ ਹੈ। ਹਮੇਸ਼ਾਂ ਵਾਹਿਗੁਰੂ ਦਾ ਜਾਪ ਕਰੋ। ਬਾਲਕ ਨੂੰ ਪ੍ਰਭੂ ਨੇ ਆਪ ਰੱਖਿਆ ਹੈ। ਸੀਤਲਾ ਠੀਕ ਹੋ ਗਈ ਹੈ। ਵਾਹਿਗੁਰੂ ਦਾ ਨਾਮ ਜਪਣ ਕਾਰਣ ਸਭ ਬਿਘਨ ਦੂਰ ਹੋ ਗਏ ਹਨ। ਉਨ੍ਹਾਂ ਦਾ ਵਾਹਿਗੁਰੂ ਹਮੇਸ਼ਾਂ ਦਿਆਲ ਰਹਿੰਦਾ ਹੈ। ਉਸ ਨੇ ਆਪਣੇ ਭਗਤ ਦੀ ਅਰਦਾਸ ਸੁਣ ਲਈ ਹੈ। ਪਰਿਵਾਰ ਦੇ ਸਭ ਜੀਅ ਬਹੁਤ ਖੁਸ਼ ਹਨ।"[2]

ਬਾਲ ਹਰਿਗੋਬਿੰਦ ਨੂੰ ਕਿਸੇ ਬਰਾਹਮਣ ਵੱਲੋਂ ਜ਼ਹਿਰ ਦਿੱਤੇ ਜਾਣ ਦੀ ਘਟਨਾ ਦਾ ਜ਼ਿਕਰ ਇਸ ਤਰ੍ਹਾਂ ਹੈ ਕਿ ਜਿਸ ਬਰਾਹਮਣ ਨੇ ਬਾਲ ਹਰਿਗੋਬਿੰਦ ਜੀ ਨੂੰ ਜ਼ਹਿਰ ਦਿੱਤੀ ਸੀ ਉਹ ਬਰਾਹਮਣ ਖੁਦ ਹੀ ਆਪਣੇ ਪੇਟ ਵਿਚ ਸੂਲ ਉਠਣ ਨਾਲ ਮਰ ਗਿਆ ਸੀ। ਬੱਚੇ ਉਪਰ ਜ਼ਹਿਰ ਦਾ ਕੋਈ ਅਸਰ ਨਹੀਂ ਹੋਇਆ। ਇਹ ਸਭ ਕੁਝ ਵਾਹਿਗੁਰੂ ਦੀ ਮਿਹਰ ਨਾਲ ਹੀ ਹੋਇਆ ਸੀ।[3]

ਸੰਭਵ ਤੌਰ 'ਤੇ ਇਹ ਜ਼ਹਿਰ ਦਿਵਾਉਣ ਦੀ ਘਟਨਾ ਪਿਰਥੀ ਚੰਦ ਜੈਸੇ ਗੁਰੂ ਘਰ ਦੇ ਦੋਖੀਆਂ ਵੱਲੋਂ ਵਰਤਾਈ ਗਈ ਹੋਵੇ ਕਿਉਂਕਿ ਪਿਰਥੀ ਚੰਦ ਗੁਰੂ ਅਰਜਨ ਦੇਵ ਜੀ ਦਾ ਬਹੁਤ ਤਕੜਾ ਵਿਰੋਧੀ ਸੀ। ਪਰ ਇਹ ਕਿਸੇ ਹੋਰ ਵਿਰੋਧੀ ਵੱਲੋਂ ਵੀ ਦਿਵਾਈ ਗਈ ਹੋ ਸਕਦੀ ਹੈ। *ਗੁਰੂ ਗ੍ਰੰਥ ਸਾਹਿਬ* ਵਿਚ ਸਿਰਫ਼ ਜ਼ਹਿਰ ਦੇਣ ਵਾਲੇ ਦੀ ਸ਼ਨਾਖ਼ਤ ਕੀਤੀ ਗਈ ਹੈ ਜ਼ਹਿਰ ਦਿਵਾਉਣ ਵਾਲੇ ਦੀ ਨਹੀਂ। *ਗੁਰਬਿਲਾਸ ਛੇਵੀਂ ਪਾਤਸ਼ਾਹੀ* ਜੈਸੀਆਂ ਗੁਰਮੁਖੀ ਦੀਆਂ ਮੁੱਢਲੀਆਂ ਲਿਖਤਾਂ ਵਿਚ ਦਿੱਤੀ ਗਈ ਇਸ ਤਰ੍ਹਾਂ ਦੀ ਜਾਣਕਰੀ ਭਰੋਸੇਯੋਗ ਨਹੀਂ ਹੈ।

ਜਾਪਦਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਬਾਲ ਹਰਿਗੋਬਿੰਦ ਦੀ ਮੁੱਢਲੀ ਵਿੱਦਿਆ ਦਾ ਅਤੇ ਘੋੜ-ਸੁਆਰੀ ਦਾ ਬਹੁਤ ਅੱਛਾ ਪਰਬੰਧ ਕੀਤਾ ਹੋਇਆ ਸੀ। ਇਸ ਮਕਸਦ ਲਈ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਜੈਸੇ ਮਹਾਨ ਵਿਦਵਾਨ ਗੁਰੂ ਘਰ ਵਿਚ ਸਨ। ਬਾਲ ਹਰਿਗੋਬਿੰਦ ਜੀ ਦਾ ਵਿਆਹ ਵੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਹੀ ਹੋ ਗਿਆ ਜਾਪਦਾ ਹੈ। ਕਿਉਂਕਿ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੇ ਤੁਰੰਤ ਬਾਅਦ ਗੁਰੂ ਹਰਿਗੋਬਿੰਦ ਸਾਹਿਬ ਆਪਣੇ ਸਾਰੇ ਪਰਿਵਾਰ ਸਮੇਤ ਆਪਣੇ ਸਾਂਢੂ ਸਾਂਈ ਦਾਸ ਦੇ ਕੋਲ ਡਰੋਲੀ ਭਾਈ ਕੀ ਵਿਖੇ ਚਲੇ ਗਏ ਸਨ। ਭੱਟ ਵਹੀ ਮੁਲਤਾਨੀ ਸਿੰਧੀ ਅਨੁਸਾਰ, "ਗੁਰੂ ਹਰਿਗੋਬਿੰਦ ਮਹਲ ਛਟਾ ਬੇਟਾ ਗੁਰੂ ਅਰਜਨ ਜੀ ਕਾ ਬਾਸੀ ਗੁਰੂ ਕਾ ਚੱਕ ਪਰਗਨਾ ਨਿਝਰਆਲਾ ਸੰਮਤ ਸੋਲਾਂ ਸੈ ਤ੍ਰੈਸ਼ਠ ਜੇਠ ਮਾਸੇ ਸੁਦੀ ਅਸ਼ਟਮੀ ਕੈ ਦਿਹੁੰ ਗੋਇੰਦਵਾਲ ਸੇ ਜੰਗਲ ਦੇਸ ਗਾਮ ਡਰੋਲੀ ਪਰਗਣਾ ਡਗਰੂ ਭਾਈ ਸਾਂਈਦਾਸ ਕੇ ਗ੍ਰਹਿ ਮੇ ਆਇ। ਗੈਲੋਂ ਮਾਤਾ ਗੰਗਾ ਦੇਈ ਤੇ ਇਸਤਰੀ ਦਮੋਦਰੀ ਜੀ ਆਈ। ਏਕ ਬਰਖ ਛੇ ਮਾਸ ਡਰੋਲੀ ਗਾਮ ਮੈ ਬਾਸ ਕਰ ਗੋਇੰਦਵਾਲ ਆਏ।"

ਗੁਰੂ ਅਰਜਨ ਦੇਵ ਜੀ ਜੇਠ ਸੁਦੀ ਚੌਥ, ਸੰਮਤ 1663 ਬਿ. ਮੁਤਾਬਕ 30 ਮਈ, 1606 ਈ. ਨੂੰ ਸ਼ਹੀਦ ਹੋ ਗਏ ਸਨ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਸਿੱਖ ਲਹਿਰ ਲਈ ਇਕ ਬਹੁਤ ਵੱਡੀ ਚਣੌਤੀ

---

2. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨੇ 200 ਅਤੇ 627.
3. ਉਕਤ, ਪੰਨਾ 1139.

ਸੀ। ਬਾਲ ਹਰਿਗੋਬਿੰਦ ਨੇ ਇਸ ਚਣੌਤੀ ਨੂੰ ਮਨਜ਼ੂਰ ਕੀਤਾ। ਮਨਜ਼ੂਰ ਕਰਨ ਦੇ ਪਰਤੀਕ ਵਜੋਂ ਬਾਲ ਹਰਿਗੋਬਿੰਦ ਨੇ ਆਪਣਾ ਗੁਰਿਆਈ ਤਿਲਕ ਤਖਤ ਉੱਪਰ ਬੈਠ ਕੇ ਧਾਰਨ ਕੀਤਾ। ਤਖਤ ਉੱਪਰ ਬੈਠ ਕੇ ਗੁਰਿਆਈ ਤਿਲਕ ਧਾਰਨ ਕਰਨ ਦਾ ਭਾਵ ਸੀ ਕਿ ਹਕੂਮਤ ਦੀ ਕਾਰਵਾਈ ਦਾ ਜਵਾਬ ਉਸ ਦੀ ਆਪਣੀ ਹੀ ਬੋਲੀ ਵਿਚ ਦਿੱਤਾ ਜਾਵੇ। ਜੇ ਹਕੂਮਤ ਨੇ ਇਹ ਸੋਚਿਆ ਸੀ ਕਿ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨਾਲ ਸਿੱਖ ਲਹਿਰ ਦੱਬ ਜਾਵੇਗੀ ਤਾਂ ਗੁਰੂ ਹਰਿਗੋਬਿੰਦ ਦਾ ਜਵਾਬ ਸੀ ਕਿ ਅੱਗੇ ਤੋਂ ਸਿੱਖ ਲਹਿਰ ਧਾਰਮਿਕ ਸ਼ਕਤੀ ਦੇ ਨਾਲ ਨਾਲ ਸਿੱਖ ਸਮਾਜ ਦੇ ਆਤਮਨਿਰਣੈ ਦੀ ਸ਼ਕਤੀ ਵੀ ਧਾਰਨ ਕਰੇਗੀ। ਇਸ ਆਤਮਨਿਰਣੈ ਦੀ ਸ਼ਕਤੀ ਨੂੰ ਦੋ ਕਿਰਪਾਨਾਂ ਧਾਰਨ ਕਰਕੇ ਦਰਸਾਇਆ ਗਿਆ ਸੀ। ਇਕ ਕਿਰਪਾਨ ਧਾਰਮਿਕ ਸ਼ਕਤੀ ਦੀ ਅਤੇ ਦੂਜੀ ਆਤਮਨਿਰਣੈ ਦੀ ਸੀ। ਇਸ ਨੂੰ ਸਿੱਖ ਸ਼ਬਦਾਵਲੀ ਵਿਚ ਪੀਰੀ ਅਤੇ ਮੀਰੀ ਦਾ ਧਾਰਨ ਕਰਨਾ ਦੱਸਿਆ ਗਿਆ ਹੈ। ਇਸ ਮਨੋਰਥ ਨੂੰ ਦੋ ਕਿਰਪਾਨਾਂ ਤੋਂ ਇਲਾਵਾ ਕੁਝ ਹੋਰ ਚਿੰਨ ਵੀ ਦਰਸਾ ਰਹੇ ਸਨ। ਜਿਵੇਂ ਕਿ ਸੀਸ ਉੱਪਰ ਕਲਗੀਆਂ ਵਾਲੀ ਪੱਗ ਪਹਿਨਣਾ; ਸੀਸ ਉੱਪਰ ਛਤਰ ਝੁਲਾਉਣਾ; ਹਥਿਆਰਬੰਦ ਸਿੱਖ ਘੋੜ-ਸੁਆਰ ਖੜੇ ਕਰਨਾ; ਨਗਾਰਾ ਬਜਾਉਣਾ; ਅਕਾਲ ਤਖਤ ਸਾਹਿਬ ਦੇ ਸਾਹਮਣੇ ਦੋ ਕੇਸਰੀ ਨਿਸ਼ਾਨ ਸਾਹਿਬ ਝੁਲਾਉਣਾ ਆਦਿ।

ਪੀਰੀ ਅਤੇ ਮੀਰੀ ਦੇ ਸਿਧਾਂਤ ਨੂੰ ਅਮਲੀ ਜਾਮਾ ਪਹਿਨਾਉਣ ਲਈ ਗੁਰੂ ਸਾਹਿਬ ਨੇ ਸਿਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਕੀਤੀ। ਇਸ ਮਹਾਨ ਤਖ਼ਤ ਦੀ ਸਥਾਪਨਾ ਦੀ ਮਿਤੀ ਬਾਰੇ ਇਤਿਹਾਸਕਾਰਾਂ ਵਿਚ ਕਾਫ਼ੀ ਮੱਤ ਭੇਦ ਹਨ। ਗਯਾਨੀ ਗਯਾਨ ਸਿੰਘ ਇਸ ਦੀ ਸਥਾਪਨਾ ਪੰਜ ਹਾੜ, ਸੰਮਤ 1666 ਬਿ. ਮੁਤਾਬਕ ਮਈ 1609 ਈ. ਨੂੰ ਹੋਈ ਮੰਨਦਾ ਹੈ।[4] ਗਯਾਨੀ ਲਾਲ ਸਿੰਘ ਸਥਾਪਨਾ ਦਾ ਸਾਲ ਸੰਨ 1608 ਈ. ਦਾ ਦੱਸਦਾ ਹੈ।[5] ਭਾਈ ਕਾਨ੍ਹ ਸਿੰਘ ਨਾਭਾ 1608 ਈ. ਲਿਖਦੇ ਹਨ।[6] ਤੇਜਾ ਸਿੰਘ ਗੰਡਾ ਸਿੰਘ 1609 ਈ. ਦਾ ਸਾਲ ਲਿਖਦੇ ਹਨ।[7] ਪਰ ਇਨ੍ਹਾਂ ਵਿਚੋਂ ਕੋਈ ਵੀ ਸਾਲ ਦਰੁਸਤ ਨਹੀਂ ਹੈ ਕਿਉਂਕਿ ਕਿਸੇ ਵੀ ਲੇਖਕ ਜਾਂ ਇਤਿਹਾਸਕਾਰ ਨੇ ਆਪਣੇ ਵੱਲੋਂ ਦਿੱਤੇ ਗਏ ਸੰਨ ਸੰਮਤ ਦਾ ਕੋਈ ਆਧਾਰ ਨਹੀਂ ਦਿੱਤਾ। *ਗੁਰਬਿਲਾਸ ਛੇਵੀਂ ਪਾਤਸ਼ਾਹੀ*, ਜੋ ਗੁਰਮੁਖੀ ਦੀ ਮੁੱਢਲੀ ਲਿਖਤ ਹੈ, ਵਿਚ ਸਿਰੀ ਅਕਾਲ ਤਖਤ ਸਾਹਿਬ ਦੀ ਸਥਾਪਨਾ ਹਾੜ ਸੁਦੀ ਪੰਚਮੀ, ਸੰਮਤ 1763 ਬਿ. ਮੁਤਾਬਕ 15 ਜੂਨ 1606 ਈ. ਵਿਚ ਹੋਈ ਦੱਸੀ ਗਈ ਹੈ।[8] ਅਜੇ ਤੱਕ ਇਸ ਲਿਖਤ ਤੋਂ ਵੱਧ ਭਰੋਸੇਯੋਗ ਲਿਖਤ ਕੋਈ ਹੋਰ ਨਹੀਂ ਮਿਲੀ ਜਿਹੜੀ ਸਿਰੀ ਅਕਾਲ ਤਖਤ ਸਾਹਿਬ ਦੀ ਸਥਾਪਨਾ ਬਾਰੇ ਇਸ ਤਰ੍ਹਾਂ ਪੂਰੀ ਸਪਸ਼ਟਤਾ ਨਾਲ ਚਾਨਣਾ ਪਾਉਂਦੀ ਹੋਵੇ। ਇਸ ਲਈ ਇਸ ਵਿਚ ਦਿੱਤੀ ਗਈ ਮਿਤੀ ਨੂੰ ਹੀ ਠੀਕ ਮੰਨਿਆ ਗਿਆ ਹੈ।[9] ਇਸ ਮਹਾਨ ਸੰਸਥਾ ਦੀ ਨੀਂਹ ਰੱਖਣ ਦੀ ਰਸਮ ਅਤੇ ਇਸ ਦੀ ਸਾਰੀ ਉਸਾਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਖੁਦ ਹੀ ਕੀਤੀ। ਉਨ੍ਹਾਂ ਨਾਲ ਸਹਾਇਤਾ ਕਰਨ ਵਾਲੇ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਸਨ। ਕਿਸੇ ਮਿਸਤਰੀ ਜਾਂ ਕਾਰੀਗਰ ਤੋਂ ਇਸ ਦੀ ਉਸਾਰੀ ਨਹੀਂ ਕਰਵਾਈ ਗਈ।

ਰਵਾਇਤ ਹੈ ਕਿ ਜਦੋਂ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੀਆਂ ਅੰਤਮ ਰਸਮਾਂ (ਭੋਗ) ਅਦਾ

---

4. *ਤਵਾਰੀਖ਼ ਗੁਰੂ ਖ਼ਾਲਸਾ* (ਪੱਥਰ ਛਾਪ, ਪਹਿਲੀ), ਸਿਆਲਕੋਟ, 1891 ਈ., ਪੰਨਾ 216.
5. *ਗੁਰੂ ਖ਼ਾਲਸਾ ਤਵਾਰੀਖ਼*, ਪੰਥ ਖ਼ਾਲਸਾ ਦੀਵਾਨ (ਮਿਤੀ ਰਹਿਤ), ਪੰਨਾ 302.
6. *ਗੁਰਸ਼ਬਦ ਰਤਨਾਕਰ ਮਹਾਨ ਕੋਸ਼*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1960, ਪੰਨਾ 27.
7. *ਏ ਸ਼ਾਰਟ ਹਿਸਟਰੀ ਆਫ਼ ਦਾ ਸਿੱਖਸ*, ਬੰਬੇ, 1950, ਪੰਨਾ 39.
8. *ਗੁਰਬਿਲਾਸ ਛੇਵੀਂ ਪਾਤਸ਼ਾਹੀ*, (ਸੰ. ਗਯਾਨੀ ਇੰਦਰ ਸਿੰਘ ਗਿੱਲ), ਅੰਮ੍ਰਿਤਸਰ, 1968, ਪੰਨੇ 146-151.
9. ਹੋਰ ਦੇਖੋ ਸੁਰਿੰਦਰਜੀਤ ਸਿੰਘ, *ਸਿਰੀ ਅਕਾਲ ਤਖਤ ਸਾਹਿਬ*, ਲੁਧਿਆਣਾ, 1995, ਪੰਨਾ 18.

ਕੀਤੀਆਂ ਜਾਣੀਆਂ ਸਨ ਤਾਂ ਉਸ ਸਮੇਂ ਹੀ ਬਾਲ ਹਰਿਗੋਬਿੰਦ ਨੂੰ ਗੁਰਿਆਈ ਤਿਲਕ ਲਗਾਇਆ ਜਾਣਾ ਸੀ। ਗੁਰਿਆਈ ਤਿਲਕ ਦੀ ਤਿਆਰੀ ਲਈ, ਬਾਲ ਹਰਿਗੋਬਿੰਦ ਜੀ ਦੀਆਂ ਹਦਾਇਤਾਂ ਮੁਤਾਬਕ ਇਕ ਉੱਚੇ ਥੜ੍ਹੇ ਦੀ ਸਥਾਪਨਾ ਕੀਤੀ ਗਈ। ਹਦਾਇਤਾਂ ਸਨ ਕਿ ਗੁਰਿਆਈ ਤਿਲਕ ਤਖਤ ਉੱਪਰ ਬੈਠ ਕੇ ਅਤੇ ਸ਼ਾਹੀ ਪਰੰਪਰਾਵਾਂ ਨਾਲ ਮਿਲਦੀਆਂ ਜੁਲਦੀਆਂ ਰਸਮਾਂ ਅਪਣਾ ਕੇ ਹੀ ਧਾਰਨ ਕਰਨਾ ਹੈ ਤਾਂ ਕਿ ਹਕੂਮਤ ਨੂੰ ਉਸ ਦੇ ਆਪਣੇ ਵੱਲੋਂ ਦਿੱਤੀ ਗਈ ਚਣੌਤੀ ਦਾ ਪੂਰਾ ਪੂਰਾ ਉੱਤਰ ਦਿੱਤਾ ਜਾ ਸਕੇ। ਇਸ ਥੜ੍ਹੇ ਦਾ ਨਾਂ ਰੱਖਿਆ ਗਿਆ ਸਿਰੀ ਅਕਾਲ ਤਖਤ ਸਾਹਿਬ। ਇਸ ਨੂੰ ਦੂਜੇ ਅਰਥਾਂ ਵਿਚ ਦੁਨਿਆਵੀ ਤਖਤਾਂ ਦੇ ਮੁਕਾਬਲੇ ਲੋਕ ਸ਼ਕਤੀ ਦਾ ਪਰਤੀਕ ਤਖਤ ਸਮਝਿਆ ਗਿਆ ਸੀ।

ਇਸ ਤਖਤ ਉੱਪਰ ਬੈਠ ਕੇ ਸਭ ਤੋਂ ਪਹਿਲਾ ਐਲਾਨ ਇਹ ਕੀਤਾ ਗਿਆ ਕਿ ਜੋ ਵੀ ਸਿੱਖ ਗੁਰੂ ਜੀ ਦੇ ਦਰਸ਼ਨਾਂ ਨੂੰ ਆਵੇ ਉਹ ਹਥਿਆਰਬੰਦ ਅਤੇ ਘੋੜਸੁਆਰ ਹੋ ਕੇ ਹੀ ਆਵੇ।[10] ਇਸ ਹੁਕਮ ਦੀ ਤਾਮੀਲ ਕਰਦੇ ਹੋਏ ਛੇਤੀ ਹੀ ਸੈਂਕੜਿਆਂ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਗੁਰੂ ਜੀ ਦੇ ਦੁਆਲੇ ਇਕੱਠੇ ਹੋ ਗਏ। ਸਮੁੱਚੇ ਹਥਿਆਰਬੰਦ ਸਿੱਖਾਂ ਨੂੰ ਚਾਰ ਜੱਥਿਆਂ ਵਿਚ ਜੱਥੇਬੰਦ ਕੀਤਾ ਗਿਆ। ਇਨ੍ਹਾਂ ਚਾਰ ਜੱਥਿਆਂ ਦੇ ਜੱਥੇਦਾਰ ਸਨ : ਭਾਈ ਬਿਧੀ ਚੰਦ, ਪੈਂਦੇ ਖਾਂ, ਭਾਈ ਪਿਰਾਨਾ ਅਤੇ ਭਾਈ ਜੇਠਾ।[11] ਕੁਝ ਲਿਖਤਾਂ ਵਿਚ ਇਨ੍ਹਾਂ ਜੱਥਿਆਂ ਦੀ ਗਿਣਤੀ ਪੰਜ ਦੱਸੀ ਗਈ ਹੈ। ਪੰਜਵੇਂ ਜੱਥੇ ਦੀ ਜੱਥੇਦਾਰੀ ਭਾਈ ਲੰਗਾਹਾ ਕੋਲ ਸੀ। ਸਿਰੀ ਅਕਾਲ ਤਖਤ ਸਾਹਿਬ ਦੇ ਸਾਹਮਣੇ ਦੋ ਕੇਸਰੀ ਨਿਸ਼ਾਨ ਸਾਹਿਬ ਲਹਿਰਾਏ ਗਏ ਜਿਹੜੇ ਧਾਰਨ ਕੀਤੀਆਂ ਗਈਆਂ ਮੀਰੀ-ਮੀਰੀ ਦੀਆਂ ਦੋ ਤਲਵਾਰਾਂ ਵਾਂਗ ਹੀ ਅਧਿਆਤਮਿਕ ਅਤੇ ਸੰਸਾਰਿਕ ਸ਼ਕਤੀ ਦੀ ਸੁਮੇਲਤਾ ਅਤੇ ਅੰਤਰ ਸੰਬੰਧਤਾ ਦੇ ਪਰਤੀਕ ਸਨ। ਸਿੱਖ ਸੰਗਤਾਂ ਦੇ ਸਵੇਰੇ ਸ਼ਾਮ ਦਰਬਾਰ ਲਗਾਉਣੇ ਸ਼ੁਰੂ ਕੀਤੇ ਗਏ। ਇਨ੍ਹਾਂ ਦਰਬਾਰਾਂ ਵਿਚ ਸਿੱਖਾਂ ਦੇ ਆਪਣੇ ਮਸਲੇ ਸੁਣੇ ਜਾਂਦੇ ਸਨ ਅਤੇ ਨਿਬੇੜੇ ਜਾਂਦੇ ਸਨ; ਬੀਰ-ਰਸ ਭਰਪੂਰ ਵਾਰਾਂ ਸੁਣਾਈਆਂ ਜਾਂਦੀਆਂ ਸਨ; ਬਾਹਰਲੇ ਰਾਜਿਆਂ ਮਹਾਰਾਜਿਆਂ ਵੱਲੋਂ ਭੇਜੇ ਗਏ ਦੂਤਾਂ ਨੂੰ ਸਿਰੋਪਾਓ ਦੇ ਕੇ ਸਨਮਾਨਿਆਂ ਜਾਂਦਾ ਅਤੇ ਸਿੱਖਾਂ ਨੂੰ ਜ਼ੁਲਮ ਅਤੇ ਜਬਰ ਦੇ ਖ਼ਿਲਾਫ਼ ਡਟਣ ਦੀਆਂ ਸਿੱਖਿਆਵਾਂ ਦਿੱਤੀਆਂ ਜਾਂਦੀਆਂ ਸਨ।[12] ਇਸ ਤਰ੍ਹਾਂ ਗੁਰੂ ਹਰਿਗੋਬਿੰਦ ਸਾਹਿਬ ਸਿੱਖਾਂ ਦੇ ਸਰਬਉੱਚ ਨੇਤਾ ਦੇ ਰੂਪ ਵਿਚ ਸਾਹਮਣੇ ਆਏ ਅਤੇ ਸਿਰੀ ਅਕਾਲ ਤਖਤ ਸਾਹਿਬ ਸਿੱਖਾਂ ਦਾ ਸਰਬਉੱਚ ਅਦਾਲਤੀ ਅਸਥਾਨ ਬਣ ਕੇ ਸਾਹਮਣੇ ਆਇਆ। ਇਸ ਨਾਲ ਸਿੱਖ ਜਗਤ ਦੇ ਮਨਾਂ ਵਿਚ ਆਤਮ-ਸ਼ਾਸਨ ਦਾ ਗਯਾਨ ਹੋਣਾ ਸ਼ੁਰੂ ਹੋ ਗਿਆ ਅਤੇ ਦਿੱਲੀ ਤਖਤ ਦੇ ਮੁਕਾਬਲੇ 'ਤੇ ਇਕ ਵਿਸ਼ੇਸ਼ ਕਿਸਮ ਦੀ ਰਾਜਨੀਤਕ ਚੇਤੰਨਤਾ ਆਉਣੀ ਸ਼ੁਰੂ ਹੋ ਗਈ। ਉਨੀਵੀਂ ਸਦੀ ਦੇ ਇਕ ਗੁਰਮੁੱਖੀ ਲਿਖਤ ਦੇ ਲੇਖਕ ਵੀਰ ਸਿੰਘ ਬਲ ਨੇ ਲਿਖਿਆ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਨੇ ਦਿੱਲੀ ਅਤੇ ਲਾਹੌਰ ਦੇ ਤਖ਼ਤਾਂ ਦੀ ਸ਼ਕਤੀ ਨੂੰ ਰੱਦ ਕਰਕੇ ਅੰਮ੍ਰਿਤਸਰ ਵਿਖੇ ਇਕ ਸਿਰਮੌਰ ਤਖਤ ਦੀ ਸਥਾਪਨਾ ਕੀਤੀ।[13] ਭਾਵੇਂ ਇਸ ਕਥਨ ਨੂੰ ਇੰਨ-ਬਿੰਨ ਅਰਥਾਂ ਵਿਚ ਨਾ ਲਿਆ ਜਾਵੇ ਪਰ ਇਸ ਨਾਲ ਸਿੱਖ ਹਿਰਦਿਆਂ ਵਿਚ ਆਈ ਇਕ ਵਿਸ਼ੇਸ਼ ਕਿਸਮ ਦੀ ਚੇਤੰਨਤਾ ਦਾ ਪਰਗਟਾਵਾ ਜ਼ਰੂਰ ਹੋਇਆ।

---

10. ਭਾਈ ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* (ਸੰ. ਭਾਈ ਵੀਰ ਸਿੰਘ), ਜਿਲਦ 7, ਅੰਮ੍ਰਿਤਸਰ, 1935, ਪੰਨਾ 2403.
11. *ਗੁਰਬਿਲਾਸ ਛੇਵੀਂ ਪਾਤਸ਼ਾਹੀ*, ਪੰਨਾ 163.
12. ਗਯਾਨ ਸਿੰਘ, *ਪੂਰਵਅੰਕਤ*, ਪੰਨਾ 216; ਗਿਆਨੀ ਠਾਕਰ ਸਿੰਘ, *ਸ੍ਰੀ ਗੁਰਦੁਆਰੇ ਦਰਸ਼ਨ*, ਲਾਭ ਸਿੰਘ ਐਂਡ ਸੰਨਜ਼, 1924, ਪੰਨੇ 169-70, ਅਤੇ ਖੁਸ਼ਵੰਤ ਸਿੰਘ, *ਏ ਹਿਸਟਰੀ ਆਫ਼ ਦਾ ਸਿੱਖਸ*, ਜਿਲਦ ਪਹਿਲੀ, 1964, ਪੰਨੇ 63-64.
13. ਇਹ ਭਾਵ ਇਨ੍ਹਾਂ ਲਾਈਨਾਂ ਵਿਚੋਂ ਭਲੀ ਭਾਂਤ ਪਰਗਟ ਹੁੰਦਾ ਹੈ।
    ਦ੍ਵੈ ਤਖ਼ਤਨ ਕੇ ਤੇਜ਼ ਹਰਿ ਦਿਲੀ ਅਵਰ ਲਾਹੌਰ॥
    ਤਖ਼ਤ ਸਾਜਿਆ ਸੁਧਾਸਰ ਸੋਢ ਬੰਸ ਸਿਰਮੌਰ॥
    ਵੀਰ ਸਿੰਘ ਬਲ, *ਗੁਰਕੀਰਤ ਪ੍ਰਕਾਸ਼* (1834 ਈ.) ਪੰਜਾਬੀ ਯੂਨੀ. ਪਟਿ. 1986, ਪੰਨਾ 161.

ਅੰਮ੍ਰਿਤਸਰ ਨਗਰ ਦੀ ਚਹੁੰ ਤਰਫੋਂ-ਕਿਲ੍ਹਾਬੰਦੀ ਕੀਤੀ ਗਈ ਤਾਂ ਕਿ ਕੋਈ ਗੁਰੂ ਘਰ ਦਾ ਦੋਖੀ ਨਗਰ ਉੱਪਰ ਅਚਾਨਕ ਹਮਲਾ ਨਾ ਕਰ ਸਕੇ। ਲੋਹਗੜ੍ਹ ਨਾਮੀ ਇੱਕ ਕਿਲ੍ਹਾ ਤਿਆਰ ਕੀਤਾ ਗਿਆ ਜਿੱਥੇ ਗੁਰੂ ਜੀ ਦੇ ਘੋੜ ਸੁਆਰ ਸਿੱਖ ਰਿਹਾ ਕਰਦੇ ਹਨ। ਇਹ ਸਭ ਤਿਆਰੀਆਂ ਗੁਰਿਆਈ ਤਿਲਕ ਧਾਰਨ ਕਰਨ ਦੇ ਤੁਰੰਤ ਬਾਅਦ ਹੀ ਕੀਤੀਆਂ ਗਈਆਂ ਸਨ। ਇਨ੍ਹਾਂ ਜੰਗੀ ਕਿਸਮ ਦੀਆਂ ਕਾਰਵਾਈਆਂ ਨਾਲ ਹਕੂਮਤ ਦੇ ਕਰਿੰਦਿਆਂ ਵਿਚ ਅਤੇ ਗੁਰੂ ਘਰ ਦੇ ਦੋਖੀਆਂ ਵਿਚ ਇਕ ਡਰ ਫੈਲ ਜਾਣਾ ਕੁਦਰਤੀ ਗੱਲ ਸੀ। ਗੁਰੂ ਘਰ ਦੇ ਦੋਖੀ ਤਾਂ ਗੁਰੂ ਜੀ ਦੀ ਹਰ ਗੱਲ ਨੂੰ ਵਧਾ ਚੜ੍ਹਾ ਕੇ ਪੇਸ਼ ਕਰਦੇ ਸਨ। ਹਕੂਮਤ ਦੇ ਕਰਿੰਦਿਆਂ ਨੂੰ ਇਸ ਕਰਕੇ ਡਰ ਸੀ ਕਿ ਕਿਤੇ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੇ ਪਰੱਤੀਕਰਮ ਵੱਜੋਂ ਸਿੱਖ ਗੁਰੂ ਹਰਿਗੋਬਿੰਦ ਸਾਹਿਬ ਦੀ ਅਗਵਾਈ ਹੇਠ ਬਗ਼ਾਵਤ ਕਰਨ 'ਤੇ ਨਾ ਆ ਜਾਣ। ਗੁਰੂ ਘਰ ਦੇ ਵਿਰੋਧੀ ਲੋਕ, ਖਾਸ ਕਰਕੇ ਪਿਰਥੀ ਚੰਦੀਏ ਤਾਂ ਗੁਰੂ ਜੀ ਦੇ ਹਥਿਆਰਬੰਦ ਹੋਣ ਨੂੰ ਹੋਰ ਪੱਖੋਂ ਵੀ ਬਦਨਾਮ ਕਰਨ ਦੀ ਕੋਸ਼ਿਸ਼ ਕਰਦੇ ਸਨ। ਉਨ੍ਹਾਂ ਦਾ ਕਹਿਣਾ ਸੀ ਕਿ ਪਹਿਲੇ ਗੁਰੂ ਤਾਂ ਧਰਮ ਦਾ ਪਰਚਾਰ ਕਰਦੇ ਸਨ ਪਰ ਇਹ ਗੁਰੂ ਕੈਸਾ ਹੈ ਜਿਹੜਾ ਉਨ੍ਹਾਂ ਦਾ ਮਾਰਗ ਛੱਡ ਕੇ ਜੰਗੀ ਤਿਆਰੀਆਂ ਕਰਨ ਲੱਗਾ ਹੈ; ਬਾਦਸ਼ਾਹ ਨੂੰ ਵੰਗਾਰਣ ਲੱਗਿਆ ਹੈ; ਸ਼ਿਕਾਰ ਖੇਡਣ ਲੱਗਿਆ ਹੈ; ਚੋਰਾਂ ਡਾਕੂਆਂ ਆਦਿ ਨੂੰ ਆਪਣੇ ਨਾਲ ਰਲਾਉਣ ਲੱਗਿਆ ਹੈ; ਆਦਿ, ਆਦਿ। ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਕੁੱਝ ਪਉੜੀਆਂ ਇਸ ਤਰ੍ਹਾਂ ਦੇ ਪਰਚਾਰ 'ਤੇ ਚਾਨਣਾ ਪਾਉਂਦੀਆਂ ਹਨ। ਇਸ ਤੋਂ ਇਹ ਵੀ ਪਤਾ ਲੱਗਦਾ ਹੈ ਕਿ ਗੁਰੂ ਜੀ ਦੇ ਸਿੱਖ ਅਜਿਹਾ ਪਰਚਾਰ ਹੋਣ ਦੇ ਬਾਵਜੂਦ ਵੀ ਆਪਣੇ ਗੁਰੂ ਨਾਲ ਜੁੜੇ ਹੋਏ ਸਨ। ਗੁਰੂ ਸਾਹਿਬ ਦਾ ਸਮਕਾਲੀ ਲੇਖਕ ਜ਼ੁਲਿਫ਼ਕਾਰ ਅਰਧਿਸਤਾਨੀ (ਮੋਹਸਿਨ ਫਾਨੀ) ਲਿਖਦਾ ਹੈ ਕਿ "ਉਸ (ਗੁਰੂ ਜੀ) ਨੂੰ ਬਹੁਤ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ। ਇਨ੍ਹਾਂ ਵਿਚੋਂ ਇਕ ਇਹ ਸੀ ਕਿ ਉਸ ਨੇ ਇਕ ਸਿਪਾਹੀ ਦਾ ਜੀਵਨ ਆਪਣਾ ਲਿਆ ਸੀ। ਆਪਣੇ ਪਿਤਾ ਦੀ ਨੀਤੀ ਦੇ ਉਲਟ ਤਲਵਾਰ ਪਹਿਨ ਲਈ ਸੀ। ਹਥਿਆਰਬੰਦ ਸੈਨਿਕ ਰੱਖ ਲਏ ਸਨ ਅਤੇ ਸ਼ਿਕਾਰ ਖੇਡਣਾ ਸ਼ੁਰੂ ਕਰ ਦਿੱਤਾ ਸੀ।"[14] ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਗੁਰੂ ਜੀ ਦੇ ਮੁੱਢਲੇ ਸਾਲ ਪੂਰੇ ਸੰਕਟਮਈ ਸਨ ਬੇਸ਼ੱਕ ਉਨ੍ਹਾਂ ਨੇ ਹਥਿਆਬੰਦ ਨੀਤੀ ਅਪਣਾਈ ਹੋਈ ਸੀ ਪਰ ਹਕੂਮਤ ਦੇ ਅਧਿਕਾਰੀਆਂ ਨੇ ਉਨ੍ਹਾਂ ਉੱਪਰ ਸਖ਼ਤ ਨਿਗਰਾਨੀ ਰੱਖੀ ਹੋਈ ਸੀ। ਵੈਸੇ ਤਾਂ ਗੁਰੂ ਅਰਜਨ ਦੇਵ ਜੀ ਦੀ ਗਰਿਫ਼ਤਾਰੀ ਸਮੇਂ ਹੀ ਉਨ੍ਹਾਂ ਦੇ ਸਾਰੇ ਪਰਿਵਾਰ ਨੂੰ, ਸਮੇਤ ਬਾਲ ਹਰਿਗੋਬਿੰਦ ਦੇ, ਲਾਹੌਰ ਦੇ ਗਵਰਨਰ ਮੁਰਤਜ਼ਾ ਖ਼ਾਨ ਦੇ ਹਵਾਲੇ ਕਰਨ ਦੇ ਹੁਕਮ ਜਾਰੀ ਕੀਤੇ ਹੋਏ ਸਨ ਭਾਵੇਂ ਕਿ ਇਨ੍ਹਾਂ ਦੀ ਸ਼ਾਇਦ ਅਮਲੀ ਰੂਪ ਵਿਚ ਵਰਤੋਂ ਨਹੀਂ ਹੋਈ ਸੀ। ਪਰ ਹੁਣ ਗੁਰੂ ਜੀ ਦੀਆਂ ਜੰਗੀ ਤਿਆਰੀਆਂ ਨੂੰ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਨੂੰ ਦੇਖ ਕੇ ਬਾਦਸ਼ਾਹ ਜਹਾਂਗੀਰ ਨੇ ਗੁਰੂ ਜੀ ਨੂੰ ਗਰਿਫ਼ਤਾਰ ਕਰਨ ਦਾ ਮਨ ਬਣਾ ਲਿਆ ਸੀ।

ਗੁਰੂ ਜੀ ਦੀ ਗਰਿਫ਼ਤਾਰੀ ਨਾਲ ਸੰਬੰਧਤ ਦੋ ਮੁੱਖ ਮੁੱਦੇ ਸਾਡੇ ਸਾਹਮਣੇ ਚਰਚਾ ਦਾ ਵਿਸ਼ਾ ਬਣੇ ਹੋਏ ਹਨ। ਇਕ ਇਹ ਕਿ ਗਰਿਫ਼ਤਾਰੀ ਦੇ ਕਾਰਣ ਕੀ ਸਨ ਅਤੇ ਦੂਜਾ ਇਹ ਕਿ ਗਰਿਫ਼ਤਾਰੀ ਕਿੰਨੇ ਸਮੇਂ ਦੀ ਸੀ। ਜਿੱਥੋਂ ਤੱਕ ਪਹਿਲੇ ਵਿਸ਼ੇ ਦਾ ਸਵਾਲ ਹੈ ਉਸ ਦਾ ਇਕੋ-ਇਕ ਸਿੱਟਾ ਇਹ ਹੀ ਹੈ ਕਿ ਗੁਰੂ ਜੀ ਨੂੰ ਜੰਗੀ ਤਿਆਰੀਆਂ ਕਰਨ ਕਰਕੇ ਹੀ ਗਰਿਫ਼ਤਾਰ ਕੀਤਾ ਗਿਆ ਸੀ ਭਾਵੇਂ ਕਿ ਗੁਰਮੁੱਖੀ ਦੀਆਂ ਕੁਝ ਕੁ ਮੁੱਢਲੀਆਂ ਲਿਖਤਾਂ ਵਿਚ ਅਨੇਕਾਂ ਤਰ੍ਹਾਂ ਦੇ ਬੇ-ਸਿਰ ਪੈਰ ਜਿਹੇ ਕਾਰਣ ਦਿੱਤੇ ਹੋਏ ਹਨ ਪਰ ਉਨ੍ਹਾਂ ਦਾ ਇਤਿਹਾਸਕ ਤੌਰ 'ਤੇ ਕੋਈ ਮਹੱਤਵ ਨਹੀਂ ਹੈ। ਜ਼ੁਲਿਫ਼ਕਾਰ ਅਰਧਿਸਤਾਨੀ ਦੀ ਲਿਖਤ ਦਾ ਵੇਰਵਾ ਪਹਿਲੋਂ ਆ ਚੁੱਕਾ ਹੈ। ਉਸ ਕਥਨ ਦੇ ਨਾਲ ਹੀ ਇਹ ਵੀ ਲਿਖਿਆ ਹੈ ਕਿ "ਬਾਦਸ਼ਾਹ ਨੇ (ਗੁਰੂ) ਅਰਜਨ ਮੱਲ ਵੱਲ ਰਹਿੰਦਾ ਜੁਰਮਾਨੇ

14. *ਮਾਖਜ਼ਿ ਤਵਾਰੀਖ-ਏ-ਸਿੱਖਾਂ* (ਸੰ. ਗੰਡਾ ਸਿੰਘ), ਖਾਲਸਾ ਕਾਲਜ, ਅੰਮ੍ਰਿਤਸਰ, 1949, ਪੰਨੇ 33-49.

ਦਾ ਬਕਾਇਆ ਲੈਣ ਲਈ ਉਸ (ਗੁਰੂ) ਨੂੰ ਗਵਾਲੀਅਰ ਭੇਜ ਦਿੱਤਾ।" ਕਨਿੰਘਮ ਨੇ ਲਿਖਿਆ ਹੈ ਕਿ "ਗੁਰੂ ਜੀ ਦਾ ਅਲਬੇਲਾ ਸੁਭਾਅ ਤੇ ਜੰਗੀ ਝੁਕਾਅ ਗਰਿਫ਼ਤਾਰੀ ਦਾ ਕਾਰਣ ਬਣੇ ਸਨ।" ਸੀ. ਐਚ. ਪੇਨ ਲਿਖਦਾ ਹੈ ਕਿ "ਗੁਰੂ ਜੀ ਦੇ ਸ਼ਾਹੀ ਤੌਰ ਤਰੀਕੇ ਅਤੇ ਫ਼ੌਜ ਨੇ ਜਹਾਂਗੀਰ ਨੂੰ ਖ਼ਬਰਦਾਰ ਕਰ ਦਿੱਤਾ ਸੀ ਅਤੇ ਉਸ ਨੇ ਹੁਕਮ ਕਰ ਦਿੱਤਾ ਸੀ ਕਿ ਗੁਰੂ ਨੂੰ ਗਰਿਫ਼ਤਾਰ ਕਰਕੇ ਗਵਾਲੀਅਰ ਦੇ ਕਿਲ੍ਹੇ ਵਿਚ ਭੇਜ ਦਿੱਤਾ ਜਾਵੇ।" ਮੁਹੰਮਦ ਲਤੀਫ਼ ਵੀ ਇਸੇ ਧਾਰਨਾ ਨੂੰ ਮੰਨਦਾ ਹੋਇਆ ਲਿਖਦਾ ਹੈ ਕਿ "ਗੁਰੂ ਜੀ ਦਾ ਗੜ੍ਹ ਅਤੇ ਤਖ਼ਤ ਬਣਾਉਣਾ ਹਕੂਮਤ ਨੂੰ ਸਿੱਧਾ ਸੱਦਾ ਸੀ ਕਿ ਉਹ ਕੋਈ ਕਾਰਵਾਈ ਕਰੇ। ਉਨ੍ਹਾਂ ਦੀ ਸ਼ਾਨ ਅਤੇ ਸ਼ਾਹੀ ਠਾਠ ਬਾਠ ਹੀ ਉਨ੍ਹਾਂ ਦੀ ਗਰਿਫ਼ਤਾਰੀ ਦਾ ਕਾਰਨ ਬਣਿਆ।" ਇਨ੍ਹਾਂ ਕਥਨਾਂ ਦੀ ਰੌਸ਼ਨੀ ਵਿਚ ਗੁਰੂ ਜੀ ਕੋਲੋਂ ਪਿਛਲਾ ਜੁਰਮਾਨਾ ਵਸੂਲਣ ਦੀ ਥਾਂ 'ਤੇ ਜੰਗੀ ਤਿਆਰੀਆਂ ਕਰਨ ਕਰ ਕੇ ਗਰਿਫ਼ਤਾਰ ਕਰਨਾ ਜ਼ਿਆਦਾ ਠੀਕ ਹੈ।

ਦੂਜਾ ਮੁੱਦਾ ਹੈ ਗੁਰੂ ਜੀ ਦੀ ਕੈਦ ਤੇ ਅਰਸੇ ਦਾ। ਜ਼ੁਲਿਫ਼ਕਾਰ ਅਰਧਿਸਤਾਨੀ ਦਾ ਕਹਿਣਾ ਹੈ ਕਿ ਗੁਰੂ ਜੀ ਬਾਰਾਂ ਸਾਲ ਕੈਦ ਵਿਚ ਰਹੇ ਪਰ ਗੁਰਮੁੱਖੀ ਦੀਆਂ ਮੁੱਢਲੀਆਂ ਲਿਖਤਾਂ ਵਿਚ ਬਹੁਤ ਘੱਟ ਅਰਸਾ ਕੈਦ ਦਾ ਦੱਸਿਆ ਹੋਇਆ ਹੈ। ਭਾਵੇਂ ਕਿ ਇਸ ਘੱਟ ਅਰਸੇ ਬਾਰੇ ਵੀ ਸਾਰੀਆਂ ਲਿਖਤਾਂ ਵਿਚ ਇੱਕ ਮਤ ਨਹੀਂ ਹੈ। ਕਈ ਆਧੁਨਿਕ ਲੇਖਕ ਵੀ ਬਾਰਾਂ ਸਾਲ ਦੀ ਕੈਦ ਨੂੰ, ਗੁਰੂ ਜੀ ਦੇ ਸਾਹਿਬਜ਼ਾਦਿਆਂ ਦੇ ਜਨਮ ਦੀਆਂ ਮਿਤੀਆਂ ਨੂੰ ਲੈ ਕੇ, ਮੰਨਣ ਨੂੰ ਤਿਆਰ ਨਹੀਂ ਹਨ। ਇਸ ਬਾਰੇ ਦੋਵੇਂ ਗੱਲਾਂ ਨੂੰ ਹੀ ਨਜ਼ਰ-ਅੰਦਾਜ਼ ਕਰਨਾ ਔਖਾ ਹੈ। ਇਕ ਸਮਕਾਲੀ ਲੇਖਕ ਦੀ ਗਵਾਹੀ ਨੂੰ ਪਿਛਲੀਆਂ ਗੁਰਮੁੱਖੀ ਦੀਆਂ ਲਿਖਤਾਂ ਦੇ ਆਧਾਰ 'ਤੇ ਤਾਂ ਰੱਦ ਨਹੀਂ ਕੀਤਾ ਜਾ ਸਕਦਾ। ਜਦੋਂ ਤੱਕ ਸਾਡੇ ਪਾਸ *ਦਬੇਸਤਾਨ-ਏ-ਮਜ਼ਾਹਿਬ* ਵਰਗੀ ਕੋਈ ਹੋਰ ਸਮਕਾਲੀ ਲਿਖਤ ਪੂਰੀ ਸਪਸ਼ਟ ਕਰਨ ਵਾਲੀ ਗਵਾਹੀ ਨਹੀਂ ਦਿੰਦੀ ਉਦੋਂ ਤੱਕ ਬਾਰਾਂ ਸਾਲ ਦੀ ਕੈਦ ਦਾ ਅਰਸਾ ਰੱਦ ਨਹੀਂ ਕੀਤਾ ਜਾ ਸਕਦਾ। ਹਾਂ ਦੂਜੇ ਪਾਸੇ ਸਾਹਿਬਜ਼ਾਦਿਆਂ ਦੇ ਜਨਮਾਂ ਨੂੰ ਵੀ ਨਜ਼ਰਅੰਦਾਜ਼ ਨਹੀਂ ਕੀਤਾ ਜਾ ਸਕਦਾ। ਇਸ ਦਾ ਇੱਕ ਜਵਾਬ ਤਾਂ ਇਹ ਹੈ ਕਿ ਗੁਰੂ ਜੀ ਦੀ ਕੈਦ ਦਾ ਅਰਸਾ ਕਿਲ੍ਹੇ ਦੀ ਚਾਰ ਦਿਵਾਰੀ ਵਾਲੀ ਕੈਦ ਦਾ ਤਾਂ ਬਹੁਤ ਘੱਟ ਸੀ, ਪਰ ਖੁੱਲ੍ਹੀ ਨਜ਼ਰਬੰਦੀ ਦਾ ਜ਼ਿਆਦਾ ਸੀ। ਖੁੱਲ੍ਹੀ ਨਜ਼ਰਬੰਦੀ ਘਰ ਦੀ ਚਾਰ ਦਿਵਾਰੀ ਵਿਚ ਵੀ ਹੋ ਸਕਦੀ ਸੀ ਅਤੇ ਗੁਰੂ ਜੀ ਨੂੰ ਬਾਦਸ਼ਾਹ ਦੇ ਸ਼ਾਹੀ ਕੈਂਪ ਨਾਲ ਇਕ ਅਲੱਗ ਕੈਂਪ ਵਿਚ ਵੀ ਰੱਖਿਆ ਜਾ ਸਕਦਾ ਸੀ। ਜਦੋਂ ਜ਼ੁਲਿਫ਼ਕਾਰ ਅਰਧਿਸਤਾਨੀ ਇਹ ਲਿਖਦਾ ਹੈ ਕਿ "ਉਹ (ਗੁਰੂ ਜੀ) ਹਮੇਸ਼ਾਂ ਜਹਾਂਗੀਰ ਦੇ ਜੇਤੂ ਦਲ ਨਾਲ ਜੁੜੇ ਰਹਿੰਦੇ ਸਨ। ਜਹਾਂਗੀਰ ਦੀ ਮੌਤ ਪਿੱਛੋਂ ਉਹ ਜੇਤੂ ਬਾਦਸ਼ਾਹ ਸ਼ਾਹ ਜਹਾਨ ਦੀ ਸੇਵਾ ਵਿਚ ਸ਼ਾਮਲ ਹੋ ਗਏ।" ਤਾਂ ਵੀ ਇਸ ਦਾ ਇਹੋ ਮਤਲਬ ਹੀ ਨਿਕਲਦਾ ਹੈ ਕਿ ਹੋ ਸਕਦਾ ਹੈ ਕਿ ਇਹ ਕਥਨ ਗੁਰੂ ਜੀ ਦੀ ਖੁੱਲ੍ਹੀ ਨਜ਼ਰਬੰਦੀ ਦਾ ਹੀ ਭਾਵ ਦਰਸਾਉਂਦਾ ਹੋਵੇ ਹੋਰ ਤਾਂ ਇਸ ਦਾ ਕੋਈ ਭਾਵ ਨਿਕਲ ਨਹੀਂ ਸਕਦਾ। ਗੁਰਮੁੱਖੀ ਦੀ ਇੱਕ ਮੁੱਢਲੀ ਲਿਖਤ ਇਸ ਗੱਲ ਨੂੰ ਹੋਰ ਸਪਸ਼ਟ ਕਰਦੀ ਹੈ। ਇਹ ਲਿਖਤ ਹੈ ਸਰੂਪ ਦਾਸ ਭੱਲਾ ਦੀ। ਇਸ ਦੀਆਂ ਇਹ ਪੰਕਤੀਆਂ ਇਹੋ ਭਾਵ ਦਰਸਾ ਰਹੀਆਂ ਹਨ :

*ਪੂਛਾ ਬਾਦਸ਼ਾਹ ਵਜੀਰ ਬੁਲਾਏ। ਗੁਰੂ ਹਰਿਗੋਬਿੰਦ ਕਾ ਕਹੋ ਉਪਾਇ।*
*ਨਜ਼ਰਬੰਦ ਚੌਕੀ ਕਰ ਦੀਜੈ। ਹਜ਼ਰਤ ਲਸ਼ਕਰ ਸੰਗ ਰਖੀਜੈ।*
*ਸੁਨ ਬਾਦਸ਼ਾਹ ਪਸੰਦ ਯਹ ਕੀਆ। ਚੌਕੀ ਤਾਇਨਾਤ ਕਰ ਦੀਆ।*[15]

ਇਸ ਤੋਂ ਇਲਾਵਾ ਗੁਰੂ ਜੀ ਦੀਆਂ ਲਾਹੌਰ ਵਾਲੇ ਪਾਸੇ ਦੀਆਂ ਅਤੇ ਕਸ਼ਮੀਰ ਵਿਚਲੀਆਂ ਥਾਵਾਂ ਦੀਆਂ

---

15. *ਮਹਿਮਾ ਪ੍ਰਕਾਸ਼*, ਭਾਗ ਦੂਜਾ, ਪੰਨਾ 447.

ਯਾਤਰਾਵਾਂ ਨਾਲ ਵੀ ਕੁਝ ਇਸ ਤਰ੍ਹਾਂ ਦੀਆਂ ਰਵਾਇਤਾਂ ਜੁੜੀਆਂ ਹੋਈਆਂ ਹਨ ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਗੁਰੂ ਜੀ ਇੱਧਰ ਬਾਦਸ਼ਾਹ ਜਹਾਂਗੀਰ ਨਾਲ ਆਏ ਸਨ। ਇਸ ਦਾ ਭਾਵ ਵੀ ਇਹ ਹੀ ਹੈ ਕਿ ਗੁਰੂ ਜੀ ਇਕ ਵੱਖਰੇ ਕੈਂਪ ਵਿਚ ਨਜ਼ਰਬੰਦ ਕੀਤੇ ਹੋਏ ਸਨ ਅਤੇ ਇਹ ਕੈਂਪ ਬਾਦਸ਼ਾਹ ਦੇ ਨਾਲ ਨਾਲ ਰਹਿੰਦਾ ਸੀ। ਭੱਟ ਵਹੀ ਤਲੌਂਡਾ ਪਰਗਨਾ ਜੀਂਦ ਦੀ ਟੂਕ ਅਨੁਸਾਰ ਗੁਰੂ ਜੀ ਸੰਮਤ 1676 ਬਿ. ਮੁਤਾਬਕ ਸੰਨ 1619 ਈ. ਵਿਚ ਬਟਾਲੇ ਨੇੜੇ ਕਲਾਨੌਰ ਦੇ ਅਸਥਾਨ 'ਤੇ ਬਾਦਸ਼ਾਹ ਦੀ ਕੈਦ ਵਿਚੋਂ ਬੰਧਨ ਮੁਕਤ ਹੋਏ ਸਨ। ਇੱਥੇ ਹੀ ਬਾਬਾ ਬੁੱਢਾ ਜੀ ਸਮੇਤ ਮੁੱਖੀ ਸਿੱਖ ਗੁਰੂ ਜੀ ਨੂੰ ਅੱਗੋਂ ਲੈਣ ਲਈ ਆਏ ਸਨ। ਇਹ ਟੂਕ ਇਸ ਤਰ੍ਹਾਂ ਹੈ:

> "ਗੁਰੂ ਹਰਿਗੋਬਿੰਦ ਮਹਲ ਛਟਾ ਬੇਟਾ ਗੁਰੂ ਅਰਜਨ ਜੀ ਕਾ ਬਾਸੀ ਚੱਕ ਗੁਰੂ ਪਰਗਣਾ ਨਿਝਰਿਆਲਾ ਗੜ੍ਹ ਗੁਆਲੀਅਰ ਸੇ ਬੰਧਨ ਮੁਕਤ ਹੋਇ ਗਾਮ ਨਾਰਨੌਲ (ਕਲਾਨੌਰ) ਪਰਗਣਾ ਬਟਾਲਾ ਮੇਂ ਆਏ ਬਾਦਸ਼ਾਹ ਜਹਾਂਗੀਰ ਕੇ ਗੈਲ ਸੰਮਤ ਸੋਲਾਂ ਸੌ ਛਿਹਤਰ ਫਲਗੁਨ ਪ੍ਰਵਿਸ਼ਟੇ ਪਹਿਲੀ ਸੰਗਰਾਂਦ ਕੇ ਦਿਹੁੰ। ਗੁਰੂ ਜੀ ਕਾ ਆਨਾ ਸੁਣਿ ਬਾਬਾ ਬੁੱਢਾ ਬੇਟਾ ਬਾਬਾ ਸੁੱਘਾ ਰੰਧਾਵੇ ਕਾ ਗੁਰਦਾਸ ਬੇਟਾ ਈਸਰਦਾਸ ਭੱਲੇ ਕਾ, ਬੁੱਲੂ ਰਾਇ ਬੇਟਾ ਜਲ੍ਹਾਨੇ ਕਾ, ਪਦਮ ਰਾਇ ਬੇਟਾ ਕੌਲ ਦਾਸ ਜਹਾਵਤ ਕਾ ਹੋਰ ਸਿੱਖ ਫ਼ਕੀਰ ਆਏ।"

ਇਸ ਤਰ੍ਹਾਂ ਇਹ ਗੱਲ ਸਾਬਤ ਹੀ ਹੈ ਕਿ ਗੁਰੂ ਜੀ ਨੂੰ ਖੁੱਲ੍ਹੀ ਨਜ਼ਰਬੰਦੀ ਵਿਚ ਰੱਖਿਆ ਗਿਆ ਸੀ। ਖੁੱਲ੍ਹੀ ਨਜ਼ਰਬੰਦੀ ਵਿਚ ਗੁਰੂ ਜੀ ਆਪਣੇ ਪਰਿਵਾਰ ਸਮੇਤ ਰਹਿ ਸਕਦੇ ਸਨ ਅਤੇ ਕੁਝ ਹੱਦ ਤੱਕ ਬਾਦਸ਼ਾਹ ਦੇ ਕੈਂਪ ਤੋਂ ਉਰਾਂ-ਪਰਾਂ ਵੀ ਆਪਣੀ ਇੱਛਾ ਅਨੁਸਾਰ ਆ ਜਾ ਸਕਦੇ ਸਨ। ਗਵਾਲੀਅਰ ਦੇ ਕਿਲ੍ਹੇ ਦੀ ਕੈਦ ਬਹੁਤ ਘੱਟ ਸੀ। ਜ਼ੁਲਿਫ਼ਕਾਰ ਅਰਧਿਸਤਾਨੀ ਦਾ ਲਿਖਣਾ ਹੈ ਕਿ "ਇਸ ਸਮੇਂ (ਜੇਲ੍ਹ ਦੌਰਾਨ) ਮਸੰਦ ਅਤੇ ਸਿੱਖ ਉੱਥੇ (ਗਵਾਲੀਅਰ) ਜਾਂਦੇ ਸਨ ਅਤੇ ਕਿਲ੍ਹੇ ਦੀਆਂ ਦੀਵਾਰਾਂ ਨੂੰ ਨਮਸਕਾਰ ਕਰਦੇ ਸਨ। ਆਖਰ ਬਾਦਸ਼ਾਹ ਨੇ ਤਰਸ ਕਰ ਕੇ ਗੁਰੂ ਨੂੰ ਰਿਹਾ ਕਰ ਦਿੱਤਾ।" ਅਰਧਿਸਤਾਨੀ ਦੀ ਲਿਖਤ ਨੂੰ ਉਸ ਦੇ ਅੱਖਰੀ ਅਰਥਾਂ ਵਿਚ ਨਾ ਲੈ ਕੇ ਉਸ ਦੇ ਭਾਵ ਅਰਥਾਂ ਵਿਚ ਸਮਝਣਾ ਚਾਹੀਦਾ ਹੈ। *ਭੱਟ ਵਹੀਆਂ* ਵਲੋਂ ਰਿਹਾ ਹੋਣ ਦਾ ਸਾਲ 1619 ਈ. ਦਿੱਤਾ ਗਿਆ ਹੈ। ਆਮ ਤੌਰ 'ਤੇ ਗੁਰੂ ਜੀ ਦੀ ਗਰਿਫ਼ਤਾਰੀ ਉਨ੍ਹਾਂ ਵੱਲੋਂ ਗੁਰਗੱਦੀ ਧਾਰਨ ਕਰਨ ਦੇ ਕੁਝ ਹੀ ਸਾਲ ਪਿੱਛੋਂ ਹੋਈ ਮੰਨੀ ਜਾਂਦੀ ਹੈ। 1619 ਈ. ਸਾਲ ਮੁਤਾਬਕ ਉਨ੍ਹਾਂ ਦੇ ਬਾਰਾਂ ਸਾਲ 1608 ਈ. ਤੋਂ ਲੈ ਕੇ 1619 ਈ. ਤੱਕ ਪੂਰੇ ਹੁੰਦੇ ਹਨ। ਇਸ ਤਰ੍ਹਾਂ ਅਸੀਂ ਕਹਿ ਸਕਦੇ ਹਾਂ ਕਿ ਗੁਰੂ ਜੀ ਨੂੰ ਸੰਨ 1608 ਈ. ਵਿਚ ਗਰਿਫ਼ਤਾਰ ਕੀਤਾ ਅਤੇ 1919 ਈ. ਵਿਚ ਰਿਹਾ ਕੀਤਾ ਗਿਆ ਸੀ।

ਗੁਰੂ ਹਰਿਗੋਬਿੰਦ ਸਾਹਿਬ ਨੂੰ ਆਪਣੇ ਜੀਵਨ ਕਾਲ ਵਿਚ ਅਨੇਕਾਂ ਲੜਾਈਆਂ ਦਾ ਵੀ ਸਾਹਮਣਾ ਕਰਨਾ ਪਿਆ ਸੀ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਇਹ ਲੜਾਈਆਂ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੇ ਤੁਰੰਤ ਪਿੱਛੋਂ ਨਹੀਂ ਹੋਈਆਂ ਸਗੋਂ ਉਸ ਸਮੇਂ ਹੋਈਆਂ ਸਨ ਜਦੋਂ ਸਿੱਖ ਜਗਤ ਆਪਣੇ ਸ਼ਹੀਦ ਗੁਰੂ ਦੀ ਸ਼ਹਾਦਤ ਦੇ ਗ਼ਮ ਵਿਚੋਂ ਸੰਭਲ ਕੇ ਧਰਮ ਪਰਚਾਰ ਵਿਚ ਲੱਗਾ ਹੋਇਆ ਸੀ। ਬਾਦਸ਼ਾਹ ਜਹਾਂਗੀਰ ਦਾ ਪਿਛਲਾ ਸਾਰਾ ਸਮਾਂ ਗੁਰੂ-ਘਰ ਪਰਤੀ ਦੋਸਤਾਨਾ ਸੀ। ਪਰ ਉਸ ਦੀ ਮੌਤ ਬਾਅਦ ਜਦੋਂ ਉਸ ਦਾ ਪੁੱਤਰ ਸ਼ਾਹ ਜਹਾਨ ਬਾਦਸ਼ਾਹ ਬਣਿਆ ਤਾਂ ਗੁਰੂ ਸਾਹਿਬ ਨੂੰ ਲੜਾਈਆਂ ਦਾ ਸਮਾਂ ਦੇਖਣਾ ਪਿਆ। ਇਹ ਲੜਾਈਆਂ ਸ਼ਾਹ ਜਹਾਨ ਦੇ ਮੁੱਢਲੇ ਸਮੇਂ ਵਿਚ ਹੀ ਹੋਈਆਂ ਸਨ। ਸ਼ਾਹ ਜਹਾਨ 1627 ਈ. ਵਿਚ ਗੱਦੀ 'ਤੇ ਬੈਠਾ ਸੀ ਅਤੇ ਗੁਰੂ ਜੀ ਨੂੰ ਪਹਿਲੀ ਲੜਾਈ 1629 ਈ. ਵਿਚ ਕਰਨੀ ਪਈ ਸੀ। ਬਾਦਸ਼ਾਹ ਪੰਜਾਬ ਤੋਂ ਦੂਰ ਸੀ ਅਤੇ ਪੰਜਾਬ ਦੇ ਅਧਿਕਾਰੀ ਆਪਣੀ ਮਨਮਾਨੀ ਕਰਦੇ ਸਨ। ਜਦੋਂ ਬਾਦਸ਼ਾਹ ਪੰਜਾਬ ਵਿਚ ਆਇਆ ਸੀ ਤਾਂ ਗੁਰੂ ਜੀ ਨੂੰ ਵੀ ਕੋਈ ਲੜਾਈ ਨਹੀਂ ਕਰਨੀ ਪਈ ਸੀ।

ਨਵੇਂ ਬਣੇ ਬਾਦਸ਼ਾਹ ਸ਼ਾਹ ਜਹਾਨ ਨੇ ਕਿਉਂਕਿ ਨੂਰ ਜਹਾਂ ਨੂੰ ਕੈਦ ਕਰਕੇ ਅਤੇ ਆਪਣੇ ਭਰਾਵਾਂ ਅਤੇ

ਹੋਰ ਰਿਸ਼ਤੇਦਾਰਾਂ ਨੂੰ ਕਤਲ ਕਰਕੇ, ਆਪਣੇ ਸਹੁਰਾ ਆਸਿਫ਼ ਖ਼ਾਨ ਦੀ ਮਦਦ ਨਾਲ ਰਾਜ-ਭਾਗ ਸੰਭਾਲਿਆ ਸੀ। ਇਸ ਕਰਕੇ ਉਹ ਮੁਸਲਿਮ ਜਗਤ ਨੂੰ ਖ਼ੁਸ਼ ਕਰਨਾ ਚਾਹੁੰਦਾ ਸੀ। ਇਸ ਮਨੋਰਥ ਦੀ ਪੂਰਤੀ ਲਈ ਉਸ ਨੇ ਨਵੀਂ ਧਾਰਮਿਕ ਨੀਤੀ ਦਾ ਐਲਾਨ ਕੀਤਾ। ਇਸ ਤਹਿਤ ਮੁਸਲਮਾਨਾਂ ਵੱਲੋਂ ਧਰਮ ਬਦਲਣ 'ਤੇ ਪਾਬੰਦੀ ਲਾਈ ਗਈ ਸੀ। ਹਿੰਦੂਆਂ ਦਾ ਕੋਈ ਨਵਾਂ ਮੰਦਰ ਨਹੀਂ ਸਣ ਸਕਦਾ ਸੀ। ਇਉਂ ਇਸ ਨੀਤੀ ਤੋਂ ਹੱਲਾਸ਼ੇਰੀ ਲੈ ਕੇ ਮੁਸਲਮਾਨ ਜਗਤ ਦੇ ਕੱਟੜ ਪੈਰੋਕਾਰ ਗੈਰ-ਮੁਸਲਮਾਨਾਂ ਪਰਤੀ ਹਮਲਾ ਕਰੂ ਨੀਤੀ ਅਪਣਾਉਣ ਲੱਗ ਪਏ ਸਨ। ਇਸ ਦਾ ਅਸਰ ਪੰਜਾਬ ਵਿਚ ਵੀ ਹੋਇਆ। ਸਿੱਖ ਧਰਮ ਦੀ ਵਿਰੋਧਤਾ ਕਰਨ ਵਾਲੇ ਮੁਸਲਿਮ ਕੱਟੜਪੰਥੀ ਮੌਲਾਣੇ ਅਤੇ ਅਧਿਕਾਰੀ ਗੁਰੂ ਹਰਿਗੋਬਿੰਦ ਸਾਹਿਬ ਪਰਤੀ ਅਤੇ ਸਿੱਖ ਗੁਰਦੁਆਰਿਆਂ ਪਰਤੀ ਹਮਲਾ ਕਰੂ ਰੁੱਖ ਅਖਤਿਆਰ ਕਰਨ ਲੱਗ ਪਏ ਸਨ। ਲਾਹੌਰ ਵਿਚ ਗੁਰੂ ਰਾਮਦਾਸ ਜੀ ਵੱਲੋਂ ਲਗਵਾਈ ਗਈ ਬਾਉਲੀ ਸਾਹਿਬ ਨੂੰ ਮਿੱਟੀ ਨਾਲ ਭਰ ਦਿੱਤਾ ਗਿਆ ਸੀ ਅਤੇ ਉੱਥੇ ਉਸਾਰੇ ਗਏ ਧਾਰਮਿਕ ਅਸਥਾਨ ਨੂੰ ਢਾਹ ਦਿੱਤਾ ਗਿਆ ਸੀ।[16] ਗੁਰੂ ਘਰ ਦੇ ਵਿਰੋਧੀ ਸੈਨਿਕ ਅਧਿਕਾਰੀ ਗੁਰੂ ਜੀ ਉੱਪਰ ਹਮਲਾ ਕਰਨ ਦੇ ਮਨਸੂਬੇ ਬਣਾਉਣ ਲੱਗ ਪਏ ਸਨ।

ਲਾਹੌਰ ਦਾ ਗਵਰਨਰ ਕੁਲੀਜ਼ ਖ਼ਾਨ ਸੀ। ਉਸ ਨੇ ਆਪਣੇ ਇਕ ਫ਼ੌਜਦਾਰ ਮੁਖਲਿਸ ਖ਼ਾਨ ਨੂੰ ਅੰਮ੍ਰਿਤਸਰ ਗੁਰੂ ਜੀ ਉੱਪਰ ਹਮਲਾ ਕਰਨ ਲਈ ਭੇਜਿਆ ਤਾਂ ਕਿ ਗੁਰੂ ਜੀ ਨੂੰ ਅੰਮ੍ਰਿਤਸਰ ਤੋਂ ਕੱਢ ਦਿੱਤਾ ਜਾਵੇ। ਇਹ ਗੱਲ ਅਪਰੈਲ 1629 ਈ. ਦੀ ਹੈ।[17] ਉਧਰ ਗੁਰੂ ਜੀ ਆਪਣੀ ਬੇਟੀ ਬੀਬੀ ਵੀਰੋ ਜੀ ਦੇ ਵਿਆਹ ਦੀਆਂ ਰਸਮਾਂ ਵਿਚ ਰੁੱਝੇ ਹੋਏ ਸਨ। ਅਚਨਚੇਤ ਗੁਰੂ ਜੀ ਉੱਪਰ ਹਮਲਾ ਕੀਤਾ ਗਿਆ। ਜਿੰਨੀਆਂ ਕੁ ਸਿੱਖ ਸੰਗਤਾਂ ਅੰਮ੍ਰਿਤਸਰ ਵਿਖੇ ਸਨ ਉਨ੍ਹਾਂ ਨੇ ਪੂਰੀ ਦਿਰੜਤਾ ਨਾਲ ਹਮਲਾਵਰ ਫ਼ੌਜ ਦਾ ਮੁਕਾਬਲਾ ਕੀਤਾ। ਇਸ ਝੜੱਪ ਵਿਚ ਗੁਰੂ ਜੀ ਦਾ ਘਰਬਾਰ ਲੁੱਟ ਲਿਆ ਗਿਆ ਸੀ; ਲੜਕੀ ਦੀ ਸ਼ਾਦੀ ਲਈ ਤਿਆਰ ਕੀਤਾ ਸਮਾਨ ਲੁੱਟ ਲਿਆ ਗਿਆ ਸੀ; ਬਰਾਤ ਲਈ ਤਿਆਰ ਕੀਤੀ ਮਠਿਆਈ ਲੁੱਟ ਲਈ ਗਈ ਸੀ। ਜ਼ੁਲਿਫ਼ਕਾਰ ਅਰਧਿਸਤਾਨੀ ਲਿਖਦਾ ਹੈ ਕਿ : "ਉਸ (ਗੁਰੂ ਜੀ) ਦਾ ਸ਼ਹਿਨਸ਼ਾਹੀ ਗਮਾਸ਼ਤਿਆਂ ਦੀ ਫ਼ੌਜ ਅਤੇ ਸ਼ਾਹਜਹਾਨ ਦੇ ਨੌਕਰਾਂ ਨਾਲ, ਜੋ ਬਾਦਸ਼ਾਹੀ ਫੁਰਮਾਨ ਅਨੁਸਾਰ ਉਸ ਦੇ ਉੱਪਰ ਚੜ੍ਹਕੇ ਗਏ ਸੀ, ਟਾਕਰਾ ਹੋ ਗਿਆ। ਗੁਰੂ ਦਾ ਘਰ-ਬਾਰ ਲੁੱਟਿਆ ਗਿਆ।"[18] ਪਰ ਇੱਥੇ ਇਕ ਗੱਲ ਨੋਟ ਕਰਨ ਵਾਲੀ ਹੈ ਕਿ ਗੁਰੂ ਜੀ ਉੱਪਰ ਹਮਲਾ ਕਰਨ ਬਾਰੇ ਬਾਦਸ਼ਾਹ ਦਾ ਸ਼ਾਹੀ ਫੁਰਮਾਨ ਕੋਈ ਨਹੀਂ ਸੀ ਅਤੇ ਨਾ ਹੀ ਬਾਦਸ਼ਾਹ ਦੀ ਗੁਰੂ ਜੀ ਉੱਪਰ ਹਮਲਾ ਕਰਨ ਵਿਚ ਕੋਈ ਦਿਲਚਸਪੀ ਹੀ ਸੀ। ਇਹ ਹਮਲਾ ਨਿਰੋਲ ਸਥਾਨਕ ਅਧਿਕਾਰੀਆਂ ਵੱਲੋਂ ਸੀ ਅਤੇ ਇਹ ਵੀ ਸਿਰਫ਼ ਸੀਮਤ ਹੱਦ ਤੱਕ ਹੀ ਸੀ। ਪੰਜਾਬ ਦੀ ਸਮੁੱਚੀ ਹਕੂਮਤ ਦੀ ਵੀ ਇਸ ਵਿਚ ਕੋਈ ਦਿਲਚਸਪੀ ਨਹੀਂ ਸੀ।

ਗੁਰੂ ਜੀ ਦੇ ਸਿੱਖਾਂ ਵੱਲੋਂ ਜੋ ਸਿੱਖ ਸ਼ਹੀਦ ਹੋਏ ਸਨ ਉਨ੍ਹਾਂ ਦੀ ਗਿਣਤੀ ਤੇਰ੍ਹਾਂ ਦੱਸੀ ਗਈ ਹੈ ਅਤੇ ਇਨ੍ਹਾਂ ਦੇ ਨਾਂ ਇਉਂ ਹਨ : ਭਾਈ ਨੰਦ ਜੀ, ਭਾਈ ਜੈਤਾ ਜੀ, ਭਾਈ ਪਿਰਾਣਾ, ਪਾਈ ਤੋਤਾ, ਭਾਈ ਤਿਲੋਕਾ, ਭਾਈ ਸਾਂਈਂ ਦਾਸ, ਭਾਈ ਪੈੜਾ, ਭਾਈ ਭਗਤੂ, ਭਾਈ ਅਨੰਤਾ, ਭਾਈ ਨਿਹਾਲਾ, ਭਾਈ ਤਖ਼ਤੂ, ਭਾਈ ਮੋਹਨ ਅਤੇ

---

16. ਕਾਨ੍ਹ ਸਿੰਘ ਨਾਭਾ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼*, ਪਟਿਆਲਾ, 1960, ਪੰਨਾ 644; ਗਯਾਨ ਸਿੰਘ, *ਤਵਾਰੀਖ ਗੁਰੂ ਖਾਲਸਾ*, ਸਿਆਲਕੋਟ, 1891, ਪੰਨਾ 230; ਤੇਜਾ ਸਿੰਘ ਗੰਡਾ ਸਿੰਘ, *ਸਿੱਖ ਇਤਿਹਾਸ (1469-1765)*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1985, ਪੰਨਾ 48 ਅਤੇ ਸਤਿਬੀਰ ਸਿੰਘ, *ਗੁਰ ਭਾਰੀ : ਜੀਵਨੀ ਗੁਰੂ ਹਰਿਗੋਬਿੰਦ ਜੀ*, ਪਟਿਆਲਾ, 1994, ਪੰਨਾ 81.
17. ਗਯਾਨ ਸਿੰਘ, *ਪੂਰਵਅੰਕਤ*, ਪੰਨਾ 232.
18. 'ਦਬੇਸਤਾਨ-ਏ-ਮਜ਼ਾਹਿਬ', ਮਾਖ਼ਿਜ਼-ਏ-ਤਵਾਰੀਖ-ਏ-ਸਿੱਖਾਂ (ਸੰ. ਗੰਡਾ ਸਿੰਘ).

ਭਾਈ ਗੋਪਾਲ ਜੀ।

ਅੰਮ੍ਰਿਤਸਰ ਦੇ ਨੇੜੇ ਹੀ ਝੁਬਾਲ ਪਿੰਡ ਹੈ। ਝੁਬਾਲ ਦਾ ਚੌਧਰੀ ਲੰਗਾਹ ਸੀ ਜੋ ਗੁਰੂ ਅਰਜਨ ਦੇਵ ਜੀ ਦੇ ਮੁੱਖੀ ਸਿੱਖਾਂ ਵਿਚੋਂ ਸੀ। ਇਸ ਲੜਾਈ ਵਿਚ ਚੌਧਰੀ ਲੰਗਾਹਾ ਵੀ ਗੁਰੂ ਜੀ ਦੀ ਮਦਦ ਕਰਨ ਲਈ ਆਇਆ ਸੀ। ਲੜਾਈ ਦਾ ਮੁਕਾਬਲਾ ਕਰਦੇ ਹੋਏ ਗੁਰੂ ਸਾਹਿਬ ਨੇ ਆਪਣਾ ਸਾਰਾ ਪਰਿਵਾਰ ਝੁਬਾਲ ਵਿਖੇ, ਚੌਧਰੀ ਲੰਗਾਹ ਦੀ ਨਿਗਰਾਨੀ ਹੇਠ ਤੋਰ ਦਿੱਤਾ ਸੀ। ਹਮਲਾ ਕਰਨ ਆਏ ਅਧਿਕਾਰੀ ਚੌਧਰੀ ਲੰਗਾਹ ਦੀ ਜਾਗੀਰ ਵਿਚ ਨਹੀਂ ਜਾ ਸਕਦੇ ਸਨ। ਝੱਟਪੱਟ ਦੇ ਹਮਲੇ ਵਿਚ ਦੁਸ਼ਮਣ ਜਿੰਨਾਂ ਕੁ ਨੁਕਸਾਨ ਗੁਰੂ ਜੀ ਦਾ ਕਰ ਸਕਦਾ ਸੀ ਉਤਨਾ ਕੁ ਕਰ ਦਿੱਤਾ। ਉਪਰੰਤ ਉਹ ਜਿਧਰੋਂ ਆਏ ਸਨ ਉਧਰ ਹੀ ਤੇਜ਼ੀ ਨਾਲ ਮੁੜ ਗਏ ਸਨ। ਗੁਰੂ ਜੀ ਝੁਬਾਲ ਵਿਖੇ ਪਹੁੰਚੇ ਅਤੇ ਉੱਥੇ ਜਾ ਕੇ ਆਪਣੀ ਪੁੱਤਰੀ ਬੀਬੀ ਵੀਰੋ ਜੀ ਦੀ ਸ਼ਾਦੀ ਕੀਤੀ।

ਅੰਮ੍ਰਿਤਸਰ ਦੀ ਲੜਾਈ ਸਿੱਖ ਇਤਿਹਾਸ ਵਿਚ ਪਹਿਲੀ ਲੜਾਈ ਹੈ ਜੋ ਸਿੱਖਾਂ ਨੇ ਗੁਰੂ ਜੀ ਦੀ ਅਗਵਾਈ ਹੇਠ ਮੁਗ਼ਲ ਹਕੂਮਤ ਦੇ ਸਥਾਨਕ ਅਧਿਕਾਰੀਆਂ ਨਾਲ ਕੀਤੀ ਸੀ। ਸਿੱਖਾਂ ਨੇ ਆਪਣੀ ਸਵੈ-ਰੱਖਿਆ ਲਈ ਤਲਵਾਰ ਚੁੱਕੀ ਸੀ ਅਤੇ ਦੁਸ਼ਮਣ ਨੂੰ ਦੱਸ ਦਿੱਤਾ ਗਿਆ ਸੀ ਕਿ ਸਿੱਖ ਨਿਰੋਲ ਭਾਣਾ ਮਿੱਠਾ ਕਰਕੇ ਮੰਨਣ ਵਾਲੇ ਭਗਤ ਨਹੀਂ ਹਨ ਸਗੋਂ ਉਹ ਲੋੜ ਪੈਣ 'ਤੇ ਜੰਗ ਦੇ ਮੈਦਾਨ ਵਿਚ ਵੀ ਖੜ੍ਹੋ ਸਕਦੇ ਹਨ। ਅਹਿਮੀਅਤ ਇਸ ਗੱਲ ਦੀ ਨਹੀਂ ਹੈ ਕਿ ਇਸ ਲੜਾਈ ਵਿਚ ਸਿੱਖ ਜਿੱਤੇ ਜਾਂ ਹਾਰੇ, ਸਗੋਂ ਦੇਖਣ ਵਾਲੀ ਗੱਲ ਇਹ ਹੈ ਕਿ ਜਿਸ ਸਿਧਾਂਤ ਲਈ ਗੁਰੂ ਸਾਹਿਬ ਜੂਝ ਰਹੇ ਸਨ ਕੀ ਇਸ ਲੜਾਈ ਬਾਅਦ ਉਸ ਸਿਧਾਂਤ ਨੂੰ ਛੱਡ ਤਾਂ ਨਹੀਂ ਦਿੱਤਾ ਗਿਆ ਸੀ? ਗੁਰੂ ਜੀ ਸਿੱਖਾਂ ਦੀ ਸੁਤੰਤਰਤਾ ਲਈ ਜੂਝ ਰਹੇ ਸਨ। ਉਨ੍ਹਾਂ ਨੇ ਇਸ ਸੁਤੰਤਰਤਾ ਦੀ ਕੀਮਤ 'ਤੇ ਆਪਣੇ ਦੁਸ਼ਮਣਾਂ ਨਾਲ ਸੌਦਾ ਨਹੀਂ ਕੀਤਾ। ਇਸ ਸੁਤੰਤਰਤਾ ਦੀ ਰਾਖੀ ਲਈ ਉਨ੍ਹਾਂ ਨੂੰ ਜੇ ਤਲਵਾਰ ਵੀ ਚੁੱਕਣੀ ਪਈ ਤਾਂ ਇਸ ਤੋਂ ਸੰਕੋਚ ਨਹੀਂ ਕੀਤਾ। ਦੁਸ਼ਮਣ ਨੂੰ ਪਤਾ ਲੱਗ ਗਿਆ ਸੀ ਕਿ ਗੁਰੂ ਕਮਜ਼ੋਰ ਨਹੀਂ ਹੈ ਸਗੋਂ ਹਮਲਾਵਰਾਂ ਦੇ ਦੰਦ ਖੱਟੇ ਕਰਨ ਵਾਲਾ ਹੈ। ਇਸ ਲੜਾਈ ਦਾ ਪੰਜਾਬ ਦੇ ਮੁਗ਼ਲ ਅਧਿਕਾਰੀਆਂ 'ਤੇ ਵੀ ਬੁਰਾ ਅਸਰ ਹੋਇਆ। ਜਦੋਂ ਵਜ਼ੀਰੇ ਆਜ਼ਮ ਆਸਿਫ਼ ਖ਼ਾਨ ਨੂੰ ਇਸ ਘਟਨਾ ਦਾ ਪਤਾ ਲੱਗਿਆ ਕਿ ਲਾਹੌਰ ਦੇ ਹਾਕਮਾਂ ਨੇ ਗੁਰੂ ਹਰਿਗੋਬਿੰਦ ਸਾਹਿਬ ਨਾਲ ਬਿਨਾਂ ਵਜ੍ਹਾਹ ਲੜਾਈ ਕੀਤੀ ਹੈ ਤਾਂ ਉਸ ਨੇ ਲਾਹੌਰ ਦੇ ਗਵਰਨਰ ਕੁਲੀਜ਼ ਖ਼ਾਨ ਨੂੰ ਹਟਾ ਦਿੱਤਾ ਸੀ ਅਤੇ ਉਸ ਦੀ ਥਾਂ ਅਨਾਇਤ-ਉਲਾ ਏਜ਼ਦੀ ਨੂੰ ਨਵਾਂ ਗਵਰਨਰ ਥਾਪ ਦਿੱਤਾ ਸੀ।[19] ਇਸ ਤੋਂ ਵੀ ਸਾਬਤ ਹੁੰਦਾ ਹੈ ਕਿ ਲਾਹੌਰ ਦੇ ਹਾਕਮਾਂ ਨੇ ਸ਼ਾਹੀ ਮਨਜ਼ੂਰੀ ਤੋਂ ਬਿਨਾਂ ਹੀ ਗੁਰੂ ਜੀ ਉੱਪਰ ਹਮਲਾ ਕੀਤਾ ਸੀ।

ਇਹ ਲੜਾਈ ਅੰਮ੍ਰਿਤਸਰ ਵਿਖੇ, ਜਿੱਥੇ ਹੁਣ ਖਾਲਸਾ ਕਾਲਜ ਹੈ ਉਸ ਅਸਥਾਨ 'ਤੇ ਲੜੀ ਗਈ ਸੀ।[20] ਭਾਵੇਂ ਗੋਕਲ ਚੰਦ ਨਾਰੰਗ ਨੇ ਇਸ ਲੜਾਈ ਦਾ ਅਸਥਾਨ ਵਡਾਲੀ ਪਿੰਡ ਦੱਸਿਆ ਹੈ।[21] ਪਰ ਵਡਾਲੀ ਦਾ ਵੀ ਖਾਲਸਾ ਕਾਲਜ ਵਾਲੀ ਥਾਂ ਤੋਂ ਕੋਈ ਜ਼ਿਆਦਾ ਫ਼ਰਕ ਨਹੀਂ ਹੈ।

ਅੰਮ੍ਰਿਤਸਰ ਦੀ ਲੜਾਈ ਪਿੱਛੋਂ ਗੁਰੂ ਸਾਹਿਬ ਝੁਬਾਲ ਵਿਖੇ ਆਪਣੀ ਪੁੱਤਰੀ ਦੀ ਸ਼ਾਦੀ ਦਾ ਕੰਮ ਨਿਬੇੜ ਕੇ, ਸਿੱਖ ਸੰਗਤਾਂ ਸਮੇਤ ਕਰਤਾਰਪੁਰ[22] (ਦੁਆਬੇ) ਵਿਚ ਆ ਗਏ ਸਨ। ਉਹ ਨਹੀਂ ਚਾਹੁੰਦੇ ਸਨ ਕਿ

---

19. ਸਤਿਬੀਰ ਸਿੰਘ, *ਪੂਰਵਅੰਕਤ*, ਪੰਨਾ 90.
20. ਤੇਜਾ ਸਿੰਘ ਗੰਡਾ ਸਿੰਘ, *ਪੂਰਵਅੰਕਤ*, ਪੰਨਾ 48.
21. *Transformation of Sikhism*, New Delhi, 1960, p. 62.
22. ਕਰਤਾਰਪੁਰ ਨਗਰ ਅੰਮ੍ਰਿਤਸਰ ਵੱਲੋਂ ਬਿਆਸ ਦਰਿਆ ਪਾਰ ਕਰਕੇ ਤਕਰੀਬਨ ਪੰਦਰਾਂ ਕੁ ਕਿਲੋਮੀਟਰ ਦੀ ਵਿੱਥ 'ਤੇ ਜਲੰਧਰ ਦੇ ਨੇੜੇ ਸਥਿਤ ਹੈ। ਇਹ ਗੁਰੂ ਅਰਜਨ ਦੇਵ ਜੀ ਵੱਲੋਂ ਵਸਾਇਆ ਗਿਆ ਸੀ।
23. ਇਹ ਥਾਂ ਵੀ ਗੁਰੂ ਅਰਜਨ ਦੇਵ ਜੀ ਦੀ ਹੀ ਵਸਾਈ ਹੋਈ ਸੀ। ਅੱਜ ਕੱਲ੍ਹ ਇਹ ਜ਼ਿਲ੍ਹਾ ਗੁਰਦਾਸਪੁਰ ਵਿਚ ਹੈ।

ਦੁਸ਼ਮਣਾਂ ਨੂੰ ਹੋਰ ਹਮਲਾ ਕਰਨ ਦਾ ਸਮਾਂ ਦਿੱਤਾ ਜਾਵੇ। ਕਰਤਾਰਪੁਰ ਦੇ ਨੇੜੇ ਹੀ ਦਰਿਆ ਬਿਆਸ ਦੇ ਇਕ ਕਿਨਾਰੇ ਉੱਪਰ ਗੁਰੂ ਅਰਜਨ ਦੇਵ ਜੀ ਦਾ ਵਸਾਇਆ ਹੋਇਆ ਨਗਰ ਸ੍ਰੀ ਹਰਿਗੋਬਿੰਦਪੁਰ ਸੀ।[23] ਇਹ ਇਕ ਵਿਸ਼ਾਲ ਖਾਲੀ ਜਗਾਹ ਸੀ ਅਤੇ ਦਰਿਆ ਬਿਆਸ ਦੇ ਨੇੜੇ ਹੋਣ ਕਰਕੇ ਰਮਣੀਕ ਵੀ ਸੀ। ਗੁਰੂ ਜੀ ਨੇ ਇੱਥੇ ਹੀ ਆਪਣਾ ਠਹਿਰਾ ਕਰਨ ਦਾ ਫ਼ੈਸਲਾ ਕੀਤਾ। ਸਿੱਖ ਸੰਗਤਾਂ ਨੇ ਇੱਥੇ ਕੈਂਪ ਲਗਾ ਕੇ ਇਸ ਥਾਂ ਦੀ ਨਵੀਂ ਉਸਾਰੀ ਕਰਨੀ ਸ਼ੁਰੂ ਕਰ ਦਿੱਤੀ ਅਤੇ ਨਗਰ ਦੇ ਆਲੇ-ਦੁਆਲੇ ਕੋਟ ਵਗਲ ਕੇ ਸਾਧਾਰਨ ਕਿਲ੍ਹਾਬੰਦੀ ਦਾ ਰੂਪ ਦੇਣਾ ਸ਼ੁਰੂ ਕਰ ਦਿੱਤਾ। ਪਿੰਡਾਂ ਦੇ ਦੁਆਲੇ ਕੋਟ ਵਗਲ ਕੇ ਕਿਲ੍ਹਾਬੰਦੀ ਦਾ ਰੂਪ ਦੇਣਾ ਉਨ੍ਹੀਂ ਦਿਨੀ ਕੋਈ ਵੱਡੀ ਗੱਲ ਨਹੀਂ ਸੀ ਸਮਝੀ ਜਾਂਦੀ ਸਗੋਂ ਇਹ ਪਿੰਡ ਦੀ, ਬਾਹਰਲੇ ਹਮਲਾਵਰਾਂ ਜਾਂ ਡਾਕੂਆਂ ਤੋਂ ਬਚਾਓ ਕਰਨ ਲਈ ਜ਼ਰੂਰੀ ਵੀ ਹੁੰਦਾ ਸੀ। ਜਿੱਥੇ ਵੀ ਕੋਈ ਸਰਦਾ-ਪੁਜਦਾ ਚੌਧਰੀ ਰਹਿੰਦਾ ਸੀ ਉਸ ਦਾ ਪਿੰਡ ਕੋਟ-ਨੁਮਾਂ ਦੀਵਾਰ ਨਾਲ ਵਗਲਿਆ ਹੁੰਦਾ ਸੀ। ਇਸ ਕਰਕੇ ਜੇਕਰ ਗੁਰੂ ਸਾਹਿਬ ਨੇ ਸ੍ਰੀ ਹਰਿਗੋਬਿੰਦਪੁਰ ਨੂੰ ਕੋਟ ਵਗਲ ਕੇ ਆਪਣੀ ਸਵੈ-ਰੱਖਿਆ ਲਈ ਮਜ਼ਬੂਤ ਕਰ ਲਿਆ ਸੀ ਤਾਂ ਇਹ ਹਕੂਮਤ ਦੇ ਖਿਲਾਫ਼ ਕੋਈ ਜੰਗੀ ਤਿਆਰੀ ਨਹੀਂ ਸੀ।

ਇਹ ਇਲਾਕਾ ਭਗਵਾਨ ਦਾਸ ਘੇਰੜ ਦੀ ਜਾਗੀਰ ਵਿਚ ਸੀ। ਗੁਰੂ ਜੀ ਦੇ ਇੱਥੇ ਠਹਿਰਾ ਕਰਨ ਨਾਲ ਉਸ ਨੇ ਆਪਣੇ ਆਪ ਨੂੰ ਖਤਰਾ ਸਮਝਿਆ। ਪਹਿਲਾਂ ਪਹਿਲਾਂ ਉਸ ਨੇ ਇੱਥੇ ਗੁਰੂ ਜੀ ਲਈ ਕਈ ਮੁਸ਼ਕਲਾਂ ਖੜ੍ਹੀਆਂ ਕਰਨ ਦੀ ਕੋਸ਼ਿਸ਼ ਕੀਤੀ ਤਾਂ ਕਿ ਗੁਰੂ ਜੀ ਇੱਥੋਂ ਚਲੇ ਜਾਣ। ਪਰ ਜਦੋਂ ਗੁਰੂ ਜੀ ਨੇ ਉਸ ਦੀ ਕੋਈ ਪਰਵਾਹ ਨਾ ਕੀਤੀ ਤਾਂ ਉਸ ਨੇ ਸਿੱਧੀ ਦਖ਼ਲ-ਅੰਦਾਜ਼ੀ ਕਰਨੀ ਸ਼ੁਰੂ ਕਰ ਦਿੱਤੀ। ਇੱਕ ਦਿਨ ਇਸੇ ਤਰ੍ਹਾਂ ਦੀ ਦਖ਼ਲ ਅੰਦਾਜ਼ੀ ਕਰਦਾ ਹੋਇਆ ਉਹ ਸਿੱਖ ਸੰਗਤਾਂ ਦੁਆਰਾ ਮਾਰਿਆ ਗਿਆ। ਇਸ ਗੱਲ ਨੇ ਸਾਰੇ ਝਗੜੇ ਨੂੰ ਵਧਾ ਦਿੱਤਾ ਸੀ। ਉਸ ਦਾ ਪੁੱਤਰ ਰਤਨ ਚੰਦ ਜਲੰਧਰ ਦੇ ਹਾਕਮ ਕੋਲ ਜਾ ਫਰਿਆਦੀ ਹੋਇਆ। ਜਲੰਧਰ ਦਾ ਹਾਕਮ ਉਸ ਵੇਲੇ ਅਬਦੁੱਲਾ ਖ਼ਾਨ ਸੀ। ਉਹ ਵੀ ਗੁਰੂ ਜੀ ਦੇ ਦੁਆਬੇ ਵਿਚ ਆ ਕੇ ਵਸਣ ਕਰਕੇ ਖਤਰਾ ਮਹਿਸੂਸ ਕਰ ਰਿਹਾ ਸੀ। ਇਕ ਹੋਰ ਕਰਮ ਚੰਦ, ਜੋ ਚੰਦੂ ਸ਼ਾਹ ਦਾ ਪੁੱਤਰ ਸੀ, ਰਤਨ ਚੰਦ ਨਾਲ ਮਿਲ ਗਿਆ ਸੀ। ਸਭ ਨੇ ਮਿਲ ਕੇ ਜਲੰਧਰ ਦੇ ਹਾਕਮ ਨੂੰ ਸੈਨਿਕ ਮਦਦ ਕਰਨ ਲਈ ਉਕਸਾਇਆ। ਇਸ ਤਰ੍ਹਾਂ ਤਕਰੀਬਨ ਚਾਰ ਹਜ਼ਾਰ ਦੀ ਗਿਣਤੀ ਵਿਚ ਸੈਨਾ ਅਤੇ ਇਲਾਕੇ ਦੇ ਲੋਕ ਇਕੱਠੇ ਹੋ ਕੇ ਗੁਰੂ ਸਾਹਿਬ ਉੱਪਰ ਚੜ੍ਹ ਕੇ ਆ ਗਏ। ਸਿੱਖ ਸੰਗਤਾਂ ਨੇ ਇਨ੍ਹਾਂ ਦਾ ਡਟ ਕੇ ਮੁਕਾਬਲਾ ਕੀਤਾ ਅਤੇ ਪਿੱਛੇ ਮੁੜਨ ਲਈ ਮਜ਼ਬੂਰ ਕਰ ਦਿੱਤਾ। ਅਬਦੁੱਲਾ ਖ਼ਾਨ ਮਾਰਿਆ ਗਿਆ ਸੀ। ਬਾਕੀ ਦੇ ਧਾੜਵੀ ਭੱਜ ਗਏ ਸਨ। ਸਿੱਖ ਸੰਗਤਾਂ ਨੇ ਪੂਰੀ ਕਾਮਯਾਬੀ ਨਾਲ ਹਮਲਾਵਰਾਂ ਨੂੰ ਨਸਾ ਦਿੱਤਾ ਸੀ। ਇਹ ਗੱਲ ਸਤੰਬਰ 1630 ਈ. ਦੀ ਹੈ।[24]

ਇੱਕ ਗੱਲ ਵਿਚਾਰਨਯੋਗ ਹੈ ਕਿ ਜਿੱਥੇ ਕੋਈ ਲੜਾਈ ਲੋਕ-ਸਮੂਹ ਨਾਲ ਹੁੰਦੀ ਹੈ ਉੱਥੇ ਜਿੱਤ ਵੀ ਲੋਕ-ਸਮੂਹ ਦੀ ਹੀ ਹੁੰਦੀ ਹੈ। ਹਮਲਾਵਰ ਜਾਗੀਰਦਾਰ ਸਨ ਜਾਂ ਫ਼ੌਜਦਾਰ। ਇਹ ਤਨਖ਼ਾਹਦਾਰ ਜਾਂ ਕਿਰਾਏ ਦੇ ਲੋਕਾਂ ਦੀ ਧਾੜ ਸੀ। ਗੁਰੂ ਜੀ ਲੋਕ-ਨੇਤਾ ਸਨ ਅਤੇ ਲੋਕ-ਸਮੂਹ ਉਨ੍ਹਾਂ ਦੀ ਮਦਦ 'ਤੇ ਸੀ। ਜਦੋਂ ਕਿਰਾਏ ਦੇ ਧਾੜਵੀ ਹਮਲਾ ਕਰ ਕੇ ਆਏ ਤਾਂ ਅੱਗੋਂ ਸਿੱਖ ਸੰਗਤਾਂ ਦੇ ਰੂਪ ਵਿਚ ਲੋਕ-ਸਮੂਹ ਇਕੱਠਾ ਹੋ ਕੇ ਇਨ੍ਹਾਂ ਧਾੜਵੀਆਂ ਦੇ ਵਿਰੁੱਧ ਡੱਟ ਕੇ ਖੜ੍ਹਾ ਹੋ ਗਿਆ ਸੀ। ਧਾੜਵੀ ਆਪਣੇ ਸੁਆਰਥਾਂ ਲਈ ਲੜਦੇ ਸਨ ਜਦੋਂ ਕਿ ਗੁਰੂ ਜੀ ਆਪਣੀ ਰੱਖਿਆ ਲਈ ਮੁਕਾਬਲਾ ਕਰਦੇ ਸਨ। ਆਪਣੀ ਸੁਰੱਖਿਆ ਲਈ ਲੜਾਈ ਕਰਨਾ ਸ਼ਹੀਦ ਹੋਣ ਲਈ ਪਰੇਰਨਾ ਸਰੋਤ ਘਟਨਾ ਹੁੰਦੀ ਹੈ। ਸਿੱਖਾਂ ਲਈ ਜੂਝਦੇ ਹੋਏ ਸ਼ਹੀਦੀ ਪਰਾਪਤ ਕਰਨਾ ਇਕ ਮਾਣ

---

24. ਗਯਾਨ ਸਿੰਘ, ਪੰਨਾ 235.

ਵਾਲੀ ਗੱਲ ਸੀ। ਇਸ ਕਰਕੇ ਹਮਲਾਵਰ ਦੁਸ਼ਮਣ, ਸੁਸਿੱਖਿਅਤ ਫ਼ੌਜ ਦੀ ਮਦਦ ਨਾਲ ਵੀ ਲੋਕ-ਸਮੂਹ ਦੇ ਵਿਸ਼ਾਲ ਇਕੱਠ ਸਾਹਮਣੇ ਖੜ੍ਹ ਨਹੀਂ ਸਕਿਆ। ਇੰਦੂ ਭੂਸ਼ਨ ਬੈਨਰਜ਼ੀ ਲਿਖਦਾ ਹੈ : "ਹਰਿਗੋਬਿੰਦ ਨੇ ਇਨ੍ਹਾਂ ਨੂੰ ਕਾਮਯਾਬੀ ਨਾਲ ਕੁੱਟ ਕੇ ਭਜਾ ਦਿੱਤਾ ਸੀ ਅਤੇ ਸ੍ਰੀ ਹਰਿਗੋਬਿੰਦਪੁਰ, ਜਿਵੇਂ ਕਿ ਇਸ ਥਾਂ ਨੂੰ ਹੁਣ ਕਹਿਣਾ ਸ਼ੁਰੂ ਕਰ ਦਿੱਤਾ ਸੀ, ਦੀ ਸਥਾਪਨਾ ਬਿਨਾਂ ਕਿਸੇ ਹੋਰ ਬਿਘਨ ਦੇ ਚਲਦੀ ਰਹੀ।"[25]

ਗਯਾਨ ਸਿੰਘ ਅਨੁਸਾਰ ਲੜਾਈ ਪਿੱਛੋਂ ਗੁਰੂ ਸਾਹਿਬ ਕਾਫ਼ੀ ਸਮਾਂ ਸ੍ਰੀ ਹਰਿਗੋਬਿੰਦਪੁਰ ਸਾਹਿਬ ਵਿਖੇ ਹੀ ਰਹਿੰਦੇ ਰਹੇ ਸਨ ਅਤੇ ਇੱਥੇ ਹੀ ਉਨ੍ਹਾਂ ਨੇ ਆਪਣੇ ਪਰਿਵਾਰਾਂ ਨੂੰ ਬੁਲਾ ਲਿਆ ਸੀ। ਇਕ ਮਸੀਤ ਵੀ ਇੱਥੇ ਉਸਰਵਾਈ ਗਈ ਸੀ ਤਾਂ ਕਿ ਗੁਰੂ ਜੀ ਦੇ ਮੁਸਲਿਮ ਪੈਰੋਕਾਰ ਆਪਣੇ ਧਾਰਮਿਕ ਅਕੀਦੇ ਪੂਰੇ ਕਰ ਸਕਣ।[26]

ਗੁਰੂ ਹਰਿਗੋਬਿੰਦ ਸਾਹਿਬ ਵਧੀਆ ਤੋਂ ਵਧੀਆ ਘੋੜੇ ਰੱਖਣ ਦੇ ਸ਼ੌਕੀਨ ਸਨ। ਇਸ ਮਕਸਦ ਲਈ ਉਨ੍ਹਾਂ ਨੇ ਆਪਣੇ ਸਿੱਖਾਂ ਨੂੰ ਮੱਧ ਏਸ਼ੀਆ ਦੇ ਦੇਸ਼ਾਂ ਵਿਚ ਘੋੜੇ ਖਰੀਦਣ ਲਈ ਵੀ ਭੇਜਿਆ ਸੀ। ਇਸ ਤਰ੍ਹਾਂ ਹੀ ਜਦੋਂ ਮੱਧ ਏਸ਼ੀਆ ਦੇ ਮੁਲਕਾਂ ਵਿਚੋਂ ਖਰੀਦੇ ਹੋਏ ਦੋ ਅਤੀ ਸੁੰਦਰ ਘੋੜੇ, ਸਿੱਖ ਸੰਗਤਾਂ ਗੁਰੂ ਜੀ ਦੀ ਹਜ਼ੂਰੀ ਵਿਚ ਲਿਆ ਰਹੀਆਂ ਸਨ ਤਾਂ ਉਨ੍ਹਾਂ ਨੂੰ ਰਸਤੇ ਵਿਚ ਲਾਹੌਰ ਦੇ ਅਧਿਕਾਰੀਆਂ ਨੇ ਜ਼ਬਰਦਸਤੀ ਖੋਹ ਲਿਆ ਸੀ। ਇਹ ਗੱਲ ਗੁਰੂ ਜੀ ਨੂੰ ਸ੍ਰੀ ਹਰਿਗੋਬਿੰਦਪੁਰ ਵਿਖੇ ਆ ਕੇ ਦੱਸੀ ਗਈ। ਗੁਰੂ ਜੀ ਨੇ ਆਪਣੇ ਸਿੱਖਾਂ ਰਾਹੀਂ ਭਾਈ ਬਿਧੀ ਚੰਦ ਦੀ ਅਗਵਾਈ ਹੇਠ ਇਨ੍ਹਾਂ ਘੋੜਿਆਂ ਨੂੰ ਵਾਪਸ ਖੋਹ ਲਿਆ ਸੀ। ਇੰਜ ਘੋੜੇ ਵਾਪਸ ਖੋਹ ਲੈਣ ਨਾਲ ਲਾਹੌਰ ਦੇ ਅਧਿਕਾਰੀਆਂ ਦੀ ਬੇਇੱਜ਼ਤੀ ਹੋਈ ਸਮਝੀ ਗਈ ਸੀ। ਇਸ ਬੇਇੱਜ਼ਤੀ ਦਾ ਬਦਲਾ ਲੈਣ ਲਈ ਉਨ੍ਹਾਂ ਨੇ ਗੁਰੂ ਜੀ ਉੱਪਰ ਹਮਲਾ ਕਰਨ ਦਾ ਫ਼ੈਸਲਾ ਕੀਤਾ।

ਗੁਰੂ ਸਾਹਿਬ ਨੇ ਭਾਂਪ ਲਿਆ ਸੀ ਕਿ ਉਨ੍ਹਾਂ 'ਤੇ ਜ਼ਰੂਰ ਹਮਲਾ ਹੋਵੇਗਾ। ਇਸ ਲਈ ਉਹ ਸ੍ਰੀ ਹਰਿਗੋਬਿੰਦਪੁਰ ਤੋਂ ਸਿੱਖ ਸੰਗਤਾਂ ਸਮੇਤ ਪੰਜਾਬ ਦੇ ਮਾਲਵੇ ਖੇਤਰ ਵੱਲ ਨੂੰ ਰਵਾਨਾ ਹੋ ਗਏ ਸਨ। ਮਾਲਵਾ ਸਾਰਾ ਹੀ ਗੁਰੂ-ਘਰ ਦਾ ਸ਼ਰਧਾਲੂ ਸੀ। ਮਾਲਵੇ ਵਿਚਲੇ ਸਾਰੇ ਹੀ ਜੱਟ ਕਬੀਲੇ ਗੁਰੂ ਜੀ ਲਈ ਮਰ ਮਿਟਣ ਨੂੰ ਤਿਆਰ ਸਨ। ਲਾਹੌਰ ਵੱਲੋਂ ਬਹੁਤ ਵੱਡੀ ਵਿਸ਼ਾਲ ਫ਼ੌਜ ਨਾਲ ਗੁਰੂ ਜੀ ਉੱਪਰ ਹਮਲਾ ਕੀਤਾ ਗਿਆ। ਇਤਿਹਾਸਕਾਰਾਂ ਨੇ ਭਾਵੇਂ ਇਸ ਫ਼ੌਜ ਦੀ ਗਿਣਤੀ 20-22 ਹਜ਼ਾਰ ਤੱਕ ਦੀ ਦੱਸੀ ਹੈ। ਇਤਨੀ ਫ਼ੌਜ ਭਾਵੇਂ ਨਾ ਵੀ ਹੋਵੇ ਪਰ ਇਹ ਹਮਲਾਵਰ ਫ਼ੌਜ ਬਹੁਤ ਵੱਡੀ ਗਿਣਤੀ ਵਿਚ ਸੀ। ਇਸੇ ਕਰ ਕੇ ਗੁਰੂ ਸਾਹਿਬ ਆਪਣੀ ਰਿਹਾਇਸ਼ ਛੱਡ ਕੇ ਮਾਲਵੇ ਵੱਲ ਰਵਾਨਾ ਹੋਏ ਸਨ। ਮਾਲਵੇ ਵਿਚ ਜੱਟ ਕਬੀਲਿਆਂ ਦੇ ਭਰਵੇਂ ਸਹਿਯੋਗ ਤੋਂ ਇਲਾਵਾਂ ਉੱਥੋਂ ਦਾ ਰੇਤਲਾ ਅਤੇ ਜੰਗਲੀ ਇਲਾਕਾ ਗੁਰੂ ਜੀ ਲਈ ਫ਼ਾਇਦੇਮੰਦ ਸੀ। ਮਾਲਵੇ ਦੇ ਜੱਟ ਕਬੀਲਿਆਂ ਦੀ ਮਦਦ ਨਾਲ ਗੁਰੂ ਜੀ ਨਥਾਣੇ ਦੇ ਇਲਾਕੇ ਵਿਚ ਇੱਕੋ-ਇੱਕ ਪਾਣੀ ਵਾਲੀ ਢਾਬ ਰੋਕ ਕੇ ਡੱਟ ਗਏ। ਆਲੇ-ਦੁਅਲੇ ਰੇਤੀਲੇ ਟਿੱਬੇ ਸਨ ਅਤੇ ਕੰਡੀਲੇ ਝਾੜ ਸਨ। ਜੇਕਰ ਦੁਸ਼ਮਣ ਇੱਥੇ ਆ ਕੇ ਗੁਰੂ ਜੀ ਉੱਪਰ ਹਮਲਾ ਕਰਦਾ ਸੀ ਤਾਂ ਆਲੇ-ਦੁਆਲੇ ਟਿੱਬਿਆਂ ਦੀ ਓਟ ਵਿਚ ਬੈਠੇ ਸਿੱਖ ਉਸ ਉੱਪਰ ਚਾਰੇ ਪਾਸਿਆਂ ਤੋਂ ਹਮਲਾ ਕਰਨ ਲਈ ਤਿਆਰ ਸਨ। ਆਲੇ-ਦੁਆਲੇ ਕਿਤੇ ਵੀ ਪਾਣੀ ਨਾ ਹੋਣ ਕਾਰਣ ਦੁਸ਼ਮਣ ਜ਼ਿਆਦਾ ਸਮਾਂ ਸਿੱਖਾਂ ਦੀ ਮਿਲਵੀਂ ਤਾਕਤ ਸਾਹਮਣੇ ਠਹਿਰ ਨਹੀਂ ਸਕਦਾ ਸੀ। ਗਯਾਨ ਸਿੰਘ ਲਿਖਦਾ ਹੈ :

> "ਏਧਰ ਕਾਂਗੜ, ਧੌਲੇ ਦੇਸ ਮਾਲਵੇ ਦੇ ਸਬ ਬਹਾਦਰ ਸਿੱਖ ਗੁਰੂ ਸਾਹਿਬ ਵੱਲ ਭੀ ਆ ਗਏ। ਰਾਇ ਜੋਧ, ਸਲੇਮ ਦੋਵੇਂ ਭਾਈ, ਭੱਲਣ, ਭੂਪਾ, ਸੂਰਾ, ਰਾਮਾ ਫੱਤਾ, ਆਕਲ, ਬੀਰਾ, ਸਾਗਰ, ਤਖਤਾ,

---

25. *Evolution of the Khalsa*, Vol. 2, p. 23.
26. ਪੂਰਵਅੰਕਤ, ਪੰਨਾ 236.

  

ਕਾਲਾ ਦੁੱਲਟ, ਕਾਲਾ ਕਰਮ ਚੰਦ ਆਦਿਕ ਇਹ ਸਭ ਢੋਲ ਵਜਾਉਂਦੇ ਹੋਏ ਆਪਣੇ ਨਾਲ ਬਹੁਤ ਬਹੁਤ ਆਦਮੀ ਲੈ ਕੇ ਗਏ। ਗੁਰੂ ਸਾਹਿਬ ਨੇ ਏਨਾਂ ਨੂੰ ਨਾਲ ਲੈ ਕੇ ਬੜੇ ਭਾਰੀ ਜੰਗਲ ਵਿਚ (ਜਿੱਥੇ ਹੁਣ ਲਹਿਰਾ ਪਿੰਡ ਤੇ ਗੁਰੂ ਸਰ ਤਲਾਉ ਹੈ) ਪਾਣੀ ਦੀ ਢਾਬ ਦੇ ਕਿਨਾਰੇ 17 ਪੋਹ ਸੰਮਤ 1690 ਬਿ. ਮੁਤਾਬਕ ਜਨਵਰੀ 1633 ਈ. ਨੂੰ ਮੋਰਚਾ ਬੰਨ੍ਹ ਕੇ ਲੜਾਈ ਸ਼ੁਰੂ ਕਰ ਦਿੱਤੀ।"[27]

ਹਮਲਾਵਰ ਦੁਸ਼ਮਣ ਦੀ ਫ਼ੌਜ ਦੇ ਪਾਸ ਪਾਣੀ ਦਾ ਕੋਈ ਸੋਮਾ ਨਹੀਂ ਸੀ। ਮਾਲਵੇ ਦੇ ਜੱਟ ਕਬੀਲੇ ਆਪਣੇ ਜੰਗਲਾਂ ਦੇ ਭੇਤੀ ਸਨ। ਸਭ ਪਿੰਡਾਂ ਦੇ ਲੋਕ ਦੁਸ਼ਮਣ ਉਪੱਰ ਚਹੁੰ ਪਾਸਿਆਂ ਤੋਂ ਟੁੱਟ ਕੇ ਪੈ ਗਏ। ਸਾਰਾ ਦਿਨ ਲੜਾਈ ਹੋਈ। ਦੁਸ਼ਮਣ ਪਾਣੀ ਤੋਂ ਬਿਨਾਂ ਪਿਆਸ ਨਾਲ ਵਿਆਕੁਲ ਹੋਇਆ, ਆਪਣਾ ਜਾਨੀ ਨੁਕਸਾਨ ਕਰਵਾ ਕੇ ਵਾਪਸ ਨੱਸ ਆਇਆ। ਗੁਰੂ ਜੀ ਦੀ ਪੂਰਨ ਫਤਿਹ ਹੋਈ। ਮੈਕਾਲਿਫ ਅਨੁਸਾਰ, ਗੁਰੂ ਜੀ ਦੀ ਫ਼ੌਜ ਪਾਣੀ ਦੇ ਇੱਕੋ-ਇਕ ਤਲਾਅ ਦੁਆਲੇ ਇਸ ਘਰ੍ਹਾਂ ਘੇਰਾ ਘੱਤੀਂ ਖੜ੍ਹੀ ਸੀ ਕਿ ਦੁਸ਼ਮਣ ਪਾਣੀ ਤੱਕ ਪਹੁੰਚ ਹੀ ਨਹੀਂ ਸਕਿਆ। ਇਸ ਤਰ੍ਹਾਂ ਤਰੇਹ ਨਾਲ ਵਿਆਕੁਲ ਹੋਇਆ ਭੱਜ ਗਿਆ।[28] ਭਾਵੇਂ ਇਸ ਲੜਾਈ ਦਾ ਜ਼ੁਲਿਫਕਾਰ ਅਰਧਿਸਤਾਨੀ ਨੇ ਕੋਈ ਉਲੇਖ ਨਹੀਂ ਕੀਤਾ ਪਰ ਗੁਰਮੁੱਖੀ ਦੀਆਂ ਸਾਰੀਆਂ ਹੀ ਮੁੱਢਲੀਆਂ ਲਿਖਤਾਂ ਅਤੇ ਆਧੁਨਿਕ ਇਤਿਹਾਸਕਾਰ ਇਸ ਮੱਤ ਨਾਲ ਸਹਿਮਤ ਹਨ ਕਿ ਗੁਰੂ ਸਾਹਿਬ ਨੂੰ ਨਥਾਣੇ ਜਾਂ ਲਹਿਰਾ ਮੁਹੱਬਤ ਦੇ ਅਸਥਾਨ 'ਤੇ ਦੁਸ਼ਮਣ ਨਾਲ ਫੈਸਲਾਕੁਨ ਲੜਾਈ ਲੜਨੀ ਪਈ ਸੀ। ਇੰਦੂ ਭੂਸ਼ਣ ਬੈਨਰਜੀ ਲਿਖਦਾ ਹੈ ਕਿ 'ਇਉਂ ਪਰਤੀਤ ਹੁੰਦਾ ਹੈ ਕਿ ਸ਼ਾਹੀ ਅਧਿਕਾਰੀ ਸਥਿਤੀ ਦੀਆਂ ਕੁਦਰਤੀ ਮੁਸ਼ਕਲਾਂ ਦਾ ਮੁਕਾਬਲਾ ਨਹੀਂ ਕਰ ਸਕੇ ਅਤੇ ਗੁਰੂ ਹਰਗੋਬਿੰਦ ਸਾਹਿਬ ਲਈ ਉਨ੍ਹਾਂ ਨੂੰ ਕੁੱਟ ਕੇ ਵਾਪਸ ਭਜਾਉਣ ਵਿਚ ਕੋਈ ਜ਼ਿਆਦਾ ਮੁਸ਼ਕਲ ਦਾ ਸਾਮਹਣਾ ਨਹੀਂ ਕਰਨਾ ਪਿਆ ਸੀ।'[29] ਭਾਵੇਂ ਇਸ ਲੜਾਈ ਵਿਚ ਸਿੱਖਾਂ ਦਾ ਵੀ ਬਹੁਤ ਜਾਨੀ ਨੁਕਸਾਨ ਹੋਇਆ ਸੀ ਪਰ ਲੜਾਈ ਇਹ ਫੈਸਲਾਕੁਨ ਸੀ। ਗੁਰੂ ਜੀ ਨੇ ਸਭ ਸ਼ਹੀਦ ਹੋਏ ਸਿਪਾਹੀਆਂ ਨੂੰ ਉਨ੍ਹਾਂ ਦੀਆਂ ਧਾਰਮਿਕ ਰਸਮਾਂ ਮੁਤਾਬਕ ਦਫ਼ਨਾਇਆ। ਜਿਸ ਥਾਂ 'ਤੇ ਲੜਾਈ ਹੋਈ ਸੀ ਉੱਥੇ ਅੱਜ ਕਲ੍ਹ ਗੁਰਦੁਆਰਾ ਗੁਰੂਸਰ ਸ਼ੁਸੋਭਤ ਹੈ।

ਨਥਾਣਾ ਗੁਰੂਸਰ ਵਿਖੇ ਦੁਸ਼ਮਣ ਨੂੰ ਹਰਾਉਣ ਬਾਅਦ ਗੁਰੂ ਹਰਿਗੋਬਿੰਦ ਸਾਹਿਬ ਦੁਆਬੇ ਵਿਚ ਕਰਤਾਰਪੁਰ ਵਿਖੇ ਆ ਗਏ ਸਨ। ਇੱਥੇ ਕੁੱਝ ਸਮਾਂ ਸ਼ਾਂਤੀ ਨਾਲ ਬਤੀਤ ਹੋਇਆ। ਪਰ ਛੇਤੀ ਹੀ ਗੁਰੂ ਜੀ ਦੇ ਆਪਣੇ ਹੀ ਇਕ ਮੁਖੀ ਜਰਨੈਲ ਪੈਂਦੇ ਖ਼ਾਨ ਨਾਲ ਕੁੱਝ ਮੱਦਭੇਦ ਪੈਦਾ ਹੋ ਗਏ ਸਨ। ਪੈਂਦੇ ਖ਼ਾਨ ਫਤਿਹ ਖ਼ਾਨ ਗਨੈਦਾ ਪਠਾਣ ਦਾ ਪੁੱਤਰ ਸੀ।[30] ਇਸ ਦੀ ਮਾਂ ਗੁਰੂ ਹਰਿਗੋਬਿੰਦ ਸਾਹਿਬ ਦੀ ਪਾਲਣਾ ਪੋਸ਼ਣਾ ਕਰਨ ਵਾਲੀ ਦਾਈ ਸੀ। ਪੈਦੇ ਖ਼ਾਨ ਅਤੇ ਗੁਰੂ ਜੀ ਤਕਰੀਬਨ ਹਮਉਮਰ ਹੀ ਸਨ।[31] ਗੁਰੂ-ਘਰ ਵਿਚ ਪੈਂਦੇ ਖ਼ਾਨ ਗੁਰੂ ਜੀ ਦੇ ਸਭ ਤੋਂ ਵੱਧ ਵਿਸ਼ਵਾਸ ਪਾਤਰ ਸਿੱਖਾਂ ਵਿਚੋਂ ਸੀ। ਗੁਰਮੁਖੀ ਲਿਖਤਾਂ ਵਿਚ, ਗੁਰੂ ਸਾਹਿਬ ਅਤੇ ਪੈਂਦੇ ਖ਼ਾਨ ਵਿਚਕਾਰ ਮੱਤ-ਭੇਦ ਪੈਦਾ ਹੋਣ ਦੇ ਜੋ ਕਾਰਣ ਲਿਖੇ ਗਏ ਹਨ ਉਹ ਯਕੀਨ ਕਰਨ ਵਾਲੇ ਨਹੀਂ ਜਾਪਦੇ। ਇਉਂ ਲੱਗਦਾ ਹੈ ਕਿ ਜਾਂ ਤਾਂ ਪੈਂਦੇ ਖ਼ਾਨ ਨੂੰ ਦੁਸ਼ਮਣਾਂ ਨੇ ਕਿਸੇ ਤਰ੍ਹਾਂ ਕੋਈ ਯਕੀਨ ਦਿਵਾ ਕੇ ਆਪਣੇ ਨਾਲ ਰਲਾ ਲਿਆ ਹੋਵੇਗਾ ਅਤੇ ਜਾਂ ਫਿਰ ਪੈਂਦੇ ਖ਼ਾਨ ਕੋਈ ਮੁਗ਼ਲ ਅਧਿਕਾਰੀ ਹੋਵੇਗਾ। ਜ਼ੁਲਿਫਕਾਰ ਅਰਧਿਸਤਾਨੀ ਨੇ

---

27. *ਤਵਾਰੀਖ ਗੁਰੂ ਖਾਲਸਾ*, ਪੰਨਾ 239.
28. *History of Sikh Religion*, Vol. IV, p. 179.
29. *Op. cit.*, p. 24.
30. ਜ਼ੁਲਿਫਕਾਰ ਅਰਧਿਸਤਾਨੀ, *ਪੂਰਵਅੰਕਤ*, ਪੰਨਾ 35.
31. ਕਨਿੰਘਮ, *ਹਿਸ਼ਟਰੀ ਆਫ ਦਾ ਸਿੱਖਸ*, ਨਵੀ ਦਿੱਲੀ, 1985, ਪੰਨਾ 58.

ਲਿਖਿਆ ਹੈ ਕਿ ਕਰਤਾਰਪੁਰ ਵਿਖੇ ਮੀਰ ਬਡੈਹਰਾ ਅਤੇ ਪੈਂਦੇ ਖ਼ਾਨ ਦੀ ਕਮਾਂਡ ਹੇਠ ਹਮਲਾ ਕੀਤਾ ਗਿਆ। ਇਰਵਿਨ ਵੀ ਉਸ ਨੂੰ ਸ਼ਾਹੀ ਕਮਾਂਡਰ ਹੀ ਲਿਖਦਾ ਹੈ। ਇਸ ਲਈ ਇਸ ਗੱਲ ਵਿਚ ਕੁਝ ਵਜ਼ਨ ਹੋ ਸਕਦਾ ਹੈ ਕਿ ਪੈਂਦਾ ਖ਼ਾਨ ਮੁਗ਼ਲ ਹਕੂਮਤ ਦਾ ਹੀ ਕੋਈ ਅਧਿਕਾਰੀ ਹੋਵੇ। ਗੁਰੂ ਜੀ ਦੇ ਘਰ ਵਿਚ ਪਲਣ ਵਾਲਾ ਪੈਂਦੇ ਖ਼ਾਨ ਕੋਈ ਹੋਰ ਹੋਵੇ। ਗੁਰੂ ਜੀ ਉੱਪਰ ਹਮਲਾ ਕੀਤਾ ਗਿਆ। ਪਰ ਇਹ ਹਮਲਾ ਸੌਖਿਆਂ ਹੀ ਪਛਾੜ ਦਿੱਤਾ ਗਿਆ। ਮੀਰ ਬਡੈਹਰਾ ਅਤੇ ਪੈਂਦੇ ਖ਼ਾਨ ਦੋਵੇਂ ਹੀ ਮਾਰੇ ਗਏ ਸਨ। ਜਿਸ ਤਰ੍ਹਾਂ ਜ਼ਿਕਰ ਆਉਂਦਾ ਹੈ ਕਿ ਇਸ ਲੜਾਈ ਨੂੰ ਗੁਰੂ ਜੀ ਦੇ ਪਰਿਵਾਰਾਂ ਨੇ ਵੀ ਆਪਣੇ ਮਕਾਨਾਂ ਦੀਆਂ ਛੱਤਾਂ ਜਾਂ ਬਾਰੀਆਂ ਵਿਚੋਂ ਦੀ ਖੜੇ ਕੇ ਦੇਖਿਆ ਸੀ ਅਤੇ ਬਾਲ ਤੇਗ ਬਹਾਦੁਰ ਜੀ ਨੇ ਇਸ ਵਿਚ ਕੁਝ ਭਾਗ ਲਿਆ ਸੀ ਇਸ ਤੋਂ ਜਾਪਦਾ ਹੈ ਕਿ ਇਹ ਹਮਲਾ ਸਥਾਨਕ ਪੱਧਰ ਦਾ ਅਤੇ ਬਹੁਤਾ ਭਿਆਨਕ ਨਹੀਂ ਸੀ। ਸਿੱਖ ਸੰਗਤਾਂ ਨੇ ਇਸ ਨੂੰ ਸੌਖਿਆਂ ਹੀ ਪਛਾੜ ਦਿੱਤਾ ਸੀ। ਇਸੇ ਝੜੱਪ ਵਿਚ ਹੀ ਕਿਸੇ ਕਾਲੇ ਖ਼ਾਨ ਕਮਾਂਡਰ ਦਾ ਵੀ ਜ਼ਿਕਰ ਆਉਂਦਾ ਹੈ ਜਿਸ ਨੂੰ ਗੁਰੂ ਸਾਹਿਬ ਨੇ ਬੜੇ ਆਰਾਮ ਅਤੇ ਠਰੰਮੇ ਨਾਲ ਆਹਮੋ-ਸਾਹਮਣੇ ਦੀ ਲੜਾਈ ਕਰਕੇ ਮਾਰ ਦਿੱਤਾ ਸੀ। ਜਦ ਕਾਲੇ ਖ਼ਾਨ ਦਾ ਵਾਰ ਖਾਲੀ ਗਿਆ ਸੀ ਤਾਂ ਗੁਰੂ ਜੀ ਨੇ ਆਪਣਾ ਵਾਰ ਕਰਨ ਸਮੇਂ ਉਸ ਨੂੰ ਕਿਹਾ ਸੀ ਕਿ "ਤਲਵਾਰ ਇਸ ਤਰ੍ਹਾਂ ਨਹੀਂ ਸਗੋਂ ਇਉਂ ਚਲਾਈਦੀ ਹੈ।" ਇਹ ਕਹਿ ਕੇ ਇਕੋ ਵਾਰ ਨਾਲ ਕਾਲੇ ਖ਼ਾਨ ਦਾ ਸਿਰ ਧੜ ਨਾਲੋਂ ਵੱਖ ਕਰ ਦਿੱਤਾ ਸੀ।

ਇਸ ਲੜਾਈ ਵਿਚ ਗੁਰੂ ਜੀ ਦੀ ਭਾਵੇਂ ਜਿੱਤ ਹੋਈ ਸੀ ਪਰ ਉਹ ਜ਼ਿਆਦਾ ਸਮਾਂ ਕਰਤਾਰਪੁਰ ਵਿਖੇ ਨਹੀਂ ਠਹਿਰੇ। ਗੁਰੂ ਜੀ ਪੂਰੇ ਲਾਓ ਲਸ਼ਕਰ ਸਮੇਤ ਫਗਵਾੜੇ ਵੱਲ ਨੂੰ ਚੱਲ ਪਏ ਸਨ। ਫਗਵਾੜੇ ਵਿਖੇ ਪਲਾਹੀ ਸਾਹਿਬ ਦੇ ਅਸਥਾਨ 'ਤੇ ਅਚਨਚੇਤ ਹੀ ਦੁਸ਼ਮਣ ਵੱਲੋਂ ਗੁਰੂ ਜੀ ਉੱਪਰ ਲੁਕਵਾਂ ਹਮਲਾ ਕੀਤਾ ਗਿਆ ਸੀ ਜਿਸ ਨੂੰ ਪਛਾੜ ਦਿੱਤਾ ਗਿਆ ਸੀ। ਗੁਰੂ ਜੀ ਅੱਗੇ ਚਲਦੇ ਗਏ ਅਤੇ ਕੀਰਤਪੁਰ ਪਹੁੰਚ ਕੇ ਆਪਣਾ ਠਿਕਾਣਾ ਕੀਤਾ। ਜ਼ੁਲਿਫ਼ਕਾਰ ਅਰਧਿਸਤਾਨੀ ਨੇ ਲਿਖਿਆ ਹੈ ਕਿ ਆਖਰਕਾਰ ਗੁਰੂ ਹਰਿਗੋਬਿੰਦ ਸਾਹਿਬ ਕਰਤਾਰਪੁਰ ਤੋਂ ਫਗਵਾੜੇ ਵੱਲ ਨੂੰ ਚੱਲ ਪਏ ਸਨ ਅਤੇ ਕਿਉਂਕਿ ਇਹ ਲਾਹੌਰ ਦੇ ਨੇੜੇ ਸੀ, ਇਸ ਲਈ ਉਨ੍ਹਾਂ ਨੂੰ ਕੁਝ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ ਸੀ। ਫਿਰ ਉਹ ਛੇਤੀ ਹੀ ਕੀਰਤਪੁਰ ਵੱਲ ਨੂੰ ਰਵਾਨਾ ਹੋ ਗਏ।

ਜਿਵੇਂ ਕਿ ਉਪਰ ਵਿਚਾਰਿਆ ਜਾ ਚੁੱਕਾ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਨੂੰ ਛੋਟੀਆਂ ਜਾਂ ਵੱਡੀਆਂ ਤਕਰੀਬਨ ਚਾਰ ਲੜਾਈਆਂ ਕਰਨੀਆਂ ਪਈਆਂ ਸਨ। ਭਾਵੇਂ ਹਰੀ ਰਾਮ ਗੁਪਤਾ ਨੇ ਇਨ੍ਹਾਂ ਦੀ ਤਾਦਾਦ ਕਾਫ਼ੀ ਵਧਾ ਕੇ ਲਿਖੀ ਹੈ ਕਿਉਂਕਿ ਉਸ ਨੇ ਹਰ ਇੱਕ ਨਿੱਕੀ-ਮੋਟੀ ਘਟਨਾ ਨੂੰ ਸੁਤੰਤਰ ਲੜਾਈ ਦਾ ਰੂਪ ਦਿੱਤਾ ਹੈ। ਮਿਸਾਲ ਦੇ ਤੌਰ 'ਤੇ ਉਹ ਪਹਿਲੀ ਲੜਾਈ ਜੱਲੋ ਦੇ ਅਸਥਾਨ 'ਤੇ ਹੋਈ ਦੱਸਦਾ ਹੈ। ਇਹ ਜੱਲੋ ਦਾ ਥਾਂ ਕਿੱਥੇ ਹੈ ਇਸ ਬਾਰੇ ਕੋਈ ਜਾਣਕਾਰੀ ਨਹੀਂ ਦਿੱਤੀ ਗਈ। ਫਿਰ ਉਹ ਫਗਵਾੜੇ ਨੇੜੇ ਹੋਈ ਝੜੱਪ ਨੂੰ ਅਲੱਗ ਲੜਾਈ ਦਾ ਰੂਪ ਦਿੰਦਾ ਹੈ। ਇਹ ਠੀਕ ਨਹੀਂ ਹੈ। ਫਗਵਾੜੇ ਦੀ ਝੜੱਪ ਨੂੰ ਕਰਤਾਰਪੁਰ ਦੀ ਲੜਾਈ ਦੇ ਨਾਲ ਹੀ ਰਲਾ ਕੇ ਦੇਖਣਾ ਚਾਹੀਦਾ ਹੈ। ਸਭ ਇਤਿਹਾਸਕਾਰਾਂ ਨੇ ਕੁੱਲ ਲੜਾਈਆਂ ਚਾਰ ਹੀ ਵਰਨਣ ਕੀਤੀਆਂ ਹਨ।

ਇਨ੍ਹਾਂ ਲੜਾਈਆਂ ਦਾ ਨਿਰਣਾ ਕਰਦੇ ਸਮੇਂ ਸਾਨੂੰ ਚਾਰ ਪੱਖਾਂ ਦਾ ਜ਼ਰੂਰ ਹੀ ਅਧਿਐਨ ਕਰਨਾ ਚਾਹੀਦਾ ਹੈ। ਪਹਿਲਾ, ਇਨ੍ਹਾਂ ਲੜਾਈਆਂ ਦੀਆਂ ਮਿਤੀਆਂ ਦਾ; ਦੂਸਰਾ, ਇਨ੍ਹਾਂ ਲੜਾਈਆਂ ਦੇ ਕਾਰਣਾਂ ਦਾ, ਤੀਜਾ ਇਨ੍ਹਾਂ ਲੜਾਈਆਂ ਦੇ ਮਨੋਰਥਾਂ ਦਾ ਅਤੇ ਚੌਥਾ ਇਹ ਕਿ ਕੀ ਬਾਦਸ਼ਾਹ ਇਨ੍ਹਾਂ ਵਿਚ ਖੁਦ ਸ਼ਾਮਲ ਸੀ? ਜਿੰਨੇ ਵੀ ਇਤਿਹਾਸਕਾਰਾਂ ਨੇ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਲੜਾਈਆਂ ਬਾਰੇ ਲਿਖਿਆ ਹੈ ਉਨ੍ਹਾਂ ਸਭ ਵਿਚ

ਉਪਰੋਕਤ ਚਾਰ ਪੱਖਾਂ ਬਾਰੇ ਇਕ ਮੱਤ ਨਹੀਂ ਹੈ। ਸਭ ਤੋਂ ਪਹਿਲਾਂ ਅਸੀਂ ਲੜਾਈਆਂ ਦੀਆਂ ਮਿਤੀਆਂ ਬਾਰੇ ਗੱਲ ਕਰਦੇ ਹਾਂ।

ਸਾਰੇ ਇਤਿਹਾਸਕਾਰਾਂ ਨੇ ਮਿਤੀਆਂ ਵੱਖ ਵੱਖ ਦਿੱਤੀਆਂ ਹਨ ਜਾਂ ਉਹ ਇਨ੍ਹਾਂ ਬਾਰੇ ਚੁੱਪ ਹਨ। ਇੰਦੂ ਭੂਸ਼ਣ ਬੈਨਰਜ਼ੀ ਨੇ ਸਿਵਾਏ ਕਰਤਾਰਪੁਰ ਦੀ ਲੜਾਈ ਤੋਂ ਹੋਰ ਕਿਸੇ ਵੀ ਲੜਾਈ ਦੀ ਮਿਤੀ ਨਹੀਂ ਦਿੱਤੀ। ਵੈਸੇ ਗਲਤ ਮਿਤੀ ਦੇਣ ਨਾਲੋਂ ਚੁੱਪ ਰਹਿਣਾ ਹੀ ਠੀਕ ਹੈ। ਹਰੀ ਰਾਮ ਗੁਪਤਾ ਨੇ ਜੋ ਮਿਤੀਆਂ ਦਿੱਤੀਆਂ ਹਨ ਉਨ੍ਹਾਂ ਦਾ ਕੋਈ ਸਰੋਤ ਨਹੀਂ ਦਿੱਤਾ ਗਿਆ ਅਤੇ ਨਾ ਹੀ ਉਹ ਬਾਕੀ ਦੇ ਇਤਿਹਾਸਕਾਰਾਂ ਵੱਲੋਂ ਅਪਣਾਈਆਂ ਹੀ ਗਈਆਂ ਹਨ ਇਸ ਅਨੁਸਾਰ ਅੰਮ੍ਰਿਤਸਰ ਦੀ ਲੜਾਈ 14 ਅਪਰੈਲ 1634 ਈ. ਨੂੰ; ਗੁਰੂਸਰ ਦੀ ਲੜਾਈ ਦਸੰਬਰ 1634 ਨੂੰ; ਕਰਤਾਰਪੁਰ ਦੀ ਲੜਾਈ 26 ਅਪਰੈਲ 1635 ਨੂੰ ਅਤੇ ਫਗਵਾੜੇ ਦੀ ਲੜਾਈ 29 ਅਪਰੈਲ 1635 ਨੂੰ ਹੋਈ ਦੱਸੀ ਹੈ।[32] ਇੰਦੂ ਭੂਸ਼ਣ ਬੈਨਰਜ਼ੀ ਨੇ ਅੰਮ੍ਰਿਤਸਰ ਦੀ ਲੜਾਈ ਦੀ ਮਿਤੀ 1628 ਈ.; ਲਹਿਰਾ ਮੁਹੱਬਤ ਜਾਂ ਨਥਾਣਾਂ ਦੀ ਲੜਾਈ ਦੀ 1631 ਈ.; ਅਤੇ ਕਰਤਾਰਪੁਰ ਦੀ ਲੜਾਈ ਦੀ 1634 ਈ. ਦਿੱਤੀ ਹੈ।[33] ਤੇਜਾ ਸਿੰਘ ਗੰਡਾ ਸਿੰਘ ਨੇ ਅੰਮ੍ਰਿਤਸਰ ਦੀ ਲੜਾਈ 1638 ਈ.; ਸ੍ਰੀ ਹਰਿਗੋਬਿੰਦਪੁਰ ਦੀ 1630 ਅਤੇ ਕਰਤਾਰਪੁਰ ਦੀ 1634 ਵਿਚ ਹੋਈ ਦੱਸੀ ਹੈ।[34] ਸਤਿਬੀਰ ਸਿੰਘ ਨੇ ਇਨ੍ਹਾਂ ਲੜਾਈਆਂ ਦੀਆਂ ਮਿਤੀਆਂ ਇਉਂ ਦਿੱਤੀਆਂ ਹਨ : ਅੰਮ੍ਰਿਤਸਰ ਦੀ ਲੜਾਈ ਦੀ ਬਿਸਾਖ ਸੰਮਤ 1687 ਮੁਤਾਬਕ ਅਪਰੈਲ 1629, ਸ੍ਰੀ ਹਰਿਗੋਬਿੰਦਪੁਰ ਦੀ ਲੜਾਈ ਦੀ ਸਤੰਬਰ 1630; ਨਥਾਣਾ ਸਾਹਿਬ ਦੀ ਲੜਾਈ ਦੀ 17 ਪੋਹ ਸੰਮਤ 1690 ਬਿ. ਮੁਤਾਬਿਕ ਜਨਵਰੀ 1633 ਈ.।[35] ਗਯਾਨ ਸਿੰਘ ਪਹਿਲਾ ਸਿੱਖ ਇਤਿਹਾਸਕਾਰ ਹੈ ਜਿਸ ਨੇ ਸਿੱਖ ਇਤਿਹਾਸ ਨੂੰ ਖੋਜ ਦੇ ਨੁਕਤਾ-ਨਿਗਾਹ ਤੋਂ ਲਿਖਿਆ ਹੈ। ਉਸ ਵੱਲੋਂ ਦਿੱਤੀਆਂ ਗਈਆਂ ਮਿਤੀਆਂ ਆਮ ਤੌਰ 'ਤੇ ਆਧੁਨਿਕ ਇਤਿਹਾਸਕਾਰਾਂ ਵੱਲੋਂ ਪਰਵਾਨ ਕੀਤੀਆਂ ਗਈਆਂ ਹਨ। ਉਹ ਅੱਜ ਦੇ ਯੁੱਗ ਤੋਂ 100 ਸਾਲ ਤੋਂ ਵੱਧ ਸਮਾਂ ਪਹਿਲਾਂ ਹੋਇਆ ਹੈ। ਇਸ ਲਈ ਉਸ ਵੱਲੋਂ ਦਿੱਤੀਆਂ ਗਈਆਂ ਮਿਤੀਆਂ ਇਤਿਹਾਸਕ ਸਚਾਈ ਦੇ ਜ਼ਿਆਦਾ ਨੇੜੇ ਹਨ। ਇਸ ਲਿਖਿਤ ਵਿਚ ਗਯਾਨ ਸਿੰਘ ਵੱਲੋਂ ਦਿੱਤੀਆਂ ਗਈਆਂ ਮਿਤੀਆਂ ਨੂੰ ਹੀ ਅਪਣਾਇਆ ਗਿਆ ਹੈ।

ਜਿੱਥੋਂ ਤੱਕ ਲੜਾਈਆਂ ਦੇ ਕਾਰਨਾਂ ਦਾ ਸੰਬੰਧ ਹੈ ਇਨ੍ਹਾਂ ਦਾ ਜੋ ਵੇਰਵਾ ਗੁਰਮੁੱਖੀ ਦੀਆਂ ਮੁੱਢਲੀਆਂ ਲਿਖਤਾਂ ਵਿਚ ਦਿੱਤਾ ਗਿਆ ਹੈ ਉਹ ਯਕੀਨ ਕਰਨ ਯੋਗ ਨਹੀਂ ਹੈ। ਮਿਸਾਲ ਦੇ ਤੌਰ 'ਤੇ ਪਹਿਲੀ ਅੰਮ੍ਰਿਤਸਰ ਦੀ ਲੜਾਈ ਬਾਜ ਨਾ ਮੋੜਨ ਦੇ ਕਾਰਣ ਹੋਈ ਸੀ। ਇਸ ਅਨੁਸਾਰ ਬਾਦਸ਼ਾਹ ਸ਼ਾਹ ਜਹਾਨ ਅੰਮ੍ਰਿਤਸਰ ਦੇ ਨੇੜੇ ਗੁਮਟਾਲੇ ਪਿੰਡ ਦੇ ਜੰਗਲਾਂ ਵਿਚ ਸ਼ਿਕਾਰ ਖੇਡਦਾ ਫਿਰਦਾ ਸੀ। ਉੱਥੇ ਹੀ ਗੁਰੂ ਜੀ ਸਿੱਖਾਂ ਸਮੇਤ ਸ਼ਿਕਾਰ ਖੇਡ ਰਹੇ ਸਨ। ਗੁਰੂ ਜੀ ਦੇ ਬਾਜ ਨੇ ਬਾਦਸ਼ਾਹ ਦੇ ਬਾਜ ਨੂੰ ਮਾਰ ਗਿਰਾਇਆ। ਪਿੱਛੋਂ ਬਾਦਸ਼ਾਹ ਦੇ ਅਧਿਕਾਰੀਆਂ ਵੱਲੋਂ ਬਾਜ ਦੀ ਮੰਗ ਕਰਨ 'ਤੇ ਬਾਜ ਨੂੰ ਵਾਪਸ ਦੇਣ ਤੋਂ ਇਨਕਾਰ ਕਰ ਦਿੱਤਾ ਅਤੇ ਸਿੱਟੇ ਵੱਜੋਂ ਅੰਮ੍ਰਿਤਸਰ ਦੀ ਲੜਾਈ ਹੋਈ ਅਤੇ ਗੁਰੂ ਜੀ ਨੂੰ ਸਭ ਕੁਝ ਲੁਟਾ ਕੇ ਇਸ ਥਾਂ ਨੂੰ ਛੱਡ ਕੇ ਜਾਣਾ ਪਿਆ। ਇਨ੍ਹਾਂ ਕਥਨਾਂ ਨੂੰ ਇਤਿਹਾਸ ਦੀ ਕਸਵੱਟੀ ਉੱਪਰ ਪਰਖਿਆ ਜਾਵੇ ਜਾਂ ਦਲੀਲ ਦੇ ਜ਼ੋਰ ਨਾਲ ਪੜਚੋਲਿਆ ਜਾਵੇ ਜਾਂ

---

32. *History of the Sikhs* (The Sikh Gurus : 1469-1708), New Delhi, 1994, pp. 166-170.

33. *ਪੂਰਵਅੰਕਤ*, ਪੰਨਾ 167.

34. *ਪੂਰਵਅੰਕਤ*, ਪੰਨੇ 48-50

35. *ਗੁਰਭਾਰੀ*, ਪੰਨੇ 54, 93, 112 ਅਤੇ 166 ਕਰਮਵਾਰ।

ਸਿੱਖ ਧਰਮ ਦੇ ਆਸ਼ੇ ਅਤੇ ਉਦੇਸ਼ਾਂ ਨਾਲ ਤੁਲਨਾਇਆ ਜਾਵੇ ਤਾਂ ਇਹ ਗੱਲਾਂ ਇਕ ਦਮ ਗ਼ਲਤ ਹੋ ਜਾਂਦੀਆਂ ਹਨ। ਬਾਦਸ਼ਾਹ ਸ਼ਾਹ ਜਹਾਨ 1638 ਈ. ਤੀਕ ਪੰਜਾਬ ਵਿਚ ਨਹੀਂ ਆਇਆ ਇਸ ਕਰਕੇ ਬਾਦਸ਼ਾਹ ਦੇ ਸ਼ਿਕਾਰ ਖੇਡਣ ਵਾਲੀ ਗੱਲ ਆਪਣੇ ਆਪ ਹੀ ਗਲਤ ਹੋ ਜਾਂਦੀ ਹੈ। ਦੂਜੀ ਗੱਲ, ਜੇਕਰ ਦੋ ਪਾਰਟੀਆਂ ਸ਼ਿਕਾਰ ਖੇਡਦੀਆਂ ਫਿਰਦੀਆਂ ਹਨ ਅਤੇ ਇਕ ਧਿਰ ਦਾ ਸ਼ਿਕਾਰੀ ਜਾਨਵਰ ਜੇ ਦੂਜੀ ਧਿਰ ਦੇ ਹੱਥ ਆ ਗਿਆ ਤਾਂ ਕੀ ਉਸ ਨੂੰ ਪਹਿਲੀ ਧਿਰ ਵੱਲੋਂ ਮੰਗਣ 'ਤੇ ਵਾਪਸ ਕਰਨਾ ਸਦਾਚਾਰ ਦੀ ਗੱਲ ਨਹੀਂ ਹੈ? ਬਾਜ ਵਾਪਸ ਨਾ ਕਰਨ ਵਿਚ ਕੀ ਵਡਿਆਈ ਸੀ? ਸਿਰਫ ਬਾਜ ਨਾ ਵਾਪਸ ਕਰਨ ਕਰ ਕੇ ਸਿੱਖ ਸੰਗਤਾਂ ਦਾ ਖਾਹਮੁਖਾਹ ਘਾਣ ਕਰਵਾਇਆ ਅਤੇ ਆਪਣੀ ਰਿਹਾਇਸ਼ਗਾਹ ਅਤੇ ਹਰਿਮਦਰ ਸਾਹਿਬ ਜੈਸੇ ਮਹਾਨ ਧਾਰਮਿਕ ਅਸਥਾਨ ਦੀ ਲੁੱਟ ਪੁੱਟ ਕਰਵਾ ਲੈਣਾ ਕਿਹੜੀ ਸਿਆਣਪ ਵਾਲੀ ਗੱਲ ਸੀ? ਮਹਾਨ ਧਾਰਮਿਕ ਆਗੂ ਤਾਂ ਮਨੁੱਖਾਂ ਦਾ ਖ਼ੂਨ ਡੁੱਲ੍ਹਣ ਤੋਂ ਰੋਕਣ ਲਈ ਛੋਟੇ ਛੋਟੇ ਕਾਰਣਾਂ ਨੂੰ ਵੈਸੇ ਹੀ ਅੱਗੇ ਨਹੀਂ ਆਉਣ ਦਿੰਦੇ। ਸਿੱਖ ਧਰਮ ਦੇ ਆਸ਼ੇ ਅਤੇ ਉਦੇਸ਼ ਤਾਂ ਵੈਸੇ ਹੀ ਦੂਸਰੇ ਦੀ ਵਸਤੂ ਖੋਹਣ ਤੋਂ ਵਰਜਦੇ ਹਨ। ਇਸ ਕਰਕੇ ਬਾਜ ਦੇ ਖੋਹਣ ਦੀ ਗੱਲ ਜਾਂ ਬਾਜ ਨੂੰ ਵਾਪਸ ਨਾ ਕਰਨ ਦੀ ਗੱਲ ਠੀਕ ਨਹੀਂ ਹੈ। ਇਕ ਪਾਸੇ ਤਾਂ ਅਸੀਂ ਇਹ ਸਿੱਧ ਕਰਨ 'ਤੇ ਜ਼ੋਰ ਲਾ ਰਹੇ ਹਾਂ ਕਿ ਗੁਰੂ ਜੀ ਆਪਣੇ ਬਚਾਓ ਦੀ ਲੜਾਈ ਲੜ ਰਹੇ ਸਨ ਪਰ ਦੂਜੇ ਪਾਸੇ ਅਸੀਂ ਅਚੇਤ ਤੌਰ 'ਤੇ ਗੁਰੂ ਜੀ ਵੱਲੋਂ ਖੋਹਿਆ ਗਿਆ ਬਾਜ ਵਾਪਸ ਨਾ ਕਰਕੇ ਖਾਹਮੁਖਾਹ ਦੁਸ਼ਮਣ ਨੂੰ ਹਮਲਾ ਕਰਨ ਲਈ ਉਕਸਾਹਟ ਵਿਚ ਲਿਆਉਣ ਦੀਆਂ ਗੱਲਾਂ ਕਰ ਰਹੇ ਹਾਂ। ਇਹ ਨਾ ਹੀ ਤਾਂ ਇਤਿਹਾਸਕ ਦਰਿਸ਼ਟੀਕੋਣ ਤੋਂ ਠੀਕ ਹੈ ਅਤੇ ਨਾ ਹੀ ਇਸ ਤਰ੍ਹਾਂ ਅਸੀਂ ਗੁਰੂ ਸਾਹਿਬ ਦੇ ਮਿਸ਼ਨ ਨਾਲ ਹੀ ਇਨਸਾਫ਼ ਕਰ ਰਹੇ ਹਾਂ। ਇਸੇ ਤਰ੍ਹਾਂ ਹੀ ਕੌਲਾਂ ਦੇ ਨਾਂ 'ਤੇ ਲੜਾਈ ਦੀ ਨੌਬਤ ਲੈ ਆਉਣਾ, ਜਾਂ ਪੈਂਦੇ ਖ਼ਾਨ ਜੈਸੇ ਵਫ਼ਾਦਾਰ ਯੋਧੇ ਨੂੰ ਸਿਰਫ ਬਖ਼ਸ਼ੀ ਹੋਈ ਖ਼ਿੱਲਤ ਨਾ ਪਹਿਨਣ ਕਰਕੇ ਬਾਗ਼ੀ ਕਰਵਾ ਦੇਣ ਵਾਲੀਆਂ ਗੱਲਾਂ ਵੀ ਨਿਰਆਧਾਰ ਹਨ। ਗੁਰੂ ਜੀ ਨਾਲ ਲੜਾਈ ਕਰਨ ਵਾਲਾ ਪੈਂਦੇ ਖ਼ਾਨ ਜ਼ਰੂਰ ਹੀ ਹੋਰ ਪੈਂਦੇ ਖ਼ਾਨ ਹੋਣਾ ਹੈ। ਗੁਰੂ ਜੀ ਦੇ ਘਰ ਵਿਚ ਪਲਣ ਵਾਲਾ ਪੈਂਦੇ ਖ਼ਾਨ ਨਹੀਂ ਹੋ ਸਕਦਾ।

ਲੜਾਈਆਂ ਦੀ ਅਸਲ ਵਿਚ ਗੱਲ ਇਹ ਸੀ ਕਿ ਸ਼ਾਹਜਹਾਨ ਜਿਸ ਤਰ੍ਹਾਂ ਗੱਦੀ ਉੱਪਰ ਬੈਠਾ ਸੀ ਉਸ ਨਾਲ ਉਸ ਨੇ ਸ਼ਾਹੀ ਖ਼ਾਨਦਾਨ ਦੇ ਅਨੇਕਾਂ ਵਿਅਕਤੀਆਂ ਦਾ ਖ਼ੂਨ ਡੋਲ੍ਹਿਆ ਸੀ। ਆਪਣੇ ਪਿਤਾ ਦੀ ਅਤੀ ਪਿਆਰੀ ਬੇਗਮ ਨੂਰਜਹਾਂ ਨੂੰ ਕੈਦ ਕਰ ਦਿੱਤਾ ਗਿਆ ਸੀ; ਉਸ ਦੇ ਜਵਾਈ ਸਹਰਯਾਰ ਨੂੰ ਮਰਵਾ ਦਿੱਤਾ ਗਿਆ ਸੀ; ਸਵਰਗਵਾਸੀ ਸ਼ਹਿਜ਼ਾਦਾ ਖੁਸਰੋ ਦੇ ਪੁੱਤਰ ਦਵਾਰ ਬਖ਼ਸ਼ ਨੂੰ ਵੀ ਮਰਵਾ ਦਿੱਤਾ ਗਿਆ ਸੀ, ਜਿਸ ਦਾ ਬਾਦਸ਼ਾਹ ਬਣਨ ਲਈ ਜ਼ਿਆਦਾ ਅਧਿਕਾਰ ਬਣਦਾ ਸੀ ਆਦਿ, ਆਦਿ। ਅਜਿਹੇ ਖ਼ੂਨ-ਖਰਾਬੇ ਵਿਚ ਸ਼ਾਹਜਹਾਨ ਨੇ ਬਾਦਸ਼ਾਹ ਬਣ ਕੇ ਮੁਸਲਿਮ ਜਗਤ ਨੂੰ ਖੁਸ਼ ਕਰਨ ਲਈ ਨਵੀਂ ਧਾਰਮਿਕ ਨੀਤੀ ਨੂੰ ਧਾਰਨ ਕਰਨ ਦਾ ਐਲਾਨ ਕੀਤਾ ਸੀ। ਇਸ ਨੀਤੀ ਅਨੁਸਾਰ ਮੁਸਲਮਾਨਾਂ ਵੱਲੋਂ ਧਰਮ ਬਦਲਣ ਦੀ ਅਤੇ ਨਵੇਂ ਹਿੰਦੂ ਮੰਦਰ ਉਸਾਰੇ ਜਾਣ 'ਤੇ ਮੁਕੰਮਲ ਪਾਬੰਦੀ ਲਗਾ ਦਿੱਤੀ ਗਈ ਸੀ। ਇਸ ਨੀਤੀ ਦਾ ਸਹਾਰਾ ਲੈ ਕੇ ਪੰਜਾਬ ਵਿਚ ਵੀ ਉਹ ਲੋਕ ਸਿੱਖ ਧਰਮ ਦੇ ਵਿਰੁੱਧ ਖੜ੍ਹੇ ਹੋ ਗਏ ਸਨ ਜੋ ਸਿੱਖ ਧਰਮ ਦੀ ਵਿਰੋਧਤਾ ਕਰਦੇ ਸਨ ਪਰ ਅਕਬਰ ਅਤੇ ਜਹਾਂਗੀਰ ਵੱਲੋਂ ਸਹਿਯੋਗ ਨਾ ਮਿਲਣ ਕਾਰਣ ਦੱਬੇ ਬੈਠੇ ਸਨ। ਹੁਣ ਇਨ੍ਹਾਂ ਲੋਕਾਂ ਅਤੇ ਅਧਿਕਾਰੀਆਂ ਨੂੰ ਗੁਰੂ ਜੀ ਦੇ ਖ਼ਿਲਾਫ਼ ਉੱਠਣ ਦਾ ਬਹਾਨਾ ਮਿਲ ਗਿਆ ਸੀ। ਇਸੇ ਬਹਾਨੇ ਰਾਹੀਂ ਪਹਿਲਾਂ ਲਾਹੌਰ ਵਿਚ ਬਣਿਆ ਸਿੱਖ ਧਾਰਮਿਕ ਅਸਥਾਨ ਢਾਹ ਦਿੱਤਾ ਗਿਆ ਸੀ ਫਿਰ ਅੰਮ੍ਰਿਤਸਰ ਉੱਪਰ ਹਮਲਾ ਕਰਨ ਦੇ ਮਨਸੂਬੇ ਬਣਨ ਲੱਗ ਪਏ ਸਨ। ਅੰਮ੍ਰਿਤਸਰ ਦੀ ਲੜਾਈ ਉਦੋਂ ਹੋਈ ਸੀ ਜਦੋਂ ਗੁਰੂ ਸਾਹਿਬ ਆਪਣੀ ਬੇਟੀ ਦੀ ਸ਼ਾਦੀ ਕਰਨ ਵਿਚ ਰੁੱਝੇ ਹੋਏ ਸਨ। ਇਕ ਪਾਸੇ ਬੇਟੀ ਦੀ ਸ਼ਾਦੀ ਦੀਆਂ ਤਿਆਰੀਆਂ ਹੋ

  

ਰਹੀਆਂ ਹੋਣ ਤੇ ਦੂਜੇ ਪਾਸੇ ਗੁਰੂ ਸਾਹਿਬ ਦੁਸ਼ਮਣ ਦਾ ਬਾਜ਼ ਖੋਹ ਕੇ ਉਸ ਨੂੰ ਖਾਹਮੁਖਾਹ ਭੜਕਾਉਣ ਦੀ ਕੋਸ਼ਿਸ਼ ਕਰ ਰਹੇ ਹੋਣ, ਇਹ ਗੱਲ ਹੋ ਨਹੀਂ ਸਕਦੀ ਸੀ। ਦੁਸ਼ਮਣਾਂ ਨੇ ਗੁਰੂ ਸਾਹਿਬ ਨੂੰ ਘਰੇਲੂ ਮਾਮਲਿਆਂ ਵਿਚ ਰੁੱਝਿਆ ਹੋਇਆ ਦੇਖ ਕੇ ਅੰਮ੍ਰਿਤਸਰ 'ਤੇ ਹਮਲਾ ਕਰ ਦਿੱਤਾ ਅਤੇ ਸ਼ਾਦੀ ਲਈ ਤਿਆਰ ਕੀਤੇ ਸਾਮਾਨ ਨੂੰ ਲੁੱਟ ਲਿਆ ਗਿਆ ਸੀ। ਗੁਰੂ ਜੀ ਨੂੰ ਆਪਣੀ ਬੇਟੀ ਦੀ ਸ਼ਾਦੀ ਵੀ ਅੰਮ੍ਰਿਤਸਰ ਤੋਂ ਦੂਰ ਝੁਬਾਲ ਜਾ ਕੇ ਕਰਨੀ ਪਈ ਸੀ। ਇਹ ਸਭ ਕੁੱਝ ਸਿੱਖ ਧਰਮ ਦੇ ਦੁਸ਼ਮਣਾਂ ਵੱਲੋਂ ਨਵੇਂ ਬਣੇ ਬਾਦਸ਼ਾਹ ਦਾ ਸਿੱਖ ਜਗਤ ਪ੍ਰਤੀ ਕੱਟੜ ਰਵੱਈਆ ਅਖਤਿਆਰ ਕਰਨ ਦੀ ਓਟ ਵਿਚ ਕੀਤਾ ਗਿਆ ਸੀ।

ਗੁਰੂ ਸਾਹਿਬ ਦਾ ਮਨੋਰਥ ਜਾਂ ਉਦੇਸ਼ ਆਪਣੇ ਸਮਾਜ ਦੀ ਸੁਤੰਤਰ ਹੋਂਦ ਬਣਾ ਕੇ ਰੱਖਣ ਦਾ ਸੀ। ਇਸੇ ਮਨੋਰਥ ਦੀ ਪੂਰਤੀ ਲਈ ਪਹਿਲਾਂ ਅਕਾਲ ਤਖਤ ਸਾਹਿਬ ਦੀ ਸਥਾਪਨਾ ਕੀਤੀ ਗਈ ਸੀ ਅਤੇ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਵੀ ਭੁਗਤਣੀ ਪਈ ਸੀ। ਇਹ ਸੁਤੰਤਰ ਹੋਂਦ ਰਾਜਨੀਤਕ ਤਾਕਤ ਹਾਸਲ ਕਰਨ ਦੀ ਗੱਲ ਨਹੀਂ ਸੀ ਅਤੇ ਨਾ ਹੀ ਰਾਜਨੀਤਕ ਬਗ਼ਾਵਤ ਸੀ। ਇਹ ਨਿਰੋਲ ਮੁਗ਼ਲ ਹਕੂਮਤ ਦੇ ਪਰਬੰਧ ਹੇਠ ਸਿੱਖ ਸਮਾਜ ਦੀ ਅੰਦਰੂਨੀ ਖੁਦਮੁਖਤਿਆਰੀ ਦੀ ਭਾਵਨਾ ਸੀ। ਜਦੋਂ ਜਹਾਂਗੀਰ ਨੂੰ ਇਸ ਬਾਰੇ ਯਕੀਨ ਹੋ ਗਿਆ ਸੀ ਤਾਂ ਉਸ ਦਾ ਰਵੱਈਆ ਵੀ ਗੁਰੂ ਜੀ ਪਰੱਤੀ ਦੋਸਤਾਨਾ ਹੋ ਗਿਆ ਸੀ। ਕੁਝ ਸਮੇਂ ਬਾਅਦ ਜਦੋਂ ਸ਼ਾਹ ਜਹਾਨ ਵੀ ਆਪਣੇ ਪੈਰਾਂ 'ਤੇ ਪੱਕਾ ਹੋ ਗਿਆ ਸੀ ਤਾਂ ਉਸ ਨੇ ਵੀ ਧਾਰਮਿਕ ਕੱਟੜਤਾ ਛੱਡ ਦਿੱਤੀ ਸੀ ਅਤੇ ਇਸ ਸਮੇਂ ਮੁਗ਼ਲ ਅਧਿਕਾਰੀਆਂ ਦੀ ਵੀ ਗੁਰੂ ਜੀ ਉੱਪਰ ਹਮਲਾ ਕਰਨ ਦੀ ਹਿੰਮਤ ਨਹੀਂ ਪਈ ਸੀ।

ਬਾਦਸ਼ਾਹ ਸ਼ਾਹ ਜਹਾਨ ਵੱਲੋਂ ਨਵੀਂ ਧਾਰਮਿਕ ਨੀਤੀ ਧਾਰਨ ਕਰ ਲੈਣ ਦੇ ਬਾਵਜੂਦ ਵੀ ਉਸ ਦਾ ਗੁਰੂ ਹਰਿਗੋਬਿੰਦ ਸਾਹਿਬ ਵਿਰੁੱਧ ਕੋਈ ਫੁਰਮਾਨ ਜਾਰੀ ਨਹੀਂ ਹੋਇਆ। ਜਿੰਨੀਆਂ ਵੀ ਗੁਰੂ ਜੀ ਨੂੰ ਲੜਾਈਆਂ ਕਰਨੀਆਂ ਪਈਆਂ ਸਨ ਉਨ੍ਹਾਂ ਵਿਚੋਂ ਕੋਈ ਵੀ ਬਾਦਸ਼ਾਹ ਦੇ ਹੁਕਮ ਨਾਲ ਨਹੀਂ ਹੋਈ। ਇਹ ਸਭ ਸਥਾਨਕ ਅਧਿਕਾਰੀਆਂ ਦੀ ਨਿੱਜੀ ਈਰਖਾ ਕਾਰਣ ਹੋਈਆਂ ਸਨ। ਸਗੋਂ ਕੁਝ ਹੱਦ ਤੱਕ ਸ਼ਾਹ ਜਹਾਨ ਨੇ ਅਜਿਹੇ ਅਧਿਕਾਰੀਆਂ ਨੂੰ ਝਿੜਕਿਆ ਵੀ ਸੀ। ਤੇਜਾ ਸਿੰਘ ਗੰਡਾ ਸਿੰਘ ਲਿਖਦੇ ਹਨ ਕਿ ਜਦੋਂ ਸ੍ਰੀ ਹਰਿਗੋਬਿੰਦਪੁਰ ਦੀ ਲੜਾਈ ਪਿੱਛੋਂ "ਅਬਦੁੱਲਾ ਦੇ ਪੁੱਤਰ ਨੇ ਮਦਦ ਲਈ ਬਾਦਸ਼ਾਹ ਪਾਸ ਬੇਨਤੀ ਕੀਤੀ ਪਰ ਉਸ ਨੂੰ ਦੱਸਿਆ ਗਿਆ ਕਿ ਉਸ ਦੇ ਪਿਤਾ ਦੀ ਮੁਹਿੰਮ ਬਿਨਾਂ ਆਗਿਆ ਦੇ ਸੀ। ਇਸ ਲਈ ਉਸ ਸੰਬੰਧ ਵਿਚ ਕੁਝ ਵੀ ਨਹੀਂ ਕੀਤਾ ਜਾ ਸਕਦਾ ਸੀ।"[36] ਸ਼ਾਹ ਜਹਾਨ ਦਾ ਵਜ਼ੀਰੇ ਆਜ਼ਮ ਆਸਿਫ ਖ਼ਾਨ, ਜਿਹੜਾ ਕਿ ਰਿਸ਼ਤੇ ਵਿਚ ਉਸ ਦਾ ਸਹੁਰਾ ਲੱਗਦਾ ਸੀ, ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ੁੱਭ ਚਿੰਤਕ ਸੀ। ਉਸ ਨੇ ਅੰਮ੍ਰਿਤਸਰ ਦੀ ਲੜਾਈ ਤੋਂ ਤੁਰੰਤ ਬਾਅਦ, ਪਤਾ ਲੱਗਣ 'ਤੇ, ਲਾਹੌਰ ਦੇ ਗਵਰਨਰ ਕੁਲੀਜ ਖ਼ਾਨ ਨੂੰ ਹਟਾ ਦਿੱਤਾ ਸੀ।[37] ਹਰਿਗੋਬਿੰਦਪੁਰ ਦੀ ਝੜੱਪ ਹੋਣ ਪਿੱਛੋਂ ਆਸਿਫ ਖ਼ਾਨ ਨੇ ਪੂਰੀ ਰਿਪੋਰਟ ਮੰਗੀ ਅਤੇ ਇਹ ਪਤਾ ਲੱਗਣ 'ਤੇ ਕਿ ਕੀ ਗੁਰੂ ਜੀ ਨੇ ਸ੍ਰੀ ਹਰਿਗੋਬਿੰਦਪੁਰ ਵਿਖੇ ਮੁਸਲਮਾਨਾਂ ਲਈ ਇਕ ਮਸੀਤ ਵੀ ਬਣਵਾਈ ਹੈ, ਗੁਰੂ ਜੀ ਦੀ ਪਰਸੰਸਾ ਵੀ ਕੀਤੀ ਸੀ।[38]

ਤੇਜਾ ਸਿੰਘ ਗੰਡਾ ਸਿੰਘ ਅਨੁਸਾਰ, "ਗੁਰੂ ਹਰਿਗੋਬਿੰਦ ਜੀ ਨੇ ਚਾਰ ਲੜਾਈਆਂ ਜਿੱਤੀਆਂ ਪਰ ਕਿਉਂਕਿ ਉਨ੍ਹਾਂ ਦਾ ਮਨੋਰਥ ਸਦਾ ਆਪਣੇ ਬਚਾਅ ਵਿਚ ਲੜਨ ਦਾ ਰਿਹਾ ਸੀ, ਇਸ ਲਈ ਉਨ੍ਹਾਂ ਨੇ ਇਨ੍ਹਾਂ

---

36. ਪੂਰਵਅੰਕਤ, ਪੰਨਾ 49.
37. ਉਕਤ, ਪੰਨਾ 96.
38. ਸਤਿਬੀਰ ਸਿੰਘ, ਪੰਨੇ 50-51.

ਜਿੱਤਾਂ ਦੇ ਫਲਸਰੂਪ ਇਕ ਇੰਚ ਭਰ ਵੀ ਇਲਾਕੇ ਉੱਤੇ ਕਬਜ਼ਾ ਨਹੀਂ ਸੀ ਕੀਤਾ। ਇਨ੍ਹਾਂ ਲੜਾਈਆਂ ਦੇ ਪਿੱਛੇ ਨਿਰੇ ਬਾਜ਼ ਜਾਂ ਘੋੜੇ ਦੇ ਝਗੜੇ ਨਾਲੋਂ ਕਿਤੇ ਡੂੰਘਾ ਮਸਲਾ ਸੀ। ਪੰਜਾਬ ਦੀ ਧਰਤੀ 'ਤੇ ਇਕ ਨਵੀਂ ਬੀਰਤਾ ਦਾ ਜਨਮ ਹੋ ਰਿਹਾ ਸੀ।"

ਏ.ਸੀ. ਬੈਨਰਜ਼ੀ ਨੇ ਆਪਣੇ ਸ਼ਬਦਾਂ ਵਿਚ ਗੁਰੂ ਸਾਹਿਬ ਦੀਆਂ ਲੜਾਈਆਂ ਅਤੇ ਮੁਗ਼ਲ ਹਕੂਮਤ ਦੇ ਰਵਈਏ ਦਾ ਪੱਖ ਇਸ ਤਰ੍ਹਾਂ ਪੇਸ਼ ਕੀਤਾ ਹੈ: "ਜਿਵੇਂ ਕਿ ਉਪੱਰ ਦਿੱਤੇ ਵਿਸਥਾਰ ਤੋਂ ਸਪਸ਼ਟ ਦਿਖਾਈ ਦਿੰਦਾ ਹੈ ਕਿ ਗੁਰੂ ਜੀ ਦੀਆਂ ਲੜਾਈਆਂ ਨਿਰੋਲ ਸਥਾਨਕ ਮਸਲੇ ਸਨ। ਭੜਕਾਹਟ ਪੰਜਾਬ ਦੇ ਅਧਿਕਾਰੀਆਂ ਵੱਲੋਂ ਪੈਦਾ ਕੀਤੀ ਗਈ ਸੀ। ਸਿੱਖ ਲਿਖਤਾਂ ਵਿਚ ਬਾਦਸ਼ਾਹ ਦਾ ਜ਼ਿਕਰ ਵਾਰ ਵਾਰ ਆਉਣ ਦੇ ਬਾਵਜੂਦ ਵੀ ਇਹ ਮੰਨਣਾ ਮੁਸ਼ਕਿਲ ਹੈ ਕਿ ਕੀ ਕੇਂਦਰ ਦੀ ਸ਼ਾਹੀ ਹਕੂਮਤ ਦਾ ਇਨ੍ਹਾਂ ਛੋਟੇ ਛੋਟੇ ਮਸਲਿਆਂ ਨਾਲ ਸਚਮੁੱਚ ਹੀ ਕੋਈ ਸੰਬੰਧ ਸੀ? ਗੁਰੂ ਜੀ ਨੇ ਆਤਮ ਰੱਖਿਆ ਲਈ ਸਭ ਕੁਝ ਕੀਤਾ ਸੀ। ਉਨ੍ਹਾਂ ਨੇ ਕੋਈ ਬਾਕਾਇਦਾ ਬਗ਼ਾਵਤ ਨਹੀਂ ਕੀਤੀ ਸੀ। ਗੁਰੂ ਸਾਹਿਬ ਵੱਲੋਂ ਜਿੱਤੀਆਂ ਗਈਆਂ ਲੜਾਈਆਂ ਦਾ ਨਾ ਹੀ ਤਾਂ ਪੰਜਾਬ ਦੇ ਰਾਜ ਪਰਬੰਧ 'ਤੇ ਕੋਈ ਅਸਰ ਹੋਇਆ ਸੀ ਅਤੇ ਨਾ ਹੀ ਬਾਦਸ਼ਾਹ ਦੀ ਆਪਣੀ ਹਕੂਮਤ ਤੇ।"[39]

ਇਸ ਲਈ ਅਸੀਂ ਸਿੱਟੇ ਦੇ ਤੌਰ ਤੇ ਕਹਿ ਸਕਦੇ ਹਾਂ ਕਿ ਗੁਰੂ ਜੀ ਦੀਆਂ ਲੜਾਈਆਂ ਨਾਲ ਸ਼ਾਹ ਜਹਾਨ ਦਾ ਕੋਈ ਸੰਬੰਧ ਨਹੀਂ ਸੀ। ਇਹ ਨਿਰੋਲ ਸਥਾਨਕ ਅਧਿਕਾਰੀਆਂ ਜਾਂ ਚੌਧਰੀਆਂ ਵੱਲੋਂ ਆਪਣੀ ਈਰਖਾ ਕਾਰਣ ਕੀਤੀਆਂ ਗਈਆਂ ਸਨ। ਗੁਰੂ ਜੀ ਨੇ ਸਿਰਫ਼ ਆਤਮ ਰੱਖਿਆ ਲਈ ਤਲਵਾਰ ਚੁੱਕੀ ਸੀ ਅਤੇ ਜਦੋਂ ਹੀ ਉਨ੍ਹਾਂ ਦੀ ਆਤਮ ਰੱਖਿਆ ਯਕੀਨੀ ਹੋ ਗਈ ਤਾਂ ਉਨ੍ਹਾਂ ਨੇ ਵੀ ਤਲਵਾਰ ਨੂੰ ਰੱਖ ਕੇ ਧਰਮ ਦਾ ਪਰਚਾਰ ਕਰਨ ਦਾ ਕੰਮ ਸ਼ੁਰੂ ਕਰ ਦਿੱਤਾ ਸੀ।

**ਮੁੱਲਅੰਕਣ** : ਦਸ ਸਿੱਖ ਗੁਰੂ ਸਾਹਿਬਾਨ ਵਿਚੋਂ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਦੇ ਸੰਬੰਧ ਵਿਚ ਸਿੱਖ ਇਤਿਹਾਸ ਦੇ ਲੇਖਕਾਂ ਵੱਲੋਂ ਸਭ ਤੋਂ ਵੱਧ ਭੁਲੇਖੇ ਪਾਏ ਗਏ ਹਨ ਅਤੇ ਆਪਾ-ਵਿਰੋਧੀ ਕਥਨ ਬਿਆਨ ਕੀਤੇ ਗਏ ਹਨ। ਉਨ੍ਹਾਂ ਨੂੰ ਪਹਿਲੇ ਪੰਜ ਗੁਰੂ ਸਾਹਿਬਾਨ ਦੇ ਮਾਰਗ ਨੂੰ ਤਿਆਗ ਕੇ ਨਵੇਂ ਮਾਗਰ ਦਾ ਧਾਰਨੀ ਵੀ ਕਿਹਾ ਗਿਆ ਹੈ। ਇਹ ਨਵਾਂ ਮਾਰਗ, ਸਿੱਖਾਂ ਨੂੰ ਹਥਿਆਰ ਚੁਕਵਾ ਕੇ ਲੜਾਈ ਵਾਲੇ ਪਾਸੇ ਪਾਉਣ ਦਾ ਦੱਸਿਆ ਗਿਆ ਹੈ। ਉਨ੍ਹਾਂ ਨੂੰ ਸਰਕਾਰੀ ਅਧਿਕਾਰੀਆਂ ਹੇਠ ਸਰਕਾਰੀ ਅਹੁਦਾ ਕਬੂਲਦਿਆਂ ਹੋਇਆ ਵੀ ਦਿਖਾਇਆ ਗਿਆ ਹੈ ਅਤੇ ਮੁਗ਼ਲ ਹਕੂਮਤ ਨਾਲ ਟੱਕਰ ਲੈਣ ਲਈ ਤਨਖਾਹਦਾਰ ਅਤੇ ਭਗੌੜੇ ਪਠਾਣ ਸਿਪਾਹੀ ਵੀ ਭਰਤੀ ਕਰਦਿਆਂ ਦਿਖਾਇਆ ਗਿਆ ਹੈ। ਉਨ੍ਹਾਂ ਵੱਲੋਂ ਸਿੱਖਾਂ ਨੂੰ ਮਾਸ ਖਾਣ ਦੀ ਖੁੱਲ ਦੇਣ ਬਾਰੇ ਵੀ ਕਿਹਾ ਗਿਆ ਹੈ। ਇਹ ਸਭ ਗੱਲਾਂ ਐਸੀਆਂ ਹਨ ਜੋ ਸਿੱਖ ਵਿਚਾਰਧਾਰਾ, ਸਿੱਖ ਵਿਸ਼ਵਾਸ ਜਾਂ ਸਿੱਖ ਰਵਾਇਤਾਂ ਨਾਲ ਮੇਲ ਨਹੀਂ ਖਾਂਦੀਆਂ। ਇਨ੍ਹਾਂ ਤੋਂ ਇਲਾਵਾਂ ਕੁੱਝ ਗੱਲਾਂ ਐਸੀਆਂ ਵੀ ਉਨ੍ਹਾਂ ਨਾਲ ਜੋੜੀਆਂ ਗਈਆਂ ਹਨ ਜਿਨ੍ਹਾਂ ਦੀ ਇਤਿਹਾਸਕ ਤੌਰ 'ਤੇ ਕੋਈ ਪਰਮਾਣੀਕਤਾ ਹੀ ਨਹੀਂ ਹੈ।

ਇਨ੍ਹਾਂ ਸਭ ਭੁਲੇਖਿਆਂ ਦਾ ਅਤੇ ਇਤਿਹਾਸਕ ਪਰਮਾਣੀਕਤਾ ਨਾ ਰੱਖਣ ਵਾਲੀਆਂ ਗੱਲਾਂ ਦਾ ਨਿਬੇੜਾ ਕਰਨ ਲਈ ਜ਼ਰੂਰੀ ਹੈ ਕਿ ਪਹਿਲਾਂ ਇਸ ਗੱਲ ਦਾ ਫੈਸਲਾ ਕਰਕੇ ਚੱਲਿਆ ਜਾਵੇ ਕਿ ਗੁਰੂ ਹਰਿਗੋਬਿੰਦ ਸਾਹਿਬ ਪਹਿਲੇ ਪੰਜ ਗੁਰੂ ਸਾਹਿਬਾਨ ਦੀ ਹੀ ਲੜੀ ਵਿਚ ਖੜੇ ਹੋਏ ਸਨ ਅਤੇ ਉਹ ਗੁਰੂ ਨਾਨਕ ਦੇਵ ਜੀ ਦਾ ਹੀ ਛੇਵਾਂ ਸਰੂਪ ਸਨ। ਇਸ ਗੱਲ ਵਿਚ ਕੋਈ ਵੀ ਦੂਜਾ ਮੱਤ ਨਹੀਂ ਹੈ। ਇਹ ਗੱਲ ਇੱਕ ਤੋਂ ਵੱਧ ਮੌਲਿਕ ਸਰੋਤਾਂ ਤੋਂ ਵੀ ਸਾਬਤ ਹੋ ਜਾਂਦੀ ਹੈ ਅਤੇ ਸਿੱਖ ਰਵਾਇਤ ਵੀ ਇਸ ਨੂੰ ਪਰਵਾਣ ਕਰਦੀ ਹੈ। ਇਸ ਕਰਕੇ ਜਦੋਂ

39. A.C. Banerjee, *Guru Nanak To Guru Gobind Singh*, New Delhi, 1978, p. 146.

ਅਸੀਂ ਗੁਰੂ ਹਰਿਗੋਬਿੰਦ ਸਾਹਿਬ ਨੂੰ ਗੁਰੂ ਨਾਨਕ ਦੇਵ ਜੀ ਦਾ ਛੇਵਾਂ ਸਰੂਪ ਮੰਨ ਕੇ ਚਲਦੇ ਹਾਂ ਤਾਂ ਉਨ੍ਹਾਂ ਨਾਲ ਉਕਤ ਗੱਲਾਂ ਜੋੜਨ ਦੀ ਕੋਈ ਤੁਕ ਨਹੀਂ ਬਣਦੀ ਅਤੇ ਜੇ ਅਸੀਂ ਗੁਰੂ ਸਾਹਿਬ ਨੂੰ ਪਹਿਲੇ ਪੰਜ ਗੁਰੂ ਸਾਹਿਬਾਨ ਦੀ ਲੜੀ ਵਿਚ ਵੀ ਖੜ੍ਹਿਆ ਕਰਦੇ ਹਾਂ ਅਤੇ ਉਕਤ ਗੱਲਾਂ ਵੀ ਜੋੜਦੇ ਹਾਂ ਤਾਂ ਸਾਡੇ ਕਥਨ ਆਪਾ-ਵਿਰੋਧੀ ਵੀ ਹੁੰਦੇ ਹਨ ਅਤੇ ਇਤਿਹਾਸਕ ਪਰਮਾਣੀਕਤਾ ਤੋਂ ਵੀ ਕੋਰੇ ਹੋ ਜਾਂਦੇ ਹਨ।

ਆਓ ਸਭ ਤੋਂ ਪਹਿਲਾਂ ਉਨ੍ਹਾਂ ਸਮਕਾਲੀ ਗਵਾਹੀਆਂ ਦਾ ਵਰਨਣ ਕਰੀਏ ਜਿਹੜੀਆਂ ਦਸੇ ਗੁਰੂ ਸਾਹਿਬਾਨ ਨੂੰ ਇਕੋ ਜੋਤ ਜਾਂ ਗੁਰੂ ਨਾਨਕ ਸਾਹਿਬ ਦਾ ਹੀ ਸਰੂਪ ਬਿਆਨ ਕਰਦੀਆਂ ਹਨ। ਭਾਈ ਗੁਰਦਾਸ ਜੀ ਲਿਖਦੇ ਹਨ:

*ਨਿਰੰਕਾਰੁ ਨਾਨਕ ਦੇਉ ਨਿਰੰਕਾਰਿ ਆਕਾਰ ਬਣਾਇਆ।*
*ਗੁਰੁ ਅੰਗਦੁ ਗੁਰੁ ਅੰਗ ਤੇ ਗੰਗਹੁ ਜਾਣੁ ਤਰੰਗ ਉਠਾਇਆ।*
*ਅਮਰ ਦਾਸੁ ਗੁਰੁ ਅੰਗਦਹੁ ਜੋਤਿ ਸਰੂਪ ਚਲਤੁ ਵਰਤਾਇਆ।*
*ਗੁਰੁ ਅਮਰਹੁ ਗੁਰੁ ਰਾਮਦਾਸੁ ਅਨਹਦ ਨਾਦਹੁ ਸਬਦੁ ਸੁਣਾਇਆ।*
*ਰਾਮ ਦਾਸਹੁ ਅਰਜਨੁ ਗੁਰੁ ਦਰਸਨੁ ਦਰਪਨਿ ਵਿਚਿ ਦਿਖਾਇਆ।*
*ਹਰਿਗੋਬਿੰਦ ਗੁਰ ਅਰਜਨਹੁ ਗੁਰੁ ਗੋਬਿੰਦ ਨਾਉ ਸਦਵਾਇਆ।*
*ਗੁਰ ਮੂਰਤਿ ਗੁਰ ਸ਼ਬਦੁ ਹੈ ਸਾਧ ਸੰਗਤਿ ਵਿਚਿ ਪਰਗਟੀ ਆਇਆ।*
*ਪੈਰੀ ਪਾਇ ਸਭ ਜਗਤੁ ਤਰਾਇਆ।*[40]

'ਬਚਿਤ੍ਰ ਨਾਟਕ' ਵਿਚ ਤਾਂ ਇਸ ਗੱਲ ਨੂੰ ਇਤਨਾ ਵਧੇਰੇ ਸਪਸ਼ਟਤਾ ਨਾਲ ਲਿਖਦਿਆਂ ਸਿੱਧੀ ਤਰ੍ਹਾਂ ਹੀ ਕਹਿ ਦਿੱਤਾ ਗਿਆ ਹੈ ਕਿ ਜੋ ਲੋਕ ਦਸਾਂ ਗੁਰੂ ਸਾਹਿਬਾਨ ਨੂੰ ਇਕੋ ਹੀ ਜੋਤ ਨਹੀਂ ਸਮਝਦੇ ਉਹ ਮੂਰਖ ਹਨ।

*ਸ੍ਰੀ ਨਾਨਕ ਅੰਗਦ ਕਰ ਜਾਨਾ। ਅਮਰਦਾਸ ਅੰਗਦ ਪਹਿਚਾਨਾ।*
*ਅਮਰਦਾਸ ਰਾਮਦਾਸ ਕਹਾਯੋ। ਸਾਧਨ ਲਖਾ ਮੂੜ ਨਾ ਪਾਯੋ।*
*ਜਿਨ ਜਾਨਾ ਤਿਨ ਹੀ ਸਿਧ ਪਾਈ।*

ਗੁਰੂ ਹਰਿਗੋਬਿੰਦ ਸਾਹਿਬ ਦੇ ਸਮਕਾਲੀ ਲੇਖਕ ਜ਼ੁਲਿਫ਼ਕਾਰ ਅਰਧਿਸਤਾਨੀ ਨੇ ਵੀ ਲਿਖਿਆ ਹੈ ਕਿ ਗੁਰੂ ਜੀ ਆਪਣੇ ਖ਼ਤੋ-ਖ਼ਿਤਾਬਤ ਵਿਚ ਆਪਣੇ ਆਪ ਨੂੰ ਨਾਨਕ ਹੀ ਲਿਖਦੇ ਹੁੰਦੇ ਸਨ।[41] ਇਉਂ ਇਤਨੀਆਂ ਠੋਸ ਗਵਾਹੀਆਂ ਦੇ ਆਧਾਰ 'ਤੇ ਇਹ ਨਿਸ਼ਚਤ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਗੁਰੂ ਨਾਨਕ ਦੇਵ ਜੀ ਦਾ ਹੀ ਛੇਵਾਂ ਆਤਮਿਕ ਰੂਪ ਸਨ ਅਤੇ ਉਨ੍ਹਾਂ ਦਾ, ਪਹਿਲੇ ਪੰਜ ਗੁਰੂ ਸਾਹਿਬਾਨ ਦੀ ਲਾਈਨ ਵਿਚ ਖੜ੍ਹਿਆਂ ਕਰ ਕੇ ਹੀ, ਅਧਿਐਨ ਕੀਤਾ ਜਾਣਾ ਚਾਹੀਦਾ ਹੈ।

ਇਹ ਗੱਲ ਯਾਦ ਰੱਖਣੀ ਚਾਹੀਦੀ ਹੈ ਕਿ ਕੋਈ ਵੀ ਲਿਖਤ ਭਾਵੇਂ ਕਿੰਨੀ ਵੀ ਸਮਕਾਲੀ ਕਿਉਂ ਨਾ ਹੋਵੇ

---

40. ਵਾਰਾਂ ਭਾਈ ਗੁਰਦਾਸ, ਸ਼ਰੋਮਣੀ ਕਮੇਟੀ, ਅੰਮ੍ਰਿਤਸਰ, 1981, ਪੰਨਾ 266.
41. *ਮਾਖ਼ਿਜ਼-ਤਵਾਰੀਖ਼-ਏ-ਸਿੱਖਾਂ* (ਸੰ. ਗੰਡਾ ਸਿੰਘ), ਅੰਮ੍ਰਿਤਸਰ, 1949, ਪੰਨੇ 35-49.

ਜਦੋਂ ਤੱਕ ਉਸ ਵਿਚਲਾ ਕਥਨ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਬਾਣੀ ਦੇ, ਸਿੱਖ ਵਿਸ਼ਵਾਸ ਦੇ ਅਤੇ ਸਿੱਖ ਰਵਾਇਤ ਦੇ ਅਨੁਕੂਲ ਨਹੀਂ ਹੋਵੇਗਾ, ਉਸ ਕਥਨ ਦਾ ਸਾਡੇ ਲਈ ਕੋਈ ਇਤਿਹਾਸਕ ਮਹੱਤਵ ਨਹੀਂ ਹੋਵੇਗਾ। *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਗੁਰਬਾਣੀ ਵਿਚੋਂ ਸਿੱਖ ਗੁਰੂ ਸਾਹਿਬਾਨ ਪਰੱਤੀ ਵਿਸ਼ਵਾਸ ਪੈਦਾ ਹੁੰਦਾ ਹੈ ਅਤੇ ਇਸੇ ਵਿਸ਼ਵਾਸ ਵਿਚੋਂ ਹੀ ਉਨ੍ਹਾਂ ਪਰੱਤੀ ਕੋਈ ਰਵਾਇਤ ਪਰਚੱਲਤ ਹੁੰਦੀ ਹੈ। ਦੂਜੇ ਸ਼ਬਦਾਂ ਵਿਚ ਰਵਾਇਤ ਵਿਸ਼ਵਾਸ ਵਿਚੋਂ ਜਨਮ ਲੈਂਦੀ ਹੈ ਅਤੇ ਵਿਸ਼ਵਾਸ ਵਿਚਾਰਧਾਰਾ ਵਿਚੋਂ ਵਿਗਸਦਾ ਹੈ। ਸਿੱਖ ਵਿਚਾਰਧਾਰਾ *ਗੁਰੂ ਗ੍ਰੰਥ ਸਾਹਿਬ* ਹੈ। ਇਸੇ ਕਰ ਕੇ ਸਿੱਖ ਇਤਿਹਾਸ ਦੇ ਸੰਦਰਭ ਵਿਚ ਕਿਸੇ ਵੀ ਲਿਖਤ ਦੀ ਪਰਮਾਣੀਕਤਾ ਉਕਤ ਤਿੰਨ ਨੁਕਤਿਆਂ 'ਤੇ ਪੂਰੀ ਉਤਰ ਕੇ ਹੀ ਸਥਾਪਤ ਹੋ ਸਕਦੀ ਹੈ। ਜੇਕਰ ਕੋਈ ਲਿਖਤ ਉਕਤ ਪੜਚੋਲ ਅਨੁਸਾਰ ਪੂਰੀ ਨਹੀਂ ਉਤਰਦੀ ਉਸ ਦੀ ਸਿੱਖ ਇਤਿਹਾਸ ਲਈ ਕੋਈ ਪਰਮਾਣੀਕਤਾ ਨਹੀਂ ਹੋ ਸਕਦੀ।

ਗੁਰੂ ਹਰਿਗੋਬਿੰਦ ਸਾਹਿਬ ਦੇ ਜੀਵਨ ਬਿਰਤਾਂਤ ਬਾਰੇ ਸਾਨੂੰ ਸੰਖੇਪ ਜਾਂ ਵਿਸਥਾਰ ਵਿਚ ਕਈ ਮੌਲਿਕ ਅਤੇ ਸਮਕਾਲੀ ਸਰੋਤ ਪਰਾਪਤ ਹਨ। ਇਨ੍ਹਾਂ ਵਿਚ ਦੋ ਮੌਲਿਕ ਸਰੋਤ ਹਨ ਅਤੇ ਦੋ ਸਮਕਾਲੀ। ਮੌਲਿਕ ਸਰੋਤ ਉਹ ਹੁੰਦੇ ਹਨ ਜੋ ਪਹਿਲੀ ਅਤੇ ਸਿੱਧੀ ਜਾਣਕਾਰੀ ਦੇਣ ਵਾਲੇ ਹੁੰਦੇ ਹਨ। ਇਨ੍ਹਾਂ ਵਿਚ ਸ਼ਾਮਲ ਹਨ: *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚਲੇ ਗੁਰੂ ਅਰਜਨ ਦੇਵ ਜੀ ਦੇ ਉਹ ਸ਼ਬਦ ਜੋ ਉਨ੍ਹਾਂ ਨੇ ਬਾਲ ਹਰਿਗੋਬਿੰਦ ਜੀ ਦੇ ਜਨਮ ਬਾਰੇ, ਬਚਪਨ ਵਿਚ ਆਈ ਕਿਸੇ ਭਿਆਨਕ ਬਿਮਾਰੀ ਬਾਰੇ ਅਤੇ ਦੋਖੀਆਂ ਵੱਲੋਂ ਬਾਲ ਹਰਿਗੋਬਿੰਦ ਜੀ ਨੂੰ ਜ਼ਹਿਰ ਦੇਣ ਦੇ ਸੰਬੰਧ ਵਿਚ ਲਿਖੇ ਹਨ। ਇਹ ਗੁਰੂ ਹਰਿਗੋਬਿੰਦ ਸਾਹਿਬ ਦੇ ਪਿਤਾ ਵੱਲੋਂ ਦਿੱਤੀ ਗਈ ਸਿੱਧੀ ਜਾਣਕਾਰੀ ਹੈ। ਦੂਜੇ ਹਨ ਗੁਰੂ ਹਰਿਗੋਬਿੰਦ ਸਾਹਿਬ ਦੇ ਆਪਣੇ ਹੁਕਮਨਾਮੇ। ਇਨ੍ਹਾਂ ਵਿਚ ਖੁਦ ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਆਪਣੀਆਂ ਲਿਖੀਆਂ ਹੋਈਆਂ ਗੱਲਾਂ ਦੀ ਸਿੱਧੀ ਜਾਣਕਾਰੀ ਮਿਲਦੀ ਹੈ। ਦੂਸਰੇ ਦੋ ਸਮਕਾਲੀ ਸਰੋਤ ਹਨ : ਭਾਈ ਗੁਰਦਾਸ ਦੀਆਂ ਵਾਰਾਂ ਅਤੇ ਜ਼ੁਲਿਫ਼ਕਾਰ ਅਰਧਿਸਤਾਨੀ ਦੀ ਲਿਖਤ *ਦਬੇਸਤਾਨ-ਏ-ਮਜ਼ਾਹਿਬ*। ਭਾਈ ਗੁਰਦਾਸ ਗੁਰੂ ਸਾਹਿਬ ਦੇ ਮੁੱਖੀ ਸਿੱਖਾਂ ਵਿਚੋਂ ਵਿਦਵਾਨ ਸਿੱਖ ਸਨ ਅਤੇ ਉਹ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਸਮਕਾਲੀ ਸਨ। ਭਾਵੇਂ ਉਸ ਦੀਆਂ ਵਾਰਾਂ ਵਿਚੋਂ ਗੁਰੂ ਜੀ ਪਰੱਤੀ ਉਤਨੀ ਜਾਣਕਾਰੀ ਨਹੀਂ ਮਿਲਦੀ ਜਿਤਨੀ ਕਿ ਉਨ੍ਹਾਂ ਕੋਲੋਂ ਆਸ ਕੀਤੀ ਜਾ ਸਕਦੀ ਸੀ। ਇਹ ਜਾਣਕਾਰੀ ਬਹੁਤ ਹੀ ਸੰਖੇਪ ਹੈ ਪਰ ਹੈ ਨਿਰਣੈਜਨਕ। ਇਸ ਜਾਣਕਾਰੀ ਵਿਚ ਕੋਈ ਵੀ ਐਸੀ ਗੱਲ ਨਹੀਂ ਜਿਸ ਨੂੰ ਅਸੀਂ ਅਣਗੌਲਿਆਂ ਕਰ ਸਕੀਏ। ਇਸ ਕਰਕੇ ਇਹ ਵੀ ਗੁਰੂ ਸਾਹਿਬ ਬਾਰੇ ਇਕ ਪਰਮਾਣੀਕ ਸਮਕਾਲੀ ਸਰੋਤ ਹੈ। ਜ਼ੁਲਿਫ਼ਕਾਰ ਅਰਧਿਸਤਾਨੀ ਗੁਰੂ ਸਾਹਿਬ ਦਾ ਗੈਰ-ਸਿੱਖ ਸਮਕਾਲੀ ਲੇਖਕ ਹੈ। ਉਹ ਗੁਰੂ ਸਾਹਿਬ ਦਾ ਦੋਸਤ ਸੀ ਅਤੇ ਉਹ ਕਾਫ਼ੀ ਸਮਾਂ ਗੁਰੂ ਸਾਹਿਬ ਦੇ ਪਾਸ ਵੀ ਰਿਹਾ ਸੀ। ਪਰ ਉਸ ਦੀ ਲਿਖਤ ਉਤਨੀ ਪਰਮਾਣੀਕ ਨਹੀਂ ਹੋ ਸਕੀ ਜਿਤਨੀ ਇਸ ਤਰ੍ਹਾਂ ਦੇ ਲੇਖਕ ਦੀ ਹੋਣੀ ਚਾਹੀਦੀ ਸੀ। ਇਸ ਦੀਆਂ ਕੁਝ ਗੱਲਾਂ ਤਾਂ ਉਕਾ ਹੀ ਮੰਨਣਯੋਗ ਨਹੀਂ ਹਨ ਕਿਉਂਕਿ ਉਹ ਸਿੱਖ ਵਿਚਾਰਧਾਰਾ, ਸਿੱਖ ਵਿਸ਼ਵਾਸ ਅਤੇ ਸਿੱਖ ਰਵਾਇਤਾਂ ਦੇ ਹੀ ਉਲਟ ਹਨ। ਕੁਝ ਗੱਲਾਂ ਸਪਸ਼ਟ ਨਹੀਂ ਹਨ ਜਿਨ੍ਹਾਂ ਨੂੰ ਕੁਝ ਕਿੰਤੂ-ਪਰੰਤੂ ਕੀਤੇ ਬਿਨਾਂ ਮੰਨਿਆਂ ਨਹੀਂ ਜਾ ਸਕਦਾ। ਹਾਂ ਕੁਝ ਗੱਲਾਂ ਗੁਰੂ ਸਾਹਿਬ ਦੇ ਸੰਬੰਧ ਵਿਚ ਬਹੁਤ ਨਿਰਣਈ ਕਿਸਮ ਦੀਆਂ ਹੋ ਨਿਬੜਦੀਆਂ ਹਨ। ਇਨ੍ਹਾਂ ਦਾ ਸਿਲਸਿਲੇਵਾਰ ਵੇਰਵਾ ਪਾਠ ਦੇ ਅੱਗੇ ਜਾ ਕੇ ਦਿੱਤਾ ਜਾਵੇਗਾ।

ਸਭ ਤੋਂ ਪਹਿਲਾਂ ਅਸੀਂ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਦਿੱਤੀ ਗਈ ਜਾਣਕਾਰੀ ਸਾਹਮਣੇ ਲਿਆਉਂਦੇ ਹਾਂ। ਗੁਰੂ ਅਰਜਨ ਦੇਵ ਜੀ ਨੇ ਬਾਲ ਹਰਿਗੋਬਿੰਦ ਦੇ ਜਨਮ ਬਾਰੇ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਜਾਣਕਾਰੀ ਦਿੰਦਿਆਂ ਲਿਖਿਆ ਹੈ ਕਿ ਅਕਾਲ ਪੁਰਖ ਨੇ ਬੱਚਾ ਭੇਜਿਆ ਹੈ। ਜਦੋਂ ਇਸ ਨੇ ਆਪਣੀ ਮਾਤਾ ਦੇ ਪੇਟ ਵਿਚ ਪਰਕਾਸ਼ ਧਾਰਿਆ ਸੀ ਤਾਂ ਮਾਂ ਬਹੁਤ ਖੁਸ਼ ਹੋਈ ਸੀ। ਇਹ ਸਾਰੀ ਸਰਿਸ਼ਟੀ ਦਾ ਸੰਤ ਪੁੱਤਰ ਹੈ। ਵਾਹਿਗੁਰੂ ਦਾ ਹੁਕਮ ਸਭ ਵਿਚ ਜ਼ਾਹਿਰ ਹੋ ਗਿਆ ਹੈ। ਬਾਲਕ ਨੇ ਦਸ ਮਹੀਨਿਆਂ ਬਾਅਦ ਜਨਮ ਲਿਆ ਹੈ। ਇਸ ਨਾਲ ਪਰਿਵਾਰ ਵਿਚ ਸਭ ਸੋਗ ਖਤਮ ਹੋ ਕੇ ਖੁਸ਼ੀਆਂ ਫੈਲ ਗਈਆਂ ਹਨ। ਸਭ ਵਾਹਿਗੁਰੂ ਦੇ ਸ਼ੁਕਰਾਨੇ ਵਿਚ ਗੁਰਬਾਣੀ ਦਾ ਸਿਮਰਨ ਕਰ ਰਹੇ ਹਨ। ਬੱਚੇ ਦੇ ਪੈਦਾ ਹੋਣ ਨਾਲ ਪਰਿਵਾਰ ਦੀ ਵੇਲ ਵਧੀ ਹੈ। ਬੱਚੇ ਦੇ ਰੂਪ ਵਿਚ ਸਤਿਗੁਰਾਂ ਨੇ ਐਸੀ ਦਾਤ ਸਖ਼ਸ਼ ਦਿੱਤੀ ਹੈ ਜਿਸ ਦੀ ਉਨ੍ਹਾਂ ਨੂੰ ਲੋਚਾ ਸੀ। ਜਿਵੇਂ ਬਾਲਕ ਆਪਣੇ ਪਿਤਾ ਉੱਪਰ ਬਹੁਤ ਮਾਣ ਕਰਦਾ ਹੈ ਉਸੇ ਤਰ੍ਹਾਂ ਉਹ ਵੀ ਵਾਹਿਗੁਰੂ ਦੇ ਹੁਕਮ ਮੁਤਾਬਕ ਹੀ ਸਭ ਕੁਝ ਬਿਆਨ ਕਰ ਰਹੇ ਹਨ। ਇਹ ਕੋਈ ਲੁਕੀ-ਛਿਪੀ ਗੱਲ ਨਹੀਂ ਹੈ ਸਗੋਂ ਗੁਰੂ ਨਾਨਕ ਨੇ ਪਰਮ ਪਰਸੰਨ ਹੋ ਕੇ ਇਹ ਦਾਤ ਬਖ਼ਸ਼ੀ ਹੈ। ਸ਼ਬਦ ਇਸ ਤਰ੍ਹਾਂ ਹੈ:

*ਸਤਿਗੁਰ ਸਾਚੈ ਦੀਆ ਭੇਜਿ। ਚਿਰੁ ਜੀਵਨੁ ਉਪਜਿਆ ਸੰਜੋਗਿ ॥*
*ਉਦਰੈ ਮਾਹਿ ਆਇ ਕੀਆ ਨਿਵਾਸੁ। ਮਾਤਾ ਕੈ ਮਨਿ ਬਹੁਤੁ ਬਿਗਾਸੁ ॥*
*ਜੰਮਿਆ ਪੂਤੁ ਭਗਤੁ ਗੋਬਿੰਦ ਕਾ। ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥*
*ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ ॥*
*ਮਿਟਿਆ ਸੋਗੁ ਮਹਾ ਆਨੰਦੁ ਥੀਆ ॥*
*ਗੁਰਬਾਣੀ ਸਖੀ ਆਨੰਦੁ ਗਾਵੈ। ਸਾਚੇ ਸਾਹਿਬ ਕੈ ਮਨਿ ਭਾਵੈ ॥*
*ਵਧੀ ਵੇਲਿ ਬਹੁ ਪੀੜੀ ਚਾਲੀ। ਧਰਮ ਕਲਾ ਹਰਿ ਬੰਧਿ ਬਹਾਲੀ ॥*
*ਮਨ ਚਿੰਦਿਆ ਸਤਿਗੁਰੂ ਦਿਵਾਇਆ। ਭਏ ਅਚਿੰਤ ਏਕ ਲਿਵ ਲਾਇਆ ॥*
*ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣ ॥*
*ਬੁਲਾਇਆ ਬੋਲੈ ਗੁਰੂ ਕੈ ਭਾਣਿ ॥*
*ਗੁਝੀ ਛੰਨੀ ਨਾਹੀ ਬਾਤ। ਗੁਰੂ ਨਾਨਕ ਤੁਠਾ ਕੀਨੀ ਦਾਤ ॥* (ਪੰਨਾ 396)

ਇਸੇ ਗੱਲ ਨੂੰ ਗੁਰਬਿਲਾਸ ਛੇਵੀਂ ਪਾਤਸ਼ਾਹੀ, ਜਿਸ ਨੂੰ ਸਿੱਖ ਇਤਿਹਾਸਕਾਰਾਂ ਵੱਲੋਂ ਗੁਰਮੁੱਖੀ ਦੀ ਮੁੱਢਲੀ ਲਿਖਤ ਮੰਨ ਕੇ, ਸਿੱਖ ਇਤਿਹਾਸ ਦਾ ਪਰਮੁੱਖ ਸਰੋਤ ਮੰਨਿਆ ਗਿਆ ਹੈ, ਵਿਚ ਕਿਸ ਤਰ੍ਹਾਂ ਗਲਤ ਰੰਗਤ ਦਿੱਤੀ ਗਈ ਹੈ। ਗੁਰੂ ਅਰਜਨ ਦੇਵ ਜੀ ਦੇ ਇਸ ਵਾਕ "ਗੁਝੀ ਛੰਨੀ ਨਾਹੀ ਬਾਤ। ਗੁਰੂ ਨਾਨਕੁ ਤੁਠਾ ਕੀਨੀ ਦਾਤਿ।" ਨੂੰ ਆਪਣੀ ਮਨਮਤ ਵਿਚ ਰੰਗ ਕੇ ਲਿਖ ਦਿੱਤਾ ਹੈ: "ਗੁੰਝੀ ਛੰਨੀ ਨਾਹੀ ਬਾਤ। ਗੁਰੂ ਨਾਨਕ ਬੁਢੇ ਸਤ ਕਰ ਦਾਤ।" ਇਕ ਹੋਰ ਥਾਂ 'ਤੇ ਗੁਰੂ ਅਰਜਨ ਦੇਵ ਜੀ ਦੇ ਇਹ ਵਾਕ:

*ਸਗਲ ਆਨੰਦੁ ਕੀਆ ਪਰਮੇਸਰਿ ਆਪਣਾ ਬਿਰਦੁ ਸਮਾਰਿਆ ॥*
*ਸਾਧ ਜਨਾ ਹੋਏ ਕਿਰਪਾਲਾ ਬਿਗਸੇ ਸਭਿ ਪਰਵਾਰਿਆ॥* (ਪੰਨਾ 806)

ਨੂੰ ਇਸ ਤਰ੍ਹਾਂ ਬਦਲ ਕੇ ਸਾਰੇ ਭਾਵ ਅਰਥ ਹੀ ਬਿਗਾੜ ਦਿੱਤੇ ਹਨ :

*ਸਗਲ ਆਨੰਦ ਪਰਮੇਸ਼ਨ ਕੀਨੋ। ਅਪਨਾ ਬਿਰਦ ਰਾਖ ਜਿਨ ਲੀਨੋ।*
*ਸਾਹਿਬ ਬੁੱਢਾ ਭਏ ਕ੍ਰਿਪਾਲ। ਸੁਤ ਦੇ ਕੀਓ ਪ੍ਰਵਾਰ ਨਿਹਾਲ।*[42]

ਗੁਰੂ ਅਰਜਨ ਦੇਵ ਜੀ ਨੇ ਤਾਂ ਦੱਸਿਆ ਹੈ ਕਿ ਉਨ੍ਹਾਂ ਦੇ ਘਰ ਪੁੱਤਰ ਪੈਦਾ ਹੋਣ ਦੀ ਦਾਤ ਅਕਾਲ ਪੁਰਖ ਦੀ ਮਿਹਰ ਨਾਲ ਪਰਾਪਤ ਹੋਈ ਹੈ ਪਰ *ਗੁਰਬਿਲਾਸ ਛੇਵੀਂ ਪਾਤਸ਼ਾਹ* ਦਾ ਕਰਤਾ ਆਪਣੀਆਂ ਮਨਮਤੀ ਗੱਲਾਂ ਕਰਦਾ ਹੋਇਆ ਇਸ ਨੂੰ ਬਿਗਾੜ ਕੇ ਦੱਸਦਾ ਹੈ ਕਿ ਗੁਰੂ ਅਰਜਨ ਦੇ ਘਰ ਪੁੱਤਰ ਦੀ ਦਾਤ ਬਾਬਾ ਬੁੱਢਾ ਜੀ ਦੀ ਬਖ਼ਸ਼ਿਸ਼ ਕਾਰਨ ਹੋਈ। ਇਹ ਵਿਚਾਰ ਇਤਿਹਾਸਕ ਦਰਿਸ਼ਟੀਕੋਣ ਤੋਂ ਤਾਂ ਗਲਤ ਹੈ ਹੀ ਸਗੋਂ ਸਿੱਖ ਵਿਚਾਰਧਾਰਾ ਦੇ ਵੀ ਉਲਟ ਹੈ। ਇਸ ਲਈ ਸਾਡੇ ਲਈ *ਗੁਰਬਿਲਾਸ ਛੇਵੀਂ ਪਾਤਸ਼ਾਹੀ* ਦੀ ਲਿਖਤ ਦੀ ਕੋਈ ਮਹੱਤਤਾ ਨਹੀਂ ਹੈ। ਬਾਲ ਹਰਿਗੋਬਿੰਦ ਦੇ ਬਚਪਨ ਦੀ ਦੂਜੀ ਘਟਨਾ ਹੈ ਉਨ੍ਹਾਂ ਦੇ ਚੇਚਕ ਨਿਕਲਣ ਦੀ। ਚੇਚਕ ਬੜੀ ਹੀ ਖਤਰਨਾਕ ਕਿਸਮ ਦੀ ਬੀਮਾਰੀ ਹੈ ਅਤੇ ਕਈ ਵਾਰ ਤਾਂ ਬੱਚੇ ਲਈ ਜਾਨ-ਲੇਵਾ ਵੀ ਸਾਬਤ ਹੋ ਜਾਂਦੀ ਹੈ। ਇਸ ਨਾਲ ਅੱਖਾਂ ਦੀ ਰੋਸ਼ਨੀ ਦਾ ਖਤਮ ਹੋ ਜਾਣਾ ਜਾਂ ਚੇਹਰੇ ਦੀ ਸੁੰਦਰਤਾ ਦਾ ਖਤਮ ਹੋ ਜਾਣਾ ਆਮ ਜਿਹੀ ਗੱਲ ਹੈ। ਇਸ ਲਈ ਇਸ ਬਿਮਾਰੀ ਦੀ ਚਿੰਤਾ ਹੋਣੀ ਸੁਭਾਵਕ ਸੀ। ਗੁਰੂ ਅਰਜਨ ਦੇਵ ਜੀ ਨੇ ਇਸ ਬਾਰੇ ਸਾਰੀ ਜਾਣਕਾਰੀ ਇਸ ਸ਼ਬਦ ਰਾਹੀਂ ਦਿੱਤੀ ਹੈ :

*ਨੇਤ੍ਰ ਪ੍ਰਗਾਸੁ ਕੀਆ ਗੁਰਦੇਵ ॥ ਭਰਮ ਗਏ ਪੂਰਨ ਭਈ ਸੇਵ ॥ ੧॥ ਰਹਾਉ ॥*
*ਸੀਤਲਾ ਤੇ ਰਖਿਆ ਬਿਹਾਰੀ ॥ ਪਾਰਬ੍ਰਹਮ ਪ੍ਰਭੁ ਕਿਰਪਾ ਧਾਰੀ ॥* (ਪੰਨਾ 200)
*ਸਦਾ ਸਦਾ ਹਰਿ ਜਾਪੇ ॥ ਪ੍ਰਭ ਬਾਲਕ ਰਾਖੇ ਆਪੇ ॥*
*ਸੀਤਲਾ ਠਾਕਿ ਰਹਾਈ ॥ ਬਿਘਨ ਗਏ ਹਰਿ ਨਾਈ ॥*
*ਮੇਰਾ ਪ੍ਰਭੁ ਹੋਆ ਸਦਾ ਦਇਆਲਾ ॥*
*ਅਰਦਾਸਿ ਸੁਣੀ ਭਗਤ ਅਪੁਨੇ ਕੀ ॥*
*ਸਭ ਜੀਅ ਭਇਆ ਕਿਰਪਾਲਾ ॥* (ਪੰਨਾ 627)

ਵਾਰਤਕ ਵਿਚ ਇਸ ਸ਼ਬਦ ਦਾ ਸੰਖੇਪ ਭਾਵ ਇਉਂ ਬਣਦਾ ਹੈ ਕਿ 'ਬੱਚੇ ਨੂੰ ਚੇਚਕ ਦੀ ਬਿਮਾਰੀ ਤੋਂ ਅਕਾਲ ਪੁਰਖ ਨੇ ਆਪਣੀ ਅਪਾਰ ਕਿਰਪਾ ਕਰਕੇ ਬਚਾਇਆ ਹੈ। ਨੇਤਰਾਂ ਦਾ ਪਰਕਾਸ਼ ਵਾਹਿਗੁਰੂ ਨੇ ਕਾਇਮ ਰੱਖਿਆ ਹੈ। ਉਨ੍ਹਾਂ ਦੇ ਸਭ ਸ਼ੰਕੇ ਦੂਰ ਹੋ ਗਏ ਹਨ ਤੇ ਉਨ੍ਹਾਂ ਦੀ ਸੇਵਾ ਪੂਰੀ ਹੋ ਗਈ ਹੈ। ਹਮੇਸ਼ਾਂ ਹੀ ਵਾਹਿਗੁਰੂ ਦਾ ਜਾਪ ਕਰੋ। ਬਾਲਕ ਨੂੰ ਆਪੇ ਹੀ ਵਾਹਿਗੁਰੂ ਰੱਖੇਗਾ। ਸੀਤਲਾ (ਚੇਚਕ) ਠੀਕ ਹੋ ਗਈ ਹੈ। ਵਾਹਿਗੁਰੂ ਦੇ ਨਾਮ ਜਪਣ ਨਾਲ ਸਭ ਬਿਘਨ ਦੂਰ ਹੋ ਗਏ ਹਨ। ਉਨ੍ਹਾਂ ਦਾ ਵਾਹਿਗੁਰੂ ਹਮੇਸ਼ਾਂ ਦਿਆਲ ਰਹਿੰਦਾ ਹੈ। ਉਸ ਨੇ ਆਪਣੇ ਭਗਤ ਦੀ ਅਰਦਾਸ ਸੁਣ ਲਈ ਹੈ। ਪਰਿਵਾਰ ਦੇ ਸਭ ਜੀਅ ਬਹੁਤ ਖੁਸ਼ ਹਨ। ਪਰ ਪਹਿਲਾਂ ਦੀ ਤਰ੍ਹਾਂ ਹੀ *ਗੁਰ ਬਿਲਾਸ ਛੇਵੀਂ ਪਾਤਸ਼ਾਹੀ* ਵੱਲੋਂ ਇਸ ਸ਼ਬਦ ਨੂੰ ਇਸ ਤਰ੍ਹਾਂ ਬਿਗਾੜਿਆ ਗਿਆ ਹੈ :

---

42. *ਗੁਰਬਿਲਾਸ ਛੇਵੀਂ ਪਾਤਸ਼ਾਹੀ*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1970, ਪੰਨਾ 12.

"ਜਦੋਂ ਬਾਲ ਹਰਿ ਗੋਬਿੰਦ ਪੰਜ ਸਾਲ ਦੇ ਹੋਏ ਤਾਂ ਉਨ੍ਹਾਂ ਦੇ ਚੇਚਕ ਨਿਕਲ ਆਈ। ਗੁਰੂ ਅਰਜਨ ਨੇ ਤੁਰੰਤ ਹੀ ਬਰਾਹਮਣਾ ਨੂੰ ਬੁਲਾ ਕੇ ਕਿਹਾ ਕੇ ਸਾਰੇ ਇਕ ਮਨ ਹੋ ਕੇ ਦੇਵੀ ਦੀ ਪੂਜਾ ਕਰੋ। ਪੰਜ ਦਿਨਾ ਉਪਰੰਤ ਬੱਚੇ ਨੂੰ ਚੇਚਕ ਤੋ ਆਰਾਮ ਆ ਗਿਆ। ਗੁਰੂ ਅਰਜਨ ਹਰ ਰੋਜ਼ ਦੇਵੀ ਨੂੰ ਭੇਟਾਵਾਂ ਚੜ੍ਹਾਉਂਦੇ ਸਨ, ਹਵਨ ਕਰਦੇ ਸਨ ਅਤੇ ਕੁਆਰੀਆਂ ਲੜਕੀਆਂ ਨੂੰ ਭੋਜਨ ਖੁਆਉਂਦੇ ਸਨ। ਦੇਵੀ ਦਾ ਸ਼ੁਕਰਾਨਾ ਕਰਨ ਲਈ ਗੁਰੂ ਅਰਜਨ ਸਾਰੇ ਪਰਿਵਾਰ ਨੂੰ ਨਾਲ ਲੈ ਕੇ ਅੰਮ੍ਰਿਤਸਰ ਅਤੇ ਦੁਰਗਿਆਣਾ ਮੰਦਰ ਗਏ ਅਤੇ ਉੱਥੇ ਦੇਵੀ ਦੀ ਪੂਜਾ ਕੀਤੀ।"[43]

ਦੇਖੋ ਕਿਤਨਾ ਫਰਕ ਹੈ ਗੁਰੂ ਅਰਜਨ ਦੇਵ ਜੀ ਦੀ ਆਪਣੀ ਲਿਖਤ ਵਿਚ ਅਤੇ *ਗੁਰਬਿਲਾਸ ਛੇਵੀਂ ਪਾਤਸ਼ਾਹੀ* ਦੀ ਲਿਖਤ ਵਿਚ। ਜੇਕਰ ਸਾਡੇ ਇਤਿਹਾਸਕਾਰ ਇਸ ਲਿਖਤ ਤੋਂ, ਜਿਹੜੀ ਕਿ ਗੁਰਮੁੱਖੀ ਦੀ ਮੁੱਢਲੀ ਲਿਖਤ ਮੰਨੀ ਜਾ ਰਹੀ ਹੈ, ਜਾਣਕਾਰੀ ਲੈ ਕੇ, ਗੁਰੂ ਅਰਜਨ ਦੇਵ ਜੀ ਨੂੰ ਦੇਵੀ ਦਾ ਜਾਂ ਬਰਾਹਮਣਾਂ ਦਾ ਪੁਜਾਰੀ ਸਾਬਤ ਕਰਨਗੇ ਤਾਂ ਉਹ ਸਿੱਖ ਇਤਿਹਾਸ ਨਾਲ ਕਿੰਨੀ ਬੇਇਨਸਾਫੀ ਕਰ ਰਹੇ ਹੋਣਗੇ। ਜਿੱਥੇ ਇਹ ਵੇਰਵਾ ਇਤਿਹਾਸਕ ਤੌਰ 'ਤੇ ਗ਼ਲਤ ਹੈ ਉੱਥੇ ਸਿੱਖ ਵਿਚਾਰਧਾਰਾ ਦੇ ਵੀ ਉਲਟ ਹੈ।

ਇਸ ਤਰ੍ਹਾਂ ਬਾਲ ਹਰਿਗੋਬਿੰਦ ਦੇ ਬਚਪਨ ਦੀ ਇਕ ਹੋਰ ਘਟਨਾ ਦਾ ਵੇਰਵਾ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਹੈ। ਇਸ ਅਨੁਸਾਰ ਬਾਲ ਹਰਿਗੋਬਿੰਦ ਜੀ ਨੂੰ ਉਸ ਦੇ ਕਿਸੇ ਦੋਖੀ ਵੱਲੋਂ ਜ਼ਹਿਰ ਦਿੱਤੇ ਜਾਣ ਦੀ ਜਾਣਕਾਰੀ ਮਿਲਦੀ ਹੈ। ਪਰ ਇਸ ਜ਼ਹਿਰ ਦਾ ਕੋਈ ਅਸਰ ਨਾ ਹੋਇਆ ਅਤੇ ਬੱਚਾ ਬਚ ਗਿਆ। ਜ਼ਹਿਰ ਦੇਣ ਵਾਲਾ ਕੋਈ ਬਰਾਹਮਣ ਸੀ। ਬੱਚੇ ਨੂੰ ਮਾਰਦਾ ਮਾਰਦਾ ਉਲਟਾ ਬਰਾਹਮਣ ਖੁਦ ਹੀ ਪੇਟ ਵਿਚ ਦਰਦ ਹੋਣ ਨਾਲ ਮਰ ਗਿਆ। ਗੁਰੂ ਅਰਜਨ ਦੇਵ ਜੀ ਇਸ ਸਭ ਕੁਝ ਤੋਂ ਬੱਚੇ ਦੇ ਬਚ ਜਾਣ ਕਰਕੇ ਵਾਹਿਗੁਰੂ ਦਾ ਸ਼ੁਕਰਾਨਾ ਕਰਦੇ ਹਨ ਅਤੇ ਕਹਿੰਦੇ ਹਨ ਕਿ ਇਹ ਸਭ ਅਕਾਲ ਪੁਰਖ ਦੀ ਮਿਹਰ ਨਾਲ ਹੋਇਆ ਹੈ। ਸ਼ਬਦ ਇਸ ਤਰ੍ਹਾਂ ਹੈ :

*ਲੇਪੁ ਨ ਲਾਗੋ ਤਿਲ ਕਾ ਮੂਲਿ ॥ ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ ॥*
*ਹਰਿ ਜਨ ਰਾਖੇ ਪਾਰਬ੍ਰਹਮਿ ਆਪਿ ॥ ਪਾਪੀ ਮੂਆ ਗੁਰ ਪਰਤਾਪਿ ॥*

.... .... ....

*ਜਨ ਨਾਨਕ ਕੀ ਪਰਮੇਸਰਿ ਸੁਣੀ ਅਰਦਾਸਿ ॥*
*ਮਲੇਛੁ ਪਾਪੀ ਪਚਿਆ ਭਇਆ ਨਿਰਾਸੁ ॥* (ਪੰਨੇ 1137-38)

*ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚਲੇ ਇਹ ਵੇਰਵੇ ਭਾਵੇਂ ਬਹੁਤ ਥੋੜ੍ਹੇ ਅਤੇ ਸੰਖੇਪ ਹਨ ਪਰ ਬਾਲ ਹਰਿਗੋਬਿੰਦ ਦੇ ਬਚਪਨ ਦੇ ਜੀਵਨ ਬਾਰੇ ਇਹ ਅਤੀ ਭਰੋਸੇਯੋਗ ਅਤੇ ਬਹੁਤ ਹੀ ਮਹੱਤਵਪੂਰਨ ਮੌਲਿਕ ਜਾਣਕਾਰੀ ਮੁਹੱਈਆ ਕਰਦੇ ਹਨ। ਇਸ ਮੌਲਿਕ ਜਾਣਕਾਰੀ ਦੇ ਉੱਪਰ ਦੀ ਹੋਰ ਕੋਈ ਜਾਣਕਾਰੀ ਨਹੀਂ ਹੋ ਸਕਦੀ।

ਗੁਰੂ ਹਰਿਗੋਬਿੰਦ ਸਾਹਿਬ ਬਾਰੇ ਦੂਜੇ ਮੌਲਿਕ ਸਰੋਤ ਗੁਰੂ ਜੀ ਦੇ ਆਪਣੇ ਕੁਝ ਹੁਕਮਨਾਮੇ ਹਨ ਜਿਨ੍ਹਾਂ ਤੋਂ ਭਾਵੇਂ ਥੋੜ੍ਹੀ ਹੀ ਜਾਣਕਾਰੀ ਮਿਲਦੀ ਹੈ ਪਰ ਇਹ ਜਿੰਨੀ ਵੀ ਹੈ ਬਹੁਤ ਮਹੱਤਵਪੂਰਨ ਹੈ। ਇਹ ਹੁਕਮਨਾਮੇ

---

43. *ਗੁਰੂ ਬਿਲਾਸ ਛੇਵੀਂ ਪਾਤਸ਼ਾਹੀ*, ਪੰਨੇ 20-21.

ਦੇ ਹਨ। ਇਹ ਦੋਵੇਂ ਹੀ ਪੂਰਬੀ ਭਾਰਤ ਦੀ ਸਿੱਖ ਸੰਗਤ ਦੇ ਨਾਂ ਹਨ। ਇਨ੍ਹਾਂ ਦੋਵਾਂ ਹੁਕਮਨਾਮਿਆਂ ਵਿਚ ਹੀ ਗੁਰੂ ਜੀ ਨੇ ਸਿੱਖ ਸੰਗਤਾਂ ਨੂੰ ਮਾਸ-ਮੱਛੀ ਖਾਣ ਤੋਂ ਵਰਜਿਆ ਹੈ। ਸਿੱਖ ਸੰਗਤਾਂ ਨੂੰ ਗੁਰੂ ਦਾ ਖਾਲਸਾ ਕਿਹਾ ਹੈ ਜਿਸ ਦਾ ਭਾਵ ਹੈ ਕਿ ਪੂਰਬ ਦੀਆਂ ਸੰਗਤਾਂ ਮਸੰਦਾਂ ਦੇ ਅਧੀਨ ਨਹੀਂ ਸਨ ਸਗੋਂ ਸਿੱਧਾ ਹੀ ਗੁਰੂ ਜੀ ਨਾਲ ਸੰਬੰਧਤ ਸਨ। ਇਨ੍ਹਾਂ ਦੀ ਇਬਾਰਤ ਇਸ ਤਰ੍ਹਾਂ ਹੈ:

> "ਸਰਬਤ ਸੰਗਤਿ ਪਟਣੇ ਕੀ ਤਥਾ ਆਲਮ ਗੰਜ ਦੀ ॥ ਸੇਰਪੁਰ ਕੀ ॥
> ਬੀਨੈ ॥ ਮੁੰਗੇਰ ਕੀ ਸੰਗਤ ਪਰਮਾਨੰਦ ਕੇ ਵਾੜੇ ਪਾਸੇ ਲਿਖਤੇ ਗੁਰੂ ਹਰਿ ਗੋਬਿੰਦ ॥
> ਕਰਤਾਰ ਕਰਤਾਰ ਵਾਚਣੀ ਗੁਰੂ ਤੁਸਾਡੀ ਲਾਜ ਰਖਗੁ ਗੁਰੂ ਗੁਰੂ ਜਪਣਾ ਜਨਮੁ
> ਸਵਰੁ ਸੰਗਤ ਦੀ ਕਾਮਨਾ ਗੁਰੂ ਪੂਰੀ ਕਰੈਗੋ ਸੰਗਤੀ ਦਾ
> ਰੁਜ਼ਗਾਰ ਹੋਗੁ ਇਕ ਦਾਸੀ ਰਹਿਣਾ ਮਾਸੁ ਮਛੀ ਦੇ ਨੇੜੇ
> ਨਹੀਂ ਆਵਣਾ ਸੰਗਤਿ ਦੀ ਚਿਠੀ ਪਹੁਤੀ ਹਕੀਕਤਿ ਸਭ ਮਾਲੂਮ
> ਹੋਈ ਸੰਗਤ ਦੀ ਮਨਸਾ ਪੂਰੀ ਹੋਗੁ ਗੁਰੂ ਦੀ ਆਗਿਆ ਹੈਇ ਸੰਗਤਿ
> ਸਰਬਤਿ ਇਕ ਮਜਤਿ ਹੋਹਿ ਤਿਵੇਂ ਰਹਣਾ ਜਾਪੇ ਗੁਰਦਾਸ ਨਾਲ ਲਾਗ
> ਰਹਣਾ ਕਾਰਵਾਰ ਇਨ੍ਹਾਂ ਨੋ ਦੇਂਦਿਆਂ ਰਹਣਾ ਸੰਗਤੀ
> ਉਪਰਿ ਗੁਰੂ ਦੀ ਖਰੀ ਖੁਸੀ ਹੋਇ ਸੰਗਤੀ ਦਾ ਰੁਜ਼ਗਾਰ ਹੋਗਾ
> ਸੰਗਤਿ ਆਪ ਵਿਚਿ ਇਕਤੁ ਕਰਣਾ ਸੰਗਤੀ ਦੀ ਖਰੀ ਖੁਸੀ ਗੁਰੂ
> ਦੀਨਾ ਦੇ ਹੋਦੇ ਹੋਇ ਸਭ ਮੇਰੇ ਪੁਤ ਹੈਨ ਸਭਨਾ ਇਕਤੇ ਜੀਐ ਹੋਣਾ..... ।"

ਦੂਜਾ ਹੁਕਮਨਾਮਾ ਇਸ ਤਰ੍ਹਾਂ ਹੈ:

> "ਦਇ ਜੁੜੀ ਕੁਕੋ ਖਰੇ ਭਾਲਿ ਬਹੁਤ ਦਮ ਪਕੜਦੇ ਹੋਨ ਉਹ ਟੋਲ ਕੇ
> ਭੇਜਣੇ ਜਹ ਕਹਾ ਤੇ ਭੇਜਣੇ ਚੰਗੇ ਟੋਲ ਕੇ ਭੇਜਣੇ। ਭਾਈ ਜਾਪੁ
> ਭਾਈ ਗੁਰਦਾਸੁ ਭਾਈ ਮੁਰਾਰੀ ਭਾਈ ਜੈਤਾ ਭਾਈ ਦਿਆਲਾ ਗੁਰੂ
> ਗੁਰੂ ਜਪਣਾ ਜਨਮੁ ਸਵਰੇ। ਸੰਗਤਿ ਦੀ ਕਾਮਨਾ ਪੂਰੀ ਹੋਗੁ
> ਸੰਗਤੀ ਦਾ ਰੁਜ਼ਗਾਰੁ ਹੋਗੁ ਸੰਗਤਿ ਕੀ ਕਾਰ ਜੁ ਲੇਹਗੁ ਗੁਰੂ
> ਦੀ ਆਗਿਆ ਹੈਇ ਕੀਰਤਨੁ ਕਰਣਾ ਇਕ ਦਾਸ ਭਲੀ ਜੁਗਤਿ
> ਰਹਣਾ ਮਾਸੁ ਮਛੀ ਦੇ ਨੇੜੇ ਨਹੀਂ ਆਵਣਾ। ਪੂਰਬ ਦੀ ਸੰਗਤਿ
> ਰਹਣਾ ਮਾਸੁ ਮਛੀ ਦੇ ਨੇੜੇ ਨਹੀਂ ਆਵਣਾ। ਪੂਰਬ ਦੀ ਸੰਗਤਿ
> ਗੁਰੂ ਦਾ ਖਾਲਸਾ ਹੈਇ ਉਪਰੰਤ ਗੁਰੂ ਦੀ ਆਗਿਆ ਹੈਇ......"[44]

ਇਨ੍ਹਾਂ ਹੁਕਮਨਾਮਿਆਂ ਵਿਚ ਦਰਜ ਸਾਫ ਅਤੇ ਸਪਸ਼ਟ ਗੱਲਾਂ ਦੇ ਬਿਲਕੁੱਲ ਉਲਟ ਸਾਡੇ ਇਤਿਹਾਸਕਾਰਾਂ ਨੇ ਇਹ ਗੱਲ ਜੋੜ ਰੱਖੀ ਹੈ ਕਿ ਉਨ੍ਹਾਂ ਨੇ ਸਿੱਖਾਂ ਨੂੰ ਮਾਸ ਖਾਣ ਦੀ ਖੁੱਲ੍ਹ ਦੇ ਰੱਖੀ ਸੀ। ਜਿਵੇਂ ਕਿ ਲਿਖਿਆ ਗਿਆ ਹੈ:

> "ਉਦੇਸ਼ਾਂ ਦੇ ਬਦਲਣ ਨਾਲ ਪੇਸ਼ਾ ਵੀ ਬਦਲ ਗਿਆ ਸੀ ਅਤੇ ਪੇਸ਼ੇ ਦੇ ਬਦਲਣ ਨਾਲ ਖਾਣੇ ਦੇ ਸੁਆਦਾਂ ਵਿਚ ਵੀ ਤਬਦੀਲੀ ਆ ਗਈ। ਜਾਨਵਰਾਂ ਦਾ ਮਾਸ ਖਾਣ ਲਈ ਨਾ ਸਿਰਫ ਇਜਾਜ਼ਤ ਹੀ ਦੇ ਦਿੱਤੀ ਗਈ ਸੀ ਸਗੋਂ ਇਸ ਨੂੰ ਉਤਸ਼ਾਹਤ ਵੀ ਕੀਤਾ ਜਾਂਦਾ ਸੀ।"[45]

---

44. ਹੁਕਮਨਾਮੇ (ਸੰ. ਗੰਡਾ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1967, ਪੰਨੇ 62-67.
45. "With the change of aims the occupation changed and with the change in the occupation came a change in tastes and even diet. Animal feed was not only sanctioned but was encouraged." *Transformation of Sikhism*, New Delhi, 1960, p. 60.

ਇਹੀ ਗੱਲਾਂ ਇੰਦੂ ਭੂਸ਼ਣ ਬੈਨਰਜੀ[46] ਅਤੇ ਹਰੀ ਰਾਮ ਗੁਪਤਾ[47] ਨੇ ਵੀ ਲਿਖ ਦਿੱਤੀਆਂ ਹਨ :

ਗੁਰੂ ਹਰਿਗੋਬਿੰਦ ਸਾਹਿਬ ਦੇ ਜੀਵਨ ਬਿਰਤਾਂਤ ਬਾਰੇ ਲਿਖਣ ਵਾਲੇ ਇਹ ਪਰਮੁੱਖ ਇਤਿਹਾਸਕਾਰ ਮੰਨੇ ਗਏ ਹਨ ਅਤੇ ਇਨ੍ਹਾਂ ਸਭ ਨੇ ਹੀ ਬਿਨਾਂ ਕਿਸੇ ਸੋਚ ਵਿਚਾਰ ਦੇ ਇਹ ਗੱਲ ਲਿਖ ਛੱਡੀ ਹੈ। ਗੁਰੂ ਸਾਹਿਬ ਦੇ ਆਪਣੇ ਹੁਕਮਨਾਮਿਆਂ ਦੇ ਸਾਹਮਣੇ ਇਨ੍ਹਾਂ ਇਤਿਹਾਸਕਾਰਾਂ ਦੇ ਨਿਰਣਿਆਂ ਦਾ ਕੀ ਮਹੱਤਵ ਹੈ? ਹੁਕਮਨਾਮਿਆਂ ਵਿਚ ਸਾਫ ਲਿਖਿਆ ਗਿਆ ਹੈ ਕਿ "ਮਾਸ-ਮੱਛੀ ਦੇ ਨੇੜੇ ਨਹੀਂ ਜਾਣਾ।" ਪਰ ਇਹ ਇਤਿਹਾਸਕਾਰ ਅਤੀ ਭਰੋਸੇਯੋਗ ਮੌਲਿਕ ਸਰੋਤ ਨੂੰ ਅੱਖੋਂ-ਓਹਲੇ ਕਰਕੇ ਗਲਤ ਨਿਰਣੇ ਦੇ ਰਹੇ ਹਨ। ਇਸ ਤਰ੍ਹਾਂ ਇਹ ਗੱਲ ਬਿਲਕੁੱਲ ਗਲਤ ਹੈ ਕਿ ਗੁਰੂ ਸਾਹਿਬ ਨੇ ਸਿੱਖਾਂ ਨੂੰ ਮਾਸ ਖਾਣ ਦੀ ਖੁੱਲ੍ਹ ਦੇ ਦਿੱਤੀ ਸੀ। ਸ਼ਿਕਾਰ ਖੇਡਣਾ ਬਿਲਕੁੱਲ ਹੀ ਵੱਖਰੀ ਗੱਲ ਹੈ। ਸ਼ਕਾਰ ਖੇਡਣ ਤੋਂ ਭਾਵ ਮਾਸ ਮੱਛੀ ਖਾਣ ਦੀ ਖੁੱਲ੍ਹ ਦੇਣ ਦਾ ਨਹੀਂ ਹੋ ਸਕਦਾ। ਸ਼ਿਕਾਰ ਖੇਡਣਾ, ਸਿੱਖਾਂ ਨੂੰ ਟਰੇਨਿੰਗ ਦੇਣ ਦਾ ਵੀ ਸਾਧਨ ਹੋ ਸਕਦਾ ਹੈ ਅਤੇ ਜੰਗਲੀ ਇਲਾਕਿਆਂ ਦੀ ਭੂਗੋਲਿਕ ਜਾਣਕਾਰੀ ਲੈਣ ਦਾ ਇਕ ਤਰੀਕਾ ਵੀ।

ਇਨ੍ਹਾਂ ਦੇ ਮੌਲਿਕ ਸਰੋਤਾਂ ਤੋਂ ਪਿੱਛੋਂ ਸਮਕਾਲੀ ਸਰੋਤ ਆਉਂਦੇ ਹਨ ਜਿਨ੍ਹਾਂ ਵਿਚ ਪਹਿਲਾਂ ਦਰਜਾ ਭਾਈ ਗੁਰਦਾਸ ਜੀ ਦੀਆਂ ਵਾਰਾਂ ਦਾ ਹੈ। ਇਹ ਕੁੱਲ ਵਾਰਾਂ ਭਾਵੇਂ 40 ਹਨ ਅਤੇ ਇਨ੍ਹਾਂ ਵਿਚੋਂ ਸਿੱਧੇ ਤੌਰ 'ਤੇ ਸਿਰਫ ਦੋ ਹੀ ਪਉੜੀਆਂ ਗੁਰੂ ਜੀ ਦੇ ਜੀਵਨ ਬਿਰਤਾਂਤ ਬਾਰੇ ਚਾਨਣਾ ਪਾਉਣ ਵਾਲੀਆਂ ਹਨ। ਭਾਵੇਂ ਖਿੰਡਵੀਆਂ ਇਕੜ-ਦੁੱਕੜ ਲਾਈਨਾਂ ਕਈ ਹਨ।

1. *ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।*  
*ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।*  
*ਚਲੀ ਪੀੜੀ ਸੋਢੀਆਂ ਰੂਪ ਦਿਖਾਵਣਿ ਵਾਰੋ ਵਾਰੀ।*  
*ਦਲਿ ਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।*  
*ਪੁਛਨਿ ਸਿਖ ਅਰਦਾਸਿ ਕਰਿ ਛਿਅ ਮਹਲਾਂ ਤਕਿ ਦਰਸੁ ਨਿਹਾਰੀ।*  
*ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ।*  
*ਕਲਜੁਗੁ ਪੀੜੀ ਸੋਢੀਆਂ ਨਿਹਚਲ ਨੀਂਵ ਉਸਾਰਿ ਖਲਾਰੀ।*  
*ਜੁਗਿ ਜੁਗਿ ਸਤਿਗੁਰੁ ਧਰੇ ਅਵਤਾਰੀ ॥48॥ ਵਾਰ 1.*

2. *ਧਰਮਸਾਲ ਕਰਿ ਬਹੀਦਾ ਇਕਤ ਥਾਉਂ ਨ ਟਿਕੈ ਟਿਕਾਇਆ।*  
*ਪਾਤਿਸਾਹ ਘਰਿ ਆਵਦੇ ਗੜਿ ਚੜਿਆ ਪਾਤਿਸਾਹ ਚੜਾਇਆ।*  
*ਉਮਤਿ ਮਹਲੁ ਨ ਪਾਵਈ ਨਠਾ ਫਿਰੈ ਨ ਡਰੈ ਡਰਾਇਆ।*  
*ਮੰਜੀ ਬਹਿ ਸੰਤੋਖ ਦਾ ਕੁਤੇ ਰਖਿ ਸਿਕਾਰੁ ਖਿਲਾਇਆ।*  
*ਬਾਣੀ ਕਰਿ ਸੁਣਿ ਗਾਂਵਦਾ ਕਥੈ ਨ ਸੁਣੈ ਨ ਗਾਵਿ ਸੁਣਾਇਆ।*  
*ਸੇਵਕ ਪਾਸ ਨ ਰਖੀਅਨਿ ਦੋਖੀ ਦੁਸਟ ਆਗੂ ਮੁਹਿ ਲਾਇਆ।*  
*ਸਚੁ ਨ ਲੁਕੈ ਲੁਕਾਇਆ ਚਰਣ ਕਵਲ ਸਿਖ ਭਵਰ ਲੁਭਾਇਆ।*  
*ਆਜਰੁ ਜਰੈ ਨ ਆਪੁ ਜਣਾਇਆ ॥ ਵਾਰ 26 ॥ ਪਉੜੀ 24.*

---

46. "Animal diet was permitted and even encouraged and his disciples soon imitated their Guru in these robust practices." *Evolution of the Khalsa*, Vol. II, Calcutta, 1962, p. 8.
47. "Hargobind sanctioned and encouraged meat diet and hunting." *History of the Sikhs* (The Sikh Guru 1469-1708), New Delhi, 1994, p. 156.

ਇਹ ਤਾਂ ਦੋ ਪਉੜੀਆਂ ਸਿੱਧੀਆਂ ਹੀ ਗੁਰੂ ਹਰਿਗੋਬਿੰਦ ਸਾਹਿਬ ਨਾਲ ਸੰਬੰਧਤ ਹਨ ਜਿਨ੍ਹਾਂ ਤੋਂ ਸਾਨੂੰ ਗੁਰੂ ਸਾਹਿਬ ਦੇ ਮਹਾਨ ਜੋਧਾ ਹੋਣ ਦਾ, ਉਨ੍ਹਾਂ ਵੱਲੋਂ ਹਥਿਆਰਬੰਦ ਨੀਤੀ ਧਾਰਨ ਕਰਨ ਦਾ ਅਤੇ ਨਿਰਭਉ ਹੋ ਕੇ ਵਿਚਰਨ ਦਾ ਪਰਤੱਖ ਸਬੂਤ ਮਿਲਦਾ ਹੈ। 26ਵੀਂ ਵਾਰ ਦੀ 25ਵੀਂ ਪਉੜੀ "*ਖੇਤੀ ਵਾੜਸੁ ਢਿੰਗਰੀ ਕਿਕਰ ਆਸ ਪਾਸ ਜਿਉ ਬਾਗੈ। ...ਪਿਰਮ ਪਿਆਲੇ ਦੂਤਰ ਝਾਗੇ।*" ਤੋਂ ਇਸ ਹਥਿਆਰਬੰਦ ਨੀਤੀ ਦਾ ਅਸਲ ਮਨੋਰਥ ਦਰਸਾਇਆ ਗਿਆ ਹੈ ਜਿਸ ਦਾ ਮਤਲਬ ਹੈ ਕਿ ਧਰਮ ਦੀ ਰੱਖਿਆ ਵੀ ਤਲਵਾਰ ਤੋਂ ਬਿਨਾਂ ਨਹੀਂ ਹੋ ਸਕਦੀ। ਕੁਝ ਇਕੜ-ਦੁੱਕੜ ਹੋਰ ਵੀ ਲਾਈਨਾਂ ਗੁਰੂ ਸਾਹਿਬ ਦੀ ਨੀਤੀ ਦੀਆਂ ਲਖਾਇਕ ਹਨ ਜਿਵੇਂ ਕਿ ਪਹਿਲੀ ਵਾਰ ਦੀ 47ਵੀਂ ਪਉੜੀ ਦੀ ਇਕ ਲਾਈਨ ਹੈ :

*ਫਿਰਿ ਆਈ ਘਰ ਅਰਜਨੇ ਪੁਤੁ ਸੰਸਾਰੀ ਗੁਰੂ ਕਹਾਵੈ।*

ਜਿਸ ਤੋਂ ਭਾਵ ਹੈ ਕਿ ਗੁਰੂ ਜੀ ਨੇ ਧਾਰਮਿਕ ਸ਼ਕਤੀ ਦੇ ਨਾਲ-ਨਾਲ ਸਿੱਖਾਂ ਦੇ ਆਤਮ-ਨਿਰਣੇ ਦੀ ਸ਼ਕਤੀ ਵੀ ਧਾਰਨ ਕਰ ਲਈ ਸੀ। ਕੁਝ ਇਕ ਪਉੜੀਆਂ ਵਿਚ ਦਰਸਾਇਆ ਗਿਆ ਹੈ ਕਿ ਸਭ ਗੁਰੂ ਇਕ ਹੀ ਜੋਤ ਹਨ ਅਤੇ ਇਕੋ ਹੀ ਵਿਚਾਰਧਾਰਾ ਨੂੰ ਮੰਨਣ ਵਾਲੇ ਹਨ।

ਦੂਸਰਾ ਸਮਕਾਲੀ ਸਰੋਤ ਜ਼ੁਲਿਫ਼ਕਾਰ ਅਰਧਿਸਤਾਨੀ ਦੀ ਲਿਖਤ *ਦਬੇਸਤਾਨ-ਏ-ਮਜ਼ਾਹਿਬ* ਹੈ। ਇਤਿਹਾਸਕ ਤੌਰ 'ਤੇ ਇਸ ਦੀ ਬੜੀ ਮਹੱਤਤਾ ਹੋਣੀ ਚਾਹੀਦੀ ਸੀ, ਪਰ ਉਸ ਦੀ ਲਿਖਤ ਵਿਚ ਕੁਝ ਤੱਥ ਐਸੇ ਹਨ ਜਿਹੜੇ ਇਕ ਦਮ ਗਲਤ ਹਨ ਕਿਉਂਕਿ ਇਨ੍ਹਾਂ ਦੀ ਸਿੱਖ ਵਿਚਾਰਧਾਰਾ, ਸਿੱਖ ਵਿਸ਼ਵਾਸ ਅਤੇ ਸਿੱਖ ਰਵਾਇਤ ਨਾਲ ਮੇਲਤਾ ਨਹੀਂ ਹੋ ਸਕਦੀ। ਕੁਝ ਤੱਥ ਐਸੇ ਹਨ ਜਿਹੜੇ ਸਪਸ਼ਟ ਨਹੀਂ ਹਨ ਅਜਿਹੇ ਤੱਥਾਂ ਨੂੰ ਅਨੇਕਾਂ ਕਿੰਤੂ-ਪਰੰਤੂ ਕਰਨ ਪਿੱਛੋਂ ਹੀ ਮੰਨਿਆ ਜਾ ਸਕਦਾ ਹੈ। ਜ਼ੁਲਿਫ਼ਕਾਰ ਅਰਧਿਸਤਾਨੀ ਦੀ ਲਿਖਤ ਜਿੰਨੀ ਕੁ ਗੁਰੂ ਹਰਿ ਗੋਬਿੰਦ ਸਾਹਿਬ ਨਾਲ ਸੰਬੰਧਤ ਹੈ ਉਹ ਇਸ ਤਰ੍ਹਾਂ ਹੈ :

1. ਸਿੱਖਾਂ ਦਾ ਵਿਸ਼ਵਾਸ ਹੈ ਕਿ ਸਾਰੇ ਗੁਰੂ, ਨਾਨਕ ਹੀ ਹਨ (ਗੁਰੂ) ਹਰਿਗੋਬਿੰਦ ਆਪਣੇ ਖਤੋ-ਖਿਤਾਬਤ ਵਿਚ ਆਪਣੇ ਆਪ ਨੂੰ ਨਾਨਕ ਹੀ ਲਿਖਦੇ ਹਨ।
2. ਗੁਰੂ ਦੇ ਮੁਖੀ ਮਸੰਦ ਸਭ ਜੱਟ ਹਨ।
3. ਕਿਉਂਕਿ ਸਿੱਖ, ਗੁਰੂਆਂ ਨੂੰ ਸੱਚੇ ਪਾਤਸ਼ਾਹ ਮੰਨਦੇ ਹਨ ਇਸ ਲਈ ਉਨ੍ਹਾਂ ਦੇ ਨੁਮਾਇੰਦਿਆਂ ਨੂੰ ਮਸੰਦ ਕਿਹਾ ਜਾਂਦਾ ਹੈ।
4. ਉਸ ਨੂੰ (ਗੁਰੂ) ਬਹੁਤ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ। ਇਨ੍ਹਾਂ ਵਿਚੋਂ ਇਕ ਇਹ ਸੀ ਕਿ ਉਸ ਨੇ ਸਿਪਾਹੀ ਦਾ ਜੀਵਨ ਅਪਣਾ ਲਿਆ ਸੀ; ਆਪਣੇ ਪਿਤਾ ਦੀ ਨੀਤੀ ਦੇ ਉਲਟ ਤਲਵਾਰ ਪਹਿਨ ਲਈ ਸੀ; ਹਥਿਆਰਬੰਦ ਸੈਨਿਕ ਰੱਖ ਲਏ ਅਤੇ ਸ਼ਿਕਾਰ ਖੇਡਣਾ ਸ਼ੁਰੂ ਕਰ ਦਿੱਤਾ ਸੀ। ਬਾਦਸ਼ਾਹ (ਜਹਾਂਗੀਰ) ਨੇ ਗੁਰੂ ਅਰਜਨ ਦੇਵ ਜੀ ਵੱਲ ਰਹਿੰਦਾ ਜੁਰਮਾਨੇ ਦਾ ਬਕਾਇਆ ਲੈਣ ਲਈ ਉਸ (ਗੁਰੂ) ਨੂੰ ਗਵਾਲੀਅਰ ਭੇਜ ਦਿੱਤਾ ਜਿੱਥੇ ਕਿ ਉਹ ਬਾਰਾਂ ਸਾਲ ਰਹੇ। ਉੱਥੇ ਉਨ੍ਹਾਂ ਨੂੰ ਲੂਣ ਅਤੇ ਰੋਟੀ ਵੀ ਨਹੀਂ ਦਿੱਤੀ ਜਾਂਦੀ ਸੀ।
5. ਇਸ ਸਮੇਂ (ਜੇਲ ਦੌਰਾਨ) ਮਸੰਦ ਅਤੇ ਸਿੱਖ ਉੱਥੇ (ਗਵਾਲੀਅਰ) ਜਾਂਦੇ ਸਨ ਅਤੇ ਕਿਲ੍ਹੇ ਦੀਆਂ ਦੀਵਾਰਾਂ ਨੂੰ ਨਮਸਕਾਰ ਕਰਦੇ ਸਨ। ਆਖੀਰ ਨੂੰ ਬਾਦਸ਼ਾਹ ਨੇ ਤਰਸ ਕਰਕੇ ਗੁਰੂ ਨੂੰ ਰਿਹਾ ਕਰ ਦਿੱਤਾ।
6. ਉਹ (ਗੁਰੂ) ਰਿਹਾ ਹੋਣ ਉਪਰੰਤ ਰਾਮਦਾਸਪੁਰ ਵਾਪਸ ਆ ਗਏ ਜਿੱਥੇ ਕਿ ਗੁਰੂ ਰਾਮਦਾਸ ਅਤੇ ਅਰਜਨ ਮੱਲ ਨੇ ਬਹੁਤ ਆਲੀਸ਼ਾਨ ਇਮਾਰਤਾਂ ਅਤੇ ਸੁੰਦਰ ਸਰੋਵਰ ਬਣਵਾਏ ਹੋਏ ਸਨ। ਉੱਥੇ

ਉਸ ਉੱਪਰ ਸ਼ਾਹ ਜਹਾਨ ਦੇ ਹੁਕਮ ਨਾਲ ਸ਼ਾਹੀ ਫ਼ੌਜ ਦੇ ਅਧਿਕਾਰੀਆਂ ਦੁਆਰਾ ਹਮਲਾ ਕੀਤਾ ਗਿਆ ਅਤੇ ਗੁਰੂ ਜੀ ਦੀ ਜਾਇਦਾਦ ਨੂੰ ਲੁੱਟ ਲਿਆ ਗਿਆ।

7. ਇਸ ਥਾਂ (ਅੰਮ੍ਰਿਤਸਰ) ਤੋਂ ਉਹ ਛੇਤੀ ਨਾਲ ਕਰਤਾਰਪੁਰ ਵੱਲ ਆ ਗਏ।

8. ਇਸ ਥਾਂ 'ਤੇ ਵੀ ਉਨ੍ਹਾਂ ਨੂੰ ਲੜਾਈ ਕਰਨੀ ਪਈ। ... ਇਸ ਲੜਾਈ ਵਿਚ ਇਕ ਸਿਪਾਹੀ ਨੇ ਉਨ੍ਹਾਂ ਵੱਲ ਤਲਵਾਰ ਚਲਾਈ ਜੋ ਖਾਲੀ ਗਈ। ਗੁਰੂ ਨੇ ਉਸ ਨੂੰ ਆਪਣੀ ਤਲਵਾਰ ਦਾ ਵਾਰ ਕਰਦੇ ਹੋਏ ਕਿਹਾ ਕਿ "ਤਲਵਾਰ ਚਲਾਉਣ ਦਾ ਇਹ ਤਰੀਕਾ ਨਹੀਂ ਹੈ ਇਹ ਤਾਂ ਇਸ ਤਰ੍ਹਾਂ ਚਲਾਈਦੀ ਹੈ।" ਇਹ ਕਹਿੰਦਿਆਂ ਹੋਇਆਂ ਉਨ੍ਹਾਂ ਨੇ ਇਕ ਵਾਰ ਨਾਲ ਉਸ ਦੇ ਜੀਵਨ ਨੂੰ ਖ਼ਤਮ ਕਰ ਦਿੱਤਾ।

9. ਕਰਤਾਰਪੁਰ ਦੀ ਲੜਾਈ ਪਿੱਛੋਂ ਉਹ ਫਗਵਾੜੇ ਚਲੇ ਗਏ ਕਿਉਂਕਿ ਉਨ੍ਹਾਂ ਦੀ ਇਹ ਰਿਹਾਇਸ਼ ਲਾਹੌਰ ਦੇ ਨੇੜੇ ਸੀ ਜੋ ਖਤਰੇ ਤੋਂ ਖਾਲੀ ਨਹੀਂ ਸੀ। ਇਸ ਲਈ ਉਹ ਜਲਦੀ ਕੀਰਤਪੁਰ ਚਲੇ ਗਏ ਜਿਹੜਾ ਕਿ ਪੰਜਾਬ ਦੀਆਂ ਪਹਾੜੀਆਂ ਵਿਚ ਸਥਿਤ ਸੀ।

10. ਗੁਰੂ ਕੋਲ 700 ਘੋੜੇ, 300 ਸਵਾਰ ਜੁਆਨ ਅਤੇ 30 ਤੋਪਚੀ ਸਨ ਜੋ ਹਰ ਸਮੇਂ ਉਨ੍ਹਾਂ ਦੀ ਸੇਵਾ ਵਿਚ ਹਾਜ਼ਰ ਰਹਿੰਦੇ ਸਨ।

11. (ਮੁਗ਼ਲ) ਸੈਨਾ ਵਿਚੋਂ ਹਰ ਭਗੌੜਾ ਸਿਪਾਹੀ ਉਨ੍ਹਾਂ ਕੋਲ ਆ ਕੇ ਸ਼ਰਨ ਲੈ ਸਕਦਾ ਸੀ।

12. ਉਹ (ਗੁਰੂ) ਹਮੇਸ਼ਾਂ ਜਹਾਂਗੀਰ ਦੇ ਜੇਤੂ ਲਸ਼ਕਰ ਨਾਲ ਜੁੜੇ ਰਹਿੰਦੇ ਸਨ। ਜਹਾਂਗੀਰ ਦੀ ਮੌਤ ਪਿੱਛੋਂ ਉਹ (ਗੁਰੂ) ਜੇਤੂ ਬਾਦਸ਼ਾਹ ਸ਼ਾਹ ਜਹਾਨ ਦੀ ਸੇਵਾ ਵਿਚ ਸ਼ਾਮਲ ਹੋ ਗਏ। ਪਿੱਛੋਂ ਕੁਝ ਸਮੇਂ ਲਈ ਉਨ੍ਹਾਂ ਨੇ ਆਪਣੇ ਆਪ ਨੂੰ ਪੰਜਾਬ ਦੀ ਨਵਾਬੀ ਦੀ ਉਪਾਧੀ ਵਾਲੇ ਇਕ ਹੀਂਜੜੇ ਜਰਨੈਲ ਯਾਰ ਖ਼ਾਨ ਨਾਲ ਜੋੜ ਲਿਆ ਜਿਸ ਨੂੰ ਉਹ ਰਾਜ-ਪਰਬੰਧ ਦੇ ਕੰਮਾਂ ਵਿਚ ਸਹਾਇਤਾ ਦਿੰਦੇ ਸਨ।

13. ਜਦੋਂ (ਅੰਤਮ ਸਮੇਂ) ਉਨ੍ਹਾਂ ਦੀ ਦੇਹ ਨੂੰ ਚਿਖਾ ਉੱਪਰ ਰੱਖਿਆ ਗਿਆ ਸੀ ਅਤੇ ਅੱਗ ਲਗਾਈ ਗਈ ਸੀ ਤਾਂ ਅੱਗ ਦੀਆਂ ਬਲਦੀਆਂ ਲਾਟਾਂ ਵਿਚ ਉਨ੍ਹਾਂ ਦੇ ਇਕ ਰਾਜਪੂਤ ਨੌਕਰ ਨੇ ਤੁਰੰਤ ਆਪਣੇ ਆਪ ਨੂੰ ਅੱਗ ਵਿਚ ਸੁੱਟ ਦਿੱਤਾ ਅਤੇ ਕੁਝ ਕਦਮ ਹੋਰ ਅੱਗੇ ਜਾ ਕੇ ਗੁਰੂ ਜੀ ਦੀ ਦੇਹ ਦੇ ਚਰਨ ਪਕੜ ਲਏ ਸਨ। ਉਸ ਨੇ ਆਪਣਾ ਮੂੰਹ ਗੁਰੂ ਜੀ ਦੇ ਚਰਨਾਂ ਵਿਚ ਛੁਪਾ ਲਿਆ ਸੀ ਜਦੋਂ ਤੱਕ ਉਹ ਜਲ ਨਹੀਂ ਗਿਆ ਸੀ ਉਹ ਬਿਲਕੁਲ ਹੀ ਨਹੀਂ ਹਿੱਲਿਆ ਸੀ, ਉਸ ਦੇ ਪਿੱਛੋਂ ਇਕ ਜੱਟ ਦਾ ਪੁੱਤਰ, ਜਿਹੜਾ ਕਿ ਗੁਰੂ ਜੀ ਦੇ ਜੁਆਈ ਦੀ ਸੇਵਾ ਵਿਚ ਸੀ, ਅੱਗ ਦੀਆਂ ਲਪਟਾਂ ਵਿਚ ਕੁੱਦ ਪਿਆ। ਇਸ ਪਿੱਛੋਂ ਹੋਰ ਵੀ ਬਹੁਤ ਸਾਰੇ ਵਿਅਕਤੀਆਂ ਨੇ ਇਸ ਤਰ੍ਹਾਂ ਕਰਨਾ ਚਾਹਿਆ ਸੀ ਪਰ ਇਸ ਵਾਰ ਉਨ੍ਹਾਂ ਨੂੰ ਗੁਰੂ ਹਰਿ ਰਾਇ ਜੀ ਨੇ ਮਨ੍ਹਾਂ ਕਰ ਦਿੱਤਾ।[48]

ਉਪਰੋਕਤ ਵਰਨਣ ਕੀਤੇ ਨੁਕਤਿਆਂ ਵਿਚੋਂ ਕੁਝ ਨੁਕਤੇ ਐਸੇ ਹਨ ਜਿਵੇਂ ਕਿ ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਬਾਦਸ਼ਾਹ ਦੀ ਨੌਕਰੀ ਕਰ ਲੈਣਾ : ਹਰ ਫ਼ੌਜੀ ਭਗੌੜੇ ਨੂੰ ਸ਼ਰਣ ਦੇਣਾ, ਆਦਿ। ਇਹ ਗੱਲਾਂ ਸਿੱਖ ਧਰਮ ਦੀ ਵਿਚਾਰਧਾਰਾ, ਵਿਸ਼ਵਾਸ ਅਤੇ ਰਵਾਇਤਾਂ ਦੇ ਬਿਲਕੁਲ ਉਲਟ ਹਨ। ਜੇਕਰ ਇਨ੍ਹਾਂ ਨੁਕਤਿਆਂ ਨੂੰ ਮੰਨ ਲਿਆ ਜਾਂਦਾ ਹੈ ਤਾਂ ਗੁਰੂ ਹਰਿਗੋਬਿੰਦ ਸਾਹਿਬ ਪਹਿਲੇ ਪੰਜ ਗੁਰੂ ਸਾਹਿਬਾਨ ਦੀ ਲਾਈਨ ਵਿਚ ਨਹੀਂ ਰੱਖੇ ਜਾ

---

48. *ਮਾਖ਼ਿਜ਼-ਤਵਾਰੀਖ਼-ਏ-ਸਿੱਖਾਂ* (ਸੰ. ਗੰਡਾ ਸਿੰਘ), ਅੰਮ੍ਰਿਤਸਰ, 1949, ਪੰਨੇ 33-49.

ਸਕਦੇ ਜਦੋਂ ਕਿ ਇਹ ਗੱਲ ਪਰਪੱਕ ਤੌਰ 'ਤੇ ਮੰਨੀ ਜਾ ਚੁੱਕੀ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਗੁਰੂ ਨਾਨਕ ਦਾ ਹੀ ਛੇਵਾਂ ਰੂਪ ਸਨ। ਇਸ ਲਈ ਭਾਈ ਗੁਰਦਾਸ ਜੀ ਦੀ ਗਵਾਹੀ ਸਾਹਮਣੇ, ਸਿੱਖ ਵਿਸ਼ਵਾਸ ਦੇ ਸੰਦਰਭ ਵਿਚ ਅਤੇ ਸਿੱਖ ਰਵਾਇਤ ਦੀ ਰੌਸ਼ਨੀ ਵਿਚ *ਦਬਿਸਤਾਨ* ਜੈਸੀ ਸਮਕਾਲੀ ਲਿਖਤ ਦਾ ਇਹ ਕਥਨ ਕੋਈ ਮਾਅਣੇ ਨਹੀਂ ਰੱਖਦਾ। ਵੈਸੇ ਤਾਂ *ਦਬਿਸਤਾਨ-ਏ-ਮਜ਼ਾਹਿਬ* ਵਿਚ ਹਰ ਲਿਖੀ ਗਈ ਗੱਲ ਇੰਨ ਬਿੰਨ ਨਹੀਂ ਮੰਨੀ ਜਾ ਸਕਦੀ ਫਿਰ ਵੀ ਕੁਝ ਗੱਲਾਂ ਬਾਰੇ ਅਸੀਂ ਆਪਣੇ ਵੱਲੋਂ ਕੁਝ ਸਪਸ਼ਟੀਕਰਨ ਦੇ ਕੇ ਮੰਨ ਲੈਂਦੇ ਹਾਂ ਪਰ ਇਹ ਗੱਲ ਤਾਂ ਉਕਾ ਹੀ ਮੰਨਣਯੋਗ ਨਹੀਂ ਹੈ ਕਿ ਗੁਰੂ ਹਰਿਗੋਬਿੰਦ ਜੈਸਾ, ਸਿੱਖਾਂ ਦਾ ਛੇਵਾਂ ਪਾਤਸ਼ਾਹ ਸਰਕਾਰ ਦੀ ਨੌਕਰੀ ਕਰਦਾ ਰਿਹਾ ਹੋਵੇ। ਇਕ ਪਾਸੇ ਤਾਂ ਗੁਰੂ ਸਾਹਿਬ ਅਕਾਲ ਤਖਤ ਦੀ ਸਿਰਜਣਾ ਕਰਦੇ ਹਨ, ਖੁਦ ਬਾਦਸ਼ਾਹ ਵਾਂਗ ਵਿਚਰ ਕੇ ਸਿੱਖਾਂ ਵਿਚ ਆਤਮ ਸ਼ਾਸ਼ਨ ਅਤੇ ਆਤਮ-ਵਿਸ਼ਵਾਸ ਦੀ ਭਾਵਨਾ ਭਰ ਰਹੇ ਹਨ ਅਤੇ ਸਿੱਖਾਂ ਵਿਚ ਸੱਚੇ ਪਾਤਸ਼ਾਹ ਦਾ ਸੰਕਲਪ ਉਜਾਗਰ ਕਰ ਰਹੇ ਹਨ। ਇਸ ਦੇ ਬਿਲਕੁਲ ਉਲਟ ਦਬੇਸਤਾਨ-ਏ-ਮਜ਼ਾਹਿਬ ਵਿਚ ਉਨ੍ਹਾਂ ਬਾਰੇ ਸਰਕਾਰੀ ਨੌਕਰ ਹੋਣ ਦੀ ਗੱਲ ਕਹੀ ਜਾਂਦੀ ਹੈ। ਇਸ ਲਈ ਅਜਿਹੀਆਂ ਗੱਲਾਂ ਭਾਵੇਂ ਕਿਹੋ-ਜਿਹੇ ਹੀ ਸਮਕਾਲੀ ਤੱਥਾਂ ਰਾਹੀਂ ਦੱਸੀਆਂ ਗਈਆਂ ਹੋਣ ਲੇਕਿਨ ਉਹ ਅਕਾਲ ਤਖਤ ਦੀ ਸਥਾਪਨਾ ਸਾਹਮਣੇ ਅਤੇ ਸੱਚੇ ਪਾਤਸ਼ਾਹ ਦੇ ਸੰਕਲਪ ਸਾਹਮਣੇ ਨਿਰਾਰਥਕ ਹਨ। ਦੂਜੀ ਗੱਲ ਕਿ ਗੁਰੂ ਹਰਿਗੋਬਿੰਦ ਸਾਹਿਬ ਕੋਲ ਮੁਗ਼ਲ ਸੈਨਾ ਦਾ ਹਰ ਭਗੌੜਾ ਸਿਪਾਹੀ ਸ਼ਰਨ ਲੈ ਸਕਦਾ ਸੀ। ਇਹ ਗੱਲ ਉੱਕਾ ਹੀ ਮੰਨੀ ਨਹੀਂ ਜਾ ਸਕਦੀ। ਗੁਰੂ ਹਰਿਗੋਬਿੰਦ ਸਾਹਿਬ ਬਾਰੇ ਲਿਖਣ ਵਾਲੇ ਇਤਿਹਾਸਕਾਰਾਂ ਨੇ ਇਸ ਤੋਂ ਵੀ ਦੋ ਕਦਮ ਹੋਰ ਅੱਗੇ ਜਾ ਕੇ ਇਹ ਸਿੱਟਾ ਕੱਢ ਦਿੱਤਾ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਨੇ ਫ਼ੌਜ ਵਿਚ ਹਰ ਪਰਕਾਰ ਦਾ ਸਮਾਜ ਵਿਰੋਧੀ ਅਨਸਰ ਭਰਤੀ ਕਰ ਰੱਖਿਆ ਸੀ ਅਤੇ ਅਨੇਕਾਂ ਹੀ ਅਪਰਾਧੀ ਕਿਸਮ ਦੇ ਡਾਕੂਆਂ ਤੇ ਅਵਾਰਾ ਬੰਦਿਆਂ ਨੂੰ ਇਕੱਠੇ ਕੀਤਾ ਹੋਇਆ ਸੀ। ਮਿਸਾਲ ਦੇ ਤੌਰ 'ਤੇ ਕਨਿੰਘਮ ਲਿਖਦਾ ਹੈ:

> "ਹਰਿਗੋਬਿੰਦ ਬਾਰੇ ਇਹ ਜਾਪਦਾ ਹੈ ਕਿ ਉਨ੍ਹਾਂ ਨੇ ਆਪਣੇ ਪੈਰੋਕਾਰਾਂ ਵਿਚ ਜਰਾਇਮ ਪੇਸ਼ਾ ਲੋਕ ਅਤੇ ਸਰਕਾਰ ਦੇ ਭਗੌੜਿਆਂ ਨੂੰ ਵੀ ਭਰਤੀ ਕਰ ਰੱਖਿਆ ਸੀ।"[49]

ਗੋਕਲ ਚੰਦ ਨਾਰੰਗ ਲਿਖਦਾ ਹੈ, "ਉਨ੍ਹਾਂ ਨੇ ਆਪਣੇ ਪੈਰੋਕਾਰਾਂ ਵਿਚ ਹਰ ਕਿਸਮ ਦਾ ਮਾੜਾ ਅਨਸਰ ਅਤੇ ਭਗੌੜੇ ਕਿਸਮ ਦੇ ਲੋਕਾਂ ਨੂੰ ਭਰਤੀ ਕਰ ਲਿਆ ਸੀ। ਉਸ ਨੇ ਬਹੁਤ ਸਾਰੇ ਡਾਕੂ ਅਤੇ ਅਵਾਰਾ ਬੰਦਿਆਂ ਨੂੰ ਆਪਣੀ ਸੇਵਾ ਵਿਚ ਰੱਖਿਆ ਹੋਇਆ ਸੀ।"[50]

ਇਹ ਗੱਲ ਨਾ ਹੀ ਕਿਸੇ ਮੌਲਿਕ ਸਰੋਤ ਵਿਚ ਅਤੇ ਨਾ ਹੀ ਕਿਸੇ ਸਮਕਾਲੀ ਸਰੋਤ ਵਿਚ ਦਰਜ ਹੈ। ਬਿਨਾਂ ਕਿਸੇ ਸਰੋਤ ਦੇ ਹੀ ਸਾਡੇ ਇਤਿਹਾਸਕਾਰਾਂ ਨੇ ਇਹ ਗੱਲਾਂ ਗੁਰੂ ਹਰਿਗੋਬਿੰਦ ਸਾਹਿਬ ਨਾਲ ਜੋੜ ਰੱਖੀਆਂ ਹਨ। ਭਾਈ ਗੁਰਦਾਸ ਜੀ ਦੀ ਵਾਰ, ਜਿਸ ਵਿਚ ਲਿਖਆ ਗਿਆ ਹੈ ਕਿ "*ਸੇਵਕ ਪਾਸ ਨਾ ਰਖਅਨਿ ਦੋਖੀ ਦੁਸਟ ਆਗੂ ਮੁਹਿ ਲਾਇਆ*" ਇਹ ਵੀ ਇਸ ਗੱਲ ਦਾ ਆਧਾਰ ਨਹੀਂ ਬਣ ਸਕਦੀ ਕਿਉਂਕਿ ਇਸ ਵਾਰ ਰਾਹੀਂ ਭਾਈ ਗੁਰਦਾਸ ਜੀ ਉਨ੍ਹਾਂ ਗੁਰੂ-ਨਿੰਦਕਾਂ ਵੱਲੋਂ ਕਹੀਆਂ ਜਾ ਰਹੀਆਂ ਗੱਲਾਂ ਨੂੰ ਕਲਮਬੰਦ ਕਰ ਰਹੇ ਹਨ ਜਿਹੜੇ ਗੁਰੂ ਹਰਿਗੋਬਿੰਦ ਸਾਹਿਬ ਦੇ ਸੰਬੰਧ ਵਿਚ ਗਲਤ ਪਰਚਾਰ ਕਰਦੇ ਸਨ। ਇਨ੍ਹਾਂ ਗੱਲਾਂ ਦਾ ਖੰਡਨ ਭਾਈ ਸਾਹਿਬ ਇਸ ਪਉੜੀ ਦੇ ਅਖੀਰ ਵਿਚ ਇਹ ਕਹਿ ਕੇ ਖੁਦ ਹੀ ਕਰ ਦਿੰਦੇ ਹਨ:

---

49. "Hargobind appears to have admitted criminals & fugitives among his followers." *A History of the Sikhs*, New Delhi, 1998, p. 50.
50. "He enlisted all mal contents and fugitives among his followers and took many dacoits and free-booters into his service." *op. cit.*, p. 61.

  

"ਸੱਚ ਨ ਲੁਕੈ ਲੁਕਾਇਆ ਚਰਣ ਕਵਲ ਸਿਖ ਭਵਰ ਲੁਭਾਇਆ।

ਅਜਰੁ ਜਰੈ ਨ ਆਪੁ ਜਣਾਇਆ।"

ਕਿੰਨੀ ਬੇਇਨਸਾਫੀ ਹੈ ਜਿਹੜੀ ਸਾਡੇ ਇਤਿਹਾਸਕਾਰਾਂ ਨੇ ਇਹ ਗੱਲ ਲਿਖ ਕੇ ਗੁਰੂ ਸਾਹਿਬ ਨਾਲ ਕੀਤੀ ਹੈ। ਜੇਕਰ ਦਲੀਲ ਦੇ ਤੌਰ 'ਤੇ ਵੀ ਇਸ ਗੱਲ ਨੂੰ ਵਿਚਾਰਿਆ ਜਾਵੇ ਤਾਂ ਵੀ ਇਹ ਗੱਲ ਠੀਕ ਨਹੀਂ ਉਤਰਦੀ।

ਇਹ ਗੱਲ ਇਤਿਹਾਸਕ ਪਰਮਾਣਾਂ ਸਹਿਤ ਮੰਨੀ ਜਾ ਚੁੱਕੀ ਹੈ ਕਿ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਸਿਰਫ਼ ਜਹਾਂਗੀਰ ਦੇ ਧਾਰਮਿਕ ਸਾੜੇ ਕਾਰਣ ਹੀ ਹੋਈ ਸੀ ਜਿਵੇਂ ਕਿ ਉਸ ਦੀ ਆਪਣੀ ਲਿਖਤ ਤੋਂ ਵੀ ਸਾਬਤ ਹੁੰਦਾ ਹੈ। ਇਹ ਵੀ ਕਿ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਹਰ ਸਿੱਖ ਨੂੰ ਅਤੇ ਖੁਦ ਗੁਰੂ ਹਰਿਗੋਬਿੰਦ ਸਾਹਿਬ ਨੂੰ ਸਖ਼ਤ ਗੁੱਸਾ ਸੀ। ਇਸ ਗੁੱਸੇ ਵਜੋਂ ਹੀ ਸਿੱਖ, ਗੁਰੂ ਹਰਿਗੋਬਿੰਦ ਸਾਹਿਬ ਦੀ ਅਗਵਾਈ ਹੇਠ ਹਕੂਮਤ ਨਾਲ ਹਥਿਆਰਬੰਦ ਟੱਕਰ ਲੈਣ ਲਈ ਤਿਆਰ ਹੋ ਗਏ ਸਨ। ਕੀ ਹਥਿਆਬੰਦ ਟੱਕਰ ਸਿਰਫ ਚੋਰ ਜਾਂ ਡਾਕੂ ਕਿਸਮ ਦੇ ਲੋਕ ਹੀ ਲੈਣਗੇ? ਜਾਂ ਮੁਗ਼ਲ ਹਕੂਮਤ ਵਿਚੋਂ ਭਗੌੜਾ ਹੋ ਚੁੱਕਿਆ ਸਿਪਾਹੀ ਲਵੇਗਾ? ਕੀ ਹਕੂਮਤ ਨਾਲ ਟੱਕਰ ਉੱਚ-ਆਚਰਣ ਵਾਲੇ ਅਤੇ ਸੱਚ 'ਤੇ ਪਹਿਰਾ ਦੇਣ ਵਾਲੇ ਲੋਕ ਲੈ ਸਕਦੇ ਹਨ ਜਾਂ ਭੈੜੀ ਬਿਰਤੀ ਵਾਲੇ ਚੋਰ ਜਾਂ ਡਾਕੂ? ਇਹ ਗੱਲ ਇਕ ਪਰਤੱਖ ਸੱਚਾਈ ਹੈ ਕਿ ਹੁਣ ਤੱਕ ਦੁਨੀਆਂ ਵਿਚ ਜਿੰਨੇ ਵੀ ਇਨਕਲਾਬ ਆਏ ਨੇ ਉਹ ਸਭ ਸੱਚ 'ਤੇ ਪਹਿਰਾ ਦੇਣ ਵਾਲੇ ਲੋਕਾਂ ਦੀ ਹਿੰਮਤ ਦੇ ਕਾਰਣ ਹੀ ਆਏ ਹਨ। ਕੀ ਕਦੇ ਸੁਣਿਆ ਹੈ ਕਿ ਚੋਰਾਂ ਜਾਂ ਡਾਕੂਆਂ ਨੇ ਇਕੱਠੇ ਹੋ ਕੇ ਸਮਾਜਿਕ ਕਰਾਂਤੀ ਲਿਆਂਦੀ ਹੋਵੇ? ਫਿਰ ਕਿਉਂ-ਗੁਰੂ ਹਰਿਗੋਬਿੰਦ ਸਾਹਿਬ ਦੀ ਕਰਾਂਤੀਕਾਰੀ ਸੋਚ ਨਾਲ ਚੋਰ ਜਾਂ ਡਾਕੂਆਂ ਜਾਂ ਸ਼ਾਹੀ ਫ਼ੌਜ ਵਿਚੋਂ ਭਗੌੜੇ ਹੋਏ ਸਿਪਾਹੀ ਭਰਤੀ ਕਰਨ ਦੀ ਗੱਲ ਜੋੜ ਰੱਖੀ ਹੈ? ਅਜਿਹੇ ਸੋਚਹੀਣ ਇਤਿਹਾਸਕਾਰਾਂ ਨੇ ਸਿਰਫ਼ ਇਹੀ ਗੱਲ ਹੀ ਨਹੀਂ ਲਿਖੀ ਸਗੋਂ ਇਹ ਵੀ ਇਤਿਹਾਸਕ ਨਿਰਣਾ ਦੇ ਦਿੱਤਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਭਵਿੱਖ ਵਿਚ ਮਾੜੇ ਦਿਨਾਂ ਦਾ ਮੁਕਾਬਲਾ ਕਰਨ ਲਈ ਚੋਰਾਂ ਤੇ ਡਾਕੂਆਂ ਨੂੰ ਸਿੱਖ ਧਰਮ ਵਿਚ ਭਰਤੀ ਕਰਨਾ ਸ਼ੁਰੂ ਕਰ ਦਿੱਤਾ ਸੀ। ਕੀ ਚੋਰ ਤੇ ਡਾਕੂ ਹੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਮਾੜੇ ਦਿਨਾਂ ਦੇ ਖਤਰੇ ਤੋਂ ਬਚਾ ਸਕਦੇ ਸਨ? ਚੋਰ ਤੇ ਡਾਕੂਆਂ ਨੂੰ ਸ਼ੁੱਧ ਰਸਤੇ ਉੱਪਰ ਤੋਰਨ ਲਈ ਤਾਂ ਉਨ੍ਹਾਂ ਦਾ ਦਿਲ-ਪਰਿਵਰਤਨ ਕੀਤਾ ਜਾਣਾ ਕੁਦਰਤੀ ਗੱਲ ਹੈ ਪਰ ਇਹ ਕਹਿਣਾ ਕਿ ਚੋਰ ਤੇ ਡਾਕੂਆਂ ਨੂੰ ਸਿਰਫ ਇਸੇ ਲਈ ਸਿੱਖ ਧਰਮ ਵਿਚ ਲਿਆਂਦਾ ਗਿਆ ਸੀ ਕਿ ਉਹ ਹਕੂਮਤ ਨਾਲ ਲੜ ਕੇ ਸਿੱਖ ਧਰਮ ਜਾਂ ਸਿੱਖ ਗੁਰੂ ਨੂੰ ਬਚਾਉਣਗੇ, ਇਕ ਥੋਥੀ ਅਤੇ ਤਰਕ-ਰਹਿਤ ਦਲੀਲ ਹੈ। ਅਜਿਹੇ ਇਤਿਹਾਸਕਾਰ ਲੈ ਦੇ ਕੇ ਇਕੱਲੇ ਭਾਈ ਬਿਧੀ ਚੰਦ ਦੀ ਮਿਸਾਲ ਦੇਣ 'ਤੇ ਜ਼ੋਰ ਲਾ ਦਿੰਦੇ ਹਨ। ਕੀ ਇਕੱਲੇ ਬਿਧੀ ਚੰਦ ਦੇ ਭਰਤੀ ਹੋਣ ਨਾਲ ਹੀ ਸਾਰੇ ਸਿੱਖ ਧਰਮ ਦਾ ਜਾਂ ਸਮੁੱਚੀ ਸਿੱਖ ਲਹਿਰ ਦਾ ਪਰੋਗਰਾਮ ਬਦਲ ਗਿਆ ਸੀ? ਵੈਸੇ ਇਸ ਗੱਲ ਦਾ ਵੀ ਕੋਈ ਪਤਾ ਨਹੀਂ ਹੈ ਕਿ ਕੀ ਬਿਧੀ ਚੰਦ ਡਾਕੂ ਸੀ ਵੀ ਜਾਂ ਨਹੀਂ ਕਿਉਂਕਿ ਇਹ ਗੱਲ ਸਿਰਫ਼ ਉਨ੍ਹਾਂ ਗੁਰਮੁੱਖੀ ਦੀਆਂ ਲਿਖਤਾਂ ਦੀ ਹੀ ਦੇਣ ਹੈ ਜਿਹੜੀਆਂ ਫਜ਼ੂਲ ਦੀਆਂ ਗੱਲਾਂ ਵਿਚ ਸਿੱਖ ਧਰਮ ਦੇ ਵਿਕਾਸ ਨੂੰ ਉਲਝਾ ਰਹੀਆਂ ਹਨ। ਪਰ ਜੇਕਰ ਇਹ ਮੰਨ ਵੀ ਲਿਆ ਜਾਵੇ ਕਿ ਬਿਧੀ ਚੰਦ ਪਹਿਲਾਂ ਚੋਰ ਜਾਂ ਡਾਕੂ ਰਹਿ ਚੁੱਕਿਆ ਸੀ ਤਾਂ ਵੀ ਇਸ ਗੱਲ ਦੀ ਕੋਈ ਅਹਿਮੀਅਤ ਨਹੀਂ ਹੈ। ਗੁਰੂ ਨਾਨਕ ਦੇਵ ਜੀ ਨੇ ਸੱਜਣ ਠੱਗ ਜੈਸੇ ਲੋਕਾਂ ਨੂੰ ਸਿੱਖ ਧਰਮ ਵਿਚ ਲਿਆਂਦਾ ਸੀ ਤਾਂ ਕੀ ਇਸ ਗੱਲ ਤੋਂ ਇਹ ਸਮਝ ਲੈਣਾ ਚਾਹੀਦਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਠੱਗਾਂ ਦੇ ਟੋਲਿਆਂ ਨੂੰ ਇਸ ਕਰਕੇ ਸਿੱਖ ਧਰਮ ਵਿਚ ਲਿਆਂਦਾ ਸੀ ਕਿ ਉਹ ਹਕੂਮਤ ਨਾਲ ਲੜਾਈ ਕਰਨਗੇ?

ਉਪਰੋਕਤ ਵਿਚਾਰ ਕੀਤੀਆਂ ਗੱਲਾਂ ਤੋਂ ਇਲਾਵਾ ਇਕ ਹੋਰ ਬਿਆਨ ਸਾਡੇ ਇਤਿਹਾਸਕਾਰਾਂ ਨੇ ਗੁਰੂ

  

ਹਰਿਗੋਬਿੰਦ ਸਾਹਿਬ ਦੇ ਮੁੱਖੋਂ ਅਖਵਾਇਆ ਹੈ ਕਿ ਗੁਰੂ ਜੀ ਨੇ ਗੁਰਗੱਦੀ ਧਾਰਨ ਕਰਨ ਸਮੇਂ ਐਲਾਨ ਕੀਤਾ ਸੀ ਕਿ ਉਹ ਹੁਣ ਕਲਗੀਆਂ ਵਾਲੀ ਪੱਗ ਅਤੇ ਗਾਤਰੇ ਤਲਵਾਰ ਪਹਿਨ ਕੇ ਬਾਬਾ ਬੁੱਢਾ ਜੀ ਦੀ ਉਸ ਭਵਿੱਖਬਾਣੀ ਨੂੰ ਪੂਰਾ ਕਰਨਗੇ ਜੋ ਉਨ੍ਹਾਂ ਨੇ ਉਨ੍ਹਾਂ ਦੇ ਪੈਦਾ ਹੋਣ ਦੀ ਆਸ਼ੀਰਵਾਦ ਦੇਣ ਸਮੇਂ ਕਰੀ ਸੀ।[51]

> ਆਪਣੇ ਗੁਰਿਆਈ-ਕਾਲ ਦੇ ਬਿਲਕੁਲ ਸ਼ੁਰੂ ਵਿਚ ਹੀ ਉਸ (ਗੁਰੂ) ਵੱਲੋਂ ਭਾਈ ਬੁੱਢਾ ਜੀ ਨੂੰ ਇਹ ਕਹਿੰਦਿਆਂ ਦੱਸਿਆ ਜਾਂਦਾ ਹੈ ਕਿ ਮੇਰੀ ਕੋਸ਼ਿਸ਼ ਉਨ੍ਹਾਂ (ਬੁੱਢਾ) ਵੱਲੋਂ ਕੀਤੀ ਗਈ ਭਵਿੱਖਬਾਣੀ ਨੂੰ ਪੂਰਾ ਕਰਨ ਦੀ ਹੋਵੇਗੀ। ਮੇਰੀ ਸੇਲੀ ਮੇਰੇ ਗਾਤਰੇ ਵਾਲੀ ਕਿਰਪਾਨ ਹੋਵੇਗੀ ਅਤੇ ਮੈਂ ਸ਼ਾਹੀ ਨਿਸ਼ਾਨੀਆਂ ਵਾਲੀ ਪੱਗ ਪਹਿਨਾਂਗਾ।[52]

ਬਾਬਾ ਬੁੱਢਾ ਜੀ ਦੇ ਆਸ਼ੀਰਵਾਦ ਨੂੰ ਆਮ ਤੌਰ 'ਤੇ ਇਸ ਗੱਲ ਨਾਲ ਜੋੜਿਆ ਜਾਂਦਾ ਹੈ ਕਿ ਜਦੋਂ ਮਾਤਾ ਗੰਗਾ ਜੀ ਨੇ ਗੁਰੂ ਅਰਜਨ ਦੇਵ ਜੀ ਸਾਹਮਣੇ ਆਪਣੇ ਘਰ ਇਕ ਪੁੱਤਰ ਹੋਣ ਦੀ ਖਾਹਸ਼ ਰੱਖੀ ਸੀ ਤਾਂ ਗੁਰੂ ਅਰਜਨ ਜੀ ਨੇ ਕਿਹਾ ਸੀ ਕਿ ਉਹ ਬਾਬਾ ਬੁੱਢਾ ਜੀ ਕੋਲ ਜਾ ਕੇ ਪੁੱਤਰ ਹੋਣ ਦਾ ਵਰ ਪਰਾਪਤ ਕਰੇ। ਇਸ ਵਰ ਪਰਾਪਤੀ ਦੇ ਸੰਬੰਧ ਵਿਚ ਜਦੋਂ ਮਾਤਾ ਗੰਗਾ ਜੀ ਬਾਬਾ ਬੁੱਢਾ ਜੀ ਪਾਸ ਦੂਜੀ ਵਾਰ ਪੂਰੀ ਨਿਮਰਤਾ ਸਹਿਤ ਗਏ ਸਨ ਤਾਂ ਬਾਬਾ ਜੀ ਨੇ ਆਸ਼ੀਰਵਾਦ ਦਿੰਦਿਆਂ ਭਵਿੱਖਬਾਣੀ ਕੀਤੀ ਸੀ ਕਿ ਤੇਰੇ ਘਰ ਪੈਦਾ ਹੋਣ ਵਾਲਾ ਪੁੱਤਰ ਵੱਡੇ ਵੱਡੇ ਦਲਾਂ ਨੂੰ ਨਾਸ਼ ਕਰ ਦੇਵੇਗਾ ਜਾਂ ਦੁਸ਼ਮਣਾਂ ਦਾ ਖਾਤਮਾ ਕਰ ਦੇਵੇਗਾ। ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਤਖਤ ਉਪੱਰ ਬੈਠ ਕੇ ਅਤੇ ਦੋ ਤਲਵਾਰਾਂ ਧਾਰਨ ਕਰਕੇ ਕੀਤੇ ਇਸ ਐਲਾਨ ਨੂੰ ਕਿ ਉਹ ਬਾਬਾ ਬੁੱਢਾ ਜੀ ਦੀ ਭਵਿੱਖ ਬਾਣੀ ਨੂੰ ਪੂਰਿਆਂ ਕਰਨ ਲਈ ਹੀ ਇਹ ਸਭ ਕੁਝ ਕਰ ਰਹੇ ਹਨ, ਅਸਲ ਵਿਚ ਅਸਿੱਧੇ ਤੌਰ 'ਤੇ ਮਾਤਾ ਗੰਗਾ ਜੀ ਵੱਲੋਂ ਬਾਬਾ ਬੁੱਢਾ ਜੀ ਤੋਂ ਪੁੱਤਰ ਹੋਣ ਦਾ ਵਰ ਪਰਾਪਤ ਕਰਨ ਵਾਲੀ ਗੱਲ ਨਾਲ ਜੋੜਿਆ ਜਾਂਦਾ ਹੈ। ਇਸ ਬਿਆਨ ਦੀ ਜਾਂ ਇਸ ਤੱਥ ਦੀ ਇਤਿਹਾਸਕ ਤੌਰ 'ਤੇ ਕੋਈ ਮਹੱਤਤਾ ਨਹੀਂ ਹੈ ਕਿਉਂਕਿ ਇਸ ਗੱਲ ਦੀ ਹੋਂਦ ਗੁਰੂ ਅਰਜਨ ਦੇਵ ਜੀ ਦੇ ਉਸ ਸ਼ਬਦ ਨਾਲ ਹੀ ਖਤਮ ਹੋ ਜਾਂਦੀ ਹੈ ਜਿਹੜਾ ਉਨ੍ਹਾਂ ਨੇ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ, ਹਰਿਗੋਬਿੰਦ ਦੇ ਜਨਮ ਧਾਰਨ ਦੀ ਖੁਸ਼ੀ ਵਿਚ ਲਿਖਿਆ ਹੈ ਅਤੇ ਜਿਸ ਦੀ ਚਰਚਾ ਅਸੀਂ ਪਿੱਛੇ ਕਰ ਆਏ ਹਾਂ। ਗੁਰੂ ਅਰਜਨ ਦੇਵ ਜੀ ਤਾਂ ਸਪਸ਼ਟ ਰੂਪ ਵਿਚ ਲਿਖ ਰਹੇ ਹਨ ਕਿ ਉਨ੍ਹਾਂ ਦੇ ਘਰ ਪੁੱਤਰ ਦੀ ਦਾਤ ਗੁਰੂ ਨਾਨਕ ਦੇਵ ਜੀ ਵੱਲੋਂ ਅਪਾਰ ਬਖ਼ਸ਼ਿਸ਼ ਕਾਰਣ ਹੋਈ ਹੈ। ਸ਼ਬਦ ਦੀਆਂ ਅਖੀਰਲੀਆਂ ਦੋ ਤੁਕਾਂ ਬਿਲਕੁੱਲ ਸਪਸ਼ਟ ਹਨ। "*ਗੁਝੀ ਛੰਨੀ ਨਾਹੀ ਬਾਤ। ਗੁਰੂ ਨਾਨਕ ਤੁਠਾ ਕੀਨੀ ਦਾਤ।*" ਇਤਨੀ ਵੱਡੀ ਭਰੋਸੇਯੋਗ ਗਵਾਹੀ ਨੂੰ ਨਜ਼ਰਅੰਦਾਜ਼ ਕਰ ਕੇ ਸਿਰਫ਼ ਇਕ ਗੁਰਮੁੱਖੀ ਦੀ ਉਸ ਲਿਖਤ ਦੇ ਆਧਾਰ 'ਤੇ ਹੀ ਇਹ ਸਿੱਟਾ ਕੱਢ ਦੇਣਾ, ਜਿਸ ਬਾਰੇ ਇਹ ਵੀ ਪਤਾ ਨਹੀਂ ਹੈ ਕਿ ਇਹ ਲਿਖਤ ਕਦੋਂ ਅਤੇ ਕਿਸ ਨੇ ਲਿਖੀ ਹੈ, ਇਤਿਹਾਸਕ ਤੌਰ 'ਤੇ ਅਗਿਆਨਤਾ ਦੀ ਨਿਸ਼ਾਨੀ ਹੈ। ਇਸੇ ਤਰ੍ਹਾਂ ਇਕ ਹੋਰ ਕਥਨ

---

51. *ਗੁਰਬਿਲਾਸ ਛੇਵੀਂ ਪਾਤਸ਼ਾਹੀ*, ਪੰਨਾ 8

ਸਾਹਿਬ ਬੁੱਢੇ ਬਚਨ ਅਲਾਯੋ॥
ਸੁਨੋ ਮਾਤਤੁਮ ਬਡ ਜਸ ਪਾਯੋ॥
ਤੁਮਰੇ ਗ੍ਰਿਹਿ ਪ੍ਰਗਟੇਗਾ ਜੋਧਾ॥
ਜਾ ਕੋ ਬਲ ਗੁਨ ਕਿੰਨੂ ਨ ਸੋਧਾ॥
ਕਰੈ ਜੰਗ ਬਹੁ ਨਿਜ ਬਲ ਧਾਰ॥
ਗੋਦੀਨਨ ਰੱਛਾ ਹਿਤ ਕਾਰ॥ *ਗੁਰਬਿਲਾਸ ਛੇਵੀਂ ਪਾਤਸ਼ਾਹੀ*, ਪੰਨਾ 8

52. "In the very beginning of his pontificate he is reported to have told Bhai Buddha, "My endeavour shall be to fulfil thy prophecy. My seli shall be a sword-belt and I shall bear my turban with a royal aigrette." *Evolution of the Khalsa*, Vol. II, p. 8.

ਬਿਨਾਂ ਕਿਸੇ ਆਧਾਰ 'ਤੇ ਗੁਰੂ ਅਰਜਨ ਦੇਵ ਜੀ ਨਾਲ ਜੋੜ ਕੇ ਉਨ੍ਹਾਂ ਦੇ ਮੁਖਾਰਬਿੰਦ ਵਿਚੋਂ ਹੀ ਉਨ੍ਹਾਂ ਦਾ ਹੀ ਇਕ ਜਾਰੀ ਕੀਤਾ ਗਿਆ ਹੁਕਮ ਬਣਾ ਦਿੱਤਾ ਗਿਆ ਹੈ। ਇਹ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਅੰਤਮ ਸਮੇਂ ਕਿਸੇ ਸਿੱਖ ਦੇ ਹੱਥ ਗੁਰੂ ਹਰਿਗੋਬਿੰਦ ਸਾਹਿਬ ਨੂੰ ਸੁਨੇਹਾ ਭੇਜ ਕੇ ਕਿਹਾ ਸੀ ਕਿ "ਹਰਿਗੋਬਿੰਦ ਨੂੰ ਕਹੋ ਕਿ ਉਹ ਪੂਰੀ ਤਰ੍ਹਾਂ ਹਥਿਆਰਬੰਦ ਹੋ ਕੇ ਤਖਤ ਉੱਪਰ ਬੈਠੇ ਅਤੇ ਵਧੀਆ ਤੋਂ ਵਧੀਆ ਫ਼ੌਜ ਭਰਤੀ ਕਰੇ।"

> "Let him sit fully armed on his throne and maintain an army to the best of his ability."[53]

ਅਸਲ ਵਿਚ ਇਹ ਅੰਗਰੇਜ਼ੀ ਤਰਜਮਾ ਸਿੱਖਾਂ ਦੀ ਭਗਤਮਾਲਾ ਦੀਆਂ ਇਨ੍ਹਾਂ ਲਾਈਨਾਂ ਦਾ ਹੀ ਸਾਰ ਰੂਪ ਹੈ: "ਅਸਾਂ ਜੋ ਸ਼ਸ਼ਤਰ ਪਕੜਨੇ ਹੈਨਿ ਸੋ ਹਰਿਗੋਬਿੰਦ ਦਾ ਰੂਪ ਧਾਰ ਕਰ ਪਕੜਨੇ ਹੈਨ। ਸਮਾਂ ਕਲਜੁਗ ਦਾ ਵਰਤਣਾ ਹੈ। ਸ਼ਸ਼ਤਰਾਂ ਦੀ ਵਿਦਿਆ ਕਰ ਮੀਰ ਦੀ ਮੀਰੀ ਖਿੱਚ ਲੈਣੀ ਹੈ 'ਤੇ ਸ਼ਬਦ ਦੀ ਪ੍ਰੀਤ ਕਰ ਪੀਰ ਦੀ ਪੀਰੀ ਲੈ ਲੈਣੀ ਹੈ।"[54] ਇਹ ਉਕਤ ਦੋਵੇਂ ਬਿਆਨਾਂ ਨੂੰ ਇਤਿਹਾਸਕ ਕਸਵੱਟੀ 'ਤੇ ਪਰਖੀਏ ਤਾਂ ਇਨ੍ਹਾਂ ਦੀ ਕਿਸੇ ਵੀ ਮੌਲਿਕ ਜਾਂ ਸਮਕਾਲੀ ਸਰੋਤ ਤੋਂ ਪੁਸ਼ਟੀ ਨਹੀਂ ਹੁੰਦੀ। ਗੁਰੂ ਅਰਜਨ ਦੇਵ ਜੀ ਦੀ ਇਤਨੀ ਵਿਸ਼ਾਲ ਬਾਣੀ *ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਹੈ ਪਰ ਇਸ ਵਿਚ ਉਨ੍ਹਾਂ ਦੀ ਅਜਿਹੀ ਇਕ ਵੀ ਤੁਕ ਨਹੀਂ ਜਿਸ ਰਾਹੀਂ ਉਨ੍ਹਾਂ ਨੇ ਮਨੁੱਖ ਨੂੰ ਹਥਿਆਰਬੰਦ ਹੋਣ ਲਈ ਪਰੇਰਿਆ ਹੋਵੇ। ਸਗੋਂ ਗੁਰੂ ਅਰਜਨ ਦੇਵ ਜੀ ਦੀਆਂ ਐਸੀਆਂ ਅਨੇਕਾਂ ਤੁਕਾਂ ਦਰਜ਼ ਹਨ ਜਿਨ੍ਹਾਂ ਤੋਂ ਮਨੁੱਖ ਨੂੰ ਅਕਾਲ ਪੁਰਖ ਦਾ ਭਾਣਾ ਮਿੱਠਾ ਕਰਕੇ ਮੰਨਣ ਦੀ ਪਰੇਰਨਾ ਮਿਲਦੀ ਹੈ। ਗੁਰੂ ਅਰਜਨ ਦੇਵ ਜੀ ਦੀ ਬਾਣੀ ਸਾਰੇ ਗੁਰੂ ਸਾਹਿਬਾਨ ਦੀ ਬਾਣੀ ਨਾਲੋਂ ਜ਼ਿਆਦਾ ਸ਼ਾਂਤੀ ਪਿਆਰ ਅਤੇ ਸਬਰ ਸੰਤੋਖ ਦੀ ਪਰੇਰਨਾ ਦਿੰਦੀ ਹੈ। ਹੋਰ ਤਾਂ ਹੋਰ ਗੁਰੂ ਅਰਜਨ ਦੇਵ ਜੀ ਨਾਲ ਰਵਾਇਤਾਂ ਵੀ ਐਸੀਆਂ ਸੰਬੰਧਤ ਹਨ ਜਿਹੜੀਆਂ ਹਥਿਆਰਬੰਦ ਹੋਣ ਤੋਂ ਬਿਲਕੁਲ ਉਲਟ ਭਾਵ ਦਰਸਾਉਂਦੀਆਂ ਹਨ। ਜਿਵੇਂ ਕਿ ਰਵਾਇਤ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਸਾਈਂ ਮੀਆਂ ਮੀਰ ਨੂੰ ਆਪਣੀ ਸ਼ਹਾਦਤ ਸਮੇਂ ਇਹੀ ਉਪਦੇਸ਼ ਦਿੱਤਾ ਸੀ ਕਿ ਉਸ (ਵਾਹਿਗੁਰੂ) ਦੇ ਭਾਣੇ ਨੂੰ ਮਿੱਠਾ ਕਰਕੇ ਮੰਨਣਾ ਚਾਹੀਦਾ ਹੈ। ਸ਼ਹਾਦਤ ਸਮੇਂ ਐਸੀ ਸ਼ਾਂਤੀ ਅਤੇ ਦਿਰੜ੍ਹਤਾ ਦਿਖਾਉਣ ਵਾਲਾ ਗੁਰੂ ਆਪਣੇ ਛੋਟੇ ਜਿਹੇ ਪੁੱਤਰ, ਜਿਨ੍ਹਾਂ ਦੀ ਉਮਰ ਅਜੇ ਮਸਾਂ ਗਿਆਰਾਂ ਸਾਲਾਂ ਦੀ ਹੀ ਸੀ ਨੂੰ ਇਹ ਸਲਾਹ ਦੇਵੇਗਾ ਕਿ ਉਹ ਗੁਰਗੱਦੀ ਧਾਰਨ ਕਰਨ ਸਮੇਂ ਹੀ ਦੁਸ਼ਮਣ ਨਾਲ ਲੜਾਈ ਵਿਚ ਉਲਝ ਪਵੇ? ਜਿਸ ਤਰ੍ਹਾਂ ਦੀ ਸਥਿਤੀ ਵਿਚ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਹੋਈ ਸੀ ਉਸ ਤਰ੍ਹਾਂ ਦੀ ਸਥਿਤੀ ਵਿਚ ਤਾਂ ਆਪਣੇ ਉੱਤਰ-ਅਧਿਕਾਰੀ ਪੁੱਤਰ ਨੂੰ ਸਗੋਂ ਦੁਸ਼ਮਣ ਤੋਂ ਬਚਾਅ ਕਰਕੇ ਰੱਖਣ ਦੀ ਅਤੇ ਲੜਾਈ ਤੋਂ ਗੁਰੇਜ਼ ਕਰਨ ਦੀ ਸਿੱਖਿਆ ਦਿੱਤੀ ਜਾਂਦੀ ਹੈ। ਗੁਰੂ ਅਰਜਨ ਦੇਵ ਜੀ ਜੈਸਾ ਪਿਤਾ, ਜਿਹੜਾ ਆਪਣੇ ਪੁੱਤਰ ਦੀ ਚੇਚਕ ਦੀ ਬਿਮਾਰੀ ਤੋਂ ਹੀ ਬਹੁਤ ਚਿੰਤਤ ਹੋ ਜਾਂਦਾ ਸੀ ਭਲਾ ਆਪਣੇ ਛੋਟੀ ਉਮਰ ਦੇ ਪੁੱਤਰ ਨੂੰ ਸ਼ੁਰੂ ਵਿਚ ਹੀ ਦੁਸ਼ਮਣ ਨਾਲ ਉਲਝ ਪੈਣ ਦੀ ਸਲਾਹ ਕਿਵੇਂ ਦੇ ਸਕਦਾ ਸੀ? ਮੁਗ਼ਲ ਹਕੂਮਤ ਦੀ ਵਿਸ਼ਾਲ ਸੈਨਿਕ ਸ਼ਕਤੀ ਨਾਲ ਮੱਥਾ ਲਾਉਣ ਲਈ ਉਸ ਸਮੇਂ ਦਾ ਸਿੱਖ ਜਗਤ ਸੋਚ ਵੀ ਨਹੀਂ ਸਕਦਾ ਸੀ। ਆਪਣੇ ਆਪ ਨੂੰ ਹਥਿਆਰਬੰਦ ਕਰਨ ਦੀ ਨੀਤੀ ਅਪਣਾਉਣੀ ਇਕ ਵੱਖਰੀ ਗੱਲ ਹੈ ਪਰ ਹਕੂਮਤ ਨੂੰ ਸੈਨਿਕ ਸ਼ਕਤੀ ਨਾਲ ਉਲਟਾਉਣ ਦੀ ਤਿਆਰੀ ਕਰਨੀ ਹੋਰ ਗੱਲ ਹੈ। ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਤਖਤ ਸਥਾਪਤ ਕਰਨਾ, ਪੀਰੀ ਨਾਲ ਮੀਰੀ ਦਾ ਅਧਿਕਾਰ ਪਰਾਪਤ ਕਰ ਲੈਣ ਦਾ ਐਲਾਨ ਕਰਨਾ ਹਥਿਆਰਬੰਦ ਤੇ ਘੋੜਸੁਆਰ ਸਿੱਖ ਖੜ੍ਹੇ ਕਰਨਾ ਆਪਣੇ ਸਵੈ-ਨਿਰਣੇ ਦੇ ਅਧਿਕਾਰਾਂ ਦੀ ਰੱਖਿਆ ਦਾ

---

53. Macauliffe, *Sikh Religion*, Vol. III, New Delhi, p. 99; Banerjee, *op. cit.*, pp. 7-8; Hari Ram Gupta, *op. cit.*, p. 108.

54. ਦੇਖੋ ਸਤਿਬੀਰ ਸਿੰਘ, *ਗੁਰੂ ਭਾਰੀ*, ਪੰਨਾ 22.

ਅਤੇ ਦੁਸ਼ਮਣਾਂ ਤੋਂ ਆਪਣੇ ਬਚਾਉ ਦੀ ਨੀਤੀ ਦਾ ਪਰਗਟਾਵਾ ਸੀ। ਹਕੂਮਤ ਕੋਲੋਂ ਸੈਨਿਕ ਸ਼ਕਤੀ ਨਾਲ ਰਾਜਨੀਤਕ ਤਾਕਤ ਖੋਹਣ ਦਾ ਐਲਾਨ ਨਹੀਂ ਸੀ। ਸਿੱਖਾਂ ਦੀ ਭਗਤ ਮਾਲਾ ਵਿਚਲੀ ਪਿੱਛੇ ਦਿੱਤੀ ਗਈ ਟੂਕ ਕਿ "ਸ਼ਸ਼ਤਰਾਂ ਦੀ ਵਿੱਦਿਆ ਕਰ ਮੀਰ ਦੀ ਮੀਰੀ ਖਿੱਚ ਲੈਣੀ ਹੈ।" ਇਸ ਦਾ ਸਿੱਧਾ ਭਾਵ ਰਾਜਨੀਤਕ ਤਾਕਤ ਨੂੰ ਤਾਕਤ ਨਾਲ ਖੋਹਣ ਤੋਂ ਹੈ। ਇਹ ਸਿੱਧਾ ਰਾਜਨੀਤਕ ਨਿਸ਼ਾਨਾ ਹੈ। ਅਜਿਹੀ ਗੱਲ ਨਾ ਹੀ ਤਾਂ ਕਿਸੇ ਗੁਰੂ ਸਾਹਿਬਾਨ ਨੇ ਸੋਚੀ ਸੀ ਅਤੇ ਨਾ ਹੀ ਕਿਸੇ ਗੁਰੂ ਸਾਹਿਬ ਨਾਲ ਅਜਿਹੀ ਗੱਲ ਜੋੜਣੀ ਸਿੱਖ ਇਤਿਹਾਸ ਨਾਲ ਇਨਸਾਫ਼ ਹੀ ਕਰਦੀ ਹੈ। ਇਹ ਟੂਕ ਗੁਰੂ ਅਰਜਨ ਦੇਵ ਜੀ ਦੀ ਨਹੀਂ ਹੈ ਅਤੇ ਨਾ ਹੀ ਇਸ ਦੀ ਕੋਈ ਪਰਮਾਣੀਕਤਾ ਹੈ। ਸਿੱਖਾਂ ਦੀ ਭਗਤਮਾਲਾ ਅਠਾਰਵੀਂ ਸਦੀ ਦੀ ਰਚਨਾ ਹੈ ਅਤੇ ਇਹ ਟੂਕ ਇਸ ਲਿਖਤ ਦੇ ਲਿਖਾਰੀ ਦੀ ਆਪਣੀ ਵਿਚਾਰਧਾਰਾ ਹੈ ਜਿਸ ਨੂੰ ਮੰਨਿਆ ਨਹੀਂ ਜਾ ਸਕਦਾ। ਗੁਰੂ ਹਰਿਗੋਬਿੰਦ ਸਾਹਿਬ ਦੀ ਜੰਗੀ ਨੀਤੀ ਇਕ ਬਚਾਓ-ਸਾਧਨ ਸੀ। ਉਹ ਕਿਸੇ ਵੀ ਸਮੇਂ ਹਮਲਾਵਰ ਨਹੀਂ ਹੋਏ। ਉਨ੍ਹਾਂ ਨੇ ਜੋ ਵੀ ਲੜਾਈਆਂ ਕੀਤੀਆਂ ਆਪਣੇ ਬਚਾਓ ਲਈ ਹੀ ਕੀਤੀਆਂ ਸਨ। ਕੁਝ ਇਕ ਲੜਾਈਆਂ ਵਿਚ ਗੁਰੂ ਜੀ ਦੀ ਜਿੱਤ ਵੀ ਹੋਈ ਸੀ ਪਰ ਜਿੱਤਣ ਦੇ ਬਾਵਜੂਦ ਵੀ ਗੁਰੂ ਸਾਹਿਬ ਲੜਾਈ ਵਾਲੀ ਥਾਂ ਕੋਲੋਂ ਪਰੇ ਚਲੇ ਜਾਂਦੇ ਸਨ ਤਾਂ ਕਿ ਉੱਥੇ ਰਹਿੰਦਿਆਂ ਦੁਸ਼ਮਣ ਨੂੰ ਦੁਬਾਰਾ ਫਿਰ ਹਮਲਾਵਰ ਹੋ ਕੇ ਆਉਣ ਦਾ ਬਹਾਨਾ ਨਾ ਮਿਲ ਸਕੇ। ਗੁਰੂ ਸਾਹਿਬ ਦੀਆਂ ਲੜਾਈਆਂ ਕਿਸੇ ਇਕ ਥਾਂ 'ਤੇ ਨਹੀਂ ਹੋਈਆਂ ਸਨ ਸਗੋਂ ਇਹ ਵੱਖਰੀ ਵੱਖਰੀ ਥਾਂ 'ਤੇ ਹੋਈਆਂ ਸਨ। ਇਹ ਇਕ ਬਹੁਤ ਤਕੜਾ ਸਬੂਤ ਹੈ ਇਸ ਗੱਲ ਦਾ ਕਿ ਗੁਰੂ ਸਾਹਿਬ ਨੇ ਹਮੇਸ਼ਾਂ ਆਪਣਾ ਬਚਾਓ ਕਰਨ ਲਈ ਹੀ ਲੜਾਈਆਂ ਕੀਤੀਆਂ ਸਨ।

ਗੁਰੂ ਸਾਹਿਬ ਦੇ ਹਥਿਆਬੰਦ ਸਿੱਖਾਂ ਦੀ ਗਿਣਤੀ ਕਿਸੇ ਵੀ ਤਰੀਕੇ ਨਾਲ, ਸਮੇਤ ਪੈਦਲ ਅਤੇ ਘੋੜ ਸਵਾਰ ਦੇ ਗਿਆਰਾਂ-ਬਾਰਾਂ ਸੌ ਤੋਂ ਵੱਧ ਨਹੀਂ ਸੀ। *ਦਬਿਸਤਾਨ-ਏ-ਮਜ਼ਾਹਿਬ* ਵਿਚ ਜੋ ਗਿਣਤੀ ਦਿੱਤੀ ਗਈ ਹੈ ਉਸ ਅਨੁਸਾਰ ਗੁਰੂ ਸਾਹਿਬ ਕੋਲ 700 ਘੋੜੇ, 300 ਘੋੜਸੁਆਰ ਨੌਜੁਆਨ ਸਨ ਅਤੇ ਸੱਠ ਬੰਦੂਕਚੀਆਂ ਦੀ ਗੱਲ ਹੀ ਦੱਸੀ ਹੈ।[55] ਇਹ ਗਿਣਤੀ ਮੁਗ਼ਲ ਹਕੂਮਤ ਦੀ ਵਿਸ਼ਾਲ ਸੈਨਿਕ ਸ਼ਕਤੀ ਦੇ ਸਾਹਮਣੇ ਬਹੁਤ ਹੀ ਥੋੜ੍ਹੀ ਹੈ। ਇਤਨੀ ਥੋੜ੍ਹੀ ਕਿ ਇਸ ਨਾਲ ਰਾਜਨੀਤਕ ਤਾਕਤ ਖੋਹ ਲੈਣ ਦੀ ਗੱਲ ਸੋਚ ਵਿਚ ਵੀ ਨਹੀਂ ਆ ਸਕਦੀ।

ਇਸ ਤਰ੍ਹਾਂ ਉਕਤ ਲਿਖੀ ਗਈ ਟੂਕ ਜਿਹੜੀ ਦੱਸਦੀ ਹੈ ਕਿ: "ਸ਼ਸ਼ਤਰਾਂ ਦੀ ਵਿੱਦਿਆ ਕਰ ਮੀਰ ਦੀ ਮੀਰੀ ਖਿੱਚ ਲੈਣੀ ਹੈ" — ਬਿਲਕੁੱਲ ਗਲਤ ਸਾਬਤ ਹੋ ਜਾਂਦੀ ਹੈ। ਗੁਰੂ ਅਰਜਨ ਦੇਵ ਜੀ ਦੀ ਸਾਰੀ ਗੁਰਬਾਣੀ ਵਿਚ ਅਜਿਹੇ ਭਾਵ ਦੀ ਇਕ ਵੀ ਤੁਕ ਨਹੀਂ ਹੈ। ਇਸ ਲਈ ਇਹ ਗੱਲਾਂ ਠੀਕ ਨਹੀਂ ਹਨ ਕਿ ਗੁਰੂ ਅਰਜਨ ਦੇਵ ਜੀ ਨੇ ਆਪਣੇ ਅੰਤਮ ਸਮੇਂ ਗੁਰੂ ਹਰਿਗੋਬਿੰਦ ਸਾਹਿਬ ਨੂੰ ਹਥਿਆਰਬੰਦ ਹੋ ਕੇ ਤਖਤ 'ਤੇ ਬੈਠਣ ਦਾ ਤੇ ਟਰੇਂਡ ਫ਼ੌਜਾਂ ਖੜ੍ਹੀਆਂ ਕਰਨ ਦਾ ਕੋਈ ਸੁਨੇਹਾ ਭੇਜਿਆ ਸੀ ਜਾਂ ਹਥਿਆਰਾਂ ਦੇ ਜ਼ੋਰ ਨਾਲ ਕਿਸੇ ਦੀ ਰਾਜਨੀਤਕ ਤਾਕਤ ਖੋਹ ਲੈਣ ਦਾ ਐਲਾਨ ਕੀਤਾ ਸੀ। ਇਹ ਵੀ ਕਿ ਇਹੋ ਜਿਹੇ ਸੁਨੇਹੇ ਹਨ ਕਿੱਥੇ? ਜਿਨ੍ਹਾਂ ਲਿਖਤਾਂ ਵਿਚ ਅਜਿਹੇ ਵੇਰਵੇ ਮਿਲਦੇ ਹਨ ਉਹ ਅਠਾਰ੍ਹਵੀਂ ਜਾਂ ਉਨ੍ਹੀਂਵੀ ਸਦੀ ਦੀਆਂ ਲਿਖਤਾਂ ਹਨ ਜਿਨ੍ਹਾਂ ਵਿਚ ਇਤਿਹਾਸਕ ਸੱਚਾਈ ਬਹੁਤ ਘੱਟ ਹੈ।

ਇਸ ਲਈ ਅਸੀਂ ਸਿੱਟੇ ਦੇ ਤੌਰ 'ਤੇ ਕਹਿ ਸਕਦੇ ਹਾਂ ਕਿ ਇਹ ਬਿਲਕੁੱਲ ਗਲਤ ਤੱਥ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਨੇ ਬਾਦਸ਼ਾਹ ਜਹਾਂਗੀਰ ਜਾਂ ਸ਼ਾਹਜਹਾਨ ਜਾਂ ਇਨ੍ਹਾਂ ਦੇ ਕਿਸੇ ਜਰਨੈਲ ਅਧੀਨ ਕਿਸੇ ਕਿਸਮ ਦਾ ਕੋਈ ਆਹੁਦਾ ਕਬੂਲਿਆ ਹੋਵੇ। ਇਹ ਵੀ ਕਿ ਗੁਰੂ ਸਾਹਿਬ ਨੇ ਸਿੱਖਾਂ ਨੂੰ ਮਾਸ ਖਾਣ ਦੀ ਖੁੱਲ੍ਹ

---

55. ਕਨਿੰਘਮ, *ਪੂਰਵਅੰਕਤ*, ਪੰਨਾ 51.

  

ਦਿੱਤੀ ਹੋਵੇ। ਇਹ ਵੀ ਗਲਤ ਹੈ ਕਿ ਉਨ੍ਹਾਂ ਨੇ ਹਕੂਮਤ ਨਾਲ ਹਥਿਆਰਬੰਦ ਟੱਕਰ ਲੈਣ ਲਈ ਚੋਰ, ਡਾਕੂਆਂ ਅਤੇ ਧਾੜਵੀਆਂ ਨੂੰ ਭਰਤੀ ਕੀਤਾ ਸੀ ਜਾਂ ਸਰਕਾਰੀ ਫ਼ੌਜ ਦਾ ਹਰ ਭਗੌੜਾ ਸਿਪਾਹੀ ਗੁਰੂ ਜੀ ਕੋਲ ਸ਼ਰਨ ਲੈ ਲੈਂਦਾ ਸੀ।[56] ਗੁਰੂ ਜੀ ਨੇ ਨਾ ਹੀ ਕੋਈ ਤਨਖਾਹਦਾਰ ਸੈਨਿਕ ਭਰਤੀ ਕੀਤੇ ਸਨ ਅਤੇ ਨਾ ਹੀ ਉਨ੍ਹਾਂ ਦਾ ਰੁੱਖ ਹਮਲਾਵਰਾਂ ਵਾਲਾ ਸੀ। ਗੁਰੂ ਹਰਿਗੋਬਿੰਦ ਦਾ ਇਕੋ-ਇਕ ਮਨੋਰਥ ਸਿੱਖਾਂ ਵਿਚ ਆਤਮ-ਵਿਸ਼ਵਾਸ ਪੈਦਾ ਕਰਨ ਦਾ ਸੀ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਸਿੱਖ ਹਿਰਦਿਆਂ ਨੂੰ ਹਲੂਣਾ ਦੇਣ ਵਾਲੀ ਸੀ। ਜੇਕਰ ਇਸ ਸਮੇਂ ਸਿੱਖ ਸਮਾਜ ਨੂੰ ਪੂਰੀ ਦਿਰੜ੍ਹਤਾ ਅਤੇ ਦਲੇਰੀ ਨਾਲ ਨਾ ਸੰਭਾਲਿਆ ਜਾਂਦਾ ਤਾਂ ਹੋ ਸਕਦਾ ਸੀ ਕਿ ਸਿੱਖ ਸਮਾਜ ਹੌਸਲਾਹੀਣ ਹੋ ਕੇ ਅਤਿ ਨਿਰਾਸ਼ਾ ਦੀ ਖੱਡ ਵਿਚ ਜਾ ਡਿੱਗਦਾ। ਇਹ ਗੱਲ ਸਾਡੇ ਇਤਿਹਾਸਕਾਰਾਂ ਨੇ ਮੰਨੀ ਵੀ ਹੈ।

ਗੁਰੂ ਹਰਿਗੋਬਿੰਦ ਸਾਹਿਬ ਦੀ ਹਥਿਆਰਬੰਦ ਨੀਤੀ, ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬੇਦਿਲ ਹੋਏ ਸਿੱਖ ਸਮਾਜ ਵਿਚ ਆਤਮ-ਵਿਸ਼ਵਾਸ ਭਰਨ ਲਈ ਅਤੇ ਆਤਮ-ਨਿਰਣੈ ਦੇ ਸੰਕਲਪ ਨੂੰ ਉਜਾਗਰ ਕਰਨ ਲਈ ਸੀ। ਗੁਰੂ ਸਾਹਿਬ ਦੀ ਹਥਿਆਰਬੰਦ ਨੀਤੀ ਨਾਲ ਨਾ ਹੀ ਤਾਂ ਵਿਸ਼ਾਲ ਮੁਗ਼ਲ ਹਕੂਮਤ ਨੂੰ ਕੋਈ ਫਰਕ ਪੈ ਸਕਦਾ ਸੀ ਅਤੇ ਨਾ ਹੀ ਸਿੱਖ ਸਮਾਜ ਵਿਚ ਇਤਨੀ ਤਾਕਤ ਹੀ ਸੀ ਕਿ ਉਹ ਮੁਗ਼ਲ ਹਕੂਮਤ ਦੀਆਂ ਵਿਸ਼ਾਲ ਫ਼ੌਜਾਂ ਨੂੰ ਹਰਾ ਸਕਦਾ। ਪੰਜਾਬ ਦੇ ਵਿਚ ਅਨੇਕਾਂ ਐਸੀਆਂ ਸਿੱਖ ਵਿਰੋਧੀ ਤਾਕਤਾਂ ਸਨ ਜਿਹੜੀਆਂ ਸਿੱਖ ਧਰਮ ਦੇ ਵਿਕਾਸ ਨੂੰ ਕਹਿਰੀ ਨਿਗਾਹ ਨਾਲ ਦੇਖਦੀਆਂ ਸਨ। ਜਿਵੇਂ ਕਿ ਸਰਵਰੀਏ ਜਾਂ ਸੁਲਤਾਨੀਏ; ਕੱਟੜਪੰਥੀ ਮੌਲਾਣੇ ਅਤੇ ਕਾਜ਼ੀ; ਪਿਰਥੀ ਚੰਦ ਜਾਂ ਮੀਣੇ; ਕੁਝ ਸਥਾਨਕ ਤਪੇ ਜਾਂ ਸਾਧ-ਸੰਤ। ਇਨ੍ਹਾਂ ਸਿੱਖ ਵਿਰੋਧੀ ਤਾਕਤਾਂ ਦਾ ਟਕਰਾਅ ਸਮੇਂ ਸਮੇਂ ਅਨੁਸਾਰ ਪਹਿਲੇ ਸਿੱਖ ਗੁਰੂ ਸਾਹਿਬਾਨ ਨਾਲ ਅਕਸਰ ਹੁੰਦਾ ਰਿਹਾ ਸੀ ਪਰ ਉਸ ਸਮੇਂ ਦੇਸ਼ ਵਿਚ ਅਕਬਰ ਜੈਸੇ ਸ਼ਹਿਨਸ਼ੀਲ ਬਾਦਸ਼ਾਹ ਦਾ ਰਾਜ ਸੀ ਜਿਸ ਕਰਕੇ ਸਰਕਾਰੀ ਨੀਤੀ ਅਜਿਹੀਆਂ ਸਿੱਖ ਵਿਰੋਧੀ ਤਾਕਤਾਂ ਦਾ ਸਹਾਰਾ ਨਹੀਂ ਬਣ ਸਕਦੀ ਸੀ। ਉਸ ਸਮੇਂ ਸਿੱਖ ਗੁਰੂ ਸਾਹਿਬਾਨ ਸਿੱਖ ਵਿਰੋਧੀ ਸਥਾਨਕ ਤਾਕਤਾਂ ਦਾ ਟਕਰਾਅ ਆਪਣੇ ਸਬਰ-ਸੰਤੋਖ ਨਾਲ ਕਰਦੇ ਰਹੇ ਸਨ ਕਿਉਂਕਿ ਉਸ ਤਰ੍ਹਾਂ ਦੀਆਂ ਪਰਸਥਿਤੀਆਂ ਵਿਚ ਸਬਰ-ਸੰਤੋਖ ਹੀ ਇਕੋ-ਇਕ ਵਧੀਆ ਹਥਿਆਰ ਸੀ। ਹੁਣ ਜਦੋਂ ਕਿ ਮੁਲਕ ਦਾ ਬਾਦਸ਼ਾਹ ਹੀ ਸਿੱਖ ਵਿਰੋਧੀ ਨੀਤੀ ਧਾਰਨ ਕਰੀ ਬੈਠਾ ਸੀ ਤਾਂ ਸੰਭਵ ਸੀ ਕਿ ਅਜਿਹੇ ਮਾਹੌਲ ਅੰਦਰ ਸਿੱਖ ਵਿਰੋਧੀ ਤਾਕਤਾਂ, ਸਰਕਾਰੀ ਨੀਤੀ ਤੋਂ ਹੱਲਾਸ਼ੇਰੀ ਲੈ ਕੇ ਸਿੱਖਾਂ ਨੂੰ ਉਨ੍ਹਾਂ ਦੇ ਘਰਾਂ ਵਿਚ ਹੀ ਕੁੱਟ ਸੁੱਟਦੀਆਂ। ਅਜਿਹੀ ਸਥਿਤੀ ਦਾ ਟਕਰਾ ਕਰਨ ਲਈ ਜ਼ਰੂਰੀ ਸੀ ਕਿ ਸਿੱਖਾਂ ਨੂੰ ਹਥਿਆਰਬੰਦ ਕੀਤਾ ਜਾਂਦਾ ਤਾਂ ਕਿ ਘੱਟੋ ਘੱਟ ਉਹ ਸਥਾਨਕ ਵਿਰੋਧੀ ਤਾਕਤਾਂ ਦਾ ਤਾਂ ਮੁਕਾਬਲਾ ਕਰ ਸਕਦੇ ਸੀ। ਇਸ ਦੀ ਪੂਰਤੀ ਲਈ ਗੁਰੂ ਸਾਹਿਬ ਨੇ ਗੁਰਿਆਈ ਧਾਰਨ ਹੀ ਐਸੇ ਤਰੀਕੇ ਨਾਲ ਕੀਤੀ ਸੀ ਕਿ ਸਥਾਨਕ ਵਿਰੋਧੀ ਤਾਕਤਾਂ ਸਮਝ ਸਕਣ ਕਿ ਗੁਰੂ ਅਰਜਨ ਦੇਵ ਜੀ ਦੇ ਉੱਤਰਾਧਿਕਾਰੀ ਨੂੰ ਹੱਥ ਪਾਉਣਾ ਇਤਨਾ ਸੌਖਾ ਨਹੀਂ ਸੀ ਜਿਤਨਾ ਕਿ ਉਹ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਪਿੱਛੋਂ ਸੋਚ ਰਹੇ ਸਨ।

ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰਗੱਦੀ, ਤਖਤ 'ਤੇ ਬੈਠ ਕੇ ਧਾਰਨ ਕੀਤੀ; ਸਭ ਕੁਝ ਬਾਦਸ਼ਾਹਾਂ ਵਾਂਗ ਕਰਕੇ ਦਿਖਾਇਆ; ਸਿੱਖਾਂ ਨੂੰ ਹਥਿਆਰਬੰਦ ਹੋ ਕੇ ਅਤੇ ਘੋੜਸੁਆਰ ਹੋ ਕੇ ਆਉਣ ਦੇ ਖੁੱਲ੍ਹੇ ਐਲਾਨ ਕੀਤੇ; ਵੀਰ-ਰਸ ਭਰਪੂਰ ਵਾਰਾਂ ਗਵਾਉਣੀਆਂ ਸ਼ੁਰੂ ਕੀਤੀਆਂ; ਅਕਾਲ ਤਖਤ ਸਾਹਿਬ ਦੀ ਸਥਾਪਨਾ ਕੀਤੀ ਅਤੇ ਅਕਾਲ ਤਖਤ ਸਾਹਿਬ ਉੱਪਰ ਸ਼ਾਹੀ ਠਾਠਬਾਠ ਨਾਲ ਦਰਬਾਰ ਲਗਾ ਕੇ ਸਿੱਖਾਂ ਦੇ ਮਸਲੇ ਨਜਿੱਠਣੇ

---

56. ਇਸ ਦੀ ਪਰੋੜਤਾ ਲਈ ਹੋਰ ਦੇਖੋ : ਡਾ. ਗੋਪਾਲ ਸਿੰਘ, "*A History of the Sikh People*" (1469-1988), Allied Publishers, 1993, pp. 216-17.

ਸ਼ੁਰੂ ਕੀਤੇ ਆਦਿ। ਆਦਿ ॥ ਇਸ ਸਭ ਕੁਝ ਨਾਲ ਸਿੱਖਾਂ ਦੇ ਮਨਾਂ 'ਤੇ ਇਹ ਪਰਭਾਵ ਪਿਆ ਸੀ ਕਿ ਉਹ ਸਮਝਣ ਲੱਗ ਪਏ ਸਨ ਕਿ ਗੁਰੂ ਅਰਜਨ ਦਾ ਉੱਤਰਅਧਿਕਾਰੀ ਇਕ ਮਹਾਂਬਲੀ ਅਤੇ ਵਧੇਰੇ ਸ਼ਕਤੀਸ਼ਾਲੀ ਨੇਤਾ ਹੈ। ਇਸ ਨਾਲ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਵਿਚੋਂ ਉਪਜੀ ਨਿਰਾਸ਼ਾ ਇਕ ਉਤਸ਼ਾਹ ਅਤੇ ਦਲੇਰੀ ਵਿਚ ਬਦਲ ਗਈ ਸੀ। ਇਸ ਨਾਲ ਸਥਾਨਕ ਸਿੱਖ ਵਿਰੋਧੀ ਤਾਕਤਾਂ ਨੂੰ ਵੀ ਕੰਨ ਹੋ ਗਏ ਸਨ। ਜਦੋਂ ਕਿਸੇ ਲਹਿਰ ਦੇ ਪੈਰੋਕਾਰਾਂ ਵਿਚ ਆਪਣੇ ਨੇਤਾ ਪਰੱਤੀ ਇਹ ਵਿਸ਼ਵਾਸ ਪੈਦਾ ਹੋ ਜਾਵੇ ਕਿ ਉਹ ਬਾਦਸ਼ਾਹਾਂ ਦੇ ਨਾਲ ਟੱਕਰ ਲੈਣ ਵਾਲਾ ਹੈ ਜਾਂ ਫ਼ੌਜਾਂ ਦੇ ਹੰਕਾਰ ਤੋੜਨ ਵਾਲਾ ਹੈ ਤਾਂ ਇਹੀ ਇਕ ਨਿਸ਼ਾਨੀ ਹੈ ਜਿਸ ਤੋਂ ਉਸ ਲਹਿਰ ਦੇ ਪੈਰੋਕਾਰਾਂ ਦੀ ਚੜ੍ਹਦੀ ਕਲਾ ਪਰਖੀ ਜਾਂਦੀ ਹੈ। ਜਦੋਂ ਭਾਈ ਗੁਰਦਾਸ ਇਹ ਲਿਖਦੇ ਹਨ :

*ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।*

................

*ਦਲਿ ਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰ ਉਪਕਾਰੀ ॥*

ਇਸ ਦਾ ਮਤਲਬ ਸੀ ਕਿ ਗੁਰੂ ਹਰਿਗੋਬਿੰਦ ਸਾਹਿਬ ਦੇ ਨਵੇਂ ਧਾਰਨ ਕੀਤੇ ਗਏ ਢੰਗ-ਤਰੀਕਿਆਂ ਰਾਹੀਂ ਸਿੱਖਾਂ ਵਿਚ ਵਿਸ਼ਵਾਸ ਪੈਦਾ ਹੋ ਗਿਆ ਸੀ ਕਿ ਉਨ੍ਹਾਂ ਦਾ ਗੁਰੂ, ਬਾਦਸ਼ਾਹਾਂ ਨਾਲ ਟੱਕਰ ਲੈਣ ਦੇ ਕਾਬਲ ਹੈ ਅਤੇ ਇਹੀ ਅਹਿਸਾਸ ਗੁਰੂ ਹਰਿਗੋਬਿੰਦ ਸਾਹਿਬ ਆਪਣੇ ਸਿੱਖਾਂ ਨੂੰ ਕਰਵਾਉਣਾ ਚਾਹੁੰਦੇ ਸਨ। ਅਜਿਹਾ ਅਹਿਸਾਸ ਚੋਰਾਂ, ਡਾਕੂਆਂ ਜਾਂ ਧਾੜਵੀਆਂ ਨੂੰ ਜਾਂ ਤਨਖਾਹਦਾਰ ਪਠਾਣਾਂ ਨੂੰ ਭਰਤੀ ਕਰਕੇ ਨਹੀਂ ਸੀ ਹੋਣਾ, ਸਗੋਂ ਉਸ ਗੁਰਮੁੱਖ ਨੂੰ ਹਥਿਆਰਬੰਦ ਕਰਕੇ ਹੋਣਾ ਸੀ ਜਿਸ ਨੂੰ ਪਹਿਲੇ ਪੰਜ ਗੁਰੂ ਸਾਹਿਬਾਨ ਨੇ ਸਿਰਜਿਆ ਸੀ।

# 8

# ਸਿਰੀ ਗੁਰੂ ਹਰਿ ਰਾਇ ਜੀ

# (1644-1661 ਈ.)

ਸਿਰੀ ਗੁਰੂ ਹਰਿ ਰਾਇ ਜੀ ਦਾ ਜਨਮ 13 ਮਾਘ, ਸੰਮਤ 1686 ਬਿ. ਮੁਤਾਬਕ 30 ਜਨਵਰੀ 1630 ਈ. ਨੂੰ ਹੋਇਆ ਸੀ।[1] ਆਪ ਜੀ ਦੇ ਪਿਤਾ ਦਾ ਨਾਂ ਬਾਬਾ ਗੁਰਦਿੱਤਾ ਜੀ ਸੀ ਜੋ ਗੁਰੂ ਹਰਿਗੋਬਿੰਦ ਸਾਹਿਬ ਦੇ ਸਭ ਤੋਂ ਵੱਡੇ ਸਪੁੱਤਰ ਸਨ। ਆਪ ਜੀ ਦੀ ਮਾਤਾ ਦਾ ਨਾਂ ਨਿਹਾਲ ਕੌਰ ਜੀ ਸੀ। ਇਨ੍ਹਾਂ ਨੂੰ ਕਰਮਭਰੀ ਜਾਂ ਬਸੀ ਨਾਵਾਂ ਨਾਲ ਵੀ ਪੁਕਾਰਿਆ ਜਾਂਦਾ ਸੀ। ਬਾਬਾ ਗੁਰਦਿੱਤਾ ਜੀ ਗੁਰੂ ਹਰਿਗੋਬਿੰਦ ਸਾਹਿਬ ਦੇ ਜੀਵਨ-ਕਾਲ ਦੌਰਾਨ ਹੀ ਸਵਰਗ ਸਿਧਾਰ ਗਏ ਸਨ। ਬਾਬਾ ਗੁਰਦਿੱਤਾ ਜੀ ਦੇ ਦੋ ਸਪੁੱਤਰ ਸਨ : ਵੱਡੇ ਧੀਰ ਮੱਲ ਜੀ ਅਤੇ ਛੋਟੇ ਹਰਿ ਰਾਇ ਜੀ। ਧੀਰ ਮੱਲ ਗੁਰਗੱਦੀ ਦਾ ਵਾਰਸ ਬਣਨ ਦੇ ਯੋਗ ਨਹੀਂ ਸੀ। ਇਸ ਕਰਕੇ ਛੇਵੇਂ ਪਾਤਸ਼ਾਹ ਨੇ ਸੱਤਵਾਂ ਉੱਤਰਅਧਿਕਾਰੀ ਹਰਿ ਰਾਇ ਜੀ ਨੂੰ ਥਾਪਿਆ। ਆਪ ਉਸ ਸਮੇਂ 14 ਸਾਲ ਦੀ ਉਮਰ ਦੇ ਬਾਲ ਸਨ।

ਗੁਰੂ ਹਰਿ ਰਾਇ ਜੀ ਦਾ ਵਿਆਹ ਅਨੂਪ ਨਗਰ, ਜ਼ਿਲ੍ਹਾ ਬੁਲੰਦ ਸ਼ਹਿਰ, ਉੱਤਰ ਪਰਦੇਸ਼ ਦੇ ਦਿਆ ਰਾਮ ਸਿੱਲੀ ਖੱਤਰੀ ਦੀ ਸਪੁੱਤਰੀ ਬੀਬੀ ਸੁਲੱਖਣੀ ਜੀ ਨਾਲ ਹੋਇਆ ਸੀ।[2] ਮਾਤਾ ਸੁਲੱਖਣੀ ਜੀ ਦੀ ਪਵਿੱਤਰ ਕੁੱਖੋਂ ਰਾਮ ਰਾਇ, ਇਕ ਲੜਕੀ ਅਤੇ ਹਰਿ ਕਰਿਸ਼ਨ ਜੀ ਪੈਦਾ ਹੋਏ ਸਨ। ਮਾਤਾ ਸੁਲੱਖਣੀ ਜੀ ਨੂੰ ਕੋਟ ਕਲਿਆਣੀ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਸੀ। ਗੁਰੂ ਹਰਿ ਰਾਇ ਜੀ ਦੇ ਵਿਆਹ ਦੇ ਮੁਤੱਲਕ ਗੁਰਮੁੱਖੀ ਦੀਆਂ ਮੁੱਢਲੀਆਂ ਲਿਖਤਾਂ ਵਿਚ ਜੋ ਕੁਝ ਵੀ ਲਿਖਿਆ ਗਿਆ ਹੈ ਉਹ ਨਾਂ ਹੀ ਭਰੋਸੇਯੋਗ ਹੈ ਅਤੇ ਨਾ ਹੀ ਮੰਨਣਯੋਗ। ਸਿਰਫ *ਗੁਰੂ ਕੀਆਂ ਸਾਖੀਆਂ* ਵਿਚਲਾ ਬਿਰਤਾਂਤ ਹੀ ਮੰਨਣਯੋਗ ਅਤੇ ਤਰਕਸੰਗਤ ਹੈ।

ਬਾਬਾ ਗੁਰਦਿੱਤਾ ਜੀ ਕਿਉਂਕਿ ਗੁਰੂ ਹਰਿਗੋਬਿੰਦ ਸਾਹਿਬ ਦੇ ਵੱਡੇ ਸਪੁੱਤਰ ਸਨ ਇਸ ਲਈ ਗੁਰੂ ਹਰਿਗੋਬਿੰਦ ਸਾਹਿਬ ਦਾ ਅਗਲਾ ਉੱਤਰਅਧਿਕਾਰੀ ਬਾਬਾ ਗੁਰਦਿੱਤਾ ਜੀ ਨੂੰ ਹੀ ਮੰਨਿਆ ਜਾਂਦਾ ਸੀ। ਗੁਰੂ ਨਾਨਕ ਦੇਵ ਜੀ ਦੇ ਵੱਡੇ ਸਪੁੱਤਰ ਬਾਬਾ ਸਿਰੀ ਚੰਦ ਜੀ, ਜਿਹੜੇ ਕਿ ਗੁਰੂ ਨਾਨਕ ਦੇਵ ਜੀ ਵੱਲੋਂ ਗੁਰਗੱਦੀ ਦਾ

---

1. ਗਯਾਨ ਸਿੰਘ, *ਤਵਾਰੀਖ ਗੁਰੂ ਖਾਲਸਾ* (ਪੱਥਰ ਛਾਪ, ਪਹਿਲੀ), ਸਿਆਲਕੋਟ, 1891 ਈ., ਪੰਨਾ 250; ਕਾਨ੍ਹ ਸਿੰਘ ਨਾਭਾ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼*, ਪਟਿਆਲਾ, 1970, ਪੰਨਾ 199 ਅਤੇ ਤੇਜਾ ਸਿੰਘ ਗੰਡਾ ਸਿੰਘ, *ਸਿੱਖ ਇਤਿਹਾਸ 1469-1765 ਈ.*, ਪਟਿਆਲਾ, 1985, ਪੰਨਾ 53.
2. ਸਰੂਪ ਸਿੰਘ ਕੋਸ਼ਿਸ਼, *ਗੁਰੂ ਕੀਆਂ ਸਾਖੀਆਂ*, (ਸੰਪਾ. ਪਿਆਰਾ ਸਿੰਘ ਪਦਮ), ਪਟਿਆਲਾ, 1986, ਪੰਨੇ 38-39.

ਵਾਰਸ ਬਣਨ ਦੇ ਯੋਗ ਨਹੀਂ ਸੀ ਮੰਨੇ ਗਏ. ਹੁਣ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ, ਸਿੱਖ ਧਰਮ ਦੀ ਮੁੱਖ-ਧਾਰਾ ਵਿਚ ਸ਼ਾਮਲ ਹੋ ਗਏ ਸਨ। ਗੁਰੂ ਹਰਿਗੋਬਿੰਦ ਸਾਹਿਬ ਨੇ ਉਨ੍ਹਾਂ ਦੇ ਵੱਡੇ ਥਾਂ 'ਤੇ ਹੋਣ ਦਾ ਸਤਿਕਾਰ ਕਰਦਿਆਂ, ਉਨ੍ਹਾਂ ਨੂੰ ਸਤਿਕਾਰਯੋਗ ਥਾਂ ਦਿੱਤਾ। ਬਾਬਾ ਸਿਰੀ ਚੰਦ ਜੀ ਨੇ ਵੀ ਬਾਬਾ ਗੁਰਦਿੱਤਾ ਜੀ ਨੂੰ ਆਪਣਾ ਵਾਰਿਸ ਮੰਨ ਲਿਆ ਸੀ। ਇਉਂ ਬਾਬਾ ਗੁਰਦਿੱਤਾ ਜੀ ਦੇ ਰੂਪ ਵਿਚ ਸਿੱਖ ਧਰਮ ਦੀ ਸੱਤਵੀਂ ਪਾਤਸ਼ਾਹੀ ਅਤੇ ਬਾਬਾ ਸਿਰੀ ਚੰਦ ਜੀ ਦੀ ਉਦਾਸੀ ਸੰਪਰਦਾ ਦਾ ਅਗਲਾ ਵਾਰਿਸ ਦੇਖਿਆ ਗਿਆ ਸੀ। ਬਾਬਾ ਸਿਰੀ ਚੰਦ ਜੀ ਦਾ ਵਾਰਸ ਹੋਣ ਕਰਕੇ ਗੁਰਦਿੱਤਾ ਜੀ ਨੂੰ ਬਾਬੇ ਕਾ ਕਿਹਾ ਜਾਣ ਲੱਗ ਪਿਆ ਸੀ। ਇਸ ਤਰ੍ਹਾਂ ਉਨ੍ਹਾਂ ਦੇ ਨਾਂ ਨਾਲ 'ਬਾਬਾ' ਸ਼ਬਦ ਦਾ ਵਿਸ਼ੇਸ਼ਣ ਜੁੜ ਗਿਆ ਸੀ। ਪਰ ਬਾਬਾ ਗੁਰਦਿੱਤਾ ਜੀ ਛੇਤੀ ਹੀ ਸਵਰਗਵਾਸ ਹੋ ਗਏ ਸਨ। ਇਸ ਤਰ੍ਹਾਂ ਉਨ੍ਹਾਂ ਦੇ ਅਕਾਲ ਚਲਾਣੇ ਕਾਰਣ ਗੁਰੂ ਹਰਿਗੋਬਿੰਦ ਸਾਹਿਬ ਅਤੇ ਬਾਬਾ ਸਿਰੀ ਚੰਦ ਜੀ ਦੀ ਸੰਯੁਕਤ ਭਾਵਨਾ ਪੂਰੀ ਨਹੀਂ ਹੋ ਸਕੀ। ਬਾਬਾ ਗੁਰਦਿੱਤਾ ਜੀ ਦੇ ਸਪੁੱਤਰ ਸਨ: ਧੀਰ ਮੱਲ ਅਤੇ ਹਰਿ ਰਾਇ ਜੀ। ਕਿਉਂਕਿ ਵਾਰਿਸ ਬਾਬਾ ਗੁਰਦਿੱਤਾ ਜੀ ਦੇ ਪੁੱਤਰਾਂ ਵਿਚੋਂ ਹੀ ਚੁਣਿਆ ਜਾਣਾ ਸੀ। ਧੀਰ ਮੱਲ ਜੀ ਕੁਝ ਕਾਰਣਾਂ ਕਰਕੇ ਗੁਰਗੱਦੀ ਦੇ ਸੱਤਵੇਂ ਵਾਰਿਸ ਬਣਨ ਦੇ ਯੋਗ ਨਹੀਂ ਸਨ ਮੰਨੇ ਗਏ ਇਸ ਲਈ ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਆਪਣਾ ਅਗਲਾ ਵਾਰਿਸ ਬਾਬਾ ਗੁਰਦਿੱਤਾ ਜੀ ਦੇ ਛੋਟੇ ਸਪੁੱਤਰ ਹਰਿ ਰਾਇ ਜੀ ਨੂੰ ਥਾਪਿਆ ਗਿਆ। ਗੁਰੂ ਹਰਿਗੋਬਿੰਦ ਸਾਹਿਬ 1944 ਵਿਚ ਜੋਤੀ-ਜੋਤ ਸਮਾ ਗਏ ਸਨ ਅਤੇ ਇਸ ਸਮੇਂ ਹਰਿ ਰਾਇ ਜੀ 14 ਕੁ ਸਾਲ ਦੀ ਉਮਰ ਦੇ ਬਾਲ ਸਨ। ਇਸ ਤਰ੍ਹਾਂ ਉਹ ਛੋਟੀ ਉਮਰ ਵਿਚ ਹੀ ਆਪਣੇ ਦਾਦਾ ਗੁਰੂ ਜੀ ਦੇ ਸੱਤਵੇਂ ਉੱਤਰਅਧਿਕਾਰੀ ਬਣੇ।

ਗੁਰੂ ਹਰਿ ਰਾਇ ਜੀ ਵੱਲੋਂ ਗੁਰਿਆਈ ਧਾਰਨ ਕਰਨ ਦਾ ਸਮਾਂ ਭਾਵੇਂ ਸ਼ਾਂਤੀ ਵਾਲਾ ਸੀ ਅਤੇ ਮੁਗ਼ਲ ਹਕੂਮਤ ਵੀ ਸਿੱਖ ਧਰਮ ਪਰੱਤੀ ਕੋਈ ਬੁਰਿਆਈ ਨਹੀਂ ਰੱਖ ਰਹੀ ਸੀ ਪਰ ਗੁਰੂ ਹਰਿਗੋਬਿੰਦ ਸਾਹਿਬ ਦਾ ਪਰਭਾਵ ਇਕ ਸੂਰਮੇ ਅਤੇ ਸ਼ਕਤੀਸ਼ਾਲੀ ਗੁਰੂ ਦੇ ਤੌਰ 'ਤੇ ਪਿਆ ਹੋਇਆ ਸੀ। ਗੁਰੂ ਹਰਿ ਰਾਇ ਜੀ ਉਨ੍ਹਾਂ ਦੇ ਪਰਭਾਵ ਤੋਂ ਬਿਲਕੁੱਲ ਅਲੱਗ ਇਕ ਬਹੁਤ ਹੀ ਸਾਊ ਸੁਭਾਅ ਵਾਲੇ ਬਾਲ ਸਨ। ਇਸ ਲਈ ਸਿੱਖ ਧਰਮ ਦੇ ਇਸ ਫੈਸਲਾਕੁਨ ਦੌਰ ਨੂੰ ਅਤੀ ਸੰਭਾਲ ਕੇ ਰੱਖਣ ਦੀ ਲੋੜ ਸੀ। ਕੀਰਤਪੁਰ ਸਾਹਿਬ ਇਕ ਐਸੇ ਥਾਂ 'ਤੇ ਸਥਿਤ ਸੀ ਜਿੱਥੇ ਤਿੰਨ ਰਿਆਸਤਾਂ ਦੀਆਂ ਹੱਦਾਂ ਲਗਦੀਆਂ ਸਨ। ਪਹਿਲੀ ਕਹਿਲੂਰ ਦੀ, ਦੂਜੀ ਹਿੰਡੂਰ ਜਾਂ ਨਾਲਾਗੜ੍ਹ ਦੀ ਅਤੇ ਤੀਜੀ ਮੁਗ਼ਲ ਹਕੂਮਤ ਦੀ। ਗੁਰੂ ਹਰਿਗੋਬਿੰਦ ਸਾਹਿਬ ਤਿੰਨਾਂ ਧਿਰਾਂ ਵਿਚਕਾਰ ਇਕ ਨਿਰਪੱਖ ਧਿਰ ਦੇ ਤੌਰ 'ਤੇ ਵਿਚਰਦੇ ਰਹੇ ਸਨ। ਗੁਰੂ ਹਰਿ ਰਾਇ ਜੀ ਨੂੰ ਵੀ ਇਹੀ ਨੀਤੀ ਅਪਣਾਉਣੀ ਪੈਣੀ ਸੀ। ਭਾਵੇਂ ਆਪ ਜੀ ਦੇ ਸਮੇਂ ਕੋਈ ਐਸੀ ਘਟਨਾ ਨਹੀਂ ਵਾਪਰੀ ਸੀ ਪਰ ਆਪ ਹਮੇਸ਼ਾਂ ਹੀ ਸ਼ਾਂਤਮਈ ਅਤੇ ਨਿਰਪੱਖ ਧਿਰ ਵਾਲਾ ਰੋਲ ਹੀ ਅਦਾ ਕਰਦੇ ਰਹੇ ਸਨ।

ਗੁਰੂ ਹਰਿ ਰਾਇ ਜੀ ਦਾ ਸਮਾਂ ਬਾਦਸ਼ਾਹ ਸ਼ਾਹ ਜਹਾਨ ਦਾ ਸਮਾਂ ਸੀ। ਸ਼ਾਹ ਜਹਾਨ ਪਹਿਲਾਂ ਪਹਿਲਾਂ ਤਾਂ ਭਾਵੇਂ ਗੁਰੂ ਘਰ ਪਰਤੀ ਚੰਗਾ ਰਵੱਈਆ ਨਹੀਂ ਸੀ ਰੱਖਦਾ ਪਰ ਕੁਝ ਸਾਲਾਂ ਦੀ ਕਸ਼ਮਕਸ਼ੀ ਬਾਅਦ ਪੰਜਾਬ ਵਿਚ ਸ਼ਾਂਤੀ ਹੋ ਗਈ ਸੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਅੰਮ੍ਰਿਤਸਰ ਨੂੰ ਛੱਡ ਕੇ ਕੀਰਤਪੁਰ ਸਾਹਿਬ ਆ ਕੇ ਰਹਿਣ ਲੱਗ ਪਏ ਸਨ। ਇਸ ਪਿੱਛੋਂ ਪੰਜਾਬ ਵਿਚ ਗੁਰੂ ਸਾਹਿਬ ਨੂੰ ਕੋਈ ਮੁਸ਼ਕਲ ਪੇਸ਼ ਨਹੀਂ ਸੀ ਆਈ। ਇਸ ਸ਼ਾਂਤੀ ਦੇ ਸਮੇਂ ਵਿਚ ਗੁਰੂ ਹਰਿ ਰਾਇ ਜੀ ਨੇ ਸਿੱਖ ਧਰਮ ਦੇ ਪਰਚਾਰ ਨੂੰ ਜੱਥੇਬੰਦ ਕੀਤਾ। ਬਾਬਾ ਸਿਰੀ

ਚੰਦ ਜੀ ਦੇ ਉਦਾਸੀ ਸੰਤ ਸਿੱਖ ਧਰਮ ਵਿਚ ਸ਼ਾਮਲ ਹੋ ਚੁੱਕੇ ਸਨ। ਇਨ੍ਹਾਂ ਨੂੰ ਪਹਿਲਾਂ ਗੁਰੂ ਹਰਿਗੋਬਿੰਦ ਸਾਹਿਬ ਨੇ ਪਰਚਾਰਕ ਬਣਾ ਕੇ ਪੰਜਾਬ ਤੋਂ ਬਾਹਰਲੇ ਇਲਾਕਿਆਂ ਵਿਚ ਭੇਜਿਆ ਸੀ। ਹੁਣ ਗੁਰੂ ਹਰਿ ਰਾਇ ਜੀ ਨੇ ਵੀ ਕੁਝ ਉਦਾਸੀ ਸੰਤਾਂ ਨੂੰ ਪਰਚਾਰਕ ਥਾਪ ਕੇ ਬਾਹਰ ਭੇਜਿਆ ਸੀ। ਗੁਰੂ ਸਾਹਿਬ ਖੁਦ ਵੀ ਕੀਰਤਪੁਰ ਸਾਹਿਬ ਤੋਂ ਬਾਹਰ ਪੰਜਾਬ ਦੀਆਂ ਅਲੱਗ ਅਲੱਗ ਥਾਵਾਂ 'ਤੇ ਧਰਮ ਪਰਚਾਰ ਲਈ ਗਏ ਸਨ।

ਗੁਰੂ ਹਰਿ ਰਾਇ ਜੀ ਦਾ ਪਹਿਲਾ ਦੌਰਾ ਤਕਰੀਬਨ 1651 ਈ. ਦੇ ਸਾਲ ਵਿਚ ਕੀਤਾ ਗਿਆ ਸੀ। ਕੀਰਤਪੁਰ ਸਾਹਿਬ ਤੋਂ ਚੱਲ ਕੇ ਗੁਰੂ ਸਾਹਿਬ ਅੰਮ੍ਰਿਤਸਰ ਪਹੁੰਚੇ। ਇੱਥੇ 1634-35 ਈ. ਪਿੱਛੋਂ ਗੁਰੂ ਹਰਿਗੋਬਿੰਦ ਸਾਹਿਬ ਨਹੀਂ ਆ ਸਕੇ ਸਨ। ਇਸ ਕਰਕੇ ਅੰਮ੍ਰਿਤਸਰ ਦੇ ਧਾਰਮਕ ਅਸਥਾਨਾਂ ਦਾ ਪਰਬੰਧ ਪਿਰਥੀ ਚੰਦ ਦੀ ਔਲਾਦ ਨੇ ਸੰਭਾਲ ਲਿਆ ਸੀ। ਗੁਰੂ ਜੀ ਨੇ ਇੱਥੇ ਪਹੁੰਚ ਕੇ ਸਿਰੀ ਦਰਬਾਰ ਸਾਹਿਬ ਅਤੇ ਸਿਰੀ ਅਕਾਲ ਤਖਤ ਸਾਹਿਬ ਜੀ ਦਾ ਪਰਬੰਧ ਕਰਨ ਲਈ ਨਵੇਂ ਸੇਵਾਦਾਰ ਨਿਯੁਕਤ ਕੀਤੇ। ਇੱਥੋਂ ਚੱਲ ਕੇ ਗੁਰੂ ਸਾਹਿਬ ਗੋਇੰਦਵਾਲ ਸਾਹਿਬ ਪਹੁੰਚੇ। ਉੱਥੇ ਬਾਉਲੀ ਸਾਹਿਬ ਪਹੁੰਚ ਕੇ ਇਸ਼ਨਾਨ-ਪਾਠ ਕੀਤਾ। ਗੁਰੂ ਅਮਰ ਦਾਸ ਜੀ ਦੇ ਚੁਬਾਰੇ ਵਿਖੇ ਜਾ ਕੇ ਨਮਸ਼ਕਾਰ ਕੀਤੀ। ਉੱਥੇ ਬੈਠ ਕੇ ਕੀਰਤਨ ਸੁਣਿਆ। ਗੁਰੂ ਅਮਰ ਦਾਸ ਜੀ ਦੀ ਅੰਸ਼ ਦੇ ਸਾਰੇ ਮੈਂਬਰਾਂ ਨੂੰ ਮਿਲੇ ਅਤੇ ਸਭ ਨੇ ਗੁਰੂ ਜੀ ਦਾ ਸਤਿਕਾਰ ਕੀਤਾ। ਇਕ ਦੂਜੇ ਨੂੰ ਸਤਿਕਾਰ ਵਜੋਂ ਧਨ ਬਸਤਰ ਭੇਟ ਕੀਤੇ ਗਏ।[3]

ਇੱਥੋਂ ਵਿਦਾਇਗੀ ਲੈ ਕੇ ਗੁਰੂ ਸਾਹਿਬ ਖਡੂਰ ਸਾਹਿਬ ਪਹੁੰਚੇ। ਇੱਥੋਂ ਦੇ ਗੁਰੂ ਅਸਥਾਨਾਂ ਦੀ ਯਥਾਯੋਗ ਸੰਭਾਲ ਕਰਵਾਈ। ਗੁਰੂ ਅੰਗਦ ਦੇਵ ਜੀ ਦੀ ਅੰਸ਼ ਦੇ ਮੈਂਬਰਾਂ ਨੂੰ ਮਿਲੇ ਅਤੇ ਉਨ੍ਹਾਂ ਦਾ ਸੁੱਖ-ਦੁੱਖ ਪੁੱਛਿਆ। ਇੱਥੇ ਲੰਗਰ ਚਲਾਉਣ ਦਾ ਹੁਕਮ ਕੀਤਾ। ਗੁਰੂ ਸਾਹਿਬ ਦਾ ਹੁਕਮ ਸੀ ਕਿ ਗੁਰੂ ਅੰਗਦ ਦੇਵ ਜੀ ਨੇ ਕਿਉਂਕਿ ਲੰਗਰ ਦੀ ਸੰਸਥਾ ਸਥਾਪਤ ਕੀਤੀ ਸੀ ਇਸ ਲਈ ਉਨ੍ਹਾਂ ਦੇ ਅਸਥਾਨ 'ਤੇ ਇਸ ਸੰਸਥਾ ਦਾ ਸਦਾ ਚਲਦੇ ਰਹਿਣਾ ਚਾਹੀਦਾ ਹੈ। ਗੁਰੂ ਅੰਗਦ ਦੇਵ ਜੀ ਦੇ ਪੁੱਤਰ ਕੁਝ ਸਮਾਂ ਗੁਰੂ-ਘਰ ਦੀ ਵਿਰੋਧਤਾ ਕਰਦੇ ਰਹੇ ਸਨ ਪਰ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਇਹ ਪਰਿਵਾਰ ਵੀ ਸਿੱਖ ਧਰਮ ਦੀ ਮੁੱਖ ਧਾਰਾ ਵਿਚ ਸ਼ਾਮਲ ਹੋ ਗਿਆ ਸੀ।[4]

ਇੱਥੇ ਕੁਝ ਸਮਾਂ ਠਹਿਰਣ ਉਪਰੰਤ ਗੁਰੂ ਹਰਿ ਰਾਇ ਜੀ ਜ਼ਿਲ੍ਹਾ ਹੁਸ਼ਿਆਰਪੁਰ ਦੇ ਇਕ ਪਿੰਡ ਵੱਡੀ ਲਹਿਲ ਵਿਖੇ ਪਹੁੰਚੇ। ਇਹ ਪਿੰਡ ਹੁਸ਼ਿਆਰਪੁਰ ਤੋਂ ਦੱਖਣ ਵੱਲ 20 ਕਿਲੋਮੀਟਰ ਦੀ ਵਿੱਥ 'ਤੇ ਸੀ। ਇੱਥੇ ਗੁਰੂ ਜੀ ਦਾ ਵੱਡਾ ਭਰਾ ਧੀਰ ਮੱਲ ਰਹਿੰਦਾ ਸੀ। ਇਹ ਗੁਰੂ-ਘਰ ਤੋਂ ਆਕੀ ਹੋਇਆ ਬੈਠਾ ਸੀ। ਗੁਰੂ ਸਾਹਿਬ ਉਸ ਦੇ ਪਾਸ ਵੱਡੀ ਲਹਿਲ ਗਏ ਸਨ।[5] ਇੱਥੇ ਨੇੜੇ ਹੀ ਹਰੀਆਂ ਵੇਲਾਂ ਵਾਲਾ ਅਸਥਾਨ ਹੈ। ਵੱਡੀ ਲਹਿਲ ਤੋਂ ਗੁਰੂ ਸਾਹਿਬ ਇਸ ਅਸਥਾਨ 'ਤੇ ਪਹੁੰਚੇ। ਇੱਥੇ ਹਰ ਸਮੇਂ ਹਰੀਆਂ ਵੇਲਾਂ ਲੱਗੀਆਂ ਰਹਿੰਦੀਆਂ ਸਨ। ਇੱਥੇ ਦੇ ਲੋਕ ਵੀ ਸਦਾ ਖੁਸ਼ੀਆਂ-ਖੇੜਿਆਂ ਵਿਚ ਹੀ ਰਹਿੰਦੇ ਸਨ। ਇਲਾਕੇ ਦੇ ਲੋਕਾਂ ਨੇ ਗੁਰੂ ਸਾਹਿਬ ਦੀ ਬਹੁਤ ਸੇਵਾ ਕੀਤੀ। ਗੁਰੂ ਸਾਹਿਬ ਨੇ ਵੀ ਆਸ਼ੀਰਵਾਦ ਦਿੰਦਿਆਂ ਕਿਹਾ ਕਿ ਜਿਵੇਂ ਇੱਥੇ ਸਾਰਾ ਸਾਲ ਹਰੀਆਂ

---

3. ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼* (ਕਵਿਤਾ), ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1971, ਪੰਨੇ 594-95.
4. *ਉਕਤ*, ਪੰਨਾ 595.
5. ਗਯਾਨ ਸਿੰਘ, *ਪੂਰਵਅੰਕਤ*, ਪੰਨਾ 253.

  

ਵੇਲਾਂ ਕਾਇਮ ਰਹਿੰਦੀਆਂ ਹਨ ਉਸੇ ਤਰ੍ਹਾਂ ਇੱਥੋਂ ਦੇ ਲੋਕ ਵੀ ਸਦਾ ਹਰੇ-ਭਰੇ ਰਹਿਣਗੇ।[6]

ਹਰੀਆਂ ਵੇਲਾਂ ਤੋਂ ਵਾਪਸ ਹੁੰਦੇ ਹੋਏ ਗੁਰੂ ਸਾਹਿਬ ਭੁੰਗਰਨੀ ਅਤੇ ਬੰਬੇਲੀ ਪਿੰਡਾਂ ਵਿਚ ਵੀ ਠਹਿਰੇ ਸਨ। ਭੁੰਗਰਨੀ ਵਿਖੇ ਰਾਜਪੂਤ ਸਿੱਖ ਰਹਿੰਦੇ ਸਨ। ਇਹ ਪਛੜੀਆਂ ਜਾਤਾਂ ਨਾਲ ਸੰਬੰਧਤ ਸਨ। ਇਨ੍ਹਾਂ ਨੇ ਗੁਰੂ ਸਾਹਿਬ ਦੀ ਸੇਵਾ ਕੀਤੀ। ਇਨ੍ਹਾਂ ਰਾਜਪੂਤ ਲੋਕਾਂ ਨੇ ਹੀ ਗੁਰੂ ਜੀ ਦੀ ਯਾਦ ਵਿਚ ਇੱਥੇ ਗੁਰਦੁਆਰਾ ਬਣਾਇਆ ਸੀ। ਇਸ ਗੁਰਦੁਆਰੇ ਦੀ ਸੇਵਾ ਇੱਥੋਂ ਦੇ ਮਰਾਸੀ ਵੀ ਕਰਦੇ ਸਨ। ਬੰਬੇਲੀ ਪਿੰਡ ਵੀ ਇੱਥੇ ਨਜ਼ਦੀਕ ਹੀ ਹੈ। ਇੱਥੋਂ ਦੇ ਲੋਕ ਵੀ ਜ਼ਿਆਦਾਤਰ ਪਛੜੀਆਂ ਜਾਤਾਂ ਨਾਲ ਸੰਬੰਧਤ ਸਨ। ਗੁਰੂ ਸਾਹਿਬ ਇੱਥੇ ਰਹੇ ਅਤੇ ਇਨ੍ਹਾਂ ਲੋਕਾਂ ਨੂੰ ਸਿੱਖ ਧਰਮ ਵਿਚ ਸ਼ਾਮਲ ਕੀਤਾ। ਗੁਰੂ ਜੀ ਦੀ ਯਾਦ ਵਿਚ ਇੱਥੇ ਗੁਰਦੁਆਰਾ ਚੌਤੇ ਜੀ ਸਾਹਿਬ ਹੈ। ਇਨ੍ਹਾਂ ਪਿੰਡਾਂ ਵਿਚ ਕੁਝ ਸਮਾਂ ਠਹਿਰਦੇ ਹੋਏ ਅਤੇ ਸਿੱਖ ਸੰਗਤਾਂ ਨੂੰ ਉਪਦੇਸ਼ ਦਿੰਦੇ ਹੋਏ ਗੁਰੂ ਸਾਹਿਬ ਕਰਤਾਰਪੁਰ ਪਹੁੰਚੇ। ਇਹ ਅਸਥਾਨ ਗੁਰੂ ਜੀ ਦਾ ਨਾਨਕਾ ਘਰ ਸੀ। ਇੱਥੇ ਵੀ ਧੀਰ ਮੱਲ ਦੀ ਰਿਹਾਇਸ਼ ਸੀ। ਧੀਰ ਮੱਲ ਕਿਉਂਕਿ ਗੁਰੂ-ਘਰ ਦੀ ਵਿਰੋਧਤਾ ਤਿਆਗ ਚੁੱਕਿਆ ਸੀ ਇਸ ਕਰਕੇ ਗੁਰੂ ਹਰਿ ਰਾਇ ਜੀ ਨੇ ਇੱਥੋਂ ਦੀ ਸਿੱਖ ਸੰਗਤ ਨੂੰ ਧੀਰ ਮੱਲ ਦੇ ਹੀ ਸਪੁਰਦ ਕਰ ਦਿੱਤਾ ਸੀ। ਕਰਤਾਰਪੁਰ ਵਾਪਸ ਆਉਂਦੇ ਹੋਏ ਗੁਰੂ ਜੀ ਨੂਰਮਹਿਲ ਪਹੁੰਚੇ। ਇਹ ਕਰਤਾਰਪੁਰ ਤੋਂ 40 ਕਿਲੋਮੀਟਰ ਦੀ ਵਿੱਥ 'ਤੇ ਪੂਰਬ ਵੱਲ ਹੈ। ਇੱਥੇ ਸਾਂਈਂ ਫਤੇ ਸ਼ਾਹ ਇਕ ਉਦਾਸੀ ਸੰਤ ਸਿੱਖ ਧਰਮ ਦਾ ਪਰਚਾਰਕ ਸੀ। ਗੁਰੂ ਸਾਹਿਬ ਇਸ ਪਾਸ ਠਹਿਰੇ ਸਨ। ਇੱਥੇ ਗੁਰੂ ਸਾਹਿਬ ਦੀ ਯਾਦ ਵਿਚ ਦੋ ਅਸਥਾਨ ਹਨ। ਮੁੱਖ ਅਸਥਾਨ ਛੀਂਬਿਆਂ ਦੀ ਧਰਮਸ਼ਾਲਾ ਪਾਸ ਹੈ।[7] ਇੱਥੋਂ ਗੁਰੂ ਸਾਹਿਬ ਪੂਰੇ ਲਸ਼ਕਰ ਸਮੇਤ ਪੰਜਾਬ ਦੇ ਮਾਲਵੇ ਦੇ ਇਲਾਕੇ ਵਿਚ ਦਾਖ਼ਲ ਹੋਏ। ਰਸਤੇ ਵਿਚ ਪਿੰਡ ਪੁਆਦੜੇ ਵਿਖੇ ਕੁਝ ਸਮਾਂ ਠਹਿਰਾਅ ਕੀਤਾ ਸੀ।

ਮਾਲਵੇ ਵਿਚ ਗੁਰੂ ਸਾਹਿਬ ਸਿੱਧਾ ਡਰੌਲੀ ਭਾਈ ਕੀ ਪਹੁੰਚੇ। ਇੱਥੇ ਉਨ੍ਹਾਂ ਦੇ ਮਾਸੀ ਜੀ ਅਤੇ ਮਾਸੜ ਜੀ ਰਹਿੰਦੇ ਸਨ। ਇਲਾਕੇ ਦੀਆਂ ਸਭ ਸੰਗਤਾਂ ਗੁਰੂ ਜੀ ਦੇ ਆਉਣ ਦੀ ਖ਼ਬਰ ਸੁਣ ਕੇ ਭਾਈ ਕੀ ਡਰੌਲੀ ਪਹੁੰਚੀਆਂ। ਮਾਲਵੇ ਦੇ ਮੁੱਖ ਪਰਚਾਰਕਾਂ ਵਿਚੋਂ ਭਾਈ ਬਹਿਲੋ, ਭਾਈ ਰੂਪ ਚੰਦ, ਭਾਈ ਭਗਤੂ, ਭਾਈ ਭੂੰਦੜ, ਭਾਈ ਕਿਰਪਾਲ, ਭਾਈ ਬਿਧੀ ਚੰਦ ਆਪੋ ਆਪਣੀਆਂ ਸੰਗਤਾਂ ਲੈ ਕੇ ਪਹੁੰਚੇ ਸਨ। ਗੁਰੂ ਜੀ ਇੱਥੇ ਸਾਰੇ ਲਸ਼ਕਰ ਦਾ ਠਹਿਰਾਅ ਕਰਵਾ ਕੇ ਆਪ ਆਲੇ ਦੁਆਲੇ ਦੀਆਂ ਸਿੱਖ ਸੰਗਤਾਂ ਦੇ ਪਾਸ ਗਏ। ਇੱਥੋਂ ਕੁਝ ਦੂਰ ਭਦੌੜ ਵੱਲ ਇਕ ਪਿੰਡ ਗਹਿਲ ਹੈ। ਇੱਥੇ ਵੀ ਗੁਰੂ ਹਰਿ ਰਾਇ ਜੀ ਦੇ ਆਉਣ ਦੀ ਰਵਾਇਤ ਮਿਲਦੀ ਹੈ। ਡਰੌਲੀ ਭਾਈ ਕੀ ਤੋਂ ਹੀ ਗੁਰੂ ਸਾਹਿਬ ਭਾਈ ਰੂਪੇ ਪਿੰਡ ਪਹੁੰਚੇ। ਇੱਥੋਂ ਦੀਆਂ ਸਿੱਖ ਸੰਗਤਾਂ ਨੂੰ ਧਰਮ ਉਪਦੇਸ਼ ਦਿੱਤਾ। ਇਸ ਇਲਾਕੇ ਵਿਚ ਸਰਵਰੀਆਂ ਦਾ ਜ਼ੋਰ ਹੋਣ ਕਰਕੇ ਲੋਕ ਪੀਰਖਾਨਿਆਂ ਨੂੰ ਪੂਜਦੇ ਸਨ। ਭਾਈ ਰੂਪ ਚੰਦ ਨੇ ਲੋਕਾਂ ਨੂੰ ਸਰਵਰੀਆਂ ਵੱਲੋਂ ਹਟਾ ਕੇ ਸਿੱਖ ਧਰਮ ਵੱਲ ਪਰੇਰਿਤ ਕੀਤਾ।[8]

ਭਾਈ ਰੂਪੇ ਤੋਂ ਬਾਘਾਪੁਰਾਣਾ, ਸੰਗਤਪੁਰਾ, ਥਰਾਜ, ਕੋਠਾ ਗੁਰੂ ਆਦਿ ਪਿੰਡਾਂ ਵਿਚੋਂ ਦੀ ਹੁੰਦੇ ਹੋਏ ਪਿੰਡ

---

6. ਹੋਰ ਦੇਖੋ ਪੰਡਿਤ ਤਾਰਾ ਸਿੰਘ ਨਰੋਤਮ, *ਸ੍ਰੀ ਗੁਰੂ ਤੀਰਥ ਸੰਗ੍ਰਹਿ* (ਪੱਥਰ ਛਾਪ), ਟੈਂਪਲ ਪ੍ਰੈਸ ਅੰਬਾਲਾ, 1884 ਈ., ਪੰਨਾ 253; ਅਤੇ ਕਾਨ੍ਹ ਸਿੰਘ ਨਾਭਾ, *ਪੂਰਵਅੰਕਤ*, ਪੰਨਾ 267.
7. ਕਾਨ੍ਹ ਸਿੰਘ ਨਾਭਾ, *ਪੂਰਵਅੰਕਤ*, ਪੰਨੇ 478, 719 ਅਤੇ 919.
8. ਗਯਾਨ ਸਿੰਘ, *ਇਤਿਹਾਸ ਰਿਆਸਤ ਬਾਗੜੀਆਂ*, (ਮਿਤੀ ਅਤੇ ਥਾਂ ਨਹੀਂ), ਪੰਨਾ 51.

  

ਮਾੜੀ ਪਹੁੰਚੇ। ਇੱਥੇ ਪੀਣ ਵਾਲੇ ਪਾਣੀ ਦੀ ਬਹੁਤ ਵੱਡੀ ਮੁਸ਼ਕਲ ਸੀ। ਗੁਰੂ ਸਾਹਿਬ ਨੇ ਇੱਥੇ ਇਕ ਖੂਹ ਲਗਵਾਇਆ। ਇਸ ਖੂਹ ਤੋਂ ਸਾਰੇ ਪਿੰਡ ਵਾਸੀ ਪਾਣੀ ਲੈਂਦੇ ਸਨ। ਇਸੇ ਪਿੰਡ ਵਿਚ ਹੀ ਮਰਾੜ੍ਹ ਦੇ ਬਰਾੜ ਕਬੀਲੇ ਦੇ ਲੋਕ ਕਾਲੇ ਬਰਾੜ ਦੀ ਅਗਵਾਈ ਹੇਠ ਗੁਰੂ ਜੀ ਨੂੰ ਆ ਕੇ ਮਿਲੇ। ਉਨ੍ਹਾਂ ਨੇ ਗੁਰੂ ਜੀ ਨੂੰ ਦੱਸਿਆ ਕਿ ਕੌੜੇ ਭੁੱਲਰ ਅਤੇ ਜੈਦ ਪੁਰਾਣਾ ਉਨ੍ਹਾਂ ਨੂੰ ਚੈਨ ਨਾਲ ਨਹੀਂ ਰਹਿਣ ਦਿੰਦੇ ਅਤੇ ਆਪਣੇ ਖੂਹਾਂ ਤੋਂ ਉਨ੍ਹਾਂ ਨੂੰ ਪਾਣੀ ਨਹੀਂ ਭਰਨ ਦਿੰਦੇ। ਗੁਰੂ ਸਾਹਿਬ ਨੇ ਉਨ੍ਹਾਂ ਦੀ ਬੇਨਤੀ 'ਤੇ ਭੁੱਲਰਾਂ ਅਤੇ ਜੈਦ ਪੁਰਾਣੇ ਨੂੰ ਬੁਲਾ ਕੇ ਹਦਾਇਤ ਕੀਤੀ ਕਿ ਉਹ ਸਿਧੂ-ਬਰਾੜਾਂ ਨੂੰ ਤੰਗ ਨਾ ਕਰਨ ਅਤੇ ਉਨ੍ਹਾਂ ਦੀ ਰਿਹਾਇਸ਼ ਲਈ ਕੁਝ ਥਾਂ ਮੁਹੱਈਆ ਕਰਨ। ਗੁਰੂ ਜੀ ਦੀ ਹਦਾਇਤ ਮੁਤਾਬਕ ਉਹ ਸਿਧੂ-ਬਰਾੜਾਂ ਨੂੰ ਪਿੰਡ ਬੰਨ੍ਹਣ ਲਈ ਕੁਝ ਥਾਂ ਦੇਣਾ ਤਾਂ ਮੰਨ ਗਏ ਸਨ ਪਰ ਉਨ੍ਹਾਂ ਦਾ ਬਤੀਰਾ ਸਿਧੂ-ਬਰਾੜਾਂ ਪਰੱਤੀ ਪਹਿਲਾਂ ਵਾਲਾ ਹੀ ਰਿਹਾ। ਅਖੀਰ ਨੌਬਤ ਦੋਹਾਂ ਧਿਰਾਂ ਦੀ ਲੜਾਈ ਤੱਕ ਪਹੁੰਚ ਗਈ। ਸਿੱਖ ਸੰਗਤਾਂ ਦੀ ਹਮਦਰਦੀ ਸਿਧੂ-ਬਰਾੜਾਂ ਦੇ ਕਬੀਲੇ ਨਾਲ ਸੀ। ਪਰ ਭੁੱਲਰ ਅਤੇ ਜੈਦ ਪੁਰਾਣਾ ਵੀ ਗੁਰੂ ਘਰ ਦੇ ਸ਼ਰਧਾਲੂ ਸਨ। ਇਸ ਲਈ ਸਿੱਖ ਸੰਗਤਾਂ ਨੇ ਦੋਹਾਂ ਧਿਰਾਂ ਵਿਚਕਾਰ ਨਿਰਪੱਖਤਾ ਵਾਲਾ ਝੁਕਾਅ ਰੱਖਿਆ ਸੀ। ਇਸ ਸਥਾਨਕ ਲੜਾਈ ਵਿਚ ਜੈਦ ਪੁਰਾਣਾ ਮਾਰਿਆ ਗਿਆ ਇਸ ਕਰਕੇ ਭੁੱਲਰ ਹਾਰ ਗਏ ਸਨ। ਗੁਰੂ ਸਾਹਿਬ ਨੇ ਦੋਵਾਂ ਧਿਰਾਂ ਵਿਚਕਾਰ ਰਾਜ਼ੀਨਾਮਾ ਕਰਵਾਇਆ।[9]

ਮਰਾੜ੍ਹ ਦੇ ਸਿੱਧੂ ਕਬੀਲੇ ਨੇ ਗੁਰੂ ਸਾਹਿਬ ਨੂੰ ਮਰਾੜ੍ਹ ਆਉਣ ਦੀ ਬੇਨਤੀ ਕੀਤੀ ਸੀ। ਗੁਰੂ ਸਾਹਿਬ ਮਾੜੀ ਪਿੰਡ ਤੋਂ ਮਰਾੜ੍ਹ ਪਹੁੰਚੇ। ਮਰਾੜ੍ਹ ਪਿੰਡ ਵੀ ਗੁਰੂ ਹਰਿਗੋਬਿੰਦ ਸਾਹਿਬ ਦੇ ਆਸ਼ੀਰਵਾਦ ਨਾਲ ਵਸਾਇਆ ਗਿਆ ਸੀ। ਕਾਲੇ ਬਰਾੜ ਦਾ ਭਰਾ ਰੂਪ ਚੰਦ ਜਿਸ ਨੂੰ ਕਰਮ ਚੰਦ ਵੀ ਕਿਹਾ ਜਾਂਦਾ ਸੀ, ਗੁਰੂ ਹਰਿਗੋਬਿੰਦ ਸਾਹਿਬ ਦੀ ਇਕ ਲੜਾਈ ਵਿਚ ਮਦਦ ਕਰਦਾ ਹੋਇਆ ਮਾਰਿਆ ਗਿਆ ਸੀ। ਕਾਲਾ ਉਸ ਦੇ ਦੋ ਪੁੱਤਰਾਂ ਫੂਲ ਅਤੇ ਸੰਦਲੀ ਨੂੰ ਨਾਲ ਲੈ ਕੇ ਗੁਰੂ ਜੀ ਦੀ ਹਜ਼ੂਰੀ ਵਿਚ ਲੈ ਕੇ ਆਇਆ ਅਤੇ ਇਨ੍ਹਾਂ ਦੇ ਪਿਤਾ ਵੱਲੋਂ ਗੁਰੂ-ਘਰ ਲਈ ਦਿੱਤੀ ਗਈ ਕੁਰਬਾਨੀ ਬਾਰੇ ਦੱਸਿਆ। ਗੁਰੂ ਜੀ ਨੇ ਇਨ੍ਹਾਂ ਦੋਵੇਂ ਭਰਾਵਾਂ (ਫੂਲ ਅਤੇ ਸੰਦਲੀ) ਦੀ ਮਦਦ ਲਈ ਇਕ ਵੱਖਰਾ ਪਿੰਡ ਵਸਾਉਣ ਲਈ ਜ਼ਮੀਨ ਦਿੱਤੀ। ਉਸ ਨੇ ਇਸ ਜ਼ਮੀਨ ਵਿਚ ਫੂਲ ਦੇ ਨਾਂ 'ਤੇ ਹੀ ਇਕ ਪਿੰਡ ਵਸਾਇਆ। ਇਹ ਦੋਵੇਂ ਪਿੰਡ ਫੂਲ ਅਤੇ ਮਰਾੜ੍ਹ ਇਕ ਦੂਜੇ ਦੇ ਨੇੜੇ ਹੀ ਹਨ। ਗਯਾਨ ਸਿੰਘ ਅਨੁਸਾਰ ਇਸ ਪਿੰਡ ਦੀ ਸ਼ੁਰੂਆਤ ਸੰਮਤ 1711 ਬਿ. ਮੁਤਾਬਕ 1654 ਈ. ਨੂੰ ਕੀਤੀ ਗਈ ਸੀ।[10]

ਮਰਾੜ੍ਹ ਤੋਂ ਚੱਲ ਕੇ ਗੁਰੂ ਹਰਿ ਰਾਇ ਸਾਹਿਬ ਮੀਂਝੇ ਕੀ ਮੌੜੀ ਪਿੰਡ ਪਹੁੰਚੇ। ਇੱਥੇ ਭਾਈ ਭਗਤੂ ਆਪਣੇ ਇਲਾਕੇ ਦੀ ਸੰਗਤ ਨੂੰ ਲੈ ਕੇ ਗੁਰੂ ਜੀ ਦੇ ਦਰਬਾਰ ਵਿਚ ਹਾਜ਼ਰ ਹੋਇਆ। ਗੁਰੂ ਜੀ ਨੇ ਹਦਾਇਤ ਕਰਦਿਆਂ ਕਿਹਾ ਕਿ ਲੰਗਰ ਦੀ ਪਰੱਥਾ ਨੂੰ ਹਰ ਸਮੇਂ ਜਾਰੀ ਰੱਖਿਆ ਜਾਵੇ। ਭਾਈ ਭਗਤੂ ਹਰ ਸਮੇਂ ਦੇਸੀ ਘੀ ਦਾ ਲੰਗਰ ਵਰਤਾਇਆ ਕਰਦਾ ਸੀ। ਉਸ ਦਾ ਇਹ ਨਿੱਤ ਦਾ ਕੰਮ ਇਤਨਾ ਨਿਸ਼ਚਤ ਸੀ ਕਿ ਉਸ ਨੇ ਆਪਣੇ ਲੰਗਰ ਵਿਚੋਂ ਦੇਸੀ ਘੀ ਕਦੇ ਮੁੱਕਣ ਹੀ ਨਹੀਂ ਦਿੱਤਾ ਸੀ। ਭਾਈ ਫਿਰੰਦਾ ਨਾਂ ਦਾ ਇਕ ਘਿਉ ਦਾ ਵਪਾਰੀ ਵੀ ਆਪਣੀ ਸ਼ਰਧਾ ਅਨੁਸਾਰ ਇੱਥੇ ਗੁਰੂ ਕੇ ਲੰਗਰ ਲਈ ਭਾਈ ਭਗਤੂ ਨੂੰ ਮੁਫ਼ਤ ਘਿਉ ਮੁਹੱਈਆ ਕਰਦਾ ਰਹਿੰਦਾ ਸੀ।

---

9. *ਉਕਤ,* ਪੰਨੇ 33, 36, 53, 54 ਅਤੇ 56.

10. *ਉਕਤ,* ਪੰਨੇ 61-63, ਹੋਰ ਦੇਖੋ ਵੀਰ ਸਿੰਘ ਬਲ, *ਗੁਰਕੀਰਤ ਪ੍ਰਕਾਸ਼,* ਪੰਜਾਬੀ ਯੂਨੀ., ਪਟਿਆਲਾ, 1986, ਪੰਨਾ 228.

ਇਹ ਲਾਹੌਰ ਦੇ ਇਲਾਕੇ ਦਾ ਰਹਿਣ ਵਾਲਾ ਸੀ। ਇਸ ਦੀ ਸਿੱਖੀ ਸ਼ਰਧਾ ਵੇਖ ਕੇ ਗੁਰੂ ਹਰਿ ਰਾਇ ਜੀ ਨੇ ਇਸ ਨੂੰ ਲਾਹੌਰ ਤੇ ਮੁਲਤਾਨ ਵਿਚਲੇ ਇਲਾਕੇ ਦੀ ਸੰਗਤ ਦਾ ਮੁਖੀ ਥਾਪ ਦਿੱਤਾ ਸੀ। ਇੱਥੇ ਹੀ ਇਸ ਦਾ ਡੇਰਾ ਸੀ।

ਮਾਲਵੇ ਦੇ ਸਫ਼ਰਾਂ ਤੋਂ ਵਿਹਲੇ ਹੋ ਕੇ ਗੁਰੂ ਜੀ ਪਲਾਹੀ ਨਗਰ (ਫਗਵਾੜੇ), ਫਗਲ ਸੰਧਵਾਂ ਅਤੇ ਦੁਸਾਂਝ ਮਸੰਦਾਂ ਕੇ, ਹਕੀਮਪੁਰ, ਚੰਦਪੁਰ ਅਤੇ ਦੌਲੇਵਾਲ ਆਦਿ ਪਿੰਡਾਂ ਵਿਚੋਂ ਦੀ ਹੁੰਦੇ ਹੋਏ ਅਤੇ ਇਨ੍ਹਾਂ ਪਿੰਡਾਂ ਦੀਆਂ ਸਿੱਖ ਸੰਗਤਾਂ ਨੂੰ ਧਰਮ ਉਪਦੇਸ਼ ਦਿੰਦੇ ਹੋਏ ਵਾਪਸ ਕੀਰਤਪੁਰ ਸਾਹਿਬ ਪਹੁੰਚ ਗਏ। ਕੀਰਤਪੁਰ ਰਹਿੰਦੇ ਸਮੇਂ ਆਲੇ-ਦੁਆਲੇ ਦੀਆਂ ਨੇੜੇ ਦੀਆਂ ਥਾਵਾਂ 'ਤੇ ਗੁਰੂ ਸਾਹਿਬ ਆਉਂਦੇ ਜਾਂਦੇ ਰਹਿੰਦੇ ਸਨ। ਅੱਜ ਕੱਲ ਕੀਰਤਪੁਰ ਸਾਹਿਬ ਤੋਂ ਰੋਪੜ ਵੱਲ ਮੁੱਖ ਸੜਕ ਅਤੇ ਨਹਿਰ ਦੇ ਉਪੱਰ ਇਕ ਬੁੰਗਾ ਸਾਹਿਬ ਗੁਰਦੁਆਰਾ ਹੈ। ਇੱਥੇ ਗੁਰੂ ਸਾਹਿਬ ਦਾ ਅਸਤਬਲ ਬਣਾਇਆ ਹੋਇਆ ਸੀ। ਰੋਪੜ ਵਿਖੇ ਵੀ ਗੁਰੂ ਜੀ ਦੇ ਆਉਣ ਦੀ ਜਾਣਕਾਰੀ ਮਿਲਦੀ ਹੈ। ਪਰਸਿੱਧ ਹਿੰਦੂ ਤੀਰਥਾਂ ਪਿਹੋਵਾ ਅਤੇ ਥਾਨੇਸਰ ਆਦਿ ਥਾਵਾਂ 'ਤੇ ਵੀ ਗੁਰੂ ਸਾਹਿਬ ਧਰਮ ਉਪਦੇਸ਼ ਦੇਣ ਲਈ ਗਏ ਸਨ। ਜੰਮੂ ਅਤੇ ਸਿਰੀ ਨਗਰ ਵਿਖੇ ਵੀ ਗੁਰੂ ਜੀ ਦੇ ਜਾਣ ਦਾ ਜ਼ਿਕਰ ਭੱਟ ਵਹੀਆਂ ਅਤੇ *ਗੁਰੂ ਕੀਆਂ ਸਾਖੀਆਂ* ਵਿਚ ਮਿਲਦਾ ਹੈ। ਜੰਮੂ ਜਾਣ ਸਮੇਂ ਭਾਈ ਮੱਖਣ ਸ਼ਾਹ ਦਾ ਸਾਰਾ ਵਹੀਰ ਵੀ ਆਪ ਜੀ ਦੇ ਨਾਲ ਸੀ। ਜੰਮੂ ਤੋਂ ਅੱਗੇ ਸਾਰਾ ਵਹੀਰ ਹੀ ਸਿਰੀ ਨਗਰ ਪਹੁੰਚਿਆ। ਸਿਰੀ ਨਗਰ ਵਿਖੇ ਗੁਰੂ ਸਾਹਿਬ ਚਾਰ ਮਹੀਨੇ ਦੇ ਕਰੀਬ ਸਮਾਂ ਠਹਿਰੇ ਸਨ। ਜੰਮੂ ਤੇ ਸਿਰੀ ਨਗਰ ਵਿਚ ਪਹਿਲਾਂ ਆਪ ਦੇ ਦਾਦਾ ਗੁਰੂ ਹਰਿਗੋਬਿੰਦ ਸਾਹਿਬ ਵੀ ਜਾ ਚੁੱਕੇ ਸਨ। ਜਾਪਦਾ ਹੈ ਕਿ ਇੱਥੋਂ ਦੇ ਇਲਾਕੇ ਵਿਚ ਧਰਮ ਪਰਚਾਰ ਕਰਨ ਲਈ ਗੁਰੂ ਸਾਹਿਬਾਨ ਦੀ ਵਿਸ਼ੇਸ਼ ਰੁਚੀ ਸੀ।

ਭਾਈ ਭਗਤੂ ਮਾਲਵੇ ਦਾ ਸਿਰਕੱਢ ਪਰਚਾਰਕ ਸੀ। ਇਸ ਨੂੰ ਗੁਰੂ ਸਾਹਿਬ ਨੇ ਆਪਣੀ ਹਜ਼ੂਰੀ ਵਿਚ ਰੱਖਿਆ ਹੋਇਆ ਸੀ। ਭਾਈ ਭਗਤੂ ਦਾ ਪੁੱਤਰ ਗੋਰਾ ਸੀ। ਗੋਰਾ ਬਹੁਤ ਦਲੇਰ ਅਤੇ ਜੁਆਨ ਲੜਕਾ ਸੀ। ਇਹ ਵੀ ਗੁਰੂ ਜੀ ਦੀ ਹਜੂਰੀ ਵਿਚ ਹੀ ਰਹਿੰਦਾ ਸੀ। ਇਹ ਵੀ ਜਾਣਕਾਰੀ ਮਿਲਦੀ ਹੈ ਕਿ ਗੋਰੇ ਦੇ ਅਧੀਨ ਸੂਰਬੀਰ ਅਤੇ ਘੋੜਸੁਆਰ ਸਿੱਖਾਂ ਦਾ ਇਕ ਤਕੜਾ ਜੱਥਾ ਵੀ ਸੀ। ਗੁਰੂ ਜੀ ਦੀ ਹਜੂਰੀ ਵਿਚ ਹੀ ਭਾਈ ਭਗਤੂ ਦੀ ਮੌਤ ਹੋ ਗਈ ਸੀ। ਮੌਤ ਦੇ ਕੁਝ ਸਮੇਂ ਬਾਅਦ ਗੁਰੂ ਜੀ ਦੇ ਇਕ ਹੋਰ ਹਜੂਰੀ ਸਿੱਖ ਜੱਸੇ ਨੇ ਗੋਰੇ ਦੀ ਵਿਧਵਾ ਮਾਂ ਨਾਲ ਸ਼ਾਦੀ ਕਰਵਾਉਣ ਦੀ ਇੱਛਾ ਜ਼ਾਹਰ ਕੀਤੀ। ਇਹ ਗੱਲ ਗੋਰੇ ਨੂੰ ਚੰਗੀ ਨਾ ਲੱਗੀ। ਦੋਹਾਂ ਵਿਚਕਾਰ ਤਕਰਾਰ ਇਸ ਹੱਦ ਤੱਕ ਵੱਧ ਗਿਆ ਸੀ ਕਿ ਅਖ਼ੀਰ ਗੁਰੂ ਸਾਹਿਬ ਨੂੰ ਦੋਹਾਂ ਦਾ ਸਮਝੌਤਾ ਕਰਵਾਉਣਾ ਪਿਆ ਸੀ। ਸਮਝੌਤੇ ਦੇ ਬਾਵਜੂਦ ਵੀ ਜੱਸੇ ਪਰਤੀ ਰੜਕ ਗੋਰੇ ਦੇ ਮਨ ਵਿਚੋਂ ਨਾ ਨਿਕਲੀ। ਆਖੀਰ ਇਕ ਦਿਨ ਬਾਹਰ ਫਿਰਦਿਆਂ ਮੌਕਾ ਤਾੜ ਕੇ ਗੋਰੇ ਨੇ ਜੱਸੇ ਨੂੰ ਮਾਰ ਦਿੱਤਾ। ਇਸ ਕਤਲ ਦੀ ਗੱਲ ਗੁਰੂ ਸਾਹਿਬ ਤੱਕ ਪਹੁੰਚੀ। ਗੁਰੂ ਜੀ ਨੇ ਗੋਰੇ ਨੂੰ ਝਾੜ ਪਾਉਂਦਿਆ ਕਿਹਾ ਕਿ ਉਸ ਨੇ ਉਨ੍ਹਾਂ ਦੀ ਹੁਕਮ ਅਦੂਲੀ ਕੀਤੀ ਹੈ ਇਸ ਲਈ ਉਨ੍ਹਾਂ ਦੇ ਦਰਬਾਰ ਵਿਚ ਉਸ ਲਈ ਕੋਈ ਥਾਂ ਨਹੀਂ ਹੈ। ਗੋਰਾ ਆਪਣੇ ਬੰਦੇ ਲੈ ਕੇ ਗੁਰੂ ਜੀ ਦੇ ਦਰਬਾਰ ਵਿਚੋਂ ਨਿਕਲ ਕੇ ਅਲੱਗ ਰਹਿਣ ਲੱਗ ਪਿਆ ਪਰ ਰਹਿੰਦਾ ਗੁਰੂ ਜੀ ਦੇ ਕੈਂਪ ਦੇ ਨੇੜੇ-ਤੇੜੇ ਹੀ ਸੀ। ਉਹ ਗੁਰੂ ਜੀ ਦਾ ਸੱਚਾ ਸਿੱਖ ਸੀ ਇਸ ਲਈ ਦਰਬਾਰ ਵਿਚੋਂ ਕੱਢੇ ਜਾਣ ਦੇ ਬਾਅਦ ਵੀ ਉਹ ਗੁਰੂ ਜੀ ਤੋਂ ਦੂਰ ਨਹੀਂ ਗਿਆ। ਇਕ ਦਿਨ ਅਚਾਨਕ ਵਾਪਰੀ ਘਟਨਾ ਵਿਚ ਗੁਰੂ ਜੀ ਦਾ ਪਰਿਵਾਰ ਮੁੱਖ ਵਹੀਰ ਨਾਲੋਂ ਅਲੱਗ ਹੋ ਕੇ ਕਿਸੇ ਹੋਰ ਰਸਤੇ ਚਲਿਆ ਗਿਆ। ਰਸਤੇ ਵਿਚ ਕੁਝ ਲੁਟੇਰਿਆਂ ਨੇ ਗੁਰੂ ਜੀ ਦੇ ਪਰਿਵਾਰ ਨੂੰ

  

ਘੇਰ ਕੇ ਲੁੱਟਣਾ ਚਾਹਿਆ। ਉਧਰ ਗੌਰਾ ਵੀ ਕਿਉਂਕਿ ਗੁਰੂ ਜੀ ਦੇ ਕੈਂਪ ਦੇ ਨੇੜੇ-ਤੇੜੇ ਹੀ ਰਹਿੰਦਾ ਸੀ। ਗੁਰੂ-ਪਰਿਵਾਰ ਦੇ ਇਕੱਲਾ ਜਾਣ ਕਰਕੇ ਗੌਰਾ ਵੀ ਆਪਣੀ ਧਾੜ ਨਾਲ ਗੁਰੂ ਜੀ ਦੇ ਕੈਂਪ ਤੋਂ ਅਲੱਗ ਹੋ ਕੇ ਇਸ ਪਰਿਵਾਰ ਦੇ ਪਿੱਛੇ-ਪਿੱਛੇ ਚਲ ਪਿਆ ਸੀ। ਜਦੋਂ ਲੁਟੇਰਿਆਂ ਨੇ ਗੁਰੂ-ਪਰਿਵਾਰ ਨੂੰ ਲੁੱਟਣ ਲਈ ਧਾਵਾ ਬੋਲਿਆ ਤਾਂ ਗੌਰੇ ਦੀ ਧਾੜ ਨੇ ਧਾੜਵੀਆਂ ਉਪਰ ਜਵਾਬੀ ਹਮਲਾ ਕਰ ਕੇ ਭਜਾ ਦਿੱਤਾ ਅਤੇ ਗੁਰੂ-ਪਰਿਵਾਰ ਨੂੰ ਸਹੀ ਸਲਾਮਤ ਕੀਰਤਪੁਰ ਸਾਹਿਬ ਪਹੁੰਚਾ ਦਿੱਤਾ ਸੀ। ਇਸ ਗੱਲ ਦੀ ਖ਼ਬਰ ਗੁਰੂ ਜੀ ਨੂੰ ਦਿੱਤੀ ਗਈ। ਗੁਰੂ ਜੀ ਨੇ ਖੁਸ਼ ਹੋ ਕੇ ਗੌਰੇ ਨੂੰ ਆਪਣੇ ਪਾਸ ਬੁਲਾਇਆ ਅਤੇ ਉਸ ਦੀ ਗਲਤੀ ਨੂੰ ਮੁਆਫ਼ ਕਰਕੇ ਉਸ ਨੂੰ ਆਪਣੀ ਹਜ਼ੂਰੀ ਵਿਚ ਫਿਰ ਤੋਂ ਰੱਖ ਲਿਆ ਸੀ।[11]

ਗੁਰੂ ਹਰਿ ਰਾਏ ਜੀ ਦੇ ਜੀਵਨ ਨਾਲ ਉਸ ਸਮੇਂ ਦੀ ਇਕ ਬਹੁਤ ਵੱਡੀ ਰਾਜਸੀ ਘਟਨਾ ਨੂੰ ਵੀ ਜੋੜਿਆ ਜਾਂਦਾ ਹੈ। ਇਹ ਘਟਨਾ ਹੈ ਬਾਦਸ਼ਾਹ ਸ਼ਾਹ ਜਹਾਨ ਦੇ ਵਲੀ ਅਹਿਦ ਦਾਰਾ ਸ਼ਿਕੋਹ ਦੇ ਸੰਬੰਧਾਂ ਦੀ ਅਤੇ ਉਸ ਦੀ ਸੈਨਿਕ ਮਦਦ ਕਰਨ ਦੀ। ਗੁਰਮੁੱਖੀ ਦੀਆਂ ਮੁੱਢਲੀਆਂ ਲਿਖਤਾਂ ਤਾਂ ਇਸ ਘਟਨਾ ਨੂੰ ਇਸ ਹੱਦ ਤੱਕ ਵਧਾ ਚੜ੍ਹਾ ਕੇ ਬਿਆਨ ਕਰਦੀਆਂ ਹਨ ਜਿਵੇਂ ਕਿ ਗੁਰੂ ਜੀ ਦੇ ਸਿੱਖਾਂ ਨੇ ਔਰੰਗਜ਼ੇਬ ਦੀਆਂ ਫੌਜਾਂ ਨਾਲ ਡਟ ਕੇ ਨਿਰਣਈ ਜੰਗ ਲੜੀ ਹੋਵੇ। ਇਹ ਗੱਲ ਉਸੇ ਤਰ੍ਹਾਂ ਹੀ ਗਲਤ ਹੈ ਜਿਸ ਤਰ੍ਹਾਂ ਪੰਜਵੇਂ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨਾਲ ਜੁੜੀ ਹੋਈ ਸ਼ਹਿਜ਼ਾਦਾ ਖੁਸਰੋ ਨੂੰ ਦਿੱਤੀ ਗਈ ਮਦਦ ਦੀ ਗੱਲ ਗਲਤ ਹੈ। ਇਹ ਹੋ ਸਕਦਾ ਹੈ ਕਿ ਦਾਰਾ ਸ਼ਿਕੋਹ ਦੇ ਸੰਬੰਧ ਗੁਰੂ ਜੀ ਨਾਲ ਅੱਛੇ ਹੋਣ ਕਿਉਂਕਿ ਦਾਰਾ ਉਧਾਰਵਾਦੀ ਰੁਚੀਆਂ ਦਾ ਮਾਲਕ ਸੀ ਅਤੇ ਉਹ ਗ਼ੈਰ-ਮੁਸਲਿਮ ਸੰਤਾਂ ਨਾਲ ਮਿਲਦਾ-ਜੁਲਦਾ ਰਹਿੰਦਾ ਸੀ। ਇਹ ਵੀ ਹੋ ਸਕਦਾ ਹੈ ਕਿ ਗੁਰੂ ਹਰਿ ਰਾਏ ਜੀ ਵੱਲੋਂ ਭੇਜੀ ਗਈ ਇਕ ਵਿਸ਼ੇਸ਼ ਕਿਸਮ ਦੀ ਦਵਾਈ ਨਾਲ ਦਾਰਾ ਸ਼ਿਕੋਹ ਦੀ ਕਿਸੇ ਬਿਮਾਰੀ ਦਾ ਇਲਾਜ ਵੀ ਹੋ ਗਿਆ ਹੋਵੇ। ਪਰ ਇਸ ਗੱਲ ਵਿਚ ਰੱਤਾ ਭਰ ਵੀ ਸੱਚਾਈ ਨਹੀਂ ਹੋ ਸਕਦੀ ਕਿ ਦਾਰਾ ਸ਼ਿਕੋਹ ਦੇ ਪੰਜਾਬ ਵਿਚ ਆਉਣ ਸਮੇਂ ਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਨਾਲ ਲੈ ਕੇ ਔਰੰਗਜ਼ੇਬ ਦੀਆਂ ਜੇਤੂ ਫੌਜਾਂ ਨਾਲ ਜਮ ਕੇ ਲੜਾਈ ਲੜੀ ਹੋਵੇ। ਗੁਰਮੁੱਖੀ ਦੀਆਂ ਲਿਖਤਾਂ ਇਸ ਬਾਰੇ ਇਤਨਾ ਕੁਫਰ ਤੋਲਦੀਆਂ ਹਨ ਕਿ ਇਸ ਬਾਰੇ ਉਨ੍ਹਾਂ ਵਿਚਲੇ ਦਰਜ ਬਿਆਨਾਂ ਤੋਂ ਹੀ ਅੰਦਾਜ਼ਾ ਲੱਗ ਸਕਦਾ ਹੈ। ਪਹਿਲਾਂ ਇਨ੍ਹਾਂ ਲਿਖਤਾਂ ਦੇ ਕਥਨ ਦਰਜ ਕਰਦੇ ਹਾਂ। ਸਰੂਪ ਦਾਸ ਭੱਲਾ ਲਿਖਦਾ ਹੈ ਕਿ ਦਾਰਾ ਸ਼ਿਕੋਹ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਸ ਦੇ ਪਿੱਛੇ ਆ ਰਹੀ ਫੌਜ ਨੂੰ ਦਰਿਆ ਬਿਆਸ ਦੇ ਕੰਢੇ 'ਤੇ ਦੋ ਪਹਰ ਰੋਕ ਕੇ ਰੱਖੋ ਤਾਂ ਕਿ ਉਹ ਛੇਤੀ ਛੇਤੀ ਦੂਰ ਨਿਕਲ ਸਕੇ। ਇਹ ਕਹਿ ਕੇ ਦਾਰਾ ਤਾਂ ਘੋੜਾ ਦੌੜਾ ਕੇ ਦੂਰ ਨਿਕਲ ਗਿਆ ਅਤੇ ਗੁਰੂ ਸਾਹਿਬ ਦਰਿਆ ਦੇ ਕੰਢੇ 'ਤੇ ਡਟੇ ਰਹੇ। ਜਦੋਂ ਪਿੱਛਾ ਕਰਦੀ ਹੋਈ ਮੁਗਲ ਫ਼ੌਜ ਦਰਿਆ 'ਤੇ ਪਹੁੰਚੀ ਤਾਂ ਗੁਰੂ ਜੀ ਨੇ ਦਰਿਆ ਦਾ ਰਸਤਾ ਬੰਦ ਕਰਕੇ ਤੋਪਖਾਨੇ ਨਾਲ ਗੋਲੇ ਦਾਗਣੇ ਸ਼ੁਰੂ ਕਰ ਦਿੱਤੇ। ਦੋ ਪਹਿਰ ਤੱਕ ਕਿਸੇ ਸੈਨਿਕ ਨੂੰ ਦਰਿਆ ਪਾਰ ਕਰਨ ਨਹੀਂ ਦਿੱਤਾ।[12]

ਭਾਈ ਸੰਤੋਖ ਸਿੰਘ ਲਿਖਦਾ ਹੈ ਕਿ ਦਾਰਾ ਨੇ ਗੁਰੂ ਜੀ ਨੂੰ ਕਿਹਾ ਕਿ ਉਸ ਦਾ ਇਰਾਦਾ ਲਾਹੌਰ ਪਹੁੰਚਣ

---

11. ਵੀਰ ਸਿੰਘ ਬਲ, *ਪੂਰਵਅੰਕਤ*, ਪੰਨੇ 231-32; ਸੰਤੋਖ ਸਿੰਘ, *ਪੂਰਵਅੰਕਤ*, ਪੰਨੇ 3804-3810, ਅਤੇ ਗਯਾਨ ਸਿੰਘ, *ਪੂਰਵਅੰਕਤ*, ਪੰਨਾ 255, ਗਯਾਨ ਸਿੰਘ ਨੇ ਜੱਸੇ ਦੀ ਥਾਂ ਜੈਤਾ ਨਾਂ ਲਿਖਿਆ ਹੈ।
12. *ਮਹਿਮਾ ਪ੍ਰਕਾਸ਼*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1971, ਪੰਨਾ 598.

  

ਦਾ ਹੈ। ਪਿੱਛੇ ਆ ਰਹੀ ਫ਼ੌਜ ਨੂੰ ਉਸ ਦੇ ਨੇੜੇ ਨਾ ਲੱਗਣ ਦਿੱਤਾ ਜਾਵੇ ਅਤੇ ਸਾਰੀ ਫ਼ੌਜ ਨੂੰ ਇੱਥੇ ਰੋਕ ਕੇ ਰੱਖਿਆ ਜਾਵੇ। ਗੁਰੂ ਜੀ ਨੇ ਇਸ ਦੇ ਜਵਾਬ ਵਜੋਂ ਕਿਹਾ ਕਿ ਉਹ ਉਸ ਨੂੰ ਜੁੱਧ ਕਰਕੇ ਤਖਤ ਦਿਵਾਉਣਗੇ। ਉਹ ਸਾਰੇ ਦੇਸ਼ ਵਿਚ ਰਾਜ ਕਰੇਗਾ। ਹੁਣ ਉਹ ਬੇਫਿਕਰ ਹੋ ਕੇ ਘੁੰਮਦਾ ਰਹੇ, ਪਿੱਛੇ ਆ ਰਹੀ ਫ਼ੌਜ ਨੂੰ ਉਹ ਰੋਕ ਕੇ ਰੱਖਣਗੇ। ਗੁਰੂ ਜੀ ਪੰਜ ਹਜਾਰ ਫ਼ੌਜ ਅਤੇ ਤੋਪ ਖਾਨਾ ਨਾਲ ਲੈ ਕੇ ਬਿਆਸ ਦੇ ਕੰਢੇ 'ਤੇ ਪਹੁੰਚ ਗਏ। ਉਥੇ ਪਹੁੰਚ ਕੇ ਦੁਸ਼ਮਣ ਦੀ ਫ਼ੌਜ ਉਪਰ ਤੋਪਾਂ ਅਤੇ ਬੰਦੂਕਾਂ ਦੀ ਐਸੀ ਬੁਛਾੜ ਕੀਤੀ ਕਿ ਸਾਰੀ ਫ਼ੌਜ ਪੂਰਾ ਇਕ ਦਿਨ ਰੁਕੀ ਰਹੀ ਅਤੇ ਕੋਈ ਵੀ ਦਰਿਆ ਪਾਰ ਨਾ ਕਰ ਸਕਿਆ।[13]

ਗਯਾਨ ਸਿੰਘ ਅਨੁਸਾਰ, "ਜਦੋਂ ਦਾਰਾ ਹਾਰ ਖਾ ਕੇ ਗੋਇੰਦਵਾਲ ਗੁਰੂ ਹਰਿ ਰਾਇ ਜੀ ਕੋਲ ਆਇਆ ਤਾਂ ਸੈਨਿਕ ਮਦਦ ਮੰਗੀ। ਗੁਰੂ ਜੀ ਨੇ ਦਯਾ ਕਰਕੇ 2200 ਸਵਾਰ ਤੇ ਦੋ ਤਿੰਨ ਤੋਪਾਂ ਭੇਜ ਕੇ ਪੱਤਣ ਪਰ ਦੋ ਚਾਰ ਫੈਲ ਕਰਾਇ ਦਿੱਤੇ ਅਤੇ ਬੇੜੀਆਂ ਰੋਕ ਦਿੱਤੀਆਂ ਸਨ। ਜਿਸ ਕਰਕੇ ਸ਼ਾਹੀ ਫ਼ੌਜ ਉਥੇ ਇਕ ਦਿਨ ਰੁਕ ਕੇ ਫੇਰ ਪਿੱਛੇ ਨੂੰ ਵਾਪਸ ਹੋ ਗਈ।"[14]

ਉਕਤ ਬਿਆਨਾਂ ਵਿਚ ਕੋਈ ਵੀ ਇਤਿਹਾਸਕ ਸੱਚਾਈ ਨਹੀਂ ਹੈ। ਨਾ ਹੀ ਗੁਰੂ ਹਰਿ ਰਾਏ ਜੀ ਦਾ ਮੁਗਲ ਬਾਦਸ਼ਾਹੀ ਦੇ ਉਤਰਾਵਾਂ-ਚੜ੍ਹਾਵਾਂ ਨਾਲ ਕੋਈ ਸੰਬੰਧ ਸੀ ਅਤੇ ਨਾ ਹੀ ਇਸ ਗੱਲ ਨਾਲ ਕਿ ਬਾਦਸ਼ਾਹ ਕੌਣ ਬਣਦਾ ਹੈ ਜਾਂ ਕੌਣ ਨਹੀਂ। ਸਿੱਖ ਗੁਰੂ ਸਾਹਿਬਾਨ ਮੁੱਢ ਤੋਂ ਹੀ ਰਾਜਨੀਤੀ ਤੋਂ ਪਰੇ ਰਹੇ ਸਨ। ਦਾਰਾ ਸ਼ਿਕੋਹ ਪੰਜਾਬ ਵਿਚ ਆਉਣ ਤੋਂ ਪਹਿਲਾਂ ਹੀ ਨਿਰਣਈ ਤੌਰ 'ਤੇ ਹਾਰ ਚੁੱਕਿਆ ਸੀ। ਔਰੰਗਜ਼ੇਬ ਬਾਦਸ਼ਾਹ ਬਣਨ ਦਾ ਐਲਾਨ ਕਰ ਚੁੱਕਿਆ ਸੀ। ਜਿਸ ਸਮੇਂ ਦਾਰਾ ਪੰਜਾਬ ਵਿਚ ਆਇਆ ਸੀ ਉਸ ਸਮੇਂ ਉਹ ਸਿਰਫ ਇਕ ਭੱਜੇ ਜਾ ਰਹੇ ਜਰਨੈਲ ਦੀ ਤਰ੍ਹਾਂ ਸੀ। ਉਸ ਦੇ ਨਾਲ 20, 000 ਫ਼ੌਜ ਸੀ ਜਿਸ ਦਾ ਮਨੋਰਥ ਸਿਰਫ਼ ਉਸ ਨੂੰ ਸਹੀ ਸਲਾਮਤ ਪੰਜਾਬ ਵਿਚੋਂ ਦੀ ਲੰਘਾਉਣ ਦਾ ਸੀ। ਨਾ ਹੀ ਦਾਰਾ ਦੀ ਮਨਸ਼ਾ ਪੰਜਾਬ ਵਿਚ ਠਹਿਰ ਕੇ ਲੜਾਈ ਕਰਨ ਦੀ ਸੀ ਅਤੇ ਨਾ ਹੀ ਉਸ ਪਾਸ ਇਤਨੀ ਸਮਰੱਥਾ ਹੀ ਸੀ ਕਿ ਉਹ ਬਾਦਸ਼ਾਹ ਬਣ ਚੁੱਕੇ ਔਰੰਗਜ਼ੇਬ ਨਾਲ ਡਟ ਕੇ ਲੜਾਈ ਕਰ ਸਕੇ। ਔਰੰਗਜ਼ੇਬ ਕਾਫੀ ਦੇਰ ਬਾਅਦ ਪੰਜਾਬ ਵਿਚ ਆਇਆ ਸੀ। ਜਿਸ ਸਮੇਂ ਉਹ ਪੰਜਾਬ ਵਿਚ ਆਇਆ ਸੀ ਉਸ ਸਮੇਂ ਤੱਕ ਦਾਰਾ ਫੜਿਆ ਜਾ ਚੁੱਕਿਆ ਸੀ ਅਤੇ ਉਸ ਦੇ ਹਮਾਇਤੀ ਮੌਤ ਦੇ ਘਾਟ ਉਤਾਰੇ ਜਾ ਚੁੱਕੇ ਸਨ। ਉਸ ਸਮੇਂ ਦਾ ਸਮਕਾਲੀ ਲੇਖਕ ਸੁਜਾਨ ਰਾਇ ਭੰਡਾਰੀ ਲਿਖਦਾ ਹੈ "ਦਾਰਾ ਸ਼ਿਕੋਹ ਭਾਵੇਂ ਉਤੋਂ ਲੜਾਈ ਦਾ ਸਾਮਾਨ ਇਕੱਠਾ ਕਰ ਰਿਹਾ ਸੀ ਪਰ ਅਸਲ ਵਿਚ ਉਸ ਉਤੇ ਔਰੰਗਜ਼ੇਬ ਦਾ ਡਰ ਇਸ ਤਰ੍ਹਾਂ ਛਾ ਗਿਆ ਸੀ ਕਿ ਉਹ ਉਸ ਦਾ ਟਾਕਰਾ ਆਪਣੀ ਸਤਾ ਤੋਂ ਬਾਹਰ ਸਮਝਦਾ ਸੀ। ਉਸ ਦੀ ਮੁਲਤਾਨ ਤੇ ਕੰਧਾਰ ਵੱਲ ਨਿਕਲ ਜਾਣ ਦੀ ਨੀਅਤ ਸੀ। ਸਗੋਂ ਉਹ ਭੇਤੀਆਂ ਨੂੰ ਇਹ ਗੱਲ ਇਸ਼ਾਰੇ ਨਾਲ ਕਹਿ ਵੀ ਦਿੰਦਾ ਸੀ। ਲੋਕ ਚੰਗੀ ਤਰ੍ਹਾਂ ਸਮਝਦੇ ਸਨ ਕਿ ਜਦ ਔਰਗਜ਼ੇਬ ਪੰਜਾਬ ਵੱਲ ਆਇਆ, ਦਾਰਾ ਸ਼ਿਕੋਹ ਲੜਨ-ਭਿੜਨ ਤੋਂ ਬਿਨਾਂ ਹੀ ਭੱਜ ਜਾਵੇਗਾ। ਇਸੇ ਲਈ ਲੋਕ ਉਸ ਦਾ ਸਾਥ ਛੱਡਣ ਦਾ ਇਰਾਦਾ ਰੱਖਦੇ ਸਨ। ਰਾਜਾ ਰੂਪ ਚੰਦ ਇਹ ਬਹਾਨਾ ਕਰਕੇ ਵਿਦਾ ਹੋ ਗਿਆ ਕਿ ਦੇਸ਼ ਪਹੁੰਚ ਕੇ ਫ਼ੌਜ ਦਾ ਸਾਮਾਨ ਠੀਕ ਕਰਨਾ ਹੈ ਅਤੇ ਪਹਾੜ ਦੇ ਜ਼ਿਮੀਂਦਾਰਾਂ ਦੀ ਹਾਰਦਿਕ ਪਰਸੰਨਤਾ ਪਰਾਪਤ ਕਰਨੀ

---

13. ਪੂਰਵਅੰਕਤ, ਪੰਨੇ 3610-12.
14. ਪੂਰਵਅੰਕਤ, ਪੰਨਾ 260.

ਜ਼ਰੂਰੀ ਹੈ। ਭਲਾਈ ਨੂੰ ਮੁੱਖ ਰੱਖ ਕੇ ਉਹ ਆਪਣੇ ਪੁੱਤਰ ਅਤੇ ਵਕੀਲ ਨੂੰ ਲਾਹੌਰ ਵਿਚ ਛੱਡ ਗਿਆ। ਕੁਝ ਦਿਨਾਂ ਮਗਰੋਂ ਉਸ ਦਾ ਪੁੱਤਰ ਵੀ ਰਾਤ ਦੇ ਸਮੇਂ ਨਿਕਲ ਗਿਆ। ... ਇਸ ਤਰ੍ਹਾਂ ਸਾਰੇ ਸਾਥੀ ਵੱਖ ਹੋ ਗਏ। ਦਾਰਾ ਸ਼ਿਕੋਹ ਆਪਣੇ ਵੱਡੇ ਪੁੱਤਰ ਸੁਲੇਮਾਨ ਸ਼ਿਕੋਹ ਦੀ ਉਡੀਕ ਵਿਚ ਲਾਹੌਰ ਠਹਿਰਿਆ ਰਿਹਾ।"[15]

ਭਾਵੇਂ ਸੁਜਾਨ ਰਾਇ ਨੇ ਇਹ ਵੀ ਲਿਖਿਆ ਹੈ ਕਿ ਗੁਰੂ ਹਰਿ ਰਾਏ ਜੀ ਵੀ ਤਕੜੀ ਸੈਨਾ ਲੈ ਕੇ ਆਏ ਸਨ ਪਰ ਹੋਰ ਫ਼ੌਜ ਇਕੱਠੀ ਕਰਨ ਦਾ ਬਹਾਨਾ ਲਾ ਕੇ ਚਲੇ ਗਏ ਸਨ। ਇਹ ਗੱਲ ਗਲਤ ਹੈ। ਉਸ ਦੇ ਉਕਤ ਬਿਆਨ ਵਿਚੋਂ ਸਿਰਫ਼ ਦਾਰਾ ਸ਼ਿਕੋਹ ਦੇ ਕਮਜ਼ੋਰ ਪੱਖ ਦੀ ਅਤੇ ਉਸ ਦੀ ਡਾਵਾਂਡੋਲ ਸਥਿਤੀ ਦੀ ਜਾਣਕਾਰੀ ਲਈ ਜਾ ਸਕਦੀ ਹੈ। ਗੁਰੂ ਹਰਿ ਰਾਏ ਜੀ ਦੀ ਸਿੱਖ ਸੰਗਤ ਨੂੰ ਫ਼ੌਜ ਕਹਿਣਾ ਗਲਤ ਗੱਲ ਹੈ। ਗੋਇੰਦਵਾਲ ਸਿੱਖ ਧਰਮ ਦਾ ਮੁੱਢਲਾ ਅਤੇ ਪਰਸਿੱਧ ਕੇਂਦਰ ਸੀ। ਉੱਥੇ ਗੁਰੂ ਜੀ ਦਾ ਅਤੇ ਸਿੱਖ ਸੰਗਤਾਂ ਦਾ ਰਹਿਣਾ ਕੁਦਰਤੀ ਗੱਲ ਸੀ। ਗੋਇੰਦਵਾਲ ਬਿਆਸ ਦਰਿਆ ਦੇ ਉਸ ਲਾਂਘੇ ਉੱਪਰ ਸਥਿਤ ਸੀ ਜਿੱਥੋਂ ਦੀ ਲਾਹੌਰ ਨੂੰ ਰਸਤਾ ਗੁਜ਼ਰਦਾ ਹੈ। ਦਾਰਾ ਸ਼ਿਕੋਹ ਇੱਥੋਂ ਦੀ ਲੰਘਣ ਸਮੇਂ ਗੁਰੂ ਜੀ ਨੂੰ ਮਿਲਿਆ ਹੋਵੇਗਾ ਪਰ ਗੁਰੂ ਸਾਹਿਬ ਉਸ ਨਾਲ ਸੰਬੰਧਤ ਰਾਜਸੀ ਗੜਬੜ ਤੋਂ ਨਿਰਲੇਪ ਰਹਿਣ ਲਈ ਗੋਇੰਦਵਾਲ ਛੱਡ ਕੇ ਕੀਰਤਪੁਰ ਸਾਹਿਬ ਜਾਂ ਕਿਸੇ ਹੋਰ ਦੁਰਾਡੇ ਅਸਥਾਨ 'ਤੇ ਚਲੇ ਗਏ ਹੋਣਗੇ। ਪਰ ਕਿਸੇ ਵੀ ਤਰੀਕੇ ਨਾਲ ਗੁਰੂ ਜੀ ਦਾ ਦਾਰੇ ਦੀ ਹਾਰੀ ਜਾਂ ਚੁੱਕੀ ਖੇਡ ਵਿਚ ਉਲਝਨ ਦਾ ਕੋਈ ਕਾਰਣ ਨਹੀਂ ਸੀ।

ਦਾਰਾ ਸ਼ਿਕੋਹ ਨੂੰ ਕੁਚਲ ਦੇਣ ਪਿੱਛੋਂ ਜਦੋਂ ਔਰੰਗਜ਼ੇਬ ਰਾਜਸੀ ਝਮੇਲਿਆਂ ਤੋਂ ਕੁਝ ਮੁਕਤ ਹੋਇਆ ਤਾਂ ਉਸ ਨੇ ਸਿੱਖ ਧਰਮ ਦੇ ਅੰਦਰੂਨੀ ਮਾਮਲਿਆਂ ਵਿਚ ਕੁਝ ਦਖ਼ਲਅੰਦਾਜ਼ੀ ਕਰਨ ਦੀ ਕੋਸ਼ਿਸ਼ ਕੀਤੀ। ਇਹ ਦਖ਼ਲਅੰਦਾਜ਼ੀ ਭਾਵੇਂ ਤਾਂ ਗੁਰੂ-ਘਰ ਦੀਆਂ ਵਿਰੋਧੀ ਤਾਕਤਾਂ ਦੀ ਉਕਸਾਹਟ ਕਰਕੇ ਸੀ ਜਾਂ ਔਰੰਗਜ਼ੇਬ ਦੀ ਆਪਣੀ ਸ਼ੱਕੀ ਨੀਤੀ ਕਰਕੇ ਪਰ ਨਿਸ਼ਚੇ ਹੀ ਇਹ ਗੱਲ ਦਾਰਾ ਸ਼ਿਕੋਹ ਦੀ ਗੁਰੂ ਹਰਿ ਰਾਏ ਜੀ ਵੱਲੋਂ ਕੀਤੀ ਗਈ ਕਿਸੇ ਅਖਾਉਤੀ ਮਦਦ ਦੇ ਪਰੱਤੀਕਰਮ ਵਜੋਂ ਨਹੀਂ ਸੀ। ਔਰੰਗਜ਼ੇਬ ਨੇ ਗੁਰੂ ਹਰਿ ਰਾਇ ਨੂੰ ਆਪਣਾ ਵੱਡਾ ਪੁੱਤਰ ਉਸ ਦੇ ਦਰਬਾਰ ਵਿਚ ਜਰਗਮਾਲ ਦੇ ਤੌਰ ਤੇ ਭੇਜਣ ਲਈ ਕਿਹਾ। ਰਾਮ ਰਾਇ ਉਸ ਸਮੇਂ ਸਿਰਫ ਅੱਠ ਸਾਲਾਂ ਦੀ ਉਮਰ ਦਾ ਬਾਲ ਸੀ। ਔਰੰਗਜ਼ੇਬ ਸਮਝਦਾ ਸੀ ਕਿ ਉਹ ਰਾਮ ਰਾਇ ਨੂੰ ਆਪਣੀਆਂ ਇਛਾਵਾਂ ਅਨੁਸਾਰ ਢਾਲ ਲਵੇਗਾ। ਉਹ ਇਹ ਵੀ ਸਮਝਦਾ ਸੀ ਕਿ ਸ਼ਾਇਦ ਰਾਮ ਰਾਇ ਨੂੰ ਦਰਬਾਰ ਵਿਚ ਰੱਖਣ ਨਾਲ ਗੁਰੂ ਹਰਿ ਰਾਇ ਜੀ ਉਪਰ ਵੀ ਕੁਝ ਰੋਕਾਂ ਲੱਗ ਸਕਣ। ਇਸੇ ਸਮੇਂ ਦੌਰਾਨ ਗੁਰੂ ਹਰਿ ਰਾਇ ਜੀ 31 ਸਾਲਾਂ ਦੀ ਭਰ ਜੁਆਨੀ ਦੀ ਉਮਰ ਵਿਚ 6 ਅਕਤੂਬਰ 1661 ਈ. ਨੂੰ ਜੋਤੀ-ਜੋਤ ਸਮਾ ਗਏ ਸਨ।

ਗੁਰੂ ਹਰਿ ਰਾਇ ਜੀ ਦਾ ਵੱਡਾ ਸਪੁੱਤਰ ਰਾਮ ਰਾਇ ਔਰੰਗਜ਼ੇਬ ਦੇ ਦਰਬਾਰ ਵਿਚ ਸੀ। ਉਸ ਨੂੰ ਬਾਦਸ਼ਾਹ ਨੇ ਆਪਣੇ ਪਿਤਾ ਦੇ ਅੰਤਮ-ਸੰਸਕਾਰ ਤੇ ਵੀ ਨਹੀਂ ਆਉਣ ਦਿੱਤਾ ਸੀ। ਸ਼ਾਇਦ ਬਾਦਸ਼ਾਹ ਸਮਝਦਾ ਹੋਵੇ ਕਿ ਇਸ ਤਰ੍ਹਾਂ ਸਿੱਖ ਧਰਮ ਵਿਚ ਲੀਡਰਸ਼ਿਪ ਦਾ ਸੰਕਟ ਪੈਦਾ ਹੋ ਜਾਵੇਗਾ। ਪਰ ਗੁਰੂ ਹਰਿ ਰਾਇ ਜੀ ਨੇ ਆਪਣੇ ਜੋਤੀ-ਜੋਤ ਸਮਾਉਣ ਤੋਂ ਪਹਿਲਾਂ ਆਪਣੇ ਛੋਟੇ ਪੁੱਤਰ ਹਰਿ ਕਰਿਸ਼ਨ ਜੀ ਨੂੰ ਆਪਣਾ ਉਤਰਅਧਿਕਾਰੀ ਥਾਪ ਦਿੱਤਾ ਸੀ। ਇਸ ਤਰ੍ਹਾਂ ਗੁਰੂ ਜੀ ਨੇ ਲੀਡਰਸ਼ਿਪ ਦਾ ਸੰਕਟ ਪੈਦਾ ਨਹੀਂ ਹੋਣ ਦਿੱਤਾ।

---

15. *ਖੁਲਾਸਤੁਤ ਤਵਾਰੀਖ* (ਪੰਜਾਬੀ ਅਨੁਵਾਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1972, ਪੰਨੇ 526-27.

ਰਾਮ ਰਾਇ ਨੂੰ ਛੱਡ ਕੇ ਹਰਿ ਕਰਿਸ਼ਨ ਜੀ ਦੀ ਉਤਰਅਧਿਕਾਰੀ ਦੇ ਤੌਰ ਤੇ ਚੋਣ ਕਰਨੀ ਔਰੰਗਜ਼ੇਬ ਦੇ ਮਨਸੂਬਿਆਂ ਦੀ ਇਕ ਦਮ ਉਲੰਘਣਾ ਸੀ। ਹਰਿ ਕਰਿਸ਼ਨ ਜੀ ਦੀ ਚੋਣ ਕਰਨ ਨਾਲ ਰਾਮ ਰਾਇ ਨੂੰ ਦਰਬਾਰ ਵਿਚ ਰੱਖਣ ਦੇ ਮਨੋਰਥ ਦੀ ਪੂਰਤੀ ਨਹੀਂ ਹੋਈ ਸੀ। ਇਸ ਕਰਕੇ ਜਦੋਂ ਔਰੰਗਜ਼ੇਬ ਨੇ ਗੁਰੂ ਹਰਿ ਕਰਿਸ਼ਨ ਜੀ ਦੇ ਗੁਰੂ ਬਣਾਏ ਜਾਣ ਬਾਰੇ ਸੁਣਿਆ ਤਾਂ ਉਹ ਅੱਗ-ਬਿਗੋਲਾ ਹੋ ਗਿਆ ਸੀ। ਉਸ ਨੇ ਗੁਰੂ ਹਰਿ ਕਰਿਸ਼ਨ ਜੀ ਨੂੰ ਵੀ ਆਪਣੇ ਦਰਬਾਰ ਵਿਚ ਪੇਸ਼ ਹੋਣ ਦੇ ਹੁਕਮ ਭੇਜ ਦਿੱਤੇ ਸਨ।

# 9

# ਗੁਰੂ ਹਰਿਕਰਿਸ਼ਨ ਜੀ

## (1661-1664 ਈ.)

ਗੁਰੂ ਹਰਿ ਕਰਿਸ਼ਨ ਜੀ ਦਾ ਜਨਮ ਨੌ ਸਾਵਣ ਵਦੀ 10 ਦਿਨ ਬੁੱਧਵਾਰ ਸੰਮਤ 1713 ਬਿ. ਮੁਤਾਬਕ 7 ਜੁਲਾਈ 1656 ਈ. ਨੂੰ ਮਾਤਾ ਕਰਿਸ਼ਨ ਕੌਰ ਦੀ ਪਵਿੱਤਰ ਕੁੱਖ ਵਿਚੋਂ, ਕੀਰਤਪੁਰ ਸਾਹਿਬ ਵਿਖੇ ਹੋਇਆ।[1] ਜਿਸ ਸਮੇਂ ਆਪ ਗੁਰਗੱਦੀ ਦੇ ਵਾਰਸ ਬਣੇ ਉਸੇ ਸਮੇਂ ਆਪ ਦੀ ਉਮਰ ਪੰਜ ਸਾਲ ਛੇ ਮਹੀਨੇ ਦੋ ਦਿਨ ਦੀ ਸੀ। ਆਪ ਦੀ ਉਮਰ ਬਹੁਤ ਛੋਟੀ ਸੀ ਅਤੇ ਛੋਟੀ ਉਮਰ ਵਿਚ ਹੀ ਆਪ ਜੋਤੀ-ਜੋਤ ਸਮਾ ਗਏ ਸਨ। ਇਸ ਕਰਕੇ ਆਪ ਦੀ ਗੁਰੂ ਦੇ ਤੌਰ 'ਤੇ ਪਰਾਪਤੀਆਂ ਦੀ ਗੱਲ ਇਤਿਹਾਸ ਵਿਚ ਐਸੀ ਨਹੀ ਮਿਲਦੀ ਜਿਹੜੀ ਦਰਜ ਹੋ ਸਕੀ ਹੋਵੇ। ਆਪ ਦੀ ਗੁਰਿਆਈ ਸਮੇਂ ਇਕੋ ਹੀ ਮੁੱਖ ਗੱਲ ਸਾਹਮਣੇ ਆਉਂਦੀ ਹੈ ਅਤੇ ਉਹ ਹੈ ਬਾਦਸ਼ਾਹ ਔਰੰਗਜੇਬ ਦੇ ਸੱਦੇ 'ਤੇ ਉਸ ਨੂੰ ਮਿਲਣ ਲਈ ਦਿੱਲੀ ਜਾਣ ਦੀ ਗੱਲ। ਇਸੇ ਗੱਲ ਨਾਲ ਸੰਬੰਧਤ ਹੈ ਰਸਤੇ ਵਿਚ ਪੰਜੋਖਰਾ ਸਾਹਿਬ ਵਿਖੇ ਇਕ ਛੱਜੂ ਝਿਉਰ ਵੱਲੋਂ ਗੀਤਾ ਦਾ ਅਰਥ ਕਰਵਾਉਣਾ।

ਗੁਰਗੱਦੀ ਧਾਰਨ ਕਰਨ ਉਪਰੰਤ ਗੁਰੂ ਹਰਿ ਕਰਿਸ਼ਨ ਜੀ ਮੁਖੀ ਸਿੱਖਾਂ ਸਮੇਤ ਦਿੱਲੀ ਪਹੁੰਚੇ। ਇਹ ਸਾਰਾ ਕੰਮ ਜੈਪੁਰ ਦੇ ਰਾਜਾ ਰਾਮ ਸਿੰਘ ਦੇ ਜ਼ੁੰਮੇ ਸੀ। ਗੁਰੂ ਹਰਿ ਕਰਿਸ਼ਨ ਜੀ ਦਾ ਉਤਾਰਾ ਰਾਜਾ ਸਾਹਿਬ ਦੀ ਹਵੇਲੀ ਵਿਚ ਹੀ ਕੀਤਾ ਗਿਆ ਸੀ। ਇਹ ਹਵੇਲੀ ਨੂੰ ਰਾਜਾ ਸਾਹਿਬ ਨੇ ਪਿੱਛੋਂ ਗੁਰੂ ਹਰਿ ਕਰਿਸ਼ਨ ਜੀ ਦੀ ਯਾਦ ਨੂੰ ਹੀ ਸਮਰਪਿਤ ਕਰ ਦਿੱਤਾ ਸੀ ਅਤੇ ਅੱਜ ਕੱਲ੍ਹ ਇਸ ਹਵੇਲੀ ਵਾਲੀ ਥਾਂ 'ਤੇ ਗੁਰਦੁਆਰਾ ਬੰਗਲਾ ਸਾਹਿਬ ਸ਼ਸ਼ੋਭਤ ਹੈ ਜੋ ਗੁਰੂ ਹਰਿ ਕਰਿਸ਼ਨ ਜੀ ਦੀ ਯਾਦ ਵਿਚ ਹੈ।

ਦਿੱਲੀ ਵੱਲ ਨੂੰ ਆਉਂਦਿਆਂ ਰਸਤੇ ਵਿਚ ਅੰਬਾਲੇ ਨਜ਼ਦੀਕ ਪੰਜੋਖਰਾ ਪਿੰਡ ਵਿਖੇ ਗੁਰੂ ਹਰਿ ਕਰਿਸ਼ਨ ਜੀ ਨਾਲ ਇਕ ਪਰੰਪਰਾ ਜੁੜੀ ਹੋਈ ਹੈ। ਜਿਸ ਸਮੇਂ ਗੁਰੂ ਜੀ ਇੱਥੇ ਠਹਿਰੇ ਹੋਏ ਸਨ ਤਾਂ ਉਨ੍ਹਾਂ ਦੇ ਦਰਸ਼ਨ ਕਰਨ ਲਈ ਆਲੇ-ਦੁਆਲੇ ਦੀਆਂ ਸੰਗਤਾਂ ਆ ਰਹੀਆਂ ਸਨ। ਦਰਸ਼ਨ ਕਰਨ ਲਈ ਹੀ ਸਥਾਨਕ ਵਾਸੀ ਇਕ ਪੰਡਿਤ ਵੀ ਆਇਆ ਸੀ। ਉਸ ਨੇ ਦਰਸ਼ਨ ਕਰਦਿਆਂ ਗੁਰੂ ਜੀ ਨੂੰ ਮੁਖ਼ਾਤਿਬ ਹੁੰਦਿਆ ਕਿਹਾ ਕਿ ਆਪ ਜੀ ਦਾ ਨਾਂ ਹਰਿ ਕਰਿਸ਼ਨ ਹੈ। ਕਰਿਸ਼ਨ ਭਗਵਾਨ ਨੇ ਗੀਤਾ ਉਚਾਰੀ ਸੀ। ਆਪ ਜੀ ਨੂੰ ਭਗਵਾਨ ਦਾ ਰੂਪ ਕਿਹਾ ਜਾਂਦਾ ਹੈ। ਕੀ ਆਪ ਵੀ ਉਸ ਗੀਤਾ ਦੇ ਅਰਥ ਕਰ ਸਕਦੇ ਹੋ? ਗੁਰੂ ਜੀ ਨੇ ਕਿਹਾ ਕਿ ਉਹ ਤਾਂ ਅਰਥ ਕਰ ਹੀ ਸਕਦੇ ਹਨ ਸਗੋਂ ਉਹ ਕਿਸੇ ਅਜਿਹੇ ਅਣਜਾਣ ਵਿਅਕਤੀ ਕੋਲੋਂ ਵੀ ਗੀਤਾ ਦੇ ਅਰਥ ਕਰਵਾ ਸਕਦੇ ਹਨ ਜਿਹੜਾ ਬਿਲਕੁੱਲ ਹੀ ਅਨਪੜ੍ਹ ਹੋਵੇ। ਪੰਡਿਤ ਨੇ ਇਕ ਸਥਾਨਕ ਵਾਸੀ ਛੱਜੂ ਝਿਉਰ ਨੂੰ ਲੈ ਆਂਦਾ ਜਿਹੜਾ ਮੂਰਖ ਕਿਸਮ ਦਾ ਪਾਗਲ ਜਿਹਾ ਬੰਦਾ ਸੀ। ਗੁਰੂ ਜੀ ਨੇ ਉਸ ਦੇ ਸਿਰ 'ਤੇ ਆਪਣੀ ਛਟੀ ਰੱਖੀ।

1. ਗਯਾਨੀ ਗਯਾਨ ਸਿੰਘ, *ਤਵਾਰੀਖ ਗੁਰੂ ਖਾਲਸਾ* (ਪੱਥਰ ਛਾਪ), ਸਿਆਲਕੋਟ, 1891 ਈ., ਪੰਨਾ 263 ਅਤੇ ਭਾਈ; ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪਟਿਆਲਾ, 1990, ਪੰਨਾ 265.

ਜਿਉਂ ਹੀ ਪੰਡਿਤ ਗੀਤਾ ਦੇ ਸਲੋਕ ਉਚਾਰਦਾ ਉਹ ਛੱਜੂ ਝਿਉਰ ਤੁਰੰਤ ਹੀ ਉਸ ਦੇ ਅਰਥ ਕਰਕੇ ਸੁਣਾ ਦਿੰਦਾ ਸੀ। ਇਹ ਕੌਤਕ ਦੇਖ ਕੇ ਪੰਡਿਤ ਗੁਰੂ ਜੀ ਦਾ ਸ਼ਰਧਾਲੂ ਬਣ ਗਿਆ ਸੀ।

ਇਹ ਕਥਾ, ਬਿਨਾਂ ਸ਼ੱਕ, ਬਰਾਹਮਣਵਾਦ ਨੂੰ ਛੁਟਿਆਉਣ ਲਈ ਹੈ। ਜੰਤਰ-ਮੰਤਰ ਨਾਲ ਜਾਂ ਕਿਸੇ ਹੋਰ ਕਰਾਮਾਤ ਨਾਲ ਕਿਸੇ ਨੂੰ ਗਿਆਨ ਕਰਵਾ ਦੇਣਾ ਸਿਰਫ਼ ਇਕ ਮਿਥਿਹਾਸ ਹੀ ਹੁੰਦਾ ਹੈ। ਸਿੱਖ ਧਰਮ ਇਕ ਵਿਗਿਆਨਕ ਦਰਿਸ਼ਟੀ ਕੋਣ ਰੱਖਣ ਵਾਲਾ ਅਤੇ ਵਿਵਹਾਰਕ ਸਿਧਾਂਤ ਪਰਚਾਰਨ ਵਾਲਾ ਧਰਮ ਸੀ। ਇਸ ਗੱਲ ਵਿਚ ਨਾ ਹੀ ਸਿੱਖ ਧਰਮ ਦੀ ਵਡਿਆਈ ਹੈ ਅਤੇ ਨਾ ਹੀ ਗੁਰੂ ਹਰਿ ਕਰਿਸ਼ਨ ਜੀ ਦੀ ਕਿ ਉਨ੍ਹਾਂ ਨੇ ਇਕ ਮੂਰਖ ਬੰਦੇ ਕੋਲੋਂ ਵੀ ਗੀਤਾ ਦੇ ਅਰਥ ਕਰਵਾ ਦਿੱਤੇ ਸਨ। ਗੀਤਾ ਕੋਈ ਐਸੀ ਅਗੰਮੀ ਬਾਣੀ ਨਹੀਂ ਸੀ ਜਿਸ ਦੇ ਅਰਥ ਕਰਕੇ ਹੀ ਕਿਸੇ ਪੀਰ-ਪੈਗੰਬਰ ਦੀ ਧਾਰਮਿਕ ਸਰਬ-ਉੱਚਤਾ ਸਥਾਪਤ ਹੁੰਦੀ ਹੋਵੇ। ਗੁਰੂ ਸਾਹਿਬ ਦੀ ਅਤੇ ਸਿੱਖ ਧਰਮ ਦੀ ਵਡਿਆਈ ਤਾਂ ਇਸ ਗੱਲ ਵਿਚ ਸੀ ਕਿ ਉਨ੍ਹਾਂ ਨੇ ਝਿਉਰ ਜਾਤੀ ਦੇ ਸ਼ੂਦਰ ਲੋਕਾਂ ਨੂੰ ਵੀ ਧਾਰਮਿਕ ਉਪਦੇਸ਼ ਦਿੱਤੇ ਸਨ। ਸ਼ੂਦਰ ਲੋਕ ਬ੍ਰਾਹਮਣਵਾਦ ਵੱਲੋਂ ਧਾਰਮਿਕ ਗਰੰਥਾਂ ਨੂੰ ਪੜ੍ਹਨ ਤੋਂ ਰੋਕੇ ਹੋਏ ਸਨ। ਇਸ ਕਥਾ ਦੀ ਇਹ ਹੀ ਮਹੱਤਤਾ ਹੋ ਸਕਦੀ ਹੈ ਕਿ ਗੁਰੂ ਜੀ ਨੇ ਬਰਾਹਮਣਵਾਦ ਦਾ ਹੰਕਾਰ ਤੋੜਨ ਲਈ ਸ਼ੂਦਰ ਲੋਕਾਂ ਨੂੰ ਵੀ ਧਾਰਮਿਕ ਗਰੰਥ ਪੜ੍ਹਾਉਣ ਦੀ ਕੋਸ਼ਿਸ਼ ਕੀਤੀ ਸੀ।

ਦਿੱਲੀ ਵਿਖੇ ਪਹੁੰਚਣ 'ਤੇ ਗੁਰੂ ਹਰਿ ਕਰਿਸ਼ਨ ਜੀ ਨੂੰ ਤੇਜ਼ ਬੁਖਾਰ ਹੋ ਗਿਆ ਸੀ। ਬੁਖਾਰ ਵਿਚ ਹੀ ਗੁਰੂ ਜੀ ਦੇ ਚੇਚਕ ਨਿਕਲ ਆਈ। ਇਸ ਚੇਚਕ ਦਾ ਹਮਲਾ ਇਤਨਾ ਘਾਤਕ ਸੀ ਕਿ ਗੁਰੂ ਜੀ ਬਾਲ ਅਵਸਥਾ ਵਿਚ ਹੀ ਸਵਰਗ ਸਿਧਾਰ ਗਏ ਸਨ। ਤਿੰਨ ਸਾਲ, ਪੰਜ ਮਹੀਨੇ, ਗਿਆਰਾਂ ਦਿਨ ਗੁਰਿਆਈ ਕਰਕੇ ਗੁਰੂ ਸਾਹਿਬ ਅੱਠ ਸਾਲ, ਅੱਠ ਮਹੀਨੇ ਅਤੇ ਉਨ੍ਹੀ ਦਿਨਾਂ ਦੀ ਕੁੱਲ ਉਮਰ ਭੋਗ ਕੇ ਚੇਤ ਸ਼ੁਦੀ 14 ਸੰਮਤ 1721 ਬਿ. ਮੁਤਾਬਕ ਦਿਨ ਬੁੱਧਵਾਰ 30 ਮਾਰਚ 1664 ਈ. ਨੂੰ ਜੋਤੀ-ਜੋਤ ਸਮਾ ਗਏ ਸਨ।[2]

ਇਸ ਤਰ੍ਹਾਂ ਗੁਰੂ ਹਰਿ ਕਰਿਸ਼ਨ ਜੀ ਦਾ ਸਮਾਂ ਇਤਿਹਾਸਕ ਤੌਰ 'ਤੇ ਕੋਈ ਐਸੀ ਪਰਾਪਤੀ ਵਾਲਾ ਤਾਂ ਭਾਵੇਂ ਨਹੀਂ ਸੀ ਜਿਸ ਨੂੰ ਸਿੱਖ ਧਰਮ ਦੇ ਵਿਕਾਸ ਵੱਜੋਂ ਜਾਣਿਆ ਜਾ ਸਕਦਾ ਹੋਵੇ। ਗੁਰੂ ਜੀ ਬਹੁਤ ਹੀ ਛੋਟੀ ਅਵਸਥਾ ਵਿਚ ਸਨ। ਛੋਟੀ ਅਵਸਥਾ ਵਿਚ ਹੀ ਬਾਦਸ਼ਾਹ ਨੂੰ ਮਿਲਣ ਦਾ ਇਕ ਵੱਡਾ ਸਵਾਲ ਸਾਹਮਣੇ ਆ ਗਿਆ ਸੀ।

---

2. ਗਯਾਨ ਸਿੰਘ, *ਉਕਤ*, ਪੰਨਾ 263; ਕਾਨ੍ਹ ਸਿੰਘ ਨਾਭਾ, *ਉਕਤ*, ਪੰਨਾ 265.

# 10

# ਗੁਰੂ ਤੇਗ ਬਹਾਦੁਰ ਜੀ

## (1664-1675 ਈ.)

ਗੁਰੂ ਤੇਗ ਬਹਾਦੁਰ ਜੀ ਸਿੱਖ ਰਾਸ਼ਟਰ ਦੇ ਨੌਵੇਂ ਗੁਰੂ ਸਨ। ਇਨ੍ਹਾਂ ਦਾ ਸਮਾਂ 1664 ਈ. ਤੋਂ ਲੈ ਕੇ 1675 ਈ. ਤੱਕ ਦਾ ਸੀ। ਆਪ ਜੀ ਦੇ ਸਮੇਂ ਤੱਕ ਸਿੱਖ ਧਰਮ ਆਪਣਾ ਅੱਠ ਪੀੜੀਆਂ ਦਾ ਵਿਕਾਸ ਤਹਿ ਕਰ ਚੁੱਕਿਆ ਸੀ। ਪਿੱਠ ਭੂਮੀ ਦੇ ਤੌਰ 'ਤੇ ਸਿੱਖ ਰਾਸ਼ਟਰ ਦੇ ਪਾਸ ਆਪਣਾ ਧਾਰਮਿਕ ਗ੍ਰੰਥ (ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ), ਇਕ ਕੇਂਦਰੀ ਧਾਰਮਿਕ ਅਸਥਾਨ (ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ), ਸਿੱਖ ਰਾਸ਼ਟਰ ਦੇ ਆਤਮ-ਨਿਰਣੈ ਦਾ ਪਰਤੀਕ (ਸ੍ਰੀ ਅਕਾਲ ਤਖਤ ਸਾਹਿਬ) ਆਦਿ ਪਰਮੁੱਖ ਸੰਸਥਾਵਾਂ ਸਥਾਪਤ ਹੋ ਚੁੱਕੀਆਂ ਸਨ। ਸਿੱਖ ਰਾਸ਼ਟਰ ਆਪਣੇ ਮਹਿਬੂਬ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਅਸਹਿ ਝਟਕਾ ਸਹਿਣ ਕਰ ਕੇ ਜੰਗ ਦੇ ਮੈਦਾਨ ਵਿਚ ਆਪਣੇ ਦੁਸ਼ਮਣਾਂ ਦੇ ਖਿਲਾਫ਼ ਤਲਵਾਰ ਦਾ ਜ਼ੋਰ ਵੀ ਅਜ਼ਮਾ ਚੁੱਕਿਆ ਸੀ। ਦੇਸ਼ ਉਪਰ ਬਾਦਸ਼ਾਹ ਔਰੰਗਜ਼ੇਬ ਦਾ ਰਾਜ ਸੀ ਜਿਹੜਾ ਧਾਰਮਕ ਤੌਰ 'ਤੇ ਉਤਨਾ ਸਹਿਣਸ਼ੀਲ ਨਹੀਂ ਸੀ ਜਿਤਨੇ ਉਸ ਦੇ ਪੂਰਵ-ਅਧਿਕਾਰੀ ਮੁਗ਼ਲ ਬਾਦਸ਼ਾਹ ਸਨ। ਉਹ ਇਕ ਕੱਟੜ ਸੁੰਨੀ ਮੁਸਲਮਾਨ ਸੀ। ਬਾਦਸ਼ਾਹ ਭਾਵੇਂ ਸਾਧਾਰਨ ਜੀਵਨ-ਜੀਣ ਵਾਲਾ ਵਿਅਕਤੀ ਸੀ ਪਰ ਉਹ ਸਿਧਾਂਤਾਂ ਦਾ ਬੜਾ ਪਾਲਣਹਾਰ ਸੀ। ਭਾਵੇਂ ਗੁਰੂ ਜੀ ਦੀ ਰਿਹਾਇਸ਼ ਦਾ ਕੇਂਦਰ ਇਕ ਹਿੰਦੂ ਰਿਆਸਤ (ਬਿਲਾਸਪੁਰ) ਵਿਚ ਸੀ ਪਰ ਸਾਰਾ ਪੰਜਾਬ, ਜਿੱਥੇ ਕਿ ਸਿੱਖ ਰਾਸ਼ਟਰ ਵਿਕਸਤ ਹੋ ਰਿਹਾ ਸੀ, ਮੁਗ਼ਲ ਸਾਮਰਾਜ ਵਿਚ ਸੀ। ਇਸ ਕਰਕੇ ਗੁਰੂ ਜੀ ਦਾ ਮੁਗ਼ਲ ਸਾਮਰਾਜ ਨਾਲ ਸਿੱਧਾ ਟਕਰਾਅ ਸੀ। ਪੰਜਾਬ ਦੇ ਖੇਤਰਾਂ ਵਿਚੋਂ ਵੀ, ਮੁਕਾਬਲਤਨ ਜ਼ਿਆਦਾ ਨਾਜ਼ਕ ਖੇਤਰ ਮਾਲਵਾ ਸੀ ਕਿਉਂਕਿ ਇੱਥੇ ਸਰਵਰੀਆਂ (ਸੁਲਤਾਨੀਆਂ) ਦਾ ਬਹੁਤ ਜ਼ਿਆਦਾ ਜ਼ੋਰ ਸੀ। ਸਰਵਰੀਆਂ ਨੂੰ ਸੁਲਤਾਨੀਏ ਵੀ ਕਿਹਾ ਜਾਂਦਾ ਸੀ। ਇਸ ਦਾ ਮੋਢੀ ਸੱਯਦ ਅਹਿਮਦ ਸੀ ਜੋ ਮੁਲਤਾਨ ਦਾ ਰਹਿਣ ਵਾਲਾ ਸੀ। ਮੁੱਢ ਇਨ੍ਹਾਂ ਦਾ ਬਗਦਾਦ ਵਿਚ ਸੀ। ਸੱਯਦ ਅਹਿਮਦ ਨੂੰ ਉਸ ਦੇ ਸ਼ਰਧਾਲੂ ਸੁਲਤਾਨ ਕਹਿੰਦੇ ਸਨ। ਇਨ੍ਹਾਂ ਦੇ ਧਾਰਮਕ ਅਸਥਾਨ ਪੀਰ ਖਾਨੇ ਸਨ। ਇਨ੍ਹਾਂ ਪੀਰਖਾਨਿਆਂ 'ਤੇ ਹਰ ਮਹੀਨੇ ਦੇ ਪਹਿਲੇ ਵੀਰਵਾਰ ਨੂੰ ਚੜ੍ਹਾਵੇ ਚੜ੍ਹਾਏ ਜਾਂਦੇ ਸਨ ਅਤੇ ਮੰਨਤ-ਪੂਜਾ ਕੀਤੀ ਜਾਂਦੀ ਸੀ। ਸਰਵਰੀਆਂ ਅਤੇ ਸੁਲਤਾਨੀਆਂ ਨੂੰ ਧੌਂਕਲੀਏ ਵੀ ਕਿਹਾ ਜਾਂਦਾ ਸੀ। ਇਹ ਲੋਕ ਪੀਰਖਾਨਿਆਂ 'ਤੇ ਇਕ ਬਹੁਤ ਮੋਟਾ ਅਤੇ ਮਿੱਠਾ ਰੋਟ ਬਣਾ ਕੇ ਵੰਡਿਆ ਕਰਦੇ ਸਨ। ਪੰਜਾਬ ਦੇ ਮਾਲਵੇ ਖੇਤਰ ਵਿਚ ਇਨ੍ਹਾਂ ਦਾ ਬਹੁਤ ਜ਼ੋਰ ਸੀ।[1] ਨਿਰਸੰਦੇਹ ਇਸ ਖੇਤਰ ਵਿਚ ਗੁਰੂ ਤੇਗ ਬਹਾਦੁਰ ਜੀ ਤੋਂ ਪਹਿਲਾਂ ਉਨ੍ਹਾਂ ਦੇ ਪਿਤਾ ਗੁਰੂ ਹਰਿਗੋਬਿੰਦ ਸਾਹਿਬ ਕਾਫ਼ੀ ਭਰੱਮਣ ਕਰ ਚੁੱਕੇ ਸਨ ਪਰ ਉਨ੍ਹਾਂ ਦਾ ਜ਼ਿਆਦਾ ਮਨੋਰਥ ਜੰਗੀ ਤੌਰ 'ਤੇ ਆਤਮ-ਰੱਖਿਆ ਦਾ ਸੀ। ਪਰਚਾਰ ਦਾ ਅਸਲ ਕੰਮ ਅਜੇ ਇੱਥੇ

---

1. ਕਾਨ੍ਹ ਸਿੰਘ ਨਾਭਾ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1990, ਪੰਨੇ 220-21

ਉਸ ਪੱਧਰ 'ਤੇ ਨਹੀਂ ਹੋਇਆ ਸੀ ਜਿਸ ਪੱਧਰ 'ਤੇ ਸਰਵਰੀਆਂ ਦੇ ਮਜ਼ਬੂਤ ਆਧਾਰ ਨੂੰ ਤੋੜਨ ਦੀ ਲੋੜ ਸੀ। ਇਹ ਕੰਮ ਗੁਰੂ ਤੇਗ ਬਹਾਦੁਰ ਜੀ ਨੇ ਕਰਨਾ ਸੀ। ਇਸ ਤਰ੍ਹਾਂ ਗੁਰੂ ਤੇਗ ਬਹਾਦੁਰ ਜੀ ਦੇ ਸਾਹਮਣੇ ਸਿੱਖ ਧਰਮ ਦੇ ਪਰਚਾਰ ਦਾ ਮੈਦਾਨ ਵੀ ਬੜਾ ਵਿਸ਼ਾਲ ਸੀ ਅਤੇ ਇਸ ਵਿਚ ਅਨੇਕਾਂ ਖਤਰੇ ਵੀ ਛੁਪੇ ਹੋਏ ਸਨ। ਇਹੀ ਵਜ੍ਹਾ ਸੀ ਕਿ ਗੁਰੂ ਜੀ ਨੇ ਇਨ੍ਹਾਂ ਖ਼ਤਰਿਆਂ ਨਾਲ ਮੱਥਾ ਲਾਇਆ ਸੀ ਅਤੇ ਅੰਤ ਨੂੰ ਮਨੁੱਖੀ ਅਧਿਕਾਰਾਂ ਦੀ ਰਾਖੀ ਲਈ ਜੂਝਦੇ ਹੋਇਆਂ ਨੇ ਇਕ ਲਾਸਾਨੀ ਕੁਰਬਾਨੀ ਵੀ ਦਿੱਤੀ ਸੀ।

ਗੁਰੂ ਤੇਗ ਬਹਾਦੁਰ ਜੀ ਦੇ ਜੀਵਨ ਬਿਰਤਾਂਤ ਨੂੰ ਲਿਖਣ ਲਈ ਮੌਲਿਕ ਅਤੇ ਸਮਕਾਲੀ ਸਰੋਤਾਂ ਦੀ ਬਹੁਤ ਵੱਡੀ ਘਾਟ ਸਾਹਮਣੇ ਆਉਂਦੀ ਹੈ। ਮੌਲਿਕ ਸਰੋਤਾਂ ਵਿਚੋਂ ਸਿਰਫ਼ ਗੁਰੂ ਜੀ ਦੀ ਆਪਣੀ ਬਾਣੀ ਹੀ ਹੈ ਜਿਹੜੀ ਕਿ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਸ ਵਿਚੋਂ ਸਿਰਫ਼ ਆਪ ਜੀ ਦੀ ਵਿਚਾਰਧਾਰਾ ਬਾਰੇ ਹੀ ਜਾਣਕਾਰੀ ਮਿਲਦੀ ਹੈ। ਜੀਵਨ-ਬਿਰਤਾਂਤ ਬਾਰੇ ਨਹੀਂ। ਸਮਕਾਲੀ ਸਰੋਤਾਂ ਵਿਚੋਂ ਬਹੁਤੇ ਭਰੋਸੇਯੋਗ ਨਹੀਂ ਹਨ ਅਤੇ ਕੁਝ ਇਕ ਇਤਨੇ ਸੰਖੇਪ ਅਤੇ ਇਸ਼ਾਰੇ ਮਾਤਰ ਹਨ ਜਿਨ੍ਹਾਂ ਤੋਂ ਕੋਈ ਸਪਸ਼ਟ ਜਾਣਕਾਰੀ ਨਹੀਂ ਲਈ ਜਾ ਸਕਦੀ। ਸਿਰਫ 'ਬਚਿਤ੍ਰ ਨਾਟਕ' ਵਿਚਲੀਆਂ ਕੁਝ ਕੁ ਸਤਰਾਂ ਆਪ ਜੀ ਦੇ ਜੀਵਨ-ਵਾਕਿਆਤ ਬਾਰੇ ਇਸ਼ਾਰੇ ਮਾਤਰ ਚਾਨਣਾ ਪਾਉਂਦੀਆਂ ਹਨ। ਫਾਰਸੀ ਦੀਆਂ ਸਮਕਾਲੀ ਲਿਖਤਾਂ ਮੁਨਸ਼ੀ ਗੁਲਾਮ ਹੁਸੈਨ ਦੀ '*ਸਿਅਰਉਲਮੁਤਾਖ਼ਰੀਨ*' ਅਤੇ ਖਾਫ਼ੀ ਖ਼ਾਨ ਦੀ '*ਮੁੰਤਖ਼ਾਬ-ਉਲ-ਲੁਬਾਬ*' ਗੁਰੂ ਜੀ ਦੇ ਜੀਵਨ ਬਾਰੇ ਜਾਣਕਾਰੀ ਮੁਹੱਈਆ ਕਰਨ ਵਿਚ ਨਿਰਾਰਥਕ ਸਾਬਤ ਹੋ ਚੁੱਕੀਆਂ ਹਨ। ਇਹ ਲਿਖਤਾਂ ਫਿਰਕੂ ਨਫ਼ਰਤ ਅਤੇ ਪੱਖ-ਪਾਤੀ ਰਵੱਈਏ ਨਾਲ ਇਤਨੀਆਂ ਜਿਆਦਾ ਭਰੀਆਂ ਪਈਆਂ ਹਨ ਕਿ ਇਨ੍ਹਾਂ ਵਿਚੋਂ ਅਸੀਂ ਕਿਸੇ ਵੀ ਕਿਸਮ ਦੀ ਸਹਾਇਤਾ ਨਹੀਂ ਲੈ ਸਕਦੇ। ਬਾਕੀ ਦੀਆਂ ਪਿਛਲੇਰੀਆਂ ਪਰਸ਼ੀਅਨ ਲਿਖਤਾਂ ਦੀ ਕੋਈ ਵੀ ਇਤਿਹਾਸਕ ਅਹਿਮੀਅਤ ਨਹੀਂ ਹੈ। ਗੁਰਮੁਖੀ ਦੀਆਂ ਮੁੱਢਲੀਆਂ ਲਿਖਤਾਂ ਵੀ ਇਤਨੀਆਂ ਭਰੋਸੇਯੋਗ ਨਹੀਂ ਹਨ ਕਿ ਉਨ੍ਹਾਂ ਵਿਚੋਂ ਬਿਨਾਂ ਕਿਸੇ ਕਿੰਤੂ-ਪਰੰਤੂ ਦੇ ਕੋਈ ਜਾਣਕਾਰੀ ਲਈ ਜਾ ਸਕੇ। ਉਨ੍ਹਾਂ ਨੇ ਬਿਨਾ ਕਿਸੇ ਛਾਣ-ਬੀਣ ਅਤੇ ਪੜਚੋਲ ਤੋਂ ਹਰ ਉਹ ਗੱਲ ਲਿਖ ਮਾਰੀ ਹੈ ਜਿਹੜੀ ਵੀ ਉਨ੍ਹਾਂ ਨੂੰ ਪਰਾਪਤ ਹੋ ਗਈ ਸੀ। ਉਨ੍ਹਾਂ ਨੂੰ ਇਸ ਗੱਲ ਦਾ ਪਤਾ ਹੀ ਨਹੀਂ ਸੀ ਕਿ ਜਿਸ ਗੱਲ ਨੂੰ ਉਹ ਲਿਖ ਰਹੇ ਹਨ ਕੀ ਉਹ ਇਤਿਹਾਸਕ ਹੈ ਜਾਂ ਮਿਥਿਹਾਸਕ, ਸਿੱਖ ਧਰਮ ਦੀ ਵਿਚਾਰਧਾਰਾ ਨਾਲ ਮੇਲ ਖਾਂਦੀ ਵੀ ਹੈ ਜਾਂ ਨਹੀਂ, ਪਰੰਪਰਾਵਾਂ ਨਾਲ ਸੰਬੰਧਤ ਹੈ ਜਾਂ ਸਿਰਫ਼ ਅਫਵਾਹਾਂ ਨਾਲ। ਇਹੀ ਕਾਰਣ ਹੈ ਕਿ ਗੁਰਮੁੱਖੀ ਦੀਆਂ ਮੁੱਢਲੀਆਂ ਲਿਖਤਾਂ ਅਨੇਕਾਂ ਤਰ੍ਹਾਂ ਦਾ ਵਿਸ਼ਾਲ ਵਿਸ਼ਾ-ਵਸਤੂ ਰੱਖਣ ਦੇ ਬਾਵਜੂਦ ਵੀ ਕੰਮ ਦੀ ਗੱਲ ਬਹੁਤ ਘੱਟ ਮੁਹੱਈਆ ਕਰਦੀਆਂ ਹਨ। ਇਨ੍ਹਾਂ ਲਿਖਤਾਂ ਵਿਚ ਸ਼ਾਮਲ ਹਨ: *ਗੁਰਬਿਲਾਸ ਛੇਵੀਂ ਪਾਤਸ਼ਾਹੀ; ਗੁਰਬਿਲਾਸ ਦਸਵੀਂ ਪਾਤਸ਼ਾਹੀ* ਕ੍ਰਿਤ ਕਵੀ ਕੋਇਰ ਸਿੰਘ, *ਬੰਸਾਵਲੀਨਾਮਾ* ਕ੍ਰਿਤ ਕੇਸਰ ਸਿੰਘ ਛਿੱਬਰ, *ਮਹਿਮਾ ਪ੍ਰਕਾਸ (ਕਵਿਤਾ)* ਕ੍ਰਿਤ ਸਰੂਪ ਦਾਸ ਭੱਲਾ, *ਸ੍ਰੀ ਗੁਰਪ੍ਰਤਾਪਿ ਸੂਰਜ ਗ੍ਰੰਥ* ਕ੍ਰਿਤ ਭਾਈ ਸੰਤੋਖ ਸਿੰਘ, *ਸ੍ਰੀ ਗੁਰੂ ਪੰਥ ਪ੍ਰਕਾਸ਼* ਅਤੇ *ਤਵਾਰੀਖ ਗੁਰੂ ਖਾਲਸਾ* ਕ੍ਰਿਤ ਗਯਾਨੀ ਗਯਾਨ ਸਿੰਘ, ਆਦਿ। ਇਨ੍ਹਾਂ ਦੇ ਹੀ ਨਾਲ ਗੁਰਮੁੱਖੀ ਵਿਚ ਕੁਝ ਲਿਖਤਾਂ ਭੱਟਾਂ ਨਾਲ ਵੀ ਸੰਬੰਧਤ ਹਨ ਜਿਨ੍ਹਾਂ ਨੂੰ ਪਿੱਛੋਂ ਗੁਰਮੁੱਖੀ ਅੱਖਰਾਂ ਵਿਚ ਲਿਖਿਆ ਗਿਆ ਸੀ। ਇਨ੍ਹਾਂ ਵਿਚ *ਭੱਟ ਵਹੀਆਂ, ਗੁਰ ਕੀਆਂ ਸਾਖੀਆਂ* ਅਤੇ *ਸ਼ਹੀਦ ਬਿਲਾਸ* ਭਾਈ ਮਨੀ ਸਿੰਘ ਸ਼ਾਮਲ ਹਨ। ਇਨ੍ਹਾਂ ਬਾਰੇ ਵਿਸ਼ੇਸ਼ ਗੱਲ ਇਹ ਹੈ ਕਿ ਉਪਰੋਕਤ ਵਰਨਣ ਕੀਤੀਆਂ ਗੁਰਮੁੱਖੀ ਦੀਆਂ ਲਿਖਤਾਂ ਨਾਲੋਂ ਇਨ੍ਹਾਂ ਦਾ ਹਰ ਗੱਲ ਵਿਚ ਫ਼ਰਕ ਹੈ। ਜਿੱਥੇ ਗੁਰਮੁੱਖੀ ਦੀਆਂ ਮੁੱਢਲੀਆਂ ਲਿਖਤਾਂ ਇਤਿਹਾਸ ਅਤੇ ਮਿਥਿਹਾਸ ਵਿਚ ਅਤੇ ਪਰੰਪਰਾ ਤੇ ਅਫਵਾਹ ਦਾ ਕੋਈ ਵਖਰੇਵਾਂ ਨਹੀਂ ਰੱਖਦੀਆਂ ਉਥੇ ਭੱਟ ਵਹੀਆਂ ਅਤੇ ਇਨ੍ਹਾਂ ਉੱਪਰ ਆਧਾਰਤ ਲਿਖਤਾਂ ਇਸ ਗੱਲੋਂ ਮੁਕਤ ਹਨ। ਗੁਰੂ ਤੇਗ ਬਹਾਦੁਰ ਜੀ ਬਾਰੇ ਇਹ ਦੋਵੇਂ ਕਿਸਮ ਦੀਆਂ ਲਿਖਤਾਂ ਭਿੰਨ ਭਿੰਨ ਵਿਚਾਰ ਪੇਸ਼ ਕਰਦੀਆਂ ਹਨ। ਗੁਰਮੁੱਖੀ ਦੀਆਂ ਮੁੱਢਲੀਆਂ ਲਿਖਤਾਂ ਕਿਸੇ ਇਕ ਨੁਕਤੇ ਬਾਰੇ ਵੀ ਇਕ ਮੱਤ ਨਹੀਂ ਰੱਖਦੀਆਂ ਅਤੇ ਗੁਰੂ ਜੀ

ਦੇ ਜੀਵਨ ਵਾਕਿਆਤ ਨੂੰ ਸਥਾਨਕ ਮਾਮਲਿਆਂ ਵਿਚ ਐਸਾ ਉਲਝਾਅ ਦਿੰਦੀਆਂ ਹਨ ਕਿ ਉਨ੍ਹਾਂ ਦਾ ਸਾਰਾ ਮਿਸ਼ਨ ਹੀ ਘਰੇਲੂ ਮਾਮਲਿਆਂ ਵਿਚ ਉਲਝ ਕੇ ਰਹਿ ਜਾਂਦਾ ਹੈ। ਜਦੋਂ ਕਿ *ਭੱਟ ਵਹੀਆਂ* 'ਤੇ ਆਧਾਰਤ ਲਿਖਤਾਂ ਲੱਗਪੱਗ ਹਰ ਨੁਕਤੇ ਬਾਰੇ ਇਕ ਮੱਤ ਪੇਸ਼ ਕਰਦੀਆਂ ਹਨ ਅਤੇ ਹਰ ਘਟਨਾਂ ਨੂੰ ਇਕ ਵਿਸ਼ਾਲ ਦਾਇਰੇ ਵਿਚ ਰੱਖ ਕੇ ਪੇਸ਼ ਕਰਦੀਆਂ ਹਨ। ਇਸ ਤਰ੍ਹਾਂ ਗੁਰਮੁੱਖੀ ਦੀਆਂ ਮੁੱਢਲੀਆਂ ਲਿਖਤਾਂ ਨਾਲੋਂ ਇਨ੍ਹਾਂ ਦੀ ਪਹੁੰਚ ਅਤੇ ਵਿਆਖਿਆ ਵਿਚ ਬਹੁਤ ਅੰਤਰ ਹੈ। ਭਾਵੇਂ *ਭੱਟ ਵਹੀਆਂ* ਅਤੇ ਇਨ੍ਹਾਂ ਉਪਰ ਆਧਾਰਤ ਦੂਸਰੀਆਂ ਲਿਖਤਾਂ ਬਾਰੇ ਲੇਖਕਾਂ ਦੇ ਇਕ ਸੀਮਿਤ ਵਰਗ ਵਿਚ ਇਹ ਵਿਚਾਰ ਵੀ ਪਰਚੱਲਤ ਹੈ ਕਿ ਕਿਉਂਕਿ *ਭੱਟ ਵਹੀਆਂ* ਦਾ ਮੂਲ ਖਰੜਾ ਕਿਤੋਂ ਵੀ ਉਪਲਭਦ ਨਹੀਂ ਹੈ ਇਸ ਲਈ ਇਹ ਵਹੀਆਂ ਸਭ ਨਕਲੀ ਹਨ। ਇਸ ਕਿਸਮ ਦੇ ਲੇਖਕਾਂ ਦੀ ਇਸ ਗੱਲ ਨਾਲ ਤਾਂ ਸਹਿਮਤ ਹੋਇਆ ਜਾ ਸਕਦਾ ਹੈ ਕਿ *ਭੱਟ ਵਹੀਆਂ* ਦਾ ਮੂਲ ਖਰੜਾ ਕਿਤੋਂ ਵੀ ਉਪਲਭਦ ਨਹੀਂ ਹੈ ਪਰ ਇਸ ਗੱਲ ਨਾਲ ਸਹਿਮਤ ਹੋਣਾ ਔਖਾ ਹੈ ਕਿ ਇਹ ਸਭ ਨਕਲੀ ਹਨ। ਇਨ੍ਹਾਂ *ਭੱਟ ਵਹੀਆਂ* ਦੀ ਖੋਜ ਪੰਜਾਬ ਇਤਿਹਾਸ ਅਧਿਐਨ ਵਿਭਾਗ ਵਿਚ ਸਵਰਗਵਾਸੀ ਸਕਾਲਰ ਗਿਆਨੀ ਗਰਜਾ ਸਿੰਘ ਨੇ ਕੀਤੀ ਸੀ। ਉਸ ਨੇ ਹੀ ਇਨ੍ਹਾਂ ਦਾ ਵੱਖ ਵੱਖ ਭੱਟਾਂ ਕੋਲੋਂ ਭਾਰੀ ਔਖਿਆਈ ਨਾਲ ਭੱਟ ਅੱਖਰੀ ਤੋਂ ਗੁਰਮੁੱਖੀ ਅੱਖਰਾਂ ਵਿਚ ਖਰੜਾ ਤਿਆਰ ਕੀਤਾ ਸੀ। ਇਨ੍ਹਾਂ ਵਿਚ ਹਰ ਗੱਲ ਨੂੰ ਇਤਨੀ ਬਾਰੀਕੀ, ਵਿਸਥਾਰ ਅਤੇ ਪੂਰੀਆਂ ਤਿੱਥਾਂ-ਸੰਮਤਾਂ ਨਾਲ ਬਿਆਨਿਆ ਗਿਆ ਹੈ ਕਿ ਇਨ੍ਹਾਂ ਵਿਚ ਕਿਸੇ ਵੀ ਕਿਸਮ ਦੇ ਸ਼ੱਕ ਦੀ ਗੁੰਜ਼ਾਇਸ਼ ਨਹੀਂ ਰਹਿੰਦੀ। ਹਾਂ ਭੱਟਅੱਖਰੀ ਤੋਂ ਗੁਰਮੁੱਖੀ ਵਿਚ ਉਤਾਰਾ ਕਰਦੇ ਸਮੇਂ ਸ਼ਬਦਾਂ ਦੀ ਅਦਲਾ-ਬਦਲੀ ਹੋ ਜਾਣੀ ਕੁਦਰਤੀ ਗੱਲ ਹੈ। ਇਸ ਕਰਕੇ ਇਨ੍ਹਾਂ ਲਿਖਤਾਂ ਦੀ ਇਤਿਹਾਸਕ ਅਹਿਮੀਅਤ ਤੋਂ ਤਾਂ ਇਨਕਾਰ ਨਹੀਂ ਕੀਤਾ ਜਾ ਸਕਦਾ। ਜਦੋਂ ਤੱਕ ਕਿਸੇ ਹੋਰ ਭਰੋਸੇਯੋਗ ਵਸੀਲੇ ਤੋਂ ਇਨ੍ਹਾਂ ਲਿਖਤਾਂ ਦਾ ਮਿਲਾਨ ਨਹੀਂ ਹੋ ਜਾਂਦਾ ਉਦੋਂ ਤੱਕ ਇਨ੍ਹਾਂ ਨੂੰ ਸਾਵਧਾਨੀ ਨਾਲ ਵਰਤਿਆ ਜਾਣਾ ਚਾਹੀਦਾ ਹੈ। ਇੱਥੇ ਗੁਰੂ ਸਾਹਿਬ ਦਾ ਜੀਵਨ-ਬਿਰਤਾਂਤ ਲਿਖਣ ਸਮੇਂ ਦੋਵੇਂ ਕਿਸਮ ਦੀਆਂ ਲਿਖਤਾਂ ਨੂੰ ਹੀ ਵਰਤੋਂ ਵਿਚ ਲਿਆਂਦਾ ਗਿਆ ਹੈ ਅਤੇ ਕੋਸ਼ਿਸ਼ ਕੀਤੀ ਗਈ ਹੈ ਕਿ ਹਰ ਨੁਕਤੇ 'ਤੇ ਘੱਟ ਤੋਂ ਘੱਟ ਵਿਵਾਦ ਰਹਿਤ ਪਹੁੰਚ ਅਪਣਾਈ ਜਾਵੇ। ਗੁਰੂ ਜੀ ਦੇ ਮਾਲਵੇ ਵਿਚਲੇ ਸਫ਼ਰ ਬੜੀ ਅਹਿਮੀਅਤ ਰੱਖਦੇ ਹਨ। ਇਨ੍ਹਾਂ ਬਾਰੇ ਇਨ੍ਹਾਂ ਸਤਰਾਂ ਦੇ ਲਿਖਾਰੀ ਨੇ ਖੁਦ ਸਰਵੇਖਣ ਕੀਤਾ ਹੈ। ਉਪਰੋਕਤ ਸਾਰੇ ਸਰੋਤਾਂ ਤੋਂ ਲੋੜੀਂਦੀ ਜਾਣਕਾਰੀ ਲੈ ਕੇ ਅਤੇ ਸਿੱਖ ਪਰੰਪਰਾਵਾਂ ਤੋਂ ਸੇਧ ਲੈ ਕੇ ਗੁਰੂ ਜੀ ਦੇ ਜੀਵਨ ਬਿਰਤਾਂਤ ਦੇ ਵਾਕਿਆਤ ਦਰਜ ਕੀਤੇ ਹਨ।

ਗੁਰੂ ਤੇਗ ਬਹਾਦੁਰ ਜੀ ਦੇ ਜਨਮ ਬਾਰੇ ਮੁੱਢਲੀਆਂ ਲਿਖਤਾਂ ਵਿਚ ਮੁੱਖ ਤੌਰ 'ਤੇ ਦੋ ਮੱਤ ਪਰਚੱਲਤ ਹਨ। ਇਕ ਮੱਤ ਅਨੁਸਾਰ ਗੁਰੂ ਜੀ ਦਾ ਜਨਮ 19 ਮੱਘਰ, ਸੰਮਤ 1678 ਬਿ. ਨੂੰ ਹੋਇਆ ਸੀ। ਇਸ ਮੱਤ ਦੇ ਲੇਖਕ ਕੇਸਰ ਸਿੰਘ ਛਿੱਬਰ ਅਤੇ ਗਯਾਨੀ ਗਯਾਨ ਸਿੰਘ[2] ਹਨ। ਦੂਸਰੇ ਮੱਤ ਅਨੁਸਾਰ ਗੁਰੂ ਜੀ ਦਾ ਜਨਮ ਵਿਸਾਖ ਪੰਜ, ਸੰਮਤ 1679 ਬਿ. ਨੂੰ ਹੋਇਆ ਸੀ। ਇਸ ਨੂੰ ਮੰਨਣ ਵਾਲੇ ਲੇਖਕ ਹਨ ਭਾਈ ਸੰਤੋਖ ਸਿੰਘ, ਮੈਕਾਲਿਫ ਅਤੇ ਭਾਈ ਕਾਨ੍ਹ ਸਿੰਘ ਨਾਭਾ।[3] ਦੋਹਾਂ ਮੱਤਾਂ ਵਿਚੋਂ ਕਿਸ ਮੱਤ ਨੂੰ ਅਪਣਾਇਆ ਜਾਵੇ ਇਸ ਲਈ ਫੈਸਲਾ ਕਰਨਾ ਔਖਾ ਹੈ ਕਿਉਂਕਿ ਦੋਵੇਂ ਮੱਤਾਂ ਦੇ ਲੇਖਕਾਂ ਵਿਚੋਂ ਕੋਈ ਵੀ ਨਾ ਹੀ ਸਮਕਾਲੀ ਹੈ ਅਤੇ ਨਾ

---

2. ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ* (ਸੰਪਾ. ਪਿਆਰਾ ਸਿੰਘ ਪਦਮ), ਸਿੰਘ ਬ੍ਰਦਰਜ਼, ਅੰਮ੍ਰਿਤਸਰ, 1997, ਪੰਨਾ 109; ਗਯਾਨ ਸਿੰਘ, *ਤਵਾਰੀਖ ਗੁਰੂ ਖਾਲਸਾ* (ਪੱਥਰ ਛਾਪ), ਸਿਆਲਕੋਟ, 1891 ਈ., ਪੰਨਾ 264.
3. ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪਿ ਸੂਰਜ ਗ੍ਰੰਥ*, ਜਿਲਦ 7 (ਸੰਪਾ. ਭਾਈ ਵੀਰ ਸਿੰਘ) ਖਾਲਸਾ ਸਮਾਚਾਰ, ਅੰਮ੍ਰਿਤਸਰ, 1963, ਪੰਨਾ 2762; ਮੈਕਾਲਿਫ, *ਦ ਸਿੱਖ ਰਿਲੀਜਨ*, ਐਸ. ਚਾਂਦ. ਐਂਡ. ਕੋ., ਨਵੀਂ ਦਿੱਲੀ ਅਤੇ ਕਾਨ੍ਹ ਸਿੰਘ ਨਾਭਾ, ਪੂਰਵਅੰਕਤ, ਪੰਨਾ 600.

ਹੀ ਨਿਕਟ-ਸਮਕਾਲੀ। ਸਾਰੇ ਹੀ ਪਿਛਲੇਰੇ ਸਮੇਂ ਨਾਲ ਸੰਬੰਧਤ ਹਨ। ਕਿਉਂਕਿ ਆਧੁਨਿਕ ਇਤਿਹਾਸਕਾਰਾਂ[4] ਨੇ ਵੀ ਵਿਸਾਖ ਪੰਜ, ਸੰਮਤ 1678 ਬਿ. ਵਾਲੀ ਜਨਮ ਮਿਤੀ ਅਪਣਾ ਲਈ ਹੈ ਇਸ ਲਈ ਇਥੇ ਵੀ ਇਹੀ ਮਿਤੀ ਅਪਣਾ ਕੇ ਚੱਲਿਆ ਜਾ ਰਿਹਾ ਹੈ। ਇਸ ਅਨੁਸਾਰ ਗੁਰੂ ਜੀ ਦਾ ਜਨਮ ਵਿਸਾਖ ਪੰਜ, ਸੰਮਤ 1678 ਬਿ. ਮੁਤਾਬਕ 1 ਅਪਰੈਲ, 1621 ਈ. ਨੂੰ ਅੰਮ੍ਰਿਤਸਰ ਗੁਰੂ ਕੇ ਮਹਿਲਾਂ ਵਿਚ ਹੋਇਆ। ਪਿਤਾ ਗੁਰੂ ਹਰਿਗੋਬਿੰਦ ਸਾਹਿਬ ਅਤੇ ਮਾਤਾ ਨਾਨਕੀ ਜੀ ਸਨ। ਆਪ ਜੀ ਦੇ ਚਾਰ ਵੱਡੇ ਭਰਾ ਅਤੇ ਇਕ ਵੱਡੀ ਭੈਣ ਸੀ। ਇਨ੍ਹਾਂ ਦੇ ਨਾਂ ਸਨ : ਬਾਬਾ ਗੁਰਦਿੱਤਾ ਜੀ, ਬੀਬੀ ਵੀਰੋ ਜੀ, ਬਾਬਾ ਸੂਰਜ ਮੱਲ ਜੀ, ਬਾਬਾ ਅਟੱਲ ਜੀ ਅਤੇ ਬਾਬਾ ਅਣੀ ਰਾਇ ਜੀ, ਗੁਰੂ ਤੇਗ ਬਹਾਦੁਰ ਜੀ ਸਭ ਤੋਂ ਛੋਟੇ ਅਤੇ ਪੰਜਵੇਂ ਸਾਹਿਬਜ਼ਾਦੇ ਸਨ।

ਬਾਬਾ ਗੁਰਦਿੱਤਾ ਜੀ, ਬਾਬਾ ਅਟੱਲ ਰਾਇ ਜੀ ਅਤੇ ਬਾਬਾ ਅਣੀ ਰਾਇ ਜੀ ਆਪ ਜੀ ਦੇ ਹੁੰਦਿਆਂ ਛੋਟੀ ਉਮਰ ਵਿਚ ਹੀ ਗੁਰਪੁਰੀ ਸਿਧਾਰ ਗਏ ਸਨ। ਇਸ ਕਰਕੇ ਆਪ ਜੀ ਦੇ ਜੀਵਨ ਵਿਚ ਸਿਰਫ ਦੋ ਭੈਣ-ਭਰਾ, ਬਾਬਾ ਸੂਰਜ ਮੱਲ ਜੀ ਅਤੇ ਬੀਬੀ ਵੀਰੋ ਜੀ ਆਪ ਤੋਂ ਵੱਡੇ ਸਨ। ਬਾਬਾ ਸੂਰਜ ਮੱਲ ਜੀ ਧਾਰਮਿਕ ਰੁਚੀਆਂ ਵਾਲੇ ਨਹੀਂ ਸਨ ਇਸ ਕਰਕੇ ਧਰਮ ਕਰਮ ਦੇ ਕੰਮਾਂ ਵਿਚ ਤੇਗ ਬਹਾਦੁਰ ਜੀ ਹੀ ਫ਼ਰਜ਼ ਨਿਭਾਉਂਦੇ ਸਨ।

(ਗੁਰੂ) ਤੇਗ ਬਹਾਦੁਰ ਜੀ ਦਾ ਬਚਪਨ, ਪਿਤਾ ਗੁਰੂ ਹਰਿਗੋਬਿੰਦ ਸਾਹਿਬ ਦੀ ਦੇਖ-ਰੇਖ ਵਿਚ ਹੀ ਪ੍ਰਵਾਨ ਚੜ੍ਹਿਆ ਸੀ। ਸਾਢੇ ਚਾਰ ਸਾਲ ਦੀ ਉਮਰ ਵਿਚ ਹੀ ਆਪ ਜੀ ਦੀ ਸਿੱਖਿਆ ਦਾ ਪਰਬੰਧ ਕੀਤਾ ਗਿਆ ਸੀ। ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਤੱਕ ਸਿੱਖ ਧਰਮ ਵਿਚ ਸਿੱਖਿਆ ਦਿੱਤੇ ਜਾਣ ਦਾ ਪਰਬੰਧ ਸੰਸਥਾਈ ਰੂਪ ਧਾਰਨ ਕਰ ਚੁੱਕਿਆ ਸੀ। ਗੁਰੂ ਅੰਗਦ ਦੇਵ ਜੀ ਨੇ ਬੱਚਿਆਂ ਨੂੰ ਪੜ੍ਹਾਏ ਜਾਣ ਲਈ ਗੁਰਮੁੱਖੀ ਅੱਖਰਾਂ ਵਿਚ ਸਿੱਖਿਆ ਦੇਣ ਵਾਲੀਆਂ ਪੋਥੀਆਂ ਅਤੇ ਕਾਇਦੇ ਲਿਖ ਕੇ ਪਰਚੱਲਤ ਕਰ ਦਿੱਤੇ ਸਨ। ਇਸ ਪਿੱਛੋਂ ਲਿਖਣ-ਪੜ੍ਹਨ ਦਾ ਕੰਮ ਬਾਕਾਇਦਾ ਰੂਪ ਵਿਚ ਸ਼ੁਰੂ ਹੋ ਗਿਆ ਸੀ। ਗੁਰੂ ਅਮਰ ਦਾਸ ਜੀ ਵੱਲੋਂ ਪੋਥੀਆਂ ਲਿਖਵਾਣਾ, ਗੁਰੂ ਰਾਮ ਦਾਸ ਜੀ ਵੱਲੋਂ ਖੁਦ ਉਨ੍ਹਾਂ ਇਤਿਹਾਸਕ ਵੇਰਵਿਆਂ ਦਾ ਲਿਖਤੀ ਰੂਪ ਵਿਚ ਰਿਕਾਰਡ ਰੱਖਣਾ ਜਿਹੜੇ ਗੁਰੂ ਅਮਰ ਦਾਸ ਜੀ ਦੀਆਂ ਜੀਵਨ ਘਟਨਾਵਾਂ ਨਾਲ ਸੰਬੰਧਤ ਸਨ, ਗੁਰੂ ਅਰਜਨ ਦੇਵ ਜੀ ਵੱਲੋਂ (ਗੁਰੂ) ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਵਾਉਣਾ ਆਦਿ ਗੱਲਾਂ ਇਸ ਗੱਲ ਨੂੰ ਸਾਬਤ ਕਰਦੀਆਂ ਹਨ ਕਿ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਤੱਕ ਸਿੱਖ ਧਰਮ ਵਿਚ ਤੁਲਨਾਤਮਕ ਪੜ੍ਹਾਈ-ਲਿਖਾਈ ਕਰਵਾਉਣਾ ਸੰਸਥਾਈ ਰੂਪ ਅਖ਼ਤਿਆਰ ਕਰ ਚੁੱਕਿਆ ਸੀ। ਬਾਬਾ ਬੁੱਢਾ ਜੀ ਸਿਰੀ ਦਰਬਾਰ ਸਾਹਿਬ ਦੇ ਪਹਿਲੇ ਗਰੰਥੀ ਸਨ ਜਿਨ੍ਹਾਂ ਨੇ ਗੁਰਬਾਣੀ ਦੀ ਵਿਆਖਿਆ ਅਤੇ ਪਾਠ ਕਰਨਾ ਸ਼ੁਰੂ ਕੀਤਾ ਹੋਇਆ ਸੀ। ਭਾਈ ਗੁਰਦਾਸ ਜੀ ਦੀ ਵਿਆਖਿਆ ਨੂੰ ਸਮੁੱਚੀ ਗੁਰਬਾਣੀ ਦੀ ਅਤੇ ਸਿੱਖ ਸਿਧਾਂਤਾਂ ਦੀ ਕੁੰਜੀ ਸਮਝਿਆ ਜਾਂਦਾ ਸੀ। ਇਸ ਕਰਕੇ ਸਾਹਿਬਜ਼ਾਦਾ ਤੇਗ ਬਹਾਦੁਰ ਨੂੰ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਜੈਸੇ ਵਿਦਵਾਨਾਂ ਪਾਸ ਪੜ੍ਹਨ ਲਈ ਭੇਜਿਆ ਗਿਆ ਸੀ। ਉਸ ਸਮੇਂ ਭਾਵੇਂ ਪੜ੍ਹਾਈ ਦਾ ਪੱਧਰ ਸਿਰਫ ਧਾਰਮਿਕ ਫਲਸਫਿਆਂ ਤੱਕ ਹੀ ਸੀਮਤ ਸੀ। ਇਸ ਵਿਚ ਹਿੰਦੂ ਮੱਤ ਦੀ ਜਾਣਕਾਰੀ, ਇਸਲਾਮ ਦੀ ਜਾਣਕਾਰੀ ਅਤੇ ਆਪਣੇ ਸਮੇਂ ਦੇ ਹੋਰ ਭਗਤੀ ਅੰਦੋਲਨਕਾਰੀਆਂ ਦੇ ਫਲਸਫੇ ਦੀ ਜਾਣਕਾਰੀ ਦਿੱਤੀ ਜਾਂਦੀ ਸੀ। ਗੁਰੂ ਤੇਗ ਬਹਾਦੁਰ ਜੀ ਦੀ ਬਾਣੀ ਨੂੰ ਪੜ੍ਹ ਕੇ ਪਤਾ ਲੱਗਦਾ ਹੈ ਕਿ ਉਨ੍ਹਾਂ ਨੂੰ ਸੰਗੀਤ ਦੀ ਵੀ ਪੂਰੀ ਸਿੱਖਿਆ ਦਿੱਤੀ ਗਈ ਸੀ। ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਸਿਰਫ ਤੇਗ ਬਹਾਦੁਰ ਜੀ ਦਾ ਹੀ ਰਾਗ ਜੈਜਾਵੰਤੀ ਵਰਤਿਆ ਹੋਇਆ ਹੈ। ਇਹ ਜੰਗੀ ਭਾਵਨਾ ਪੈਦਾ ਕਰਨ ਵਾਲਾ ਰਾਗ

---

4. ਮਿਸਲ ਦੇ ਤੌਰ 'ਤੇ ਦੇਖੋ ਤਿਰਲੋਚਨ ਸਿੰਘ, *ਗੁਰੂ ਤੇਗ ਬਹਾਦੁਰ : ਪ੍ਰਾਫਿਟ ਐਂਡ ਮਾਰਟਾਇਰ*, ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ, 1967, ਪੰਨੇ 1-9 ਅਤੇ ਫੌਜਾ ਸਿੰਘ ਤਾਰਨ ਸਿੰਘ, *ਗੁਰੂ ਤੇਗ ਬਹਾਦੁਰ : ਜੀਵਨ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1976.

ਹੈ। ਇਸ ਤੋਂ ਇਸ਼ਾਰਾ ਮਿਲਦਾ ਹੈ ਕਿ ਗੁਰੂ ਸਾਹਿਬ ਨੂੰ ਦਿੱਤੀ ਜਾਣ ਵਾਲੀ ਸਿੱਖਿਆ ਵਿਚ ਕਿਵੇਂ ਜੰਗੀ ਹੁਨਰ ਸਿਖਾਏ ਜਾਂਦੇ ਸਨ।[5] ਆਪ ਜੀ ਦਾ ਸਾਰਾ ਬਚਪਨ ਹੀ ਜੰਗਾਂ-ਜੁੱਧਾਂ ਦੇ ਵਿਚ ਬੀਤਿਆ ਸੀ। 1629 ਤੋਂ ਲੈ ਕੇ 1634-35 ਤੱਕ ਗੁਰੂ ਹਰਿਗੋਬਿੰਦ ਸਾਹਿਬ ਨੂੰ ਅਨੇਕਾਂ ਹੀ ਛੋਟੀਆਂ-ਵੱਡੀਆਂ ਲੜਾਈਆਂ ਲੜਨੀਆਂ ਪਈਆਂ ਸਨ। ਗੁਰੂ ਸਾਹਿਬ ਦਾ ਪਰਿਵਾਰ ਵੀ ਲੜਾਈਆਂ ਦੇ ਮਾਹੌਲ ਵਿਚ ਹੀ ਵਿਚਰਦਾ ਸੀ। ਇਸ ਲਈ ਇਹ ਗੱਲ ਨਿਸ਼ਚੇ ਨਾਲ ਕਹੀ ਜਾ ਸਕਦੀ ਹੈ ਕਿ ਗੁਰੂ ਤੇਗ ਬਹਾਦੁਰ ਜੀ ਨੂੰ ਜੰਗੀ ਸਿੱਖਿਆ ਵੀ ਸਮੇਂ ਅਨੁਸਾਰ ਆਪਣੇ ਆਪ ਹੀ ਮਿਲਦੀ ਰਹੀ ਸੀ। ਕਰਤਾਰਪੁਰ ਦੀ ਲੜਾਈ ਸਮੇਂ ਆਪ ਦੀ ਉਮਰ ਤਕਰੀਬਨ 12-13 ਸਾਲਾਂ ਦੀ ਸੀ। ਇਸ ਲੜਾਈ ਵਿਚ ਤੇਗ ਬਹਾਦਰ ਜੀ ਵੱਲੋਂ ਵੀ ਹਿੱਸਾ ਲੈਣ ਦੇ ਵੇਰਵੇ ਮਿਲਦੇ ਹਨ। ਵਿਆਹੁਣਯੋਗ ਉਮਰ ਹੋਣ ਤੇ ਆਪ ਜੀ ਦੀ ਸ਼ਾਦੀ ਮਾਤਾ ਗੁਜਰੀ ਜੀ ਨਾਲ ਹੋਈ ਸੀ। ਮਾਤਾ ਗੁਜਰੀ ਜੀ ਲਖਨੌਰ (ਅੰਬਾਲਾ–ਹਰਿਆਣਾ) ਨਿਵਾਸੀ ਲਾਲ ਚੰਦ ਸੁਭਿਖੀ ਜੀ ਦੀ ਪੁੱਤਰੀ ਸਨ। ਇਹ ਪਰਿਵਾਰ ਪਿੱਛੋਂ ਕਰਤਾਰਪੁਰ ਆ ਕੇ ਹੀ ਰਹਿਣ ਲੱਗ ਪਿਆ ਸੀ। ਕਰਤਾਰਪੁਰ ਵਿਖੇ ਹੀ ਆਪ ਜੀ ਦੀ ਸ਼ਾਦੀ ਹੋਈ ਸੀ। ਗੁਰੂ ਹਰਿਗੋਬਿੰਦ ਸਾਹਿਬ ਸਾਰੇ ਪਰਿਵਾਰ ਸਮੇਤ 1634-35 ਈ. ਤੋਂ ਬਾਅਦ ਕੀਰਤਪੁਰ ਆ ਕੇ ਰਹਿਣ ਲੱਗ ਪਏ ਸਨ। ਇੱਥੇ ਆਪ ਜੀ ਦੇ ਦੋ ਭਰਾ ਬਾਬਾ ਗੁਰਦਿੱਤਾ ਜੀ ਅਤੇ ਬਾਬਾ ਅਣੀ ਰਾਏ ਜੀ ਸਵਰਗ ਸਿਧਾਰ ਗਏ ਸਨ। 1644 ਈ. ਵਿਚ ਪਿਤਾ ਗੁਰੂ ਹਰਿਗੋਬਿੰਦ ਸਾਹਿਬ ਵੀ ਜੋਤੀ-ਜੋਤੀ ਸਮਾ ਗਏ ਸਨ। ਇਨ੍ਹਾਂ ਮੌਤਾਂ ਦਾ ਆਪ ਜੀ ਦੇ ਦਿਲ 'ਤੇ ਬਹੁਤ ਗਹਿਰਾ ਅਸਰ ਹੋਇਆ ਸੀ। ਆਪ ਆਪਣੀ ਮਾਤਾ ਨਾਨਕੀ ਜੀ ਅਤੇ ਸੁਪਤਨੀ ਗੁਜਰੀ ਜੀ ਸਮੇਤ ਕੀਰਤਪੁਰ ਸਾਹਿਬ ਨੂੰ ਛੱਡ ਕੇ ਬਾਬਾ ਬਕਾਲਾ ਵਿਖੇ ਆ ਕੇ ਰਹਿਣ ਲੱਗ ਪਏ ਸਨ। ਇੱਥੇ ਆਪ ਜੀ ਦਾ ਨਾਨਕਾ ਘਰ ਸੀ। ਨੌਵੇਂ ਗੁਰੂ ਪਰਗਟ ਹੋਣ ਤੱਕ ਆਪ ਇੱਥੇ ਹੀ ਰਹਿੰਦੇ ਰਹੇ ਸਨ ਪਰ ਗੁਰੂ ਹਰਿ ਰਾਏ ਜੀ ਅਤੇ ਗੁਰੂ ਹਰਿ ਕਰਿਸ਼ਨ ਜੀ ਦੇ ਨਿਰਦੇਸ਼ਾਂ ਮੁਤਾਬਕ ਆਪ ਧਰਮ ਪਰਚਾਰ ਲਈ ਬਾਹਰਲੀਆਂ ਥਾਵਾਂ 'ਤੇ ਵੀ ਜਾਇਆ ਕਰਦੇ ਸਨ।

*ਭੱਟ ਵਹੀਆਂ* ਅਤੇ *ਗੁਰ ਕੀਆਂ ਸਾਖੀਆਂ* ਤੋਂ ਇਹ ਵੀ ਪਤਾ ਲੱਗਦਾ ਹੈ ਕਿ ਆਪ ਬਾਬਾ ਬਕਾਲਾ ਵਿਖੇ ਰਹਿੰਦੇ ਹੋਏ ਵੀ ਅਤੇ ਗੁਰੂ ਬਣਨ ਤੋਂ ਪਹਿਲਾਂ ਇਕ ਵਾਰ ਭਾਰਤ ਦੇ ਕੁਝ ਤੀਰਥ ਅਸਥਾਨਾਂ ਦੀ ਯਾਤਰਾ ਵੀ ਕਰ ਆਏ ਸਨ। ਜਿਵੇਂ ਕਿ ਇਨ੍ਹਾਂ ਟੂਕਾਂ ਤੋਂ ਸਾਬਤ ਹੁੰਦਾ ਹੈ:

> "(ਗੁਰੂ) ਤੇਗ ਬਹਾਦੁਰ ਜੀ ਬੇਟਾ ਗੁਰੂ ਹਰਿਗੋਬਿੰਦ ਜੀ ਮਹਲਾ ਛਟੇ ਕਾ ਬਨਾਰਸ ਆਏ ਸਾਲ ਸਤਰੈ ਸੈ ਅਠਾਰਾਂ ਅਸਾੜ ਸੁਦੀ ਪੰਚਮੀ ਗੈਲੇ ਨਾਨਕੀ ਜੀ ਆਏ ਮਾਤਾ (ਗੁਰੂ) ਤੇਗ ਬਹਾਦੁਰ ਜੀ ਕੀ ਮਾਤਾ ਹਰੀ ਜੀ ਅਤੇ ਇਸਤਰੀ ਗੁਰੂ ਸੂਰਜ ਮਲ ਕੀ ਭਾਈ ਕਿਰਪਾਲ ਚੰਦ ਆਇਆ ਬੇਟਾ ਲਾਲ ਚੰਦ ਸੁਭਿਖੀ ਕਾ ਬਾਬਾ ਦਿਆਲ ਦਾਸ ਆਇਆ ਬੇਟਾ ਮਾਈ ਦਾਸ ਜਲਹਾਨੇ ਕਾ ਗਵਾਲ ਦਾਸ ਆਇਆ ਬੇਟਾ ਛੋਟੇ ਮਲ ਛਿਬਰ ਕਾ ਚੌਪਟ ਰਾਏ ਆਇਆ ਬੇਟਾ ਪੈਰਾ ਛਿਬਰ ਕਾ ਸੰਗਤ ਆਇਆ ਬੇਟਾ ਬਿਨਾ ਉਪਲ ਕਾ ਸਾਧੂ ਰਾਮ ਆਇਆ ਬੇਟਾ ਧਰਮੇ ਖੋਸਲੇ ਕਾ।"[6] (ਭੱਟ ਵਹੀ ਪੂਰਬੀ ਦੱਖਣੀ ਖਾਤਾ ਬੜਤੀਆਂ ਕਾ)

ਭੱਟ ਵਹੀਆਂ ਦੀ ਹੀ ਇਕ ਹੋਰ ਟੂਕ ਹੈ:

> "(ਗੁਰੂ) ਤੇਗ ਬਹਾਦੁਰ ਜੀ ਬੇਟਾ ਗੁਰੂ ਹਰਿਗੋਬਿੰਦ ਜੀ ਮਹਲ ਛੇ ਗੁਰੂ ਹਰਿ ਰਾਇ ਜੀ ਕੀ ਪਰਚਾਵਨੀ ਕਰਨ ਪਟਣਾ ਸੇ ਆਏ ਸਨ ਸਤਰੈ ਸੈ ਉਨੀਸ ਸ਼ੁਕਲਾ ਪਖੇ ਮਾਘ ਮਾਸ ਦੀ ਪੰਚਮੀ ਕੇ

---

5. ਇਸ ਮੱਤ ਦੀ ਪੁਸ਼ਟੀ ਲਈ ਹੋਰ ਦੇਖੋ ਤਿਰਲੋਚਨ ਸਿੰਘ, *ਪੂਰਵਅੰਕਤ*, ਪੰਨੇ 19 ਅਤੇ 20, ਫੌਜਾ ਸਿੰਘ, *ਪੂਰਵਅੰਕਤ*, ਪੰਨਾ 12.
6. ਇਨ੍ਹਾਂ ਭੱਟ ਵਹੀਆਂ ਦਾ ਇਕ ਲਿਖਤੀ ਖਰੜਾ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਪੰਜਾਬ ਇਤਿਹਾਸ ਅਧਿਐਨ ਵਿਭਾਗ ਦੀ ਆਪਣੀ ਲਾਇਬਰੇਰੀ ਵਿਚ ਪਿਆ ਹੈ। ਭੱਟ ਵਹੀਆਂ ਦੇ ਸਾਰੇ ਵੇਰਵੇ ਉੱਥੋਂ ਹੀ ਲਏ ਗਏ ਹਨ।

ਦਿਵਸ ਤੀਰਥ ਪ੍ਰਯਾਗ ਸੰਗਮ ਸੇ ਆਏ ਪਹੁੰਚੇ ਗੈਲ ਮਾਤਾ ਨਾਨਕ ਜੀ ਅਤੇ ਮਹਲ ਗੁਰੂ ਹਰਿਗੋਬਿੰਦ ਜੀ ਕੇ ਮਾਤਾ ਹਰੀ ਜੀ ਆਏ ਮਹਲ ਗੁਰੂ ਸੂਰਜ ਮਲ ਜੀ ਕੇ ਦੀਵਾਨ ਦਰਘਾ ਮਲ ਆਇਆ ਬੇਟਾ ਦਵਾਰਕਾ ਦਾਸ ਛਿਬਰ ਕਾ ਹੋਰ ਸਿੱਖ ਫਕੀਰ ਆਏ।" (ਉਕਤ)

ਉਕਤ ਗਵਾਹੀਆਂ ਦੀ ਰੋਸ਼ਨੀ ਵਿਚ ਕਿਹਾ ਜਾ ਸਕਦਾ ਹੈ ਕਿ ਸੰਮਤ 1718-19 ਬਿ. ਮੁਤਾਬਕ ਸੰਨ 1661 ਅਤੇ 62 ਦੇ ਸਾਲਾਂ ਵਿਚ ਤੇਗ ਬਹਾਦੁਰ ਜੀ ਨੇ ਬਾਬਾ ਬਕਾਲੇ ਤੋਂ ਭਾਰਤ ਦੇ ਤੀਰਥ ਅਸਥਾਨਾਂ ਦੀ ਯਾਤਰਾ ਕੀਤੀ ਸੀ। ਇਨ੍ਹਾਂ ਤੀਰਥ ਅਸਥਾਨਾਂ ਵਿਚ ਹਰਿਦੁਆਰ, ਗੜ੍ਹਮੁਕਤੇਸ਼ਵਰ, ਮਥੁਰਾ, ਆਗਰਾ, ਪਰਯਾਗ, ਬਨਾਰਸ ਅਤੇ ਪਟਣਾ ਸਾਹਿਬ ਆਦਿ ਅਸਥਾਨ ਸ਼ਾਮਲ ਸਨ। ਸਤਵੇਂ ਪਾਤਸ਼ਾਹ ਗੁਰੂ ਹਰਿ ਰਾਇ ਜੀ ਕੱਤਕ ਵਦੀ 9 ਸੰਮਤ 1718 ਬਿ. ਮੁਤਾਬਕ 6 ਅਕਤੂਬਰ ਸੰਨ 1661 ਈ. ਨੂੰ ਜੋਤੀ-ਜੋਤ ਸਮਾ ਗਏ ਸਨ। ਤੇਗ ਬਹਾਦੁਰ ਜੀ ਨੂੰ ਇਹ ਦੁੱਖਦਾਈ ਸੂਚਨਾ ਪਟਣਾ ਸਾਹਿਬ ਵਿਖੇ ਪਹੁੰਚੀ ਸੀ। ਇਸ ਲਈ ਆਪ ਜਲਦੀ ਹੀ ਪਟਣਾ ਸਾਹਿਬ ਤੋਂ ਕੀਰਤਪੁਰ ਸਾਹਿਬ ਵਾਪਸ ਆ ਗਏ ਸਨ ਅਤੇ ਸਵਰਗੀ ਗੁਰੂ ਜੀ ਦੇ ਪਰਿਵਾਰ ਨਾਲ ਦੁੱਖ ਸਾਂਝਾ ਕੀਤਾ ਸੀ। *ਗੁਰੂ ਕੀਆਂ ਸਾਖੀਆਂ* ਤੋਂ ਪਤਾ ਲੱਗਦਾ ਹੈ ਕਿ ਤੇਗ ਬਹਾਦੁਰ ਜੀ ਫਿਰ 1663-64 ਈ. ਵਿਚ ਤੀਰਥ ਯਾਤਰਾ 'ਤੇ ਗਏ ਸਨ ਅਤੇ ਜਦੋਂ ਅੱਠਵੇਂ ਪਾਤਸ਼ਾਹ ਗੁਰੂ ਹਰਿ ਕਰਿਸ਼ਨ ਜੀ ਦਿੱਲੀ ਵਿਖੇ ਗਏ ਸਨ ਤਾਂ ਆਪ ਵੀ ਉੱਥੇ ਹੀ ਸਨ।[7] ਇੱਥੋਂ ਆਪ ਬਾਬਾ ਬਕਾਲਾ ਵਾਪਿਸ ਮੁੜ ਗਏ ਸਨ।

ਗੁਰੂ ਤੇਗ ਬਹਾਦੁਰ ਜੀ ਨੇ ਨੌਵੀਂ ਗੁਰਗੱਦੀ ਆਪਣੇ ਪੋਤਰੇ ਗੁਰੂ ਹਰਿ ਕਰਿਸ਼ਨ ਜੀ ਤੋਂ ਪਰਾਪਤ ਕੀਤੀ ਸੀ। ਗੁਰੂ ਹਰਿ ਗੋਬਿੰਦ ਸਾਹਿਬ ਦੇ ਉੱਤਰਅਧਿਕਾਰੀ, ਉਨ੍ਹਾਂ ਦੇ ਵੱਡੇ ਸਪੁੱਤਰ ਬਾਬਾ ਗੁਰਦਿੱਤਾ ਜੀ ਦੇ ਛੋਟੇ ਸਪੁੱਤਰ ਗੁਰੂ ਹਰਿ ਰਾਇ ਜੀ ਸਨ ਜੋ ਤੇਗ ਬਹਾਦੁਰ ਜੀ ਦੇ ਭਤੀਜੇ ਲੱਗਦੇ ਸਨ। ਗੁਰੂ ਹਰਿ ਰਾਇ ਜੀ ਦੇ ਉੱਤਰਅਧਿਕਾਰੀ ਉਨ੍ਹਾਂ ਦੇ ਛੋਟੇ ਸਪੁੱਤਰ ਗੁਰੂ ਹਰਿ ਕਰਿਸ਼ਨ ਜੀ ਸਨ ਜੋ ਤੇਗ ਬਹਾਦੁਰ ਜੀ ਦੇ ਪੋਤਰੇ ਲੱਗਦੇ ਸਨ। ਗੁਰੂ ਹਰਿ ਕਰਿਸ਼ਨ ਜੀ ਬਾਲ ਅਵਸਥਾ ਵਿਚ ਹੀ ਸਨ। ਉਨ੍ਹਾਂ ਦੀ ਕੋਈ ਸੰਤਾਨ ਨਹੀਂ ਸੀ। ਉਨ੍ਹਾਂ ਦਾ ਵੱਡਾ ਭਾਈ ਰਾਮ ਰਾਇ ਕਿਉਂਕਿ ਔਰੰਗਜ਼ੇਬ ਦੇ ਦਰਬਾਰ ਵਿਚ ਜਰਗਮਾਲ ਦੇ ਤੌਰ ਤੇ ਬੰਦੀ ਬਣਾ ਕੇ ਰੱਖਿਆ ਹੋਇਆ ਸੀ ਇਸ ਲਈ ਉਹ ਅਗਲਾ ਉੱਤਰਅਧਿਕਾਰੀ ਨਹੀਂ ਬਣ ਸਕਿਆ ਸੀ। ਗੁਰੂ ਹਰਿ ਕਰਿਸ਼ਨ ਜੀ ਦਾ ਵੱਡਾ ਤਾਇਆ ਧੀਰ ਮੱਲ ਵੀ ਉੱਤਰਅਧਿਕਾਰੀ ਬਣਨ ਤੋਂ ਵੰਚਿਤ ਕੀਤਾ ਹੋਇਆ ਸੀ। ਇਸ ਤਰ੍ਹਾਂ ਗੁਰੂ ਹਰਿ ਕਰਿਸ਼ਨ ਜੀ ਦੇ ਸਮੁੱਚੇ ਖ਼ਾਨਦਾਨ ਵਿਚ ਸਿਰਫ਼ ਦੋ ਹੀ ਵਿਅਕਤੀ ਸਨ ਜਿਨ੍ਹਾਂ ਵਿਚੋਂ ਨੌਵੇਂ ਗੁਰੂ ਦੀ ਚੋਣ ਹੋ ਸਕਦੀ ਸੀ। ਇਹ ਸਨ ਗੁਰੂ ਹਰਿ ਕਰਿਸ਼ਨ ਜੀ ਦੇ ਬਾਬੇ ਅਰਥਾਤ ਗੁਰੂ ਹਰਿਗੋਬਿੰਦ ਜੀ ਦੇ ਸਪੁੱਤਰ ਸੂਰਜ ਮੱਲ ਜੀ ਅਤੇ ਤੇਗ ਬਹਾਦੁਰ ਜੀ। ਸੂਰਜ ਮੱਲ ਜੀ ਦੀ ਗੁਰਿਆਈ ਦੇ ਮਾਮਲਿਆਂ ਵਿਚ ਕੋਈ ਦਿਲਚਸਪੀ ਨਹੀਂ ਸੀ। ਉਹ ਸੰਸਾਰਿਕ ਵਿਅਕਤੀ ਸਨ ਅਤੇ ਦੁਨੀਆਂਦਾਰੀ ਦੇ ਕੰਮਾਂ ਵਿਚ ਉਲਝੇ ਹੋਏ ਸਨ। ਇਸ ਕਰਕੇ ਉਨ੍ਹਾਂ ਦਾ ਸਿੱਖ ਧਰਮ ਦੇ ਮੂਲ ਆਧਾਰ, ਸਿੱਖ ਸੰਗਤਾਂ ਨਾਲ ਕੋਈ ਲਗਾਓ ਨਹੀਂ ਸੀ। ਤੇ ਗ ਬਹਾਦੁਰ ਜੀ ਪੂਰੀ ਤਰ੍ਹਾਂ ਧਰਮ ਕਰਮ ਦੇ ਕੰਮਾਂ ਨੂੰ ਸਮਰਪਤ ਸਨ। ਅਸੀਂ ਪਿੱਛੇ ਦੇਖਿਆ ਹੈ ਕਿ ਤੇਗ ਬਹਾਦੁਰ ਜੀ ਗੁਰੂ ਬਣਨ ਤੋਂ ਪਹਿਲਾਂ ਸਿੱਖ ਜੱਥੇ ਨਾਲ ਤੀਰਥ ਅਸਥਾਨਾਂ 'ਤੇ ਜਾ ਚੁੱਕੇ ਸਨ ਅਤੇ ਗੁਰੂ ਹਰਿ ਕਰਿਸ਼ਨ ਜੀ ਨਾਲ ਪੂਰੀ ਤਰ੍ਹਾਂ ਜੁੜੇ ਹੋਏ ਸਨ। ਇਸ ਲਈ ਜਦੋਂ ਦਿੱਲੀ ਵਿਖੇ ਗੁਰੂ ਹਰਿ ਕਰਿਸ਼ਨ ਜੀ 30 ਮਾਰਚ 1664 ਈ. (ਚੇਤ ਸੁਦੀ 13 ਸੰਮਤ 1721 ਬਿ.) ਨੂੰ ਜੋਤੀ-ਜੋਤ ਸਮਾਉਣ ਸਮੇਂ ਗੁਰੂ ਤੇਗ ਬਹਾਦੁਰ ਜੀ ਨੂੰ ਆਪਣਾ ਉੱਤਰਅਧਿਕਾਰੀ ਐਲਾਨ ਕਰ ਗਏ ਸਨ ਉਸ ਸਮੇਂ ਤੇਗ ਬਹਾਦੁਰ ਜੀ ਬਾਬਾ ਬਕਾਲਾ ਵਿਖੇ ਸਨ। ਦਿੱਲੀ ਤੋਂ ਮੁੱਖੀ ਸਿੱਖਾਂ ਦਾ ਜੱਥਾ ਗੁਰੂ ਹਰਿ ਕਰਿਸ਼ਨ ਜੀ ਦੇ ਹੁਕਮਾਂ ਨੂੰ ਲੈ ਕੇ ਬਾਬਾ ਬਕਾਲਾ ਲਈ

---

7. ਸਰੂਪ ਸਿੰਘ ਕੌਸ਼ਿਸ਼, *ਗੁਰੂ ਕੀਆਂ ਸਾਖੀਆਂ* (ਸੰਪਾ. ਪਿਆਰ ਸਿੰਘ ਪਦਮ), ਪਟਿਆਲਾ, 1986, ਪੰਨਾ 57.

ਰਵਾਨਾ ਹੋ ਗਿਆ ਸੀ। ਇਸ ਜੱਥੇ ਵਿਚ ਭੱਟ ਵਹੀਆਂ ਅਨੁਸਾਰ ਇਹ ਮੁੱਖੀ ਸਿੱਖ ਸਨ : ਦੀਵਾਨ ਦਰਘਾ ਮਲ, ਚੌਪਤ ਰਾਏ, ਜੇਠਾ, ਮਨੀ ਰਾਮ, ਗੁਰਬਖ਼ਸ਼ ਅਤੇ ਨਾਲੂ। ਸਵਰਗੀਯ ਗੁਰੂ ਹਰਿ ਕਰਿਸ਼ਨ ਜੀ ਦੀ ਮਾਤਾ ਸੁਲੱਖਣੀ ਜੀ ਵੀ ਇਸ ਜੱਥੇ ਨਾਲ ਸਨ। ਇਹ ਜੱਥਾ ਭਾਵੇਂ ਦਿੱਲੀ ਤੋਂ ਛੇਤੀ ਹੀ ਕੀਰਤਪੁਰ ਸਾਹਿਬ ਅਤੇ ਬਾਬਾ ਬਕਾਲਾ ਵਿਖੇ ਪਹੁੰਚ ਗਿਆ ਸੀ ਪਰ ਗੁਰੂ-ਘਰ ਦੇ ਦੋਖੀਆਂ, ਧੀਰ ਮੱਲ ਅਤੇ ਉਸ ਦੇ ਹੋਰ ਹਮਾਇਤੀਆਂ ਨੇ, ਬਾਬਾ ਬਕਾਲਾ ਵਿਖੇ ਆਪਣੇ ਅੱਡੇ ਜਮਾਅ ਲਏ ਸਨ। ਇਨ੍ਹਾਂ ਨੇ ਹਰ ਤਰ੍ਹਾਂ ਨਾਲ ਸਿੱਖ ਸੰਗਤਾਂ ਨੂੰ ਵਰਗਲਾਉਣ, ਧਮਕਾਉਣ ਅਤੇ ਗੁਮਰਾਹ ਕਰਨ ਦੀ ਕੋਸ਼ਿਸ਼ ਕੀਤੀ ਸੀ। ਹੋ ਸਕਦਾ ਹੈ ਕਿ ਇਸ ਵਿਚ ਮੁਗ਼ਲ ਸਰਕਾਰ ਦੀ ਵੀ ਕੋਈ ਨੀਤੀ ਕੰਮ ਕਰ ਰਹੀ ਹੋਵੇ ਕਿਉਂਕਿ ਬਿਨਾਂ ਕਿਸੇ ਤਕੜੀ ਧਿਰ ਦੀ ਸ਼ਹਿ ਦੇ ਸਿੱਖ ਸੰਗਤਾਂ ਨੂੰ ਕਾਫ਼ੀ ਲੰਮੇ ਸਮੇਂ ਤੱਕ ਗੁਰੂ ਤੇਗ ਬਹਾਦੁਰ ਜੀ ਤੱਕ ਪਹੁੰਚਣ ਤੋਂ ਰੋਕਿਆ ਨਹੀਂ ਸੀ ਜਾ ਸਕਦਾ। ਜਿਹੜਾ ਜੱਥਾ ਦਿੱਲੀ ਤੋਂ ਅੱਠਵੇਂ ਗੁਰੂ ਦੀਆਂ ਹਦਾਇਤਾਂ ਮੁਤਾਬਕ ਤੇਗ ਬਹਾਦੁਰ ਜੀ ਨੂੰ ਗੁਰਿਆਈ ਤਿਲਕ ਦੇਣ ਲਈ ਬਾਬਾ ਬਕਾਲਾ ਵਿਖੇ ਭੇਜਿਆ ਗਿਆ ਸੀ ਉਹ ਗਿਆਰਾਂ ਅਗਸਤ ਤੱਕ ਆਪਣੀ ਰਸਮ ਪੂਰੀ ਨਹੀਂ ਕਰ ਸਕਿਆ ਸੀ। ਜੇ ਇਹ ਜੱਥਾ ਅਪਰੈਲ ਦੇ ਪਹਿਲੇ ਹਫਤੇ ਤੋਂ ਦਿੱਲੀ ਤੋਂ ਤੁਰਿਆ ਸੀ ਤਾਂ ਵੀ ਚਾਰ ਮਹੀਨੇ ਦਾ ਵਕਫਾ ਬਹੁਤ ਲੰਮਾਂ ਸਮਾਂ ਹੈ। ਲਗਾਤਾਰ ਚਾਰ ਮਹੀਨਿਆਂ ਤੋਂ ਉੱਪਰ ਸਮੇਂ ਤੱਕ ਇਹ ਜੱਥਾ ਗੁਰੂ ਤੇਗ ਬਹਾਦੁਰ ਜੀ ਨੂੰ ਗੁਰਿਆਈ ਤਿਲਕ ਲਗਾਉਣ ਦੀ ਰਸਮ ਅਦਾ ਨਹੀਂ ਕਰ ਸਕਿਆ ਸੀ। ਇਸ ਦਾ ਕਾਰਣ ਇਹੀ ਹੋ ਸਕਦਾ ਹੈ ਕਿ ਕਿਸੇ ਬਹੁਤ ਤਕੜੀ ਧਿਰ ਦੀ ਸਹਾਇਤਾ ਧੀਰ ਮੱਲ ਨੂੰ ਹੋਣੀ ਹੈ। ਬਾਬਾ ਬਕਾਲਾ ਵਿਖੇ ਗੁਰੂ ਤੇਗ ਬਹਾਦੁਰ ਜੀ ਦੀ ਵਿਰੋਧਤਾ ਕਰਨ ਵਾਲਾ ਮੁੱਖ ਤੌਰ 'ਤੇ ਧੀਰ ਮੱਲ ਹੀ ਸੀ ਕਿਉਂਕਿ ਉਹ ਬਾਬਾ ਗੁਰਦਿੱਤਾ ਜੀ ਦਾ ਵੱਡਾ ਪੁੱਤਰ ਸੀ ਇਸ ਲਈ ਉਹ ਆਪਣੇ ਭਰਾ ਦੇ ਪਰਿਵਾਰ ਦੀ ਅੱਗੇ ਸੰਤਾਨ ਨਾ ਹੋਣ ਕਾਰਣ ਆਪਣੇ ਆਪ ਨੂੰ ਹੀ ਇਕੋ ਇਕ ਉੱਤਰਅਧਿਕਾਰੀ ਸਮਝਦਾ ਸੀ।

ਇਸ ਵਿਚ ਇਕ ਹੋਰ ਨੁਕਤੇ ਨੂੰ ਵੀ ਸਾਹਮਣੇ ਰੱਖਣਾ ਚਾਹੀਦਾ ਹੈ ਜਿਸ ਬਾਰੇ ਪਿੱਛੇ ਵੀ ਲਿਖਿਆ ਜਾ ਚੁੱਕਿਆ ਹੈ। ਉਹ ਇਹ ਕਿ ਰਾਮ ਰਾਏ ਅਜੇ ਵੀ ਔਰੰਗਜ਼ੇਬ ਦੇ ਦਰਬਾਰ ਵਿਚ ਜਰਗਮਾਲ ਦੇ ਤੌਰ ਤੇ ਰੱਖਿਆ ਹੋਇਆ ਸੀ। ਪਹਿਲਾਂ ਗੁਰੂ ਹਰਿ ਕਰਿਸ਼ਨ ਜੀ ਵੀ ਔਰੰਗਜ਼ੇਬ ਦੀ ਪਰਵਾਹ ਨਾ ਕਰਨ ਕਰਕੇ ਅੱਠਵੇਂ ਗੁਰੂ ਥਾਪੇ ਗਏ ਸਨ। ਇਸ ਸਮੇਂ ਗੁਰੂ ਤੇਗ ਬਹਾਦੁਰ ਜੀ ਨੂੰ ਵੀ ਬਾਦਸ਼ਾਹ ਦੀ ਪਰਵਾਹ ਨਾ ਕੀਤੇ ਵਗੈਰ ਨੌਵੇ ਗੁਰੂ ਦੇ ਤੌਰ ਤੇ ਐਲਾਨਿਆ ਜਾ ਰਿਹਾ ਸੀ। ਇਸ ਲਈ ਹੋ ਸਕਦਾ ਹੈ ਕਿ ਔਰੰਗਜ਼ੇਬ ਨੇ ਖੁਦ ਐਸੇ ਅੜਿੱਕੇ ਖੜੇ ਕੀਤੇ ਹੋਣ ਜਿਨ੍ਹਾਂ ਨਾਲ ਗੁਰੂ ਤੇਗ ਬਹਾਦੁਰ ਜੀ ਨੂੰ ਗੁਰਗੱਦੀ ਧਾਰਨ ਕਰਨ ਦੀ ਰਸਮ ਵਿਚ ਦੇਰ ਹੁੰਦੀ ਹੋਵੇ। ਕੁਝ ਵੀ ਹੋਵੇ, ਗੁਰੂ ਤੇਗ ਬਹਾਦੁਰ ਜੀ ਦਾ ਗੁਰਗੱਦੀ ਧਾਰਨ ਕਰਨਾ ਹੀ ਬਾਦਸ਼ਾਹ ਦੀ ਦਖ਼ਲ-ਅੰਦਾਜ਼ੀ ਦੀਆਂ ਧਜੀਆਂ ਉਡਾਉਣਾ ਸੀ।

ਗੁਰੂ ਤੇਗ ਬਹਾਦੁਰ ਜੀ ਨੂੰ ਗੁਰਿਆਈ ਤਿਲਕ ਲਗਾਉਣ ਦੀ ਰਸਮ ਸਿਰਫ਼ ਉਸ ਸਮੇਂ ਸੰਭਵ ਹੋ ਸਕੀ ਸੀ ਜਦੋਂ ਕਿ ਭਾਈ ਮੱਖਣ ਸ਼ਾਹ ਜੈਸੇ ਮੁਖੀ ਸਿੱਖ ਆਪਣੇ ਹਥਿਆਰਬੰਦ ਵਿਅਕਤੀਆਂ ਨੂੰ ਲੈ ਕੇ ਬਾਬਾ ਬਕਾਲਾ ਵਿਖੇ ਪਹੁੰਚ ਗਏ ਸਨ। ਭਾਈ ਮੱਖਣ ਸ਼ਾਹ ਨਾ ਸਿਫ਼ਰ ਇਕ ਧਨਾਢ ਵਪਾਰੀ ਹੀ ਸੀ ਸਗੋਂ ਉਸ ਦੇ ਪਾਸ ਮਨੁੱਖੀ ਸ਼ਕਤੀ ਵੀ ਬਹੁਤ ਸੀ। ਭਾਈ ਮੱਖਣ ਸ਼ਾਹ ਦੇ ਬਾਬਾ ਬਕਾਲਾ ਵਿਖੇ ਪਹੁੰਚਣ ਨਾਲ ਸਿੱਖ ਸੰਗਤਾਂ ਦਾ ਜ਼ੋਰ ਪੈ ਗਿਆ ਸੀ ਅਤੇ ਉਨ੍ਹਾਂ ਨੇ ਗੁਰਿਆਈ ਦੀ ਰਸਮ ਪੂਰੀ ਕਰਨ ਵਿਚ ਸਾਰਾ ਰਸਤਾ ਸਾਫ਼ ਕਰ ਦਿੱਤਾ ਸੀ।

ਭਾਦੋਂ ਦੀ ਅਮਾਵਸ ਸੰਮਤ 1721 ਬਿ. ਮੁਤਾਬਕ 11 ਅਗਸਤ 1664 ਈ. ਨੂੰ ਦਿੱਲੀ ਤੋਂ ਆਏ ਜੱਥੇ ਨੇ ਗੁਰੂ ਤੇਗ ਬਹਾਦੁਰ ਜੀ ਨੂੰ ਗੁਰਿਆਈ ਤਿਲਕ ਦਿੱਤਾ। ਇਸ ਤਰ੍ਹਾਂ ਬਹੁਤ ਵੱਡੀ ਵਿਰੋਧਤਾ ਦੇ ਬਾਵਜੂਦ ਵੀ ਗੁਰੂ ਤੇਗ ਬਹਾਦੁਰ ਜੀ ਨੌਵੇਂ ਗੁਰੂ ਦੇ ਤੌਰ 'ਤੇ ਪਰਗਟ ਹੋ ਗਏ ਸਨ ਪਰ ਧੀਰ ਮੱਲ ਨੇ ਆਪਣੀ ਵਿਰੋਧਤਾ ਛੱਡੀ ਨਹੀਂ ਸੀ। ਉਹ ਸਿਰਫ਼ ਸਿੱਖ ਸੰਗਤਾਂ ਦਾ ਸਹਿਯੋਗ ਲੈਣ ਦੇ ਕੰਮ ਵਿਚ ਹੀ ਹਾਰਿਆ ਸੀ। ਗੁਰੂ ਤੇਗ

ਬਹਾਦੁਰ ਜੀ ਬਾਬਾ ਬਕਾਲਾ ਤੋਂ ਕੀਰਤਪੁਰ ਸਾਹਿਬ ਆਉਂਦੇ ਜਾਂਦੇ ਰਹਿੰਦੇ ਸਨ। ਧੀਰ ਮੱਲ ਦੀ ਰਿਹਾਇਸ਼ ਕਰਤਾਰਪੁਰ ਵਿਖੇ ਸੀ। ਇਕ ਦਿਨ ਮੌਕਾ ਤਾੜ ਕੇ ਧੀਰ ਮੱਲ ਨੇ ਆਪਣੇ ਵਿਅਕਤੀਆਂ ਨਾਲ ਗੁਰੂ ਤੇਗ ਬਹਾਦੁਰ ਜੀ ਦੇ ਮਕਾਨ ਉਪਰ ਹਮਲਾ ਕਰ ਦਿੱਤਾ। ਸ਼ਾਇਦ ਧੀਰ ਮੱਲ ਨਿਰਾਸ਼ ਹੋਇਆ ਗੁਰੂ ਸਾਹਿਬ ਨੂੰ ਜਾਨੋਂ ਹੀ ਮਾਰ ਦੇਣਾ ਚਾਹੁੰਦਾ ਸੀ। ਉਸ ਦੇ ਸ਼ੀਹੇ ਮਸੰਦ ਨੇ ਗੁਰੂ ਜੀ ਉਪਰ ਗੋਲੀ ਚਲਾਈ। ਗੁਰੂ ਜੀ ਦੇ ਮਕਾਨ ਨੂੰ ਲੁੱਟ ਲਿਆ ਗਿਆ ਸੀ। ਗੁਰੂ ਜੀ ਗੋਲੀ ਲੱਗਣ ਕਰਕੇ ਜ਼ਖ਼ਮੀ ਹੋ ਗਏ ਸਨ। ਧੀਰ ਮੱਲ ਦੀ ਧਾੜ ਹਮਲਾ ਕਰਨ ਪਿੱਛੋਂ ਜਾ ਚੁੱਕੀ ਸੀ। ਭਾਈ ਮੱਖਣ ਸ਼ਾਹ ਅਤੇ ਹੋਰ ਮੁੱਖੀ ਸਿੱਖ ਕਿਧਰੇ ਬਾਹਰ ਗਏ ਹੋਏ ਸਨ। ਜਦੋਂ ਉਹ ਵਾਪਸ ਆਏ ਤਾਂ ਪਤਾ ਲੱਗਿਆ ਕਿ ਧੀਰ ਮੱਲ ਨੇ ਗੁਰੂ ਜੀ ਉਪਰ ਜਾਨਲੇਵਾ ਹਮਲਾ ਕੀਤਾ ਹੈ ਤਾਂ ਸਿੱਖ ਸੰਗਤਾਂ ਦੇ ਗੁੱਸੇ ਦੀ ਕੋਈ ਹੱਦ ਨਾ ਰਹੀ। ਸਿੱਖ ਗੁਰੂ ਜੀ ਦੀ ਆਗਿਆ ਤੋਂ ਬਿਨਾਂ ਹੀ ਧੀਰ ਮੱਲ ਦੇ ਡੇਰੇ ਉਪਰ ਜਾ ਪਏ। ਡੇਰੇ ਨੂੰ ਉਜਾੜ ਦਿੱਤਾ ਗਿਆ; ਧੀਰ ਮੱਲ ਅਤੇ ਉਸ ਦੀ ਧਾੜ ਨੂੰ ਕੁੱਟ-ਮਾਰ ਕੇ ਭਜਾ ਦਿੱਤਾ ਗਿਆ ਅਤੇ ਡੇਰੇ ਦਾ ਸਭ ਸਮਾਨ, ਸਮੇਤ ਗੁਰੂ ਤੇਗ ਬਹਾਦੁਰ ਜੀ ਦੇ ਸਮਾਨ ਦੇ, ਚੁੱਕ ਕੇ ਲਿਆਂਦਾ ਗਿਆ। ਜਦੋਂ ਇਸ ਗੱਲ ਦਾ ਪਤਾ ਗੁਰੂ ਤੇਗ ਬਹਾਦੁਰ ਜੀ ਨੂੰ ਲੱਗਿਆ ਤਾਂ ਉਨ੍ਹਾਂ ਨੂੰ ਬਹੁਤ ਦੁੱਖ ਹੋਇਆ। ਉਨ੍ਹਾਂ ਨੇ ਧੀਰ ਮੱਲ ਦਾ ਸਾਰਾ ਸਮਾਨ ਧੀਰ ਮੱਲ ਨੂੰ ਵਾਪਸ ਕਰਨ ਦਾ ਹੁਕਮ ਕਰ ਦਿੱਤਾ। ਇਹ ਜਵਾਬੀ ਹਮਲਾ ਭਾਵੇਂ ਗੁਰੂ ਜੀ ਦੀ ਇਜਾਜ਼ਤ ਤੋਂ ਬਗੈਰ ਕੀਤਾ ਗਿਆ ਸੀ ਪਰ ਇਸ ਨਾਲ ਧੀਰ ਮੱਲ ਦੀ ਵਿਰੋਧਤਾ ਖ਼ਤਮ ਹੋ ਗਈ ਸੀ ਅਤੇ ਗੁਰੂ ਤੇਗ ਬਹਾਦੁਰ ਜੀ ਖੁੱਲ੍ਹੇ ਆਮ ਪਰਚਾਰ ਕਰਨ ਲੱਗ ਪਏ ਸਨ।

ਇਸੇ ਹੀ ਸਮੇਂ ਗੁਰੂ ਜੀ ਨੇ ਬਾਬਾ ਬਕਾਲਾ ਤੋਂ ਮਾਝੇ ਦੇ ਇਲਾਕੇ ਦਾ ਪਹਿਲਾਂ ਦੌਰਾ ਸ਼ੁਰੂ ਕੀਤਾ। ਇਸ ਤਰ੍ਹਾਂ ਆਪ ਸਠਿਆਲਾ ਅਤੇ ਕਾਲੇਕੇ ਪਿੰਡਾਂ ਵਿਚੋਂ ਦੀ ਹੁੰਦੇ ਹੋਏ ਅੰਮ੍ਰਿਤਸਰ ਪਹੁੰਚੇ।[8] ਅੰਮ੍ਰਿਤਸਰ ਦਾ ਕੇਂਦਰੀ ਅਸਥਾਨ ਕਾਫ਼ੀ ਲੰਮੇ ਅਰਸੇ ਤੋਂ ਗੁਰੂ ਸਾਹਿਬਾਨ ਦੇ ਸਿੱਧੇ ਕੰਟਰੋਲ ਹੇਠ ਨਹੀਂ ਸੀ। ਇੱਥੇ ਪਿਰਥੀ ਚੰਦ ਦੀ ਸੰਤਾਨ ਹੀ ਪਰਬੰਧ ਕਰਦੀ ਸੀ। ਜਦੋਂ ਗੁਰੂ ਜੀ ਅੰਮ੍ਰਿਤਸਰ ਪਹੁੰਚੇ ਸਨ ਤਾਂ ਇੱਥੇ ਇਸ ਬਾਰੇ ਦੋ ਵਿਰੋਧੀ ਵਿਚਾਰ ਮਿਲਦੇ ਹਨ। ਇਕ ਵਿਚਾਰ ਅਨੁਸਾਰ ਗੁਰੂ ਜੀ ਨੂੰ ਸਿਰੀ ਦਰਬਾਰ ਸਾਹਿਬ ਵਿਚ ਵੜਨ ਨਹੀਂ ਦਿੱਤਾ ਗਿਆ ਸੀ। ਦੂਜੇ ਵਿਚਾਰ ਅਨੁਸਾਰ ਗੁਰੂ ਜੀ ਦਾ ਸੋਢੀ ਹਰਿ ਜੀ ਦੇ ਵਿਅਕਤੀਆਂ ਵੱਲੋਂ ਪੂਰਾ ਸਤਿਕਾਰ ਕੀਤਾ ਗਿਆ ਸੀ। ਦੂਜੇ ਵਿਚਾਰ ਵਿਚ ਸੱਚਾਈ ਜ਼ਿਆਦਾ ਪਰਤੀਤ ਹੁੰਦੀਹੈ ਕਿਉਂਕਿ ਇਸ ਸਮੇਂ ਤੱਕ ਸਿੱਖ ਸੰਗਤਾਂ ਦਾ ਗੁਰੂ ਘਰ ਦੇ ਵਿਰੋਧੀਆਂ ਉੱਪਰ ਪੂਰਾ ਜ਼ੋਰ ਪੈ ਚੁੱਕਿਆ ਸੀ ਅਤੇ ਅੰਮ੍ਰਿਤਸਰ ਦੇ ਸੋਢੀਆਂ ਦੀ ਇਤਨੀ ਹਿੰਮਤ ਨਹੀਂ ਸੀ ਕਿ ਉਹ ਸਿੱਖਾਂ ਦੇ ਨੌਵੇਂ ਗੁਰੂ ਨੂੰ ਸਿੱਖਾਂ ਦੇ ਹੀ ਧਾਰਮਿਕ ਕੇਂਦਰ ਵਿਚ ਦਾਖ਼ਲ ਹੋਣ ਤੋਂ ਰੋਕ ਸਕਦੇ। ਭੱਟ ਵਹੀਆਂ ਅਨੁਸਾਰ ਗੁਰੂ ਜੀ ਨਾਲ ਇਸ ਸਮੇਂ ਸਮੇਤ ਮੱਖਣ ਸ਼ਾਹ ਲੁਬਾਣੇ ਦੇ ਸਭ ਮੁਖੀ ਸਿੱਖ ਸਨ। ਇਸ ਲਈ ਇਤਨੀ ਸੰਗਤ ਦੇ ਹੁੰਦਿਆਂ ਪਿਰਥੀ ਚੰਦ ਦੇ ਉੱਤਰਅਧਿਕਾਰੀਆਂ ਦੀ ਹਿੰਮਤ ਨਹੀਂ ਸੀ ਕਿ ਉਹ ਗੁਰੂ ਜੀ ਨੂੰ ਦਰਬਾਰ ਸਾਹਿਬ ਅੰਦਰ ਜਾਣ ਤੋਂ ਰੋਕ ਸਕਦੇ। ਗੁਰੂ ਜੀ ਨਾਲ ਮੁਖੀ ਸਿੱਖਾਂ ਦੀ ਵਹੀਰ ਦਾ ਭੱਟ ਵਹੀ ਤਿਮਰ ਬਿਜਲੌਤੇ ਕੀ ਵਿਚ ਇਉਂ ਉਲੇਖ ਮਿਲਦਾ ਹੈ :

> "ਗੁਰੂ ਤੇਗ ਬਹਾਦਰ ਜੀ ਮਹਲ ਨਾਮਾ ਬੇਟਾ ਗੁਰੂ ਹਰਿਗੋਬਿੰਦ ਜੀ ਕਾ ਪੋਤਾ ਗੁਰੂ ਅਰਜਨ ਜੀ ਕਾ ਪੜਪੋਤਾ ਗੁਰੂ ਰਾਮਦਾਸ ਜੀ ਕਾ.... ਸਾਲ ਸਤਰੈ ਸੈ ਇਕੀਸ ਮਘਸਰ ਕੀ ਪੂਰਨਿਮਾ ਕੇ ਦਿਹੁੰ ਗੁਰੂ ਚਕ ਕੇ ਮਲਹਾਨ ਪਰਗਨਾ ਅਜਨਾਲਾ ਆਏ ਸਾਥ ਗੁਰੂ ਦਵਾਰਕਾ ਦਾਸ ਬੇਟਾ ਗੁਰੂ ਅਰਜਨੀ ਸਾਹਿਬ ਭੱਲਾ ਕਾ ਦੀਵਾਨ ਦਰਘਾ ਮਲ ਨੇ ਸਿਰੀ ਦਰਬਾਰ ਆਗੇ ਇਕ ਉੱਚੇ ਚਬੂਤਰੇ ਤੇ ਆਸਨ

8. ਗੁਰੂ ਸਾਹਿਬ ਦੀਆਂ ਯਾਤਰਾਵਾਂ ਨਾਲ ਸਬੰਧਤ ਪਿੰਡਾਂ ਦਾ ਸਰਵੇਖਣ ਲੇਖਕ ਨੇ ਖੁਦ ਕੀਤਾ ਹੈ। ਇਨ੍ਹਾਂ ਸਾਰੇ ਵੇਰਵਿਆਂ ਲਈ ਦੇਖੋ ਸੁਖਦਿਆਲ ਸਿੰਘ, *ਗੁਰੂ ਤੇਗ ਬਹਾਦੁਰ ਮਾਰਗ ਪੰਜਾਬ*, ਪੰਜਾਬੀ ਯੂਨੀ., ਪਟਿਆਲਾ, 1977, ਪੰਨੇ 30-78.

ਲਾਇਆ ਸਤਿਗੁਰ ਕਾ ਗੁਰੂ ਕੀ ਨਗਰੀ ਆਨਾ ਸੁਣ ਗੁਰੂ ਹਰਿ ਜੀ ਬੇਟਾ ਗੁਰੂ ਮਨੋਹਰ ਜੀ ਕਾ ਪੜਪੋਤਾ ਗੁਰੂ ਪਿਰਥੀ ਚੰਦ ਜੀ ਕਾ ਬੰਸ ਗੁਰੂ ਰਾਮਦਾਸ ਜੀ ਕੀ ਮਹਲ ਚੌਥੇ ਕੀ ਸੰਗਤ ਕੋ ਗੈਲ ਲੈ ਦਰਸ਼ਨ ਪਾਣੇ ਆਏ।"

ਅੰਮ੍ਰਿਤਸਰ ਵਿਖੇ ਕੁਝ ਸਮਾਂ ਠਹਿਰਨ ਉਪਰੰਤ ਗੁਰੂ ਸਾਹਿਬ, ਨੇੜੇ ਦੇ ਪਿੰਡ ਵੇਰਕਾ ਅਤੇ ਵੱਲਾ ਵੀ ਗਏ। ਇੱਥੋਂ ਘੂਕੇ ਵਾਲੀ (ਗੁਰੂ ਕੇ ਬਾਗ) ਪਿੰਡ ਗਏ। ਇੱਥੇ ਗੁਰੂ ਜੀ ਨੇ ਸੰਗਤਾਂ ਦੀ ਸਹੂਲਤ ਲਈ ਇਕ ਖੂਹ ਵੀ ਲਗਵਾਇਆ ਸੀ ਜਿਹੜਾ ਅੱਜ ਵੀ ਕਾਇਮ ਹੈ। ਇਸ ਖੂਹ ਦੀ ਮੌਣ ਦੇ ਅੰਦਰ ਇਕ ਪੱਥਰ ਲੱਗਿਆ ਹੋਇਆ ਹੈ ਜਿਸ ਉੱਪਰ ਲਿਖਿਆ ਹੋਇਆ ਹੈ ਕਿ ਇਸ ਖੂਹ ਦੀ ਟਹਿਲ ਗੁਰੂ ਜੀ ਨੇ ਕਰਵਾਈ ਸੀ। ਘੂਕੇ ਵਾਲੀ ਤੋਂ ਤਰਨ-ਤਾਰਨ ਅਤੇ ਗੋਇੰਦਵਾਲ ਸਾਹਿਬ ਵਿਚੋਂ ਦੀ ਹੁੰਦੇ ਹੋਏ ਗੁਰੂ ਜੀ ਖੇਮਕਰਨ ਅਤੇ ਚੋਲ੍ਹਾ ਸਾਹਿਬ ਗਏ। ਉਪਰੰਤ ਗੁਰੂ ਸਾਹਿਬ ਮਈ 1665 ਈ. ਵਿਚ ਬਾਬਾ ਬਕਾਲਾ ਹੁੰਦੇ ਹੋਏ ਕੀਰਤਪੁਰ ਸਾਹਿਬ ਪਹੁੰਚ ਗਏ ਸਨ। ਬਾਬਾ ਬਕਾਲਾ ਤੋਂ ਕੀਰਤਪਰ ਪਹੁੰਚਦਿਆਂ ਰਸਤੇ ਵਿਚ ਅਨੇਕਾਂ ਥਾਵਾਂ 'ਤੇ ਗੁਰੂ ਜੀ ਨੇ ਠਹਿਰਾ ਕੀਤਾ ਸੀ। ਇਨ੍ਹਾਂ ਵਿਚ ਇਹ ਅਸਥਾਨ ਹਨ: ਕਰਤਾਰਪੁਰ, ਪਲਾਹੀ ਨਗਰ, ਹਕੀਮਪੁਰ, ਨਵਾਂ ਸ਼ਹਿਰ, ਦੁਰਗਾਪੁਰ ਆਦਿ। ਕੀਰਤਪੁਰ ਸਾਹਿਬ ਪਹੁੰਚਣ 'ਤੇ ਗੁਰੂ ਸਾਹਿਬ ਨੂੰ ਪਤਾ ਲੱਗਿਆ ਸੀ ਕਿ ਬਿਲਾਸਪੁਰ ਦੇ ਰਾਜਾ ਦੀਪ ਚੰਦ ਦਾ ਦਿਹਾਂਤ ਹੋ ਗਿਆ ਹੈ ਅਤੇ ਉਸ ਦੀ ਸਤਾਰ੍ਹਵੀਂ ਦੀ ਰਸਮ ਪੰਦਰਾਂ ਜੇਠ, ਸੰਮਤ 1722 ਬਿ. ਮੁਤਾਬਕ 13 ਮਈ 1665 ਨੂੰ ਹੋਣੀ ਹੈ। ਇੱਥੇ ਹੀ ਬਿਲਾਸਪੁਰ ਦੀ ਵਿਧਵਾ ਰਾਣੀ ਦਾ ਰਾਜੇ ਦੀ ਸਤਾਰ੍ਹਵੀਂ ਰਸਮ 'ਤੇ ਪਹੁੰਚਣ ਦਾ ਸੱਦਾ ਪਰਾਪਤ ਹੋਇਆ। ਫਲਸਰੂਪ ਗੁਰੂ ਸਾਹਿਬ ਆਪਣੇ ਸਾਰੇ ਪਰਿਵਾਰ ਸਮੇਤ ਬਿਲਾਸਪੁਰ ਪਹੁੰਚ ਗਏ। ਭੱਟ ਵਹੀ ਪੂਰਬੀ ਦੱਖਣੀ ਖਾਤਾ ਜਲਹਾਨਾ ਅਨੁਸਾਰ ਗੁਰੂ ਜੀ ਨਾਲ ਬਿਲਾਸਪੁਰ ਪਹੁੰਚਣ ਵਾਲੇ ਹੋਰ ਮੁਖੀ ਮੈਂਬਰ ਇਹ ਸਨ: ਮਾਤਾ ਨਾਨਕੀ ਜੀ, ਮਾਤਾ ਹਰਿ ਜੀ ਸੁਪਤਨੀ ਬਾਬਾ ਸੂਰਜ ਮੱਲ ਜੀ, ਮਾਤਾ ਸੁਲੱਖਣੀ ਜੀ ਸੁਪਤਨੀ ਸਵਰਗੀ ਗੁਰੂ ਹਰਿ ਰਾਇ ਜੀ ਦੀ; ਦੀਪ ਚੰਦ ਅਤੇ ਨੰਦ ਚੰਦ ਪੁੱਤਰ ਬਾਬਾ ਸੂਰਜ ਮੱਲ; ਦੀਵਾਨ ਦਵਾਰਕਾ ਦਾਸ ਛਿੱਬਰ ਦਾ ਪੁੱਤਰ ਦੀਵਾਨ ਦਰਘਾ ਮੱਲ; ਮਾਈ ਦਾਸ ਜਲਹਾਨੇ ਦੇ ਜੇਠ ਅਤੇ ਦਿਆਲ ਦਾਸ; ਪਦਮਾ ਰਾਏ ਦਾ ਪੁੱਤਰ ਦੁਰਗਾ ਦਾਸ; ਮੂਲੇ ਜਹਾਨੇ ਦਾ ਪੁੱਤਰ ਦਰੀਆ ਆਦਿ। ਇਨ੍ਹਾਂ ਤੋਂ ਇਲਾਵਾ ਇਸ ਵਹੀਰ ਨਾਲ ਕੁਝ ਹੋਰ ਸਿੱਖ ਸੰਤ ਵੀ ਸਨ।

ਬਿਲਾਸਪੁਰ ਦੀ ਵਿਧਵਾ ਰਾਣੀ ਚੰਪਾ ਨੂੰ ਇਸ ਗੱਲ ਦਾ ਪਤਾ ਸੀ ਕਿ ਗੁਰੂ ਤੇਗ ਬਹਾਦੁਰ ਜੀ ਕੀਰਤਪੁਰ ਸਾਹਿਬ ਨੂੰ ਛੱਡ ਕੇ ਕਿਸੇ ਹੋਰ ਥਾਂ ਸਿੱਖ ਕੇਂਦਰ ਸਥਾਪਤ ਕਰਨਾ ਚਾਹੁੰਦੇ ਹਨ। ਉਹ ਚਾਹੁੰਦੀ ਸੀ ਕਿ ਗੁਰੂ ਸਾਹਿਬ ਦਾ ਮੁੱਖ ਕੇਂਦਰ ਉਸ ਦੀ ਰਿਆਸਤ ਵਿਚ ਹੀ ਰਹੇ ਕਿਉਂਕਿ ਇਸ ਦਾ ਉਨ੍ਹਾਂ ਨੂੰ ਕਈ ਪੱਖੋਂ ਫਾਇਦਾ ਹੁੰਦਾ ਸੀ। ਇਸ ਲਈ ਉਸ ਨੇ ਗੁਰੂ ਜੀ ਦੀ ਮਾਤਾ ਨਾਨਕੀ ਜੀ ਅੱਗੇ ਆਪਣੀ ਇਹ ਰਾਇ ਰੱਖੀ ਕਿ ਜੇਕਰ ਗੁਰੂ ਜੀ ਕੀਰਤਪੁਰ ਸਾਹਿਬ ਵਿਖੇ ਨਹੀਂ ਰਹਿਣਾ ਚਾਹੁੰਦੇ ਤਾਂ ਉਹ ਨੇੜੇ ਹੀ ਉਸ ਦੀ ਰਿਆਸਤ ਵਿਚ ਜਿੱਥੇ ਵੀ ਥਾਂ ਦੀ ਚੋਣ ਕਰਨ ਉੱਥੇ ਰਹਿ ਸਕਦੇ ਹਨ। ਉਹ ਥਾਂ ਗੁਰੂ ਜੀ ਨੂੰ ਦੇ ਦਿੱਤੀ ਜਾਵੇਗੀ। ਸਿੱਟੇ ਵਜੋਂ ਗੁਰੂ ਜੀ ਦੇ ਮੁਖੀ ਸਿੱਖਾਂ ਨੇ ਵਰਤਮਾਨ ਆਨੰਦਪੁਰ ਸਾਹਿਬ ਵਾਲੀ ਥਾਂ ਦੀ ਚੋਣ ਕੀਤੀ ਜਿਸ ਨੂੰ ਉਸ ਵੇਲੇ ਲੋਦੀਪੁਰ, ਮੀਆਂ ਪੁਰ ਅਤੇ ਸਹੋਟੇ ਪਿੰਡਾਂ ਦੀ ਸਾਂਝੀ ਜੂਹ ਦੇ ਤੌਰ 'ਤੇ ਮਾਖੋਵਾਲ ਦਾ ਥੇਹ ਕਿਹਾ ਜਾਂਦਾ ਸੀ। ਇਸ ਥਾਂ ਦਾ ਯੋਗ ਮੁੱਲ ਦਿੱਤਾ ਗਿਆ[9] ਅਤੇ 21 ਹਾੜ ਸੰਮਤ 1722 ਬਿ. ਮੁਤਾਬਕ 19 ਜੂਨ 1665 ਈ. ਨੂੰ ਬਾਬਾ ਬੁੱਢਾ ਜੀ ਦੇ ਸਪੁੱਤਰ ਬਾਬਾ ਗੁਰਦਿੱਤਾ ਜੀ ਰੰਧਾਵਾ ਵੱਲੋਂ ਨਵੇਂ ਨਗਰ ਦੀ ਮੋੜ੍ਹੀ ਗੱਡੀ ਗਈ। ਇਸ ਦਾ ਨਾਂ ਗੁਰੂ ਜੀ ਦੀ ਮਾਤਾ, ਨਾਨਕੀ ਜੀ ਦੇ ਨਾਂ 'ਤੇ ਚੱਕ-ਨਾਨਕੀ ਰੱਖਿਆ ਗਿਆ।[10]

---

9. ਸੰਤੋਖ ਸਿੰਘ, ਜਿਲਦ 10, ਪੰਨਾ 4079, ਗਯਾਨ ਸਿੰਘ, ਪੰਨਾ 267, ਕਾਨ੍ਹ ਸਿੰਘ ਨਾਭਾ, ਪੰਨਾ 100; ਤੇਜਾ ਸਿੰਘ ਗੰਡਾ ਸਿੰਘ, ਪੰਨਾ 52, ਤਿਰਲੋਚਨ ਸਿੰਘ, ਪੰਨੇ 177-78, ਫੌਜਾ ਸਿੰਘ, ਪੰਨਾ 28.
10. *ਗੁਰੂ ਕੀਆਂ ਸਾਖੀਆਂ*, ਪੰਨਾ 66.

**ਪੂਰਬੀ ਭਾਰਤ ਦੇ ਅਸਥਾਨਾਂ ਦੇ ਦੌਰੇ** : ਗੁਰੂ ਤੇਗ ਬਹਾਦੁਰ ਜੀ ਵੱਲੋਂ ਨਵੇਂ ਨਗਰ ਚੱਕ-ਨਾਨਕੀ ਦੀ ਉਸਾਰੀ ਦੀ ਨੀਂਹ ਰਖਵਾਏ ਜਾਣ ਨੂੰ ਅਜੇ ਕੋਈ ਬਹੁਤਾ ਸਮਾਂ ਨਹੀਂ ਸੀ ਹੋਇਆ ਕਿ ਉਹ ਪੂਰਬੀ ਭਾਰਤ ਦੇ ਅਸਥਾਨਾਂ ਦੇ ਦੌਰਿਆਂ ਨੂੰ ਚਲ ਪਏ ਸਨ। ਜਿਵੇਂ ਕਿ ਪਿੱਛੇ ਲਿਖਿਆ ਜਾ ਚੁੱਕਿਆ ਹੈ ਕਿ ਚੱਕ-ਨਾਨਕੀ ਦੀ ਨੀਂਹ 19 ਜੂਨ 1665 ਈ. (21 ਹਾੜ ਸੰਮਤ 1722) ਨੂੰ ਰੱਖੀ ਗਈ ਸੀ ਅਤੇ ਗੁਰੂ ਜੀ 1665 ਈ. ਦੇ ਅਕਤੂਬਰ ਜਾਂ ਨਵੰਬਰ ਦੇ ਸ਼ੁਰੂ ਵਿਚ ਚੱਕ-ਨਾਨਕੀ ਤੋਂ ਚੱਲ ਪਏ ਸਨ ਕਿਉਂਕਿ ਭੱਟ ਵਹੀਆਂ ਅਨੁਸਾਰ ਗੁਰੂ ਜੀ ਇਸ ਸਾਲ ਦੀ ਦਿਵਾਲੀ ਨੂੰ ਬਾਂਗਰ (ਹਰਿਆਣੇ) ਦੇ ਪਰਸਿੱਧ ਅਸਥਾਨ ਧਮਧਾਨ ਸਾਹਿਬ ਵਿਖੇ ਸਨ। ਚੱਕ-ਨਾਨਕੀ ਤੋਂ ਇਤਨੀ ਛੇਤੀ ਚਲੇ ਜਾਣਾ, ਇਸ ਦੇ ਕੁਝ ਇਕ ਕਾਰਣ ਸਨ। ਸਭ ਤੋਂ ਵੱਡਾ ਕਾਰਣ ਤਾਂ ਇਹ ਸੀ ਕਿ ਗੁਰੂ ਜੀ ਦਾ ਪਰਿਵਾਰ ਪਟਣਾ ਸਾਹਿਬ (ਬਿਹਾਰ) ਵਿਖੇ ਸੀ ਅਤੇ ਗੁਰੂ ਸਾਹਿਬ ਥੋੜੇ ਸਮੇਂ ਵਾਸਤੇ, ਗੁਰੂ ਹਰਿ ਰਾਇ ਜੀ ਦੇ ਪਰਿਵਾਰ ਨਾਲ ਦੁੱਖ ਸਾਂਝਾ ਕਰਨ ਲਈ ਪੰਜਾਬ ਵਿਚ ਆਏ ਸਨ ਪਰ ਪਿੱਛੋਂ ਗੁਰੂ ਹਰਿ ਕਰਿਸ਼ਨ ਜੀ ਦੇ ਅਚਾਨਕ ਜੋਤੀ-ਜੋਤ ਸਮਾ ਜਾਣ ਕਾਰਣ ਗੁਰੂ ਤੇਗ ਬਹਾਦੁਰ ਜੀ ਵੱਲੋਂ ਗੁਰਗੱਦੀ ਧਾਰਨ ਕਰ ਲੈਣ ਨਾਲ ਅਤੇ ਗੁਰਗੱਦੀ ਧਾਰਨ ਕਰਨ ਸਮੇਂ ਹੋਏ ਝਗੜਿਆਂ ਕਾਰਣ ਗੁਰੂ ਜੀ ਦੀ ਪੰਜਾਬ ਵਿਚ ਮੌਜੂਦਗੀ ਲੰਮੀ ਹੋ ਗਈ ਸੀ। ਜਿਉਂ ਹੀ ਇੱਧਰ ਗੁਰੂ ਜੀ ਸਭ ਕੰਮਾਂ ਤੋਂ ਵਿਹਲੇ ਹੋਏ ਤਾਂ ਉਨ੍ਹਾਂ ਨੇ ਪਟਣਾ ਸਾਹਿਬ ਤੋਂ ਆਪਣਾ ਪਰਿਵਾਰ ਲਿਆਉਣ ਦੀ ਗੱਲ ਸੋਚੀ ਅਤੇ 1665 ਦੇ ਨਵੰਬਰ ਮਹੀਨੇ ਦੇ ਸ਼ੁਰੂ ਵਿਚ ਉਹ ਚੱਕ-ਨਾਨਕੀ ਤੋਂ ਚਲ ਪਏ ਸਨ ਅਤੇ ਧਮਧਾਨ ਸਾਹਿਬ ਪਹੁੰਚ ਗਏ ਸਨ।[11] 8 ਨਵੰਬਰ 1665 ਈ. ਦੀ ਦੀਵਾਲੀ ਨੂੰ ਗੁਰੂ ਸਾਹਿਬ ਧਮਧਾਨ ਪਹੁੰਚ ਗਏ ਸਨ ਅਤੇ ਉਥੇ ਹੀ ਦੀਵਾਲੀ ਦਾ ਤਿਉਹਾਰ ਮਨਾਇਆ ਸੀ। ਦੀਵਾਲੀ ਤੋਂ ਕੁਝ ਦਿਨਾਂ ਪਿੱਛੋਂ ਗੁਰੂ ਸਾਹਿਬ ਦੀ ਗਰਿਫ਼ਤਾਰੀ ਹੋ ਗਈ ਸੀ। ਹੋ ਸਕਦਾ ਹੈ ਕਿ ਗੁਰੂ ਜੀ ਦੀ ਮਹਾਨ ਸ਼ਖ਼ਸੀਅਤ ਅਤੇ ਉਨ੍ਹਾਂ ਦੇ ਦੌਰਿਆਂ ਤੋਂ ਸਰਕਾਰ ਘਬਰਾ ਗਈ ਹੋਵੇ ਅਤੇ ਗੁਰੂ ਜੀ ਦੀ ਗਰਿਫ਼ਤਾਰੀ ਦੇ ਹੁਕਮ ਕੱਢ ਦਿੱਤੇ ਹੋਣ। ਆਲਮ ਖ਼ਾਨ ਰੁਹੇਲਾ ਨੇ ਆਪਣੀ ਸੈਨਿਕ ਟੁਕੜੀ ਨਾਲ, ਸਿੱਖ ਸੰਗਤਾਂ ਦੇ ਵਿਸ਼ਾਲ ਇਕੱਠ ਵਿਚੋਂ ਗੁਰੂ ਜੀ ਨੂੰ ਧਮਧਾਨ ਸਾਹਿਬ ਤੋਂ ਗਰਿਫ਼ਤਾਰ ਕਰ ਕੇ ਦਿੱਲੀ ਭੇਜ ਦਿੱਤਾ ਸੀ। ਬਾਦਸ਼ਾਹ ਬੁਰੰਜੀ ਅਨੁਸਾਰ ਇਸ ਇਕੱਠ ਵਿਚ 30 ਹਜ਼ਾਰ ਸਿੱਖ ਸ਼ਾਮਲ ਸਨ।[12] '*ਭੱਟ ਵਹੀ* ਜਾਦੂਬੰਸੀਆਂ ਖਾਤਾ ਬੜ੍ਹਤੀਆਂ ਅਨੁਸਾਰ :

> "ਗੁਰੂ ਤੇਗ ਬਹਾਦੁਰ ਜੀ ਮਹਿਲ ਨਾਮਾ-ਨਗਰ ਧਮਧਾਨ ਪਰਗਨਾ ਬਾਂਗਰ ਸੇ ਆਲਮ ਖ਼ਾਨ ਰੋਹੇਲਾ ਸ਼ਾਹੀ ਹੁਕਮ ਗੈਲ ਦਿੱਲੀ ਸੇ ਲੇਕਰ ਆਯਾ ਸਾਲ ਸਤਰੈ ਸੈ ਬਾਈਸ ਕਾਰਤਿਕ ਮਾਸੇ ਸ਼ੁਕਲਾ ਪਖੇ ਸੁਦੀ ਗਿਆਰਾਂ ਦਿਹੁੰ ਸਾਥ ਸਤੀਦਾਸ ਮਤੀ ਦਾਸ ਬੇਟੇ ਹੀਰਾ ਮਲ ਛਿਬਰ ਕੇ ਗਵਾਲਦਾਸ ਬੇਟਾ ਛੋਟੇ ਮਲ ਛਿੱਬਰ ਕਾ ਗੁਰਦਾਸ ਬੇਟਾ ਕੀਰਤ ਬੜਤੀਆ ਕਾ ਸੰਗਤ ਬੇਟਾ ਬਿਨੇ ਉਪਲ ਕਾ ਜੇਠਾ ਦਿਆਲ ਦਾਸ ਬੇਟੇ ਮਤੀ ਦਾਸ ਦੇ ਜਲਹਾਨਾ ਬਲੌਤ ਹੋਰ ਸਿੱਖ ਫ਼ਕੀਰ ਫੜੇ ਆਏ।"

ਗੁਰੂ ਜੀ ਨੂੰ ਗਰਿਫ਼ਤਾਰ ਕਰਕੇ ਬਾਦਸ਼ਾਹ ਔਰੰਗਜ਼ੇਬ ਦੇ ਸਾਹਮਣੇ ਪੇਸ਼ ਕੀਤਾ ਗਿਆ। ਹੋ ਸਕਦਾ ਹੈ ਕਿ ਬਾਦਸ਼ਾਹ ਅਤੇ ਗੁਰੂ ਜੀ ਦੇ ਆਪਸੀ ਪੁੱਛ-ਗਿੱਛ ਵਾਲੇ ਸਵਾਲ ਹੋਏ ਹੋਣ ਪਰ ਔਰੰਗਜ਼ੇਬ ਨੇ ਗੁਰੂ ਜੀ ਨੂੰ ਜੈਪੁਰ ਦੇ ਰਾਜਾ ਮਿਰਜ਼ਾ ਰਾਜਾ ਜੈ ਸਿੰਘ ਦੇ ਬੇਟੇ ਕੰਵਰ ਰਾਮ ਸਿੰਘ ਕਛਬਾਹਾ ਦੀ ਰਿਹਾਸਤ ਵਿਚ ਭੇਜ ਦਿੱਤਾ। ਗੁਰੂ ਜੀ ਰਾਜਾ ਰਾਮ ਸਿੰਘ ਦੀ ਹਿਰਾਸਤ ਵਿਚ ਦੋ ਮਹੀਨੇ ਤਿੰਨ ਦਿਨ ਰਹੇ ਅਤੇ ਉਸੇ ਸਾਲ ਦੀ ਪੋਹ ਮਹੀਨੇ ਦੀ ਏਕਮ ਨੂੰ ਰਿਹਾਅ ਕਰ ਦਿੱਤੇ ਗਏ ਸਨ। ਭੱਟ ਵਹੀ ਜਾਦੂ ਬੰਸੀਆਂ ਖਾਤਾ ਬੜਤੀਆਂ ਦੀ ਇਸ

---

11. *ਗੁਰੂ ਕੀਆਂ ਸਾਖੀਆਂ*, ਪੰਨੇ 36-37
12. ਫੌਜਾ ਸਿੰਘ ਵੱਲੋਂ ਦਿੱਤੇ ਗਏ ਹਵਾਲੇ ਅਨੁਸਾਰ, ਪੰਨਾ 38.

ਬਾਰੇ ਟੂਕ ਇਸ ਤਰ੍ਹਾਂ ਹੈ :

> "ਗੁਰੂ ਤੇਗ ਬਹਾਦੁਰ ਜੀ ਮਹਲ ਨਾਮਾ..... ਕੋ ਬਾਦਸ਼ਾਹ ਔਰੰਗਜ਼ੇਬ ਨੇ ਕੰਵਰ ਰਾਮ ਸਿੰਘ ਕੱਛਬਾਹਾ ਬੇਟਾ ਰਾਜਾ ਜੈ ਸਿੰਘ ਮਿਰਜਾ ਕੀ ਮਿਸਲ ਮੇਂ ਨਜ਼ਰਬੰਦ ਕੀਆ ਜਾਨੇ ਕਾ ਹੁਕਮ ਦੀਆ ਦੋ ਮਾਸ ਤੀਨ ਦਿਹੁ ਗੁਰੂ ਜੀ ਬੰਦ ਰਹੇ....ਸੰਮਤ ਸਤਰੈ ਸੈ ਬਾਈਸ ਕ੍ਰਿਸ਼ਣ ਪਖੇ ਪੋਖ ਮਾਸ ਕੀ ਏਕਮ ਕੋ ਬੰਧਨ ਮੁਕਤ ਹੂਏ।"

ਪਟਣਾ ਸਾਹਿਬ ਨੂੰ ਜਾਂਦਿਆਂ ਇਸ ਅਚਾਨਕ ਹੋਈ ਗਰਿਫ਼ਤਾਰੀ ਨੇ ਗੁਰੂ ਜੀ ਦੇ ਸਾਰੇ ਕਾਰਜਕਰਮ ਨੂੰ ਹੀ ਬਦਲ ਸੁੱਟਿਆ ਸੀ। ਗੁਰੂ ਜੀ ਨੂੰ ਰਾਜਾ ਰਾਮ ਸਿੰਘ ਨੇ ਕਿਉਂਕਿ ਪਿੱਛੇ ਦੱਸੇ ਮੁਤਾਬਕ ਦੋ ਮਹੀਨਿਆਂ ਅਤੇ ਕੁਝ ਦਿਨਾਂ ਬਾਅਦ ਰਿਹਾਅ ਕਰ ਦਿੱਤਾ ਸੀ। ਇਸ ਗੱਲ ਦਾ ਪਤਾ ਜਦੋਂ ਬਾਦਸ਼ਾਹ ਔਰੰਗਜ਼ੇਬ ਨੂੰ ਲੱਗਿਆ ਤਾਂ ਉਹ ਰਾਜਾ ਰਾਮ ਸਿੰਘ 'ਤੇ ਬਹੁਤ ਗੁੱਸੇ ਹੋਇਆ ਸੀ। ਇਸੇ ਹੀ ਸਮੇਂ ਉਸ ਦੀ ਹਿਰਾਸਤ ਵਿਚੋਂ ਆਗਰੇ ਤੋਂ ਸ਼ਿਵਾ ਜੀ ਵੀ ਨੱਸ ਗਿਆ ਸੀ। ਇਸ ਗੱਲ ਨੇ ਉਸ ਦੇ ਸਾਰੇ ਵਿਸ਼ਵਾਸ ਨੂੰ ਖਤਮ ਕਰ ਦਿੱਤਾ ਸੀ। ਔਰੰਗਜ਼ੇਬ ਦਾ ਗੁੱਸਾ ਗੁੱਝਾ-ਛੁਪਾ ਨਹੀਂ ਸੀ। ਅਸਲ ਵਿਚ ਰਾਜਾ ਰਾਮ ਸਿੰਘ ਨੂੰ ਆਸਾਮ ਦੀ ਮੁਹਿੰਮ 'ਤੇ ਭੇਜਣਾ ਇਸ ਗੁੱਸੇ ਦਾ ਸਿੱਟਾ ਹੀ ਸੀ। ਹੋ ਸਕਦਾ ਹੈ ਕਿ ਰਾਜਾ ਰਾਮ ਸਿੰਘ ਨੇ ਸਾਰੇ ਹਾਲਾਤ ਤੋਂ ਮਜ਼ਬੂਤ ਹੋ ਕੇ ਗੁਰੂ ਸਾਹਿਬ ਨੂੰ ਫਿਰ ਤੋਂ ਆਪਣੀ ਹਿਰਾਸਤ ਵਿਚ ਲੈ ਲਿਆ ਹੋਵੇ ਜਾਂ ਉਹ ਆਪਣੇ ਤੌਰ 'ਤੇ ਆਪਣੀ ਮਾਨਸਿਕ ਤਸੱਲੀ ਲਈ ਗੁਰੂ ਜੀ ਨੂੰ ਨਾਲ ਲੈ ਗਿਆ ਹੋਵੇ। ਇੱਥੇ ਇਹ ਦੋਵੇਂ ਗੱਲਾਂ ਹੀ ਨਿਸ਼ਚਤ ਨਹੀਂ ਹਨ। ਪਰ ਇਕ ਗੱਲ ਨਿਸ਼ਚਤ ਹੈ ਕਿ ਜਦੋਂ ਰਾਜਾ ਰਾਮ ਸਿੰਘ ਆਸਾਮ ਦੀ ਮੁਹਿੰਮ 'ਤੇ ਜਾ ਰਿਹਾ ਸੀ ਤਾਂ ਗੁਰੂ ਜੀ ਉਸ ਦੇ ਨਾਲ ਸਨ ਅਤੇ ਆਸਾਮ ਦੀ ਮੁਹਿੰਮ ਤੱਕ ਗੁਰੂ ਜੀ ਉਸ ਦੇ ਨਾਲ ਹੀ ਰਹੇ ਸਨ। ਗੁਰੂ ਜੀ ਦਾ ਇਕ ਹੁਕਮਨਾਮਾ ਇਸ ਗੱਲ ਦੀ ਬਹੁਤ ਤਕੜੀ ਗਵਾਹੀ ਦਿੰਦਾ ਹੈ :

> "ਅਸੀਂ ਪਰੈ (ਗੰਗਾ ਦਰਿਆ ਤੋਂ ਪਾਰ) ਰਾਜਾ ਜੀ ਕੇ ਸਾਥ ਗਏ ਹਾਂ। ਕਬੀਲਾ ਹਮੋ ਪਟਣੇ ਮੋ ਛੋਡਾ ਹੈ। ਕੋਈ ਅਵਲ ਹਵੇਲੀ ਹੋਵੇ ਬਡੀ ਹੋਵੇ ਤਿਸ ਮੋ ਕਬੀਲੇ ਹਮਾਰੇ ਰਖਣੈ। ਸੰਗਤਿ ਕੇ ਗੁਰੂ ਰੁਜਗਾਰ ਮੋ ਬਰਕਤਿ ਕਰੈਗਾ। ਸੇਵਾ ਕੀ ਵੇਲਾ ਹੈ।"[13]

ਭਾਵੇਂ ਗੁਰੂ ਜੀ ਰਾਜਾ ਰਾਮ ਸਿੰਘ ਦੀ ਹਿਰਾਸਤ ਵਿਚ ਸਨ ਪਰ ਧਾਰਮਿਕ ਤੌਰ 'ਤੇ ਰਾਜਾ ਰਾਮ ਸਿੰਘ ਗੁਰੂ ਜੀ ਤੋਂ ਬਹੁਤ ਪਰਭਾਵਤ ਸੀ। ਰਾਜਪੂਤ ਰਾਜਿਆਂ ਵਿਚ ਆਮ ਕਰਕੇ ਅਤੇ ਜੈਪੁਰ ਦੇ ਰਾਜ ਘਰਾਣੇ ਵਿਚ ਖਾਸ ਕਰ ਕੇ ਸਿੱਖ ਗੁਰੂ ਸਾਹਿਬਾਨ ਦਾ ਬਹੁਤ ਸਤਿਕਾਰ ਸੀ। ਇਸ ਕਰਕੇ ਰਾਜਾ ਰਾਮ ਸਿੰਘ ਗੁਰੂ ਜੀ ਨੂੰ ਆਪਣੇ ਗੁਰੂ ਦੇ ਤੌਰ 'ਤੇ ਹੀ ਦੇਖਦਾ ਸੀ। ਇਉਂ ਰਾਜਾ ਰਾਮ ਸਿੰਘ ਦੀ ਹਿਰਾਸਤ ਵਿਚ ਹੋਣ ਦੇ ਬਾਵਜੂਦ ਵੀ ਗੁਰੂ ਜੀ ਸੁਤੰਤਰ ਵਿਅਕਤੀ ਵਾਂਗ ਵਿਚਰਦੇ ਸਨ। ਇਸ ਸਮੇਂ ਦੇ ਗੁਰੂ ਜੀ ਦੇ ਕੁਝ ਹੁਕਮਨਾਮੇ ਇਸ ਤਰ੍ਹਾਂ ਦੀ ਜਾਣਕਾਰੀ ਦਿੰਦੇ ਹਨ। ਜਿਵੇਂ ਕਿ "ਕੂਚ ਕੀਏ ਹਮ ਕੋ ਚਾਰ ਦਿਨ ਹੋਏ ਹਹਿ। ਰਾਜੇ ਜੀ ਕੇ ਕੂਚ ਕੀਏ ਸਾਤ ਰੋਜ ਹੂਏ ਹੈ ..... ਰਾਤ ਰਾਤ ਕਰ ਕੇ ਸ਼ਤਾਬੀ ਹਮਾਰੇ ਪਾਸ ਆਇ ਪਹੁੰਚਣਾ ਢੀਲ ਪਾਉ ਘੜੀ ਕੀ ਨਾਹੀਂ ਕਰਨੀ।"[14] ਆਸਾਮ ਦੀ ਲੜਾਈ ਵਿਚ ਵੀ ਗੁਰੂ ਜੀ ਦੀ ਹਾਜ਼ਰੀ ਦਾ ਰਾਜਾ ਰਾਮ ਸਿੰਘ ਨੂੰ ਬਹੁਤ ਫ਼ਾਇਦਾ ਹੋਇਆ ਸੀ। ਆਸਾਮ ਫਤਿਹ ਹੋਇਆ। ਇਸ ਨਾਲ ਰਾਜਾ ਸਾਹਿਬ ਦਾ ਮਨੋਬਲ ਵੀ ਉੱਚਾ ਹੋਇਆ ਅਤੇ ਬਾਦਸ਼ਾਹ ਦੀਆਂ ਨਿਗਾਹਾਂ ਵਿਚ ਵੀ ਉਸ ਦਾ ਵਿਸ਼ਵਾਸ ਕਾਇਮ ਹੋ ਗਿਆ ਸੀ। ਆਸਾਮ ਤੋਂ ਵਾਪਸੀ ਸਮੇਂ ਗੁਰੂ ਸਾਹਿਬ ਰਾਜੇ ਨਾਲੋਂ ਅਲੱਗ ਹੋ ਕੇ ਪਟਣਾ ਸਾਹਿਬ ਪਹੁੰਚੇ ਅਤੇ ਆਪਣੇ ਪਰਿਵਾਰ ਨੂੰ ਨਾਲ ਲੈ ਕੇ ਦਿੱਲੀ 20

---

13. *ਹੁਕਮਨਾਮੇ* (ਸੰਪਾ. ਗੰਡਾ ਸਿੰਘ), ਪੰਜਾਬੀ ਯੂਨੀ., ਪਟਿਆਲਾ, 1985, ਪੰਨੇ 86-87.
14. *ਉਕਤ*, ਪੰਨੇ 84-85.

ਜੂਨ 1670 ਈ. ਨੂੰ ਪਹੁੰਚ ਗਏ। ਗੁਰੂ ਸਾਹਿਬ ਦਿੱਲੀ ਰਾਜਾ ਰਾਮ ਸਿੰਘ ਤੋਂ ਪਹਿਲਾਂ ਪਹੁੰਚ ਗਏ ਸਨ। ਲੇਕਿਨ ਉਨ੍ਹਾਂ ਦੀ ਯੋਜਨਾ ਰਾਜਾ ਸਾਹਿਬ ਨੂੰ ਮਿਲਣ ਦੀ ਸੀ। ਉਨ੍ਹਾਂ ਨੇ ਆਪਣਾ ਪਰਿਵਾਰ ਸਮੇਤ ਬਾਲ ਗੋਬਿੰਦ ਦੇ ਲਖਨੌਰ ਸਾਹਿਬ ਭੇਜ ਦਿੱਤਾ ਸੀ। ਪਰਿਵਾਰ ਨੂੰ ਤਾਕੀਦ ਕੀਤੀ ਗਈ ਸੀ ਕਿ ਉਹ ਗੁਰੂ ਸਾਹਿਬ ਦੇ ਆਉਣ ਤੱਕ ਲਖਨੌਰ ਸਾਹਿਬ ਵਿਖੇ ਹੀ ਰਹੇ। ਗੁਰੂ ਸਾਹਿਬ ਖੁਦ ਰਾਜਾ ਰਾਮ ਸਿੰਘ ਦੀ ਮਾਤਾ ਕੋਲ ਉਸ ਦੀ ਹਵੇਲੀ ਵਿਚ ਹੀ ਰਹੇ ਅਤੇ ਸਾਰੇ ਪਰਿਵਾਰ ਨੂੰ ਧੀਰਜ ਦਿੱਤਾ ਕਿ ਰਾਜਾ ਰਾਮ ਸਿੰਘ ਬਿਲਕੁੱਲ ਸਹੀ ਸਲਾਮਤ ਫਤਿਹ ਪਰਾਪਤ ਕਰ ਕੇ ਵਾਪਸ ਆ ਰਿਹਾ ਹੈ। ਰਾਜਾ ਰਾਮ ਸਿੰਘ ਦੇ ਦਿੱਲੀ ਪਹੁੰਚਣ ਉਪਰੰਤ ਗੁਰੂ ਸਾਹਿਬ ਦਿੱਲੀ ਤੋਂ ਲਖਨੌਰ (ਅੰਬਾਲਾ) ਵਿਖੇ ਆਪਣੇ ਪਰਿਵਾਰ ਕੋਲ ਪਹੁੰਚ ਗਏ। ਇੱਥੇ ਕੁਝ ਸਮਾਂ ਠਹਿਰਣ ਉਪਰੰਤ ਗੁਰੂ ਸਾਹਿਬ ਅਤੇ ਉਨ੍ਹਾਂ ਦਾ ਪਰਿਵਾਰ ਮਾਲਵੇ ਦੇ ਮੱਲਾ (ਫਰੀਦਕੋਟ) ਪਿੰਡ ਵਿਚੋਂ ਦੀ ਹੁੰਦੇ ਹੋਏ ਬਾਬਾ ਬਕਾਲਾ ਪਹੁੰਚ ਗਏ। ਬਾਬਾ ਬਕਾਲਾ ਕੁਝ ਸਮਾਂ ਰਹੇ। ਇੱਥੋਂ ਸਾਰਾ ਗੁਰੂ-ਪਰਿਵਾਰ ਚੱਕ-ਨਾਨਕੀ ਨੂੰ ਰਵਾਨਾ ਹੋਇਆ ਅਤੇ 1672 ਈ. ਦੀ ਵਿਸਾਖੀ ਗੁਰੂ ਸਾਹਿਬ ਨੇ ਚੱਕ-ਨਾਨਕੀ ਪਹੁੰਚ ਕੇ ਮਨਾਈ। ਇਸ ਤਰ੍ਹਾਂ ਗੁਰੂ ਤੇਗ ਬਹਾਦੁਰ ਜੀ ਨਵੰਬਰ 1665 ਈ. ਵਿਚ ਚੱਕ-ਨਾਨਕੀ ਤੋਂ ਚੱਲਣ ਉਪਰੰਤ ਮਾਰਚ 1672 ਈ. ਵਿਚ ਮੁੜ ਕੇ ਵਾਪਸ ਆਏ। ਇਸ ਤਰ੍ਹਾਂ ਇਹ ਅਰਸਾ ਕੁਲ ਛੇ ਸਾਲ ਪੰਜ ਮਹੀਨਿਆਂ ਦਾ ਬਣਦਾ ਹੈ।

**ਮਾਲਵਾ ਅਤੇ ਬਾਂਗਰ ਖੇਤਰਾਂ ਦਾ ਦੌਰਾ :** ਗੁਰੂ ਤੇਗ ਬਹਾਦੁਰ ਜੀ ਬੜੇ ਲੰਮੇ ਅਰਸੇ ਬਾਅਦ ਪੂਰਬ ਦੇ ਅਸਥਾਨਾਂ ਵੱਲੋਂ ਮੁੜ ਕੇ ਚੱਕ-ਨਾਨਕੀ (ਆਨੰਦਪੁਰ ਸਾਹਿਬ) ਵਿਖੇ ਆਏ ਸਨ। ਇਸ ਸਮੇਂ ਤੱਕ ਇਹ ਨਗਰੀ ਪੂਰੀ ਤਰ੍ਹਾਂ ਵੱਸ ਚੁੱਕੀ ਸੀ ਅਤੇ ਗੁਰੂ-ਪਰਿਵਾਰ ਲਈ ਲੋੜੀਂਦੀਆਂ ਇਮਾਰਤਾਂ ਬਣ ਚੁੱਕੀਆਂ ਸਨ। ਉਪਰੰਤ ਗੁਰੂ ਜੀ ਨੇ ਪੰਜਾਬ ਦੇ ਮਾਲਵਾ ਅਤੇ ਬਾਂਗਰ ਦੇਸ਼ ਦਾ ਦੌਰਾ ਕੀਤਾ। ਇਹ ਦੌਰਾ 1673 ਈ. ਦੀ ਵਰਖਾ ਰੁੱਤ ਤੋਂ ਪਿੱਛੋਂ ਹੀ ਸ਼ੁਰੂ ਹੋ ਸਕਦਾ ਸੀ ਕਿਉਂਕਿ ਸਾਲ ਦੇ ਚਾਰ ਮਹੀਨੇ ਜੇਠ, ਹਾੜ, ਸਾਉਣ, ਭਾਦੋਂ (ਅੱਧੀ ਮਈ ਤੋਂ ਅੱਧੇ ਸਤੰਬਰ ਤੱਕ) ਗਰਮੀ ਦੀ ਰੁੱਤ ਅਤੇ ਵਰਖਾ ਵਾਲੇ ਹੁੰਦੇ ਹਨ। ਇਸ ਲਈ ਪਰਚਾਰਕ ਲੋਕ ਜਾਂ ਸੰਤ ਲੋਕ ਇਸ ਨੂੰ ਲੰਘਾ ਕੇ ਹੀ ਆਪਣੀਆਂ ਯਾਤਰਾਵਾਂ ਸ਼ੁਰੂ ਕਰਦੇ ਹਨ। ਪੰਜਾਬੀ ਬੋਲੀ ਵਿਚ ਇਨ੍ਹਾਂ ਚਾਰ ਮਹੀਨਿਆਂ ਨੂੰ ਚੁਮਾਸਾ ਕਿਹਾ ਜਾਂਦਾ ਹੈ। ਇਸ ਲਈ ਸੰਭਵ ਹੈ ਕਿ 1673 ਈ. ਦੀ ਵਰਖਾ ਰੁੱਤ ਤੋਂ ਪਿੱਛੋਂ, ਜਦੋਂ ਕਿ ਗਰਮੀ ਅਤੇ ਵਰਖਾ ਰੁੱਤ ਦੇ ਚਾਰ ਮਹੀਨੇ ਲੰਘ ਗਏ ਸਨ, ਗੁਰੂ ਜੀ ਨੇ ਮਾਲਵਾ ਅਤੇ ਬਾਂਗਰ ਦੇਸ਼ ਦਾ ਦੌਰਾ ਸ਼ੁਰੂ ਕੀਤਾ।

ਮਾਲਵਾ ਮੁੱਢ ਤੋਂ ਹੀ ਸਿੱਖ ਧਰਮ ਦਾ ਗੜ੍ਹ ਰਿਹਾ ਹੈ। ਗੁਰੂ ਤੇਗ ਬਹਾਦੁਰ ਜੀ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਇਸ ਇਲਾਕੇ ਦੇ ਵਿਆਪਕ ਦੌਰੇ ਕਰ ਚੁੱਕੇ ਸਨ। ਇਹ ਇਲਾਕੇ ਆਮ ਤੌਰ 'ਤੇ ਘੱਟ ਉਪਜਾਊ ਸਨ ਅਤੇ ਇੱਥੇ ਪਾਣੀ ਦੀ ਘਾਟ ਸੀ। ਜੱਟ ਕਬੀਲਿਆਂ ਦੀ ਮੁੱਖ ਆਬਾਦੀ ਸੀ। ਮੁਸਲਮਾਨੀ ਜ਼ੋਰ ਮੁਕਾਬਲਤਨ ਇੱਥੇ ਘੱਟ ਸੀ। ਇਸ ਕਰਕੇ ਇੱਥੇ ਸਰਕਾਰੀ ਦਖ਼ਲਅੰਦਾਜ਼ੀ ਵੀ ਘੱਟ ਸੀ। ਇਲਾਕੇ ਦੇ ਜੱਟ ਚੌਧਰੀ ਸਨ ਜੋ ਹਕੂਮਤ ਨੂੰ ਸਾਲਾਨਾ ਜਾਂ ਛਿਮਾਹੀ ਮੁਆਮਲਾ ਤਾਰਦੇ ਰਹਿੰਦੇ ਸਨ। ਸਰਕਾਰ ਦੀ ਮੁਆਮਲਾ ਲੈਣ ਤੋਂ ਸਿਵਾ ਇਸ ਇਲਾਕੇ ਵਿਚ ਹੋਰ ਕੋਈ ਦਿਲਚਸਪੀ ਨਹੀਂ ਸੀ। ਜੱਟ ਚੌਧਰੀ ਸਰਕਾਰ ਦੇ ਕਰਿੰਦੇ ਵੀ ਸਨ ਪਰ ਅੰਦਰੋਂ ਧਾਰਮਿਕ ਤੌਰ 'ਤੇ ਸਿੱਖ ਗੁਰੂ ਸਾਹਿਬਾਨ ਦੇ ਸ਼ਰਧਾਲੂ ਵੀ ਸਨ। ਗੁਰੂ ਤੇਗ ਬਹਾਦੁਰ ਜੀ ਉੱਪਰ ਲਗਾਤਾਰ ਸਰਕਾਰੀ ਨਜ਼ਰਾਂ ਟਿਕੀਆਂ ਹੋਈਆਂ ਸਨ। ਪਟਣਾ ਸਾਹਿਬ ਨੂੰ ਜਾਂਦਿਆਂ ਇਤਨਾ ਲੰਮਾ ਸਮਾਂ ਲੱਗ ਜਾਣ ਦਾ ਕਾਰਣ ਵੀ ਸਰਕਾਰੀ ਦਖ਼ਲਅੰਦਾਜ਼ੀ ਸੀ। ਇਸ ਕਰਕੇ ਮਾਲਵੇ ਜਾਂ ਬਾਂਗਰ ਦੇ ਇਲਾਕੇ ਵਿਚ ਦੌਰੇ ਕਰਨੇ ਇਸ ਪੱਖੋਂ ਫਾਇਦੇਮੰਦ ਵੀ ਸਨ ਕਿ ਇੱਥੇ ਗੁਰੂ ਜੀ ਦੇ ਪਰਚਾਰ ਦੌਰਿਆਂ ਵਿਚ ਕਿਸੇ ਕਿਸਮ ਦੀ ਸਰਕਾਰੀ ਦਖ਼ਲਅੰਦਾਜ਼ੀ ਦੀ ਸੰਭਾਵਨਾ ਨਹੀਂ ਸੀ ਮਾਲਵੇ ਦੇ ਇਹ ਪਰਚਾਰ ਦੌਰੇ ਤਕਰੀਬਨ ਡੇਢ ਕੁ ਸਾਲ ਦੇ ਬਣਦੇ ਹਨ ਅਤੇ ਗੁਰੂ ਤੇਗ ਬਹਾਦੁਰ ਜੀ ਨੇ ਇਸ ਡੇਢ ਸਾਲ ਦੇ

ਅਰਸੇ ਵਿਚ ਮਾਲਵੇ ਦਾ ਲਗਭਗ ਹਰ ਪਿੰਡ ਅਤੇ ਬਾਂਗਰ ਖੇਤਰ ਦੇ ਅਨੇਕਾਂ ਪਿੰਡ ਆਪਣੀ ਚਰਨ-ਧੂੜ ਨਾਲ ਪਵਿੱਤਰ ਕੀਤੇ ਸਨ।

ਜਦੋਂ ਅਸੀਂ ਇਨ੍ਹਾਂ ਪਰਚਾਰ ਦੌਰਿਆਂ ਦਾ ਅਧਿਐਨ ਕਰਦੇ ਹਾਂ ਤਾਂ ਸਾਨੂੰ ਗੁਰੂ ਜੀ ਵੱਲੋਂ ਕੀਤੇ ਗਏ ਕੰਮਾਂ ਦੀ ਐਸੀ ਜਾਣਕਾਰੀ ਮਿਲਦੀ ਹੈ ਜਿਸ ਨਾਲ ਹੈਰਾਨੀ ਹੁੰਦੀ ਹੈ। ਗੁਰੂ ਜੀ ਨੇ ਮਾਲਵੇ ਦੇ ਅਨੇਕਾਂ ਪਿੰਡਾਂ ਵਿਚ ਲੋਕਾਂ ਵਾਸਤੇ ਪਾਣੀ ਪੀਣ ਲਈ ਖੂਹ ਲਗਵਾਏ ਸਨ। ਪਹਿਲੇ ਲੱਗੇ ਹੋਏ ਖੂਹ ਹੋਰ ਡੂੰਘੇ ਕਰਵਾਏ ਗਏ ਸਨ ਤਾਂ ਕਿ ਹੇਠਾਂ ਤੋਂ ਅੱਛੇ ਪਾਣੀ ਦੀ ਤਹਿ ਕੱਢੀ ਜਾਵੇ। ਅਨੇਕਾਂ ਪਿੰਡਾਂ ਵਿਚ ਹੜ੍ਹਾਂ ਤੋਂ ਬਚਾਉਣ ਲਈ ਬੰਨ੍ਹ ਲਗਵਾ ਕੇ ਬਰਸਾਤੀ ਨਦੀਆਂ ਅਤੇ ਹੜ੍ਹਾਂ ਦਾ ਮੁਹਾਣ ਮੁੜਵਾਇਆ ਸੀ। ਅਨੇਕਾਂ ਪਿੰਡਾਂ ਵਿਚ ਲੋਕਾਂ ਨੂੰ ਭਿਆਨਕ ਬਿਮਾਰੀਆਂ ਤੋਂ ਬਚਾਇਆ ਸੀ। ਕਈ ਪਿੰਡਾਂ ਵਿਚ ਐਸੀਆਂ ਰਵਾਇਤਾਂ ਮਿਲਦੀਆਂ ਹਨ ਜਿੱਥੇ ਤਰਖਾਣ, ਜੁਲਾਹੇ ਜਾਂ ਹੋਰ ਨੀਵੀਆਂ ਜਾਤੀਆਂ ਦੇ ਲੋਕਾਂ ਨੂੰ ਸਿੱਖ ਧਰਮ ਦੇ ਪਰਚਾਰਕ ਥਾਪਿਆ ਗਿਆ ਸੀ। ਕਈ ਪਿੰਡਾਂ ਵਿਚ ਜੱਦੀ ਚੌਧਰੀਆਂ ਦੇ ਬਰਾਬਰ ਆਮ ਲੋਕਾਂ ਨੂੰ ਖੜ੍ਹਾ ਕੀਤਾ ਅਤੇ ਕਈ ਥਾਂ ਨਵੇਂ ਚੌਧਰੀਆਂ ਨੂੰ ਮਾਣਤਾ ਦਿੱਤੀ। ਇਉਂ ਗੁਰੂ ਤੇਗ ਬਹਾਦੁਰ ਜੀ ਮਾਲਵੇ ਅਤੇ ਬਾਂਗਰ ਖੇਤਰ ਦੇ ਦੌਰਿਆਂ ਤੋਂ ਮਹਾਨ ਅਧਿਆਤਮਕ ਪੁਰਸ਼ ਸਾਬਤ ਹੋਏ ਸਨ। ਇਉਂ ਲੱਗਦਾ ਹੈ ਕਿ ਜਿਵੇਂ ਗੁਰੂ ਜੀ ਲੋਕਾਂ ਦੀ ਆਵਾਜ਼ ਬਣ ਕੇ ਖੜੇ ਹੋ ਗਏ ਹੋਣ। ਅੱਜ ਮਾਲਵੇ ਵਿਚ ਸਿੱਖ ਗੁਰੂ ਸਾਹਿਬਾਨ ਵਿਚੋਂ ਸਭ ਤੋਂ ਵੱਧ ਗੁਰਦੁਆਰੇ ਗੁਰੂ ਤੇਗ ਬਹਾਦੁਰ ਜੀ ਦੀ ਯਾਦ ਨਾਲ ਸੰਬੰਧਤ ਹਨ।

ਇਸ ਤਰ੍ਹਾਂ ਗੁਰੂ ਤੇਗ ਬਹਾਦੁਰ ਜੀ ਦੇ ਮਾਲਵੇ ਅਤੇ ਬਾਂਗਰ ਖੇਤਰਾਂ ਦੇ ਦੌਰਿਆਂ ਦਾ ਸਰਵੇਖਣ ਅਤੇ ਵਿਸ਼ਲੇਸ਼ਣ ਕਰਨ ਤੋਂ ਚਾਰ ਐਸੀਆਂ ਮੁੱਖ ਥਾਵਾਂ ਸਾਡੇ ਸਾਹਮਣੇ ਆਉਂਦੀਆਂ ਹਨ ਜਿੱਥੇ ਗੁਰੂ ਜੀ ਨੇ ਡੇਰਾ ਲਾ ਕੇ ਆਲੇ-ਦੁਆਲੇ ਦੇ ਇਲਾਕਿਆਂ ਵਿਚ ਧਰਮ ਪਰਚਾਰ ਕੀਤਾ ਸੀ। ਪਹਿਲੀ ਮੁੱਖ ਥਾਂ ਸੀ ਸੈਫ਼ਾਬਾਦ ਜਿਸ ਦਾ ਅਜੋਕਾ ਨਾਂ ਬਹਾਦੁਰਗੜ੍ਹ ਹੈ। ਇੱਥੇ ਠਹਿਰ ਕੇ, ਪਟਿਆਲੇ ਜ਼ਿਲ੍ਹੇ ਦੇ ਅਨੇਕਾਂ ਪਿੰਡਾਂ ਵਿਚ ਗੁਰੂ ਜੀ ਪਰਚਾਰ ਕਰਦੇ ਰਹੇ ਸਨ। ਦੂਜੀ ਮੁੱਖ ਥਾਂ ਸੀ ਧਮਧਾਨ ਸਾਹਿਬ। ਇਹ ਅੱਜ ਕੱਲ ਹਰਿਆਣਾ ਰਾਜ ਵਿਚ ਹੈ। ਉਸ ਸਮੇਂ ਇਸ ਇਲਾਕੇ ਨੂੰ ਬਾਂਗਰ ਕਿਹਾ ਜਾਂਦਾ ਸੀ। ਇੱਥੇ ਕੈਂਪ ਲਗਾ ਕੇ ਗੁਰੂ ਜੀ ਨੇ ਬਾਂਗਰ ਖੇਤਰ ਵਿਚ ਪਰਚਾਰ ਕੀਤਾ। ਇਸ ਬਾਂਗਰ ਖੇਤਰ ਵਿਚ ਕੁਝ ਇਲਾਕਾ ਪਟਿਆਲੇ ਅਤੇ ਸੰਗਰੂਰ ਜ਼ਿਲ੍ਹਿਆਂ ਦਾ ਵੀ ਸ਼ਾਮਲ ਸੀ। ਤੀਜਾ ਮੁੱਖ ਅਸਥਾਨ ਸੰਗਰੂਰ ਜ਼ਿਲ੍ਹੇ ਦਾ ਢਿਲਵਾ ਮੋੜ ਦਾ ਪਿੰਡ ਸੀ। ਇੱਥੇ ਗੁਰੂ ਜੀ ਦੇ ਕਾਫ਼ੀ ਦਿਨ ਠਹਿਰਣ ਦੀ ਜਾਣਕਾਰੀ ਮਿਲਦੀ ਹੈ। ਚੌਥਾ ਮੁੱਖ ਥਾਂ ਤਲਵੰਡੀ ਸਾਬੋ ਸੀ। ਇਹ ਦੋਵੇਂ ਥਾਵਾਂ ਢਿਲਵਾਂ ਅਤੇ ਤਲਵੰਡੀ ਸਾਬੋ ਮਾਲਵੇ ਦੇ ਗੜ੍ਹ ਸਨ। ਇਨ੍ਹਾਂ ਦੇ ਆਲੇ ਦੁਆਲੇ ਦੇ ਤਕਰੀਬਨ ਹਰ ਪਿੰਡ ਵਿਚ ਗੁਰੂ ਜੀ ਨੇ ਆਪਣੇ ਪਵਿੱਤਰ ਚਰਨ ਪਾਏ ਸਨ।

ਇਕ ਪਾਸੇ ਔਰੰਗਜ਼ੇਬ ਦੀ ਕੱਟੜ ਧਾਰਮਿਕ ਨੀਤੀ ਦੇਸ਼ ਭਰ ਦੇ ਗੈਰ-ਮੁਸਲਮਾਨ ਲੋਕਾਂ ਨੂੰ ਇਸਲਾਮ ਵਿਚ ਲਿਆਉਣ 'ਤੇ ਤੁਲੀ ਹੋਈ ਸੀ ਪਰ ਦੂਜੇ ਪਾਸੇ ਗੁਰੂ ਤੇਗ ਬਹਾਦੁਰ ਜੀ ਭਿੰਨ-ਭਿੰਨ ਅਸਥਾਨਾਂ 'ਤੇ ਜਾ ਕੇ ਧਰਮ ਪਰਚਾਰ ਕਰ ਰਹੇ ਸਨ। ਇਹ ਦੋ ਵਿਰੋਧੀ ਝੁਕਾਅ ਇਤਿਹਾਸਕਾਰਾਂ ਲਈ ਇਕ ਬਹੁਤ ਵੱਡੀ ਮੁਸ਼ਕਲ ਦਾ ਹੱਲ ਲਈ ਖੜ੍ਹੇ ਹਨ। ਹੱਲ ਇਹ ਹੈ ਕਿ ਭਾਰਤ ਭਰ ਵਿਚ ਜੇ ਕਿਸੇ ਨੇਤਾ ਨੇ ਔਰੰਗਜ਼ੇਬ ਦੀ ਕੱਟੜ ਧਾਰਮਿਕ ਨੀਤੀ ਨੂੰ ਵੰਗਾਰਿਆ ਸੀ ਤਾਂ ਉਹ ਸਿਰਫ਼ ਗੁਰੂ ਤੇਗ ਬਹਾਦੁਰ ਜੀ ਹੀ ਸਨ। ਗੁਰੂ ਜੀ ਨੂੰ ਵਾਰ ਵਾਰ ਗਰਿਫ਼ਤਾਰ ਕਰਨਾ ਅਤੇ ਅਖੀਰ ਗੁਰੂ ਜੀ ਨੂੰ ਹਕੂਮਤ ਵੱਲੋਂ ਸ਼ਹੀਦ ਕਰ ਦੇਣਾ ਇਸ ਗੱਲ ਨੂੰ ਸਾਬਤ ਕਰਦਾ ਹੈ ਕਿ ਗੁਰੂ ਜੀ ਦੇ ਅਧਿਆਤਮਕ ਪਰਚਾਰ ਦੌਰਿਆਂ ਨੇ ਔਰੰਗਜ਼ੇਬ ਨੂੰ ਬੇਚੈਨ ਕਰ ਰੱਖਿਆ ਸੀ। ਗੁਰੂ ਸਾਹਿਬ ਫਿਰਕੂ ਬੰਧਨਾਂ ਤੋਂ ਪਰੇ ਹੋ ਕੇ ਸਮੁੱਚੇ ਭਾਰਤੀ ਸਮਾਜ ਦੇ ਇਕ ਧਾਰਮਿਕ ਨੇਤਾ ਦੇ ਰੂਪ ਵਿਚ

ਵਿਚਰ ਰਹੇ ਸਨ। ਧਾਰਮਿਕ ਨੇਤਾ ਦਾ ਇਹੀ ਸਰਬ-ਪਰਵਾਨਤ ਰੂਪ ਔਰੰਗਜ਼ੇਬ ਦੀ ਕੱਟੜ ਧਾਰਮਿਕ ਨੀਤੀ ਨੂੰ ਇਕ ਖ਼ਤਰਾ ਬਣਿਆ ਖੜਾ ਸੀ। 'ਬਚਿਤ੍ਰ ਨਾਟਕ' ਵਿਚਲੇ ਇਹ ਵਾਕ : "ਧਰਮ ਹੇਤ ਸਾਕਾ ਜਿਨ ਕੀਆ। ਸੀਸ ਦੀਆ ਪਰ ਸਿਰਰੁ ਨਾ ਦੀਆ" ਇਸ ਕਥਨ ਦੀ ਸਪੱਸ਼ਟ ਤੌਰ 'ਤੇ ਸ਼ਾਹਦੀ ਭਰ ਰਹੇ ਹਨ।

ਇਤਨੇ ਮਹਾਨ ਧਰਮ ਨਿਰਪੱਖ ਨੇਤਾ ਦੇ ਧਰਮ ਪਰਚਾਰ ਦੌਰਿਆਂ ਨੂੰ ਅਜੇ ਤੱਕ ਕਿਸੇ ਵੀ ਕਲਮ ਵੱਲੋਂ ਉਸ ਸੰਦਰਭ ਵਿਚ ਰੱਖ ਕੇ ਨਹੀਂ ਬਿਆਨਿਆ ਗਿਆ ਜਿਸ ਸੰਦਰਭ ਵਿਚ ਗੁਰੂ ਜੀ ਨੇ ਇਹ ਦੌਰੇ ਕੀਤੇ ਸਨ। ਸਗੋਂ ਇਨ੍ਹਾਂ ਨੂੰ ਫਿਰਕੂ ਦਰਿਸ਼ਟੀ ਜਾਂ ਇਕ ਉਦਾਸ ਬਿਰਤੀ ਵਿਚ ਰੱਖ ਕੇ ਵਿਆਖਿਆ ਗਿਆ ਹੈ। ਗੁਰੂ ਤੇਗ ਬਹਾਦੁਰ ਜੀ ਦੇ ਦੌਰਿਆਂ ਨੂੰ ਵਰਨਣ ਕਰਨ ਵਾਲੀਆਂ ਜੋ ਲਿਖਤਾਂ ਸਾਡੇ ਪਾਸ ਹਨ ਉਹ ਅਤੀ ਨਿਰਾਸ਼ ਕਰਨ ਵਾਲੀਆਂ ਹਨ। ਇਨ੍ਹਾਂ ਲਿਖਤਾਂ ਦਾ ਨਜ਼ਰੀਆ ਸੰਪਰਦਾਇਕ ਹੈ ਜਾਂ ਫਿਰ ਸਿੱਖ ਧਰਮ ਦੀ ਭਾਵਨਾ ਤੋਂ ਬਹੁਤ ਦੂਰ ਦਾ ਹੈ। *ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ*, ਪੰਡਿਤ ਤਾਰਾ ਸਿੰਘ ਦੀ *ਸ੍ਰੀ ਗੁਰ ਤੀਰਥ ਸੰਗ੍ਰਹਿ*; ਭਾਈ ਸੰਤੋਖ ਸਿੰਘ ਦਾ *ਸੂਰਜ ਪ੍ਰਕਾਸ਼*, ਗਯਾਨੀ ਗਯਾਨ ਸਿੰਘ ਦਾ *ਗੁਰਧਾਮ ਸੰਗ੍ਰਹਿ*; ਗਯਾਨੀ ਠਾਕਰ ਸਿੰਘ ਦੀ *ਸ੍ਰੀ ਗੁਰਦੁਆਰੇ ਦਰਸ਼ਨ*; ਭਾਈ ਕਾਨ੍ਹ ਸਿੰਘ ਨਾਭਾ ਦਾ *ਮਹਾਨ ਕੋਸ਼* ਅਤੇ ਡਾ. ਫ਼ੌਜਾ ਸਿੰਘ ਵੱਲੋਂ ਸੰਪਾਦਿਤ ਕੀਤੀ ਗਈ *ਯਾਤਰਾ ਅਸਥਾਨ ਤੇ ਯਾਦ ਚਿੰਨ੍ਹ* ਵਾਲੀ ਪੁਸਤਕ, ਸਿੱਧੇ ਤੌਰ 'ਤੇ ਗੁਰੂ ਜੀ ਦੇ ਪਰਚਾਰ ਦੌਰਿਆਂ ਬਾਰੇ ਰੌਸ਼ਨੀ ਪਾਉਂਦੀਆਂ ਹਨ। ਇਸ ਵਿਚ ਨਿਸ਼ਚੇ ਹੀ ਸ਼ੱਕ ਨਹੀਂ ਕਿ ਇਨ੍ਹਾਂ ਲਿਖਤਾਂ ਵਿਚ ਬਹੁਤ ਸਾਰੇ ਅਜਿਹੇ ਅੰਸ਼ ਹਨ ਜੋ ਸਾਡੀ ਜਾਣਕਾਰੀ ਵਿਚ ਵਾਧਾ ਕਰਦੇ ਹਨ ਅਤੇ ਇਤਿਹਾਸ ਦੀ ਦਰਿਸ਼ਟੀ ਤੋਂ ਮਹੱਤਵਪੂਰਨ ਤੇ ਸਹਾਇਕ ਕਹੇ ਜਾ ਸਕਦੇ ਹਨ ਪਰ ਇਨ੍ਹਾਂ ਲਿਖਤਾਂ ਵਿਚ ਸਿਰਫ਼ ਭਾਈ ਕਾਨ੍ਹ ਸਿੰਘ ਨਾਭਾ ਦੀ ਲਿਖਤ ਨੂੰ ਛੱਡ ਕੇ, ਅਜਿਹੀਆਂ ਬਹੁਤ ਗੱਲਾਂ ਹਨ ਜਿਹੜੀਆਂ ਗੁਰੂ-ਆਸ਼ੇ ਨਾਲ ਜਾਂ ਗੁਰਬਾਣੀ ਨਾਲ ਮੇਲ ਨਹੀਂ ਖਾਂਦੀਆਂ। ਇਹ ਲਿਖਣ ਵਿਚ ਵੀ ਕੋਈ ਝਿਜਕ ਨਹੀਂ ਹੈ ਕਿ ਇਹ ਸਭ ਲਿਖਤਾਂ ਇਕ ਦੂਜੇ ਤੋਂ ਬਹੁਤ ਭਿੰਨ ਹਨ ਅਤੇ ਇਨ੍ਹਾਂ ਦੀ ਵਿਆਖਿਆ ਵੀ ਵੱਖਰੀ-ਵੱਖਰੀ ਹੈ। ਇਹ ਠੀਕ ਹੈ ਕਿ ਤੱਥਾਂ ਦੀ ਵਿਆਖਿਆ ਦਾ ਹੀ ਫ਼ਰਕ ਹੁੰਦਾ ਹੈ ਜਦੋਂ ਕਿ ਤੱਥ ਤਾਂ ਸਭ ਲਈ ਇਕੋ ਜਿਹੇ ਹੀ ਹੁੰਦੇ ਹਨ। ਬੇਸ਼ੱਕ ਇਨ੍ਹਾਂ ਲਿਖਤਾਂ ਦੇ ਲੇਖਕਾਂ ਨੇ ਗੁਰੂ ਜੀ ਦੇ ਦੌਰਿਆਂ ਨੂੰ ਕਲਮਬੰਦ ਕਰ ਕੇ ਸਾਡੇ ਲਈ ਪਰਚਾਰ ਦੌਰਿਆਂ ਦਾ ਅਧਿਐਨ ਕਰਨ ਦਾ ਰਸਤਾ ਖੋਲ੍ਹ ਦਿੱਤਾ ਹੈ ਇਸ ਦੇ ਨਾਲ ਹੀ ਉਨ੍ਹਾਂ ਨੇ ਇਤਿਹਾਸ ਅਤੇ ਮਿਥਿਹਾਸ, ਰਵਾਇਤ ਅਤੇ ਅਫਵਾਹ, ਸੰਪਰਦਾਈ ਅਤੇ ਜਾਤੀ ਝੁਕਾਅ ਇਤਨੇ ਰਲਗਡ ਕਰ ਦਿੱਤੇ ਹਨ ਕਿ ਸਾਡੇ ਲਈ ਉਨ੍ਹਾਂ ਨੂੰ ਅਲੱਗ-ਅਲੱਗ ਕਰਨਾ ਇਕ ਬਹੁਤ ਵੱਡੀ ਸਮੱਸਿਆ ਬਣ ਗਿਆ ਹੈ।

*ਮਾਲਵਾ ਦੇਸ਼ ਰਟਨ ਦੇ ਦੌਰਿਆਂ ਦੀ ਸਾਖੀ ਪੋਥੀ* 1870 ਈ. ਦੇ ਨੇੜਲੇ ਸਮੇਂ ਵਿਚ ਲਿਖੀ ਹੋਈ ਲਿਖਤ ਹੈ। ਇਹ ਕੰਮ ਸਰਦਾਰ ਅਤਰ ਸਿੰਘ ਭਦੌੜ ਨੇ ਕਰਵਾਇਆ ਸੀ। ਕੰਮ ਕਰਨ ਵਾਲਾ ਕੋਈ ਉਦਾਸੀ ਸਾਧੂ ਸੀ। ਇਹ ਗੱਲ ਲਿਖਤ ਦੀ ਸ਼ੈਲੀ ਤੋਂ ਸਾਬਤ ਹੁੰਦੀ ਹੈ। ਇਸ ਵਿਚ ਪਰਚਾਰ ਦੌਰਿਆਂ ਦੀ ਸਾਰੀ ਵਿਆਖਿਆ ਮੰਗ ਕੇ ਖਾਣ ਵਾਲੇ ਸਾਧਾਂ ਸੰਤਾਂ ਵਾਲੀ ਹੀ ਹੈ। ਇਹ ਪਹਿਲੀ ਲਿਖਤ ਹੈ ਜਿਸ ਨੇ ਗੁਰੂ ਸਾਹਿਬ ਦੇ ਮੂੰਹੋਂ ਪੰਜਾਬ ਦੇ ਅਨੇਕਾਂ ਪਿੰਡਾਂ ਵਿਚਲੇ ਜੱਟ ਕਬੀਲਿਆਂ ਨੂੰ ਸਰਾਪ ਦਿਵਾਏ ਹਨ। ਕਿੰਨੀ ਅਜੀਬ ਗੱਲ ਹੈ ਕਿ ਪੰਜਾਬ ਦੇ ਇਤਿਹਾਸਕਾਰ ਤਾਂ ਮਾਲਵੇ ਦੇ ਜੱਟ ਕਬੀਲਿਆਂ ਨੂੰ ਧੜਾ-ਧੜ ਸਿੱਖ ਧਰਮ ਵਿਚ ਸ਼ਾਮਲ ਹੁੰਦਾ ਦਿਖਾ ਰਹੇ ਹਨ ਪਰ ਇਹ ਉਦਾਸੀ ਸਾਧੂ ਲੇਖਕ ਗੁਰੂ ਤੇਗ ਬਹਾਦੁਰ ਜੀ ਤੋਂ ਜੱਟ ਕਬੀਲਿਆਂ ਨੂੰ ਸਰਾਪ ਦਿਵਾ ਰਿਹਾ ਹੈ। ਮਿਸਾਲ ਦੇ ਤੌਰ 'ਤੇ *ਸਾਖੀ ਪੋਥੀ* ਦੀਆਂ ਇਹ ਟੂਕਾਂ ਦੇਖੋ : "ਅੱਗੇ ਡੇਰਾ ਗੁਰੂ ਜੀ ਨੇ ਸੇਖੇ ਕੀਤਾ। ਉੱਥੇ ਜਵੰਧਿਆਂ ਦੇ ਬਾਈ ਪਿੰਡ ਸਨਿ ਬਸਦੇ। ...ਬਾਹੀਏ ਕਾ ਸਰਦਾਰ ਸੀ, ਓਸ ਦਾ ਨਾਉਂ ਥੀ ਤਲੋਕਾ। ...ਗੁਰੂ ਜੀ ਕੀ ਟਹਿਲ ਸੇਵਾ ਕੁਛ ਨਾ ਕੀਤੀ....ਜੀਵੰਧਿਆਂ ਉੱਤੇ ਕੋਪ ਹੋਏ। ....ਗੁਰੂ ਜੀ ਬਚਨ ਕੀਤਾ :

ਏਦਾ ਕੀ ਨਾਉਂ ਹੈ? ਉਸ ਕਹਿਆ : ਏਸ ਕਾ ਨਾਉਂ ਤਲੋਕਾ ਹੈ ਜੀ। ਗੁਰੂ ਜੀ ਕਹਿੰਦੇ : ਇਹੁ ਤਾ ਅਕਲ ਕਾ ਅੰਧਾ ਹੈ। ਉਸ ਆਖਿਆ : ਜੀ ਇਹੁ ਤਾਂ ਬਾਹੀਏ ਕਾ ਸਰਦਾਰ ਹੈ। ਗੁਰੂ ਜੀ ਹੱਥ ਉੱਤੇ ਹੱਥ ਮਾਰ ਕੇ ਕਹਿਆ : ਬਾਹੀਆ ਨਾ ਤੇਹੀਆ।"[15] ਇੱਥੋਂ ਹੀ ਹੋਰ ਲੇਖਕਾਂ ਨੇ 'ਜਵੰਧੇ ਅਕਲ ਕੇ ਅੰਧੇ' ਦੀ ਕਹਾਉਤ ਘੜ ਲਈ।

ਇਸੇ ਤਰ੍ਹਾਂ ਗੁਰੂ ਜੀ ਜਦੋਂ ਭਿਖੀ ਜਾਂਦੇ ਹਨ ਤਾਂ ਉੱਥੋਂ ਭਾਈ ਦੇਸੂ ਨੂੰ ਸਿੱਖ ਬਣਾਇਆ। ਦੇਸੂ ਚਹਿਲ ਜੱਟ ਸੀ। ਜਦੋਂ ਉਹ ਸੁਲਤਾਨੀਆਂ ਜਾਂ ਸਰਵਰੀਆਂ ਦੇ ਦਬਾਅ ਹੇਠ ਆ ਕੇ ਸਿੱਖ ਧਰਮ ਤਿਆਗ ਬੈਠਾ ਤਾਂ *ਸਾਖੀ ਪੋਥੀ* ਦੇ ਲੇਖਕ ਨੇ ਸਾਰੇ ਚਹਿਲ ਕਬੀਲੇ ਨੂੰ ਹੀ ਸਰਾਪ ਦਿਵਾ ਦਿੱਤਾ। ਫਿਰ ਮੋੜਾਂ ਪਿੰਡ ਦੇ ਲੋਕਾਂ ਨੇ ਗੁਰੂ ਜੀ ਨੂੰ ਮਿਲ ਕੇ ਕਿਹਾ ਕਿ ਤੁਸੀਂ ਇਕੱਲੇ ਦੇਸੂ ਕਰ ਕੇ ਸਾਰੇ ਚਹਿਲਾਂ ਨੂੰ ਕਿਉਂ ਸਰਾਪ ਦੇ ਦਿੱਤਾ "ਜਿ ਮਿਹਰਬਾਨ! ਇਕ ਪਿੱਛੇ ਸਾਰੇ ਹੀ ਚਹਿਲ ਕਿਉਂ ਮਾਰੇ?" ਤਾਂ ਗੁਰੂ ਜੀ ਦੇ ਮੂੰਹੋਂ ਅਖਵਾਇਆ ਗਿਆ ਹੈ ਕਿ ਚੰਗਾ ਇਕੱਲੇ ਤਿਲੋਕੇ ਦੀ ਹੀ ਜੜ੍ਹ ਪੁੱਟੀ ਜਾਵੇਗੀ ਬਾਕੀ ਸਭ ਵਸਦੇ ਰਹਿਣਗੇ।[16]

ਸਿਰਫ਼ ਇਹ ਹੀ ਨਹੀਂ *ਸਾਖੀ ਪੋਥੀ* ਵਿਚ ਕੁਝ ਥਾਂ ਫਿਰਕੂ ਨਫ਼ਰਤ ਵੀ ਭਰੀ ਗਈ ਹੈ। ਇਸ ਦਾ ਲੇਖਕ ਗੁਰੂ ਜੀ ਦੇ ਮੂੰਹੋਂ ਮੁਸਲਮਾਨਾਂ ਪਰਤੀ ਮਾੜੇ ਸ਼ਬਦ ਅਖਵਾ ਰਿਹਾ ਹੈ। ਇੱਥੋਂ ਤੱਕ ਕਿ ਉਨ੍ਹਾਂ ਦੇ ਘੋੜੇ ਨੂੰ ਵੀ ਮੁਸਲਮਾਨਾਂ ਪਰਤੀ ਫਿਰਕੂ ਸੋਚ ਦਾ ਪਰਤੀਕ ਬਣਾ ਰਿਹਾ ਹੈ। ਮਿਸਾਲ ਦੇ ਤੌਰ 'ਤੇ ਜਦੋਂ ਗੁਰੂ ਜੀ ਧੌਲੇ ਤੇ ਸੋਹੀਵਾਲ ਪਿੰਡਾਂ ਵਿਚ ਜਾਂਦੇ ਹਨ ਤਾਂ *ਸਾਖੀ ਪੋਥੀ* ਦਾ ਕਰਤਾ ਲਿਖ ਰਿਹਾ ਹੈ : "ਗੁਰੂ ਜੀ ਕਾ ਘੋੜਾ ਅੜੀ ਕਰ ਖਲੋਤਾ। ਗੁਰੂ ਕੇ ਕਾਂਮਚੀਆਂ ਮਾਰਣ, ਅੱਡੀਆਂ ਮਾਰਣ, ਘੋੜਾ ਦੁਇ ਕਦਮਾਂ ਪਿਛਾਹਾਂ ਜਾਇ, ਅਗਾਹਾਂ ਨਾ ਜਾਏ। ਗੁਰੂ ਜੀ ਨੇ ਕਹਿਆ : "ਇਹ ਤੁਰਕਾਂ ਦੇ ਬੰਦੇ ਹਨ, ਘੋੜਾ ਤਦੀ ਨਹੀਂ ਜਾਂਦਾ ਅਗਾਂਹਾਂ।"[17] ਇਸ ਤੋਂ ਪਿੱਛੋਂ ਦੇ ਲੇਖਕਾਂ ਨੇ ਵੀ ਕੁਝ ਥਾਂ ਗੁਰੂ ਜੀ ਦੇ ਪਰਚਾਰ ਮਿਸ਼ਨ ਨੂੰ ਬਿਗਾੜ ਕੇ ਪੇਸ਼ ਕੀਤਾ ਹੈ। ਮਿਸਾਲ ਦੇ ਤੌਰ 'ਤੇ ਜਵੰਧਿਆਂ ਬਾਰੇ ਇਸ ਵਿਚ ਵਰਤੀ ਗਈ ਟੂਕ ਦੇਖੋ : "ਗੁਰੂ ਜੀ ਨੇ ਤੀਜੇ ਦਿਨ ਸਵੇਰੇ ਹੀ ਚਾਲੇ ਪਾ ਦਿੱਤੇ ਤੇ ਤਰਲੋਕੇ ਦੇ ਸ਼ਹਿਰ ਵੱਲ ਨੂੰ ਤੁਰ ਪਏ। ਸ਼ਹਿਰ ਦੇ ਦਰਵਜਾਜ਼ੇ ਤੋਂ ਬਹੁਤ ਰਸਤੇ ਉੱਤੇ ਕੁਝ ਬੱਚੇ ਖੇਡ ਰਹੇ ਸਨ। ਗੁਰੂ ਜੀ ਘੋੜੇ ਤੋਂ ਉਤਰੇ ਤੇ ਬੱਚਿਆਂ ਨੂੰ ਆਪਣੇ ਪਾਸ ਬਿਠਾ ਕੇ ਕਿਹਾ, "ਆਓ ਮੁੰਡਿਓ, ਪੂਰੀਏ।" ਗੁਰੂ ਜੀ ਨੇ ਬੱਚਿਆਂ ਦਾ ਹੱਥ ਫੜ ਕੇ ਇਹ ਸ਼ਬਦ ਉਨ੍ਹਾਂ ਨੂੰ ਰਟਾ ਦਿੱਤਾ : ਨਾ ਬਾਈਆ ਨਾ ਤੇਈਆਂ। ਏਥੇ ਹੋਸੀ ਥੇਹੀਆ-ਬੇਹੀਆ।[18] ਭਾਵ ਕਿ ਇਹ ਸਾਰਾ ਬਾਈਆ ਤੇਈਆ ਸਭ ਥੇਹ ਹੋ ਜਾਵੇਗਾ। ਇਹ ਸਰਾਪ ਦੇਣ ਪਿੱਛੋਂ ਤਿਰਲੋਕੇ ਦੀ ਕੁੜੀ ਗੁਰੂ ਜੀ ਕੋਲੋਂ ਭੁੱਲ ਬਖ਼ਸ਼ਾਉਣ ਗਈ। ਗੁਰੂ ਜੀ ਨੇ ਭੁੱਲ ਬਖ਼ਸ਼ਦਿਆਂ ਹੋਇਆ ਕਿਹਾ[19] "ਜਾ ਬੱਚਾ, ਤੁਹਾਡੀ ਕਿਤੇ-ਕਿਤੇ ਕੁੱਤੀ ਭੌਂਕਿਆ ਕਰੂਗੀ ਪਰ ਜੋ ਅਸੀਂ ਕਹਿ ਦਿੱਤਾ ਹੈ ਉਹ ਬਚਨ ਅਟੱਲ ਰਹੂਗਾ।" ਇਸ ਪੁਸਤਕ ਵਿਚ ਹੀ ਭਿਖੀ ਦੇ ਦੇਸੂ ਚਹਿਲ ਬਾਰੇ ਜੋ ਕੁਝ ਲਿਖਿਆ ਗਿਆ ਹੈ ਉਹ *ਸਾਖੀ ਪੋਥੀ* ਤੋਂ ਵੀ ਦੋ ਕਦਮ ਅੱਗੇ ਜਾ ਕੇ ਲਿਖਿਆ ਹੈ। "ਅੰਤਰਜਾਮੀ ਗੁਰੂ ਤੇਗ

---

15. *ਮਾਲਵਾ ਦੇਸ਼ ਰਟਨ ਦੇ ਦੌਰਿਆਂ ਦੀ ਸਾਖੀ ਪੋਥੀ*, ਖਾਲਸਾ ਸਮਾਚਾਰ, ਅੰਮ੍ਰਿਤਸਰ, 1962, ਪੰਨਾ 7.
16. *ਉਕਤ*, ਪੰਨੇ 16, 18 ਅਤੇ 19.
17. *ਉਕਤ*, ਪੰਨਾ 11.
18. ਫੌਜਾ ਸਿੰਘ (ਸੰ.), *ਗੁਰੂ ਤੇਗ ਬਹਾਦੁਰ — ਯਾਤਰਾ ਅਸਥਾਨ, ਪਰੰਪਰਾਵਾਂ ਤੇ ਯਾਦ ਚਿੰਨ੍ਹ*, ਪਟਿਆਲਾ, 1976, ਪੰਨੇ 93-94. ਬਾਈਆ ਤੋਂ ਬਾਹੀਆ ਬਣਿਆ ਹੈ। ਬਾਹੀਆ ਸ਼ਬਦ ਫੂਲਕੀਆਂ ਰਿਆਸਤਾਂ ਬਣਨ ਤੋਂ ਕਾਫੀ ਸਮੇਂ ਬਾਅਦ ਪਰਚਲਤ ਹੋਇਆ ਸੀ। ਪਟਿਆਲੇ ਦੇ ਮਹਾਰਾਜਿਆਂ ਨੇ ਸਿੱਧੂਆਂ ਦੇ ਬਾਈ ਪਿੰਡਾਂ ਨੂੰ ਵਿਸ਼ੇਸ਼ ਸਟੇਟਸ ਦਿੱਤਾ ਹੋਇਆ ਸੀ। ਇਨ੍ਹਾਂ ਬਾਈ ਪਿੰਡਾਂ ਦੇ ਵਸਨੀਕ ਆਪਣੇ ਆਪ ਨੂੰ ਬਾਹੀਆ ਅਖਵਾਉਂਦੇ ਸਨ। ਇਸ ਤੋਂ ਇਕ ਮਤਲਬ ਇਹ ਵੀ ਨਿਕਲਦਾ ਹੈ ਕਿ ਇਹ ਲਿਖਤ ਫੂਲਕੀਆਂ ਰਿਆਸਤਾਂ ਦੇ ਸਮੇਂ ਲਿਖੀ ਗਈ ਸੀ।
19. *ਉਕਤ*, ਪੰਨਾ 94.

ਬਹਾਦੁਰ ਜੀ ਨੂੰ ਆਵੇਸ਼ ਹੋਇਆ ਤੇ ਉਨ੍ਹਾਂ ਦੇ ਮੂੰਹੋਂ ਸੁੱਤੇ ਸਿੱਧ ਹੀ ਨਿਕਲਿਆ : ਚਹਿਲੋ ਤੁਹਾਡੀ ਜੜ ਪੁੱਟੀ ਜਾਵੇਗੀ। ਉਸ ਸਮੇਂ ਇਕ ਚਹਿਲ ਗੋਤ ਦੀ ਲੜਕੀ ਜੋ ਮਾਨ ਜੱਟਾਂ ਦੇ ਵਿਆਹੀ ਹੋਈ ਸੀ ਗੁਰੂ ਸਾਹਿਬ ਦੇ ਦਰਬਾਰ ਵਿਚ ਬੈਠੀ ਸੀ। ਉਸ ਨੇ ਕਿਹਾ, ਹਜ਼ੂਰ ! ਤੁਸੀਂ ਸਾਰੇ ਚਹਿਲਾਂ ਦੀ ਜੜ੍ਹ ਕਿਉਂ ਪੁੱਟਦੇ ਹੋ, ਸਾਰੇ ਚਹਿਲਾਂ ਨੇ ਤੁਹਾਡਾ ਕੀ ਵਿਗਾੜਿਆ ਹੈ ?"[20]

ਇਸੇ ਤਰ੍ਹਾਂ ਹੀ ਸੋਹੀਵਾਲ ਪਿੰਡ ਬਾਰੇ ਲਿਖਿਆ ਹੈ : "ਗੁਰੂ ਜੀ ਨੇ ਪਿੰਡ ਦੇ ਵਸਨੀਕਾਂ ਤੋਂ ਪਿੰਡ ਦਾ ਨਾਂ ਪੁੱਛਿਆ। ਪਤਾ ਲੱਗਿਆ ਕਿ ਉਸ ਨੂੰ ਸੋਹੀਵਾਲ ਜਾਂ ਮੋਹੀਵਾਲ ਕਹਿੰਦੇ ਹਨ। ਗੁਰੂ ਜੀ ਨੇ ਬਚਨ ਕੀਤਾ : ਨਾ ਸੋਹੀ ਨਾ ਮੋਹੀ। ਇਹ ਹੋਸੀ ਥੇਹੀ-ਥੇਹੀ। ਇੱਥੇ ਹੋਸੀ ਮਿਰਗਾਂ ਦੀ ਠੇਹੀ। " ਫਿਰ ਜਦੋਂ ਘੋੜਾ ਅੱਗੇ ਨਾ ਤੁਰਿਆ ਤਾਂ ਕਿਹਾ ਗਿਆ ਕਿ "ਇਹ ਤਾਂ ਤੁਰਕਾਂ ਦੇ ਬੰਦੇ ਹਨ। ਮੋਟੀ ਅਕਲ ਦੇ ਆਦਮੀ ਹਨ। ਇਹ ਗੁਰੂ-ਪੀਰ ਨੂੰ ਨਹੀਂ ਜਾਣਦੇ। "[21] ਇਹ ਤਾਂ ਕੁਝ ਵੰਨਗੀ ਮਾਤਰ ਵੇਰਵੇ ਹਨ। ਸਾਰੀ ਪੁਸਤਕ ਹੀ ਅਜਿਹੇ ਹਵਾਲਿਆਂ ਨਾਲ ਭਰੀ ਪਈ ਹੈ। ਸਿਤਮ ਦੀ ਗੱਲ ਤਾਂ ਇਹ ਹੈ ਕਿ ਇਹ ਸ਼ਬਦ ਇਸ ਤਰ੍ਹਾਂ ਕੌਮਿਆਂ ਵਿਚ ਅਤੇ ਆਪਣੀ ਸਿੱਧੀ ਜ਼ਬਾਨ ਵਿਚ ਦਿੱਤੇ ਗਏ ਹਨ ਜਿਵੇਂ ਕਿ ਇਹ ਸਚਮੁੱਚ ਹੀ ਗੁਰੂ ਜੀ ਦੇ ਮੁਖਾਰਬਿੰਦ ਵਿਚੋਂ ਉਚਾਰੇ ਗਏ ਹੋਣ। ਇਨ੍ਹਾਂ ਗੱਲਾਂ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਲਿਖਣ ਵਾਲੇ ਦੀ ਸੋਚ ਕਿਹੋ ਜਿਹੀ ਹੈ। ਇਨ੍ਹਾਂ ਵੇਰਵਿਆਂ ਨੂੰ ਤਾਂ ਪੜ੍ਹ ਕੇ ਇਉਂ ਲੱਗਦਾ ਹੈ ਜਿਵੇਂ ਕਿ ਗੁਰੂ ਸਾਹਿਬ ਧਰਮ ਪਰਚਾਰ ਕਰਨ ਦੀ ਥਾਂ ਲੋਕਾਂ ਨਾਲ ਝਗੜਦੇ ਫਿਰਦੇ ਹੋਣ।

ਰਵਾਇਤ ਉਹ ਹੈ ਜੋ ਵਿਸ਼ਵਾਸ ਨੂੰ ਅੱਗੇ ਤੋਰਦੀ ਹੈ। ਵਿਸ਼ਵਾਸ, ਵਿਚਾਰਧਾਰਾ ਵਿਚੋਂ ਉਗਮਦਾ ਹੈ। ਸਾਡਾ ਵਿਸ਼ਵਾਸ ਹੁੰਦਾ ਹੈ ਕਿ ਫਲਾਣੀ ਗੱਲ ਫਲਾਣੇ ਤਰੀਕੇ ਅਨੁਸਾਰ ਹੋਣੀ ਚਾਹੀਦੀ ਹੈ। ਜੇ ਇਸ ਦੀ ਪੂਰਤੀ ਲਈ ਲਿਖਤੀ ਗਵਾਹੀ ਨਹੀਂ ਮਿਲਦੀ ਤਾਂ ਅਸੀਂ ਆਪਣੇ ਵਿਸ਼ਵਾਸ ਦੇ ਸਹਾਰੇ ਆਪਣੀ ਗੱਲ ਨੂੰ ਅੱਗੇ ਤੋਰਦੇ ਹਾਂ। ਇਸ ਵਿਸ਼ਵਾਸ਼ ਦੇ ਸਹਾਰੇ ਤੁਰੀ ਹੋਈ ਗੱਲ ਰਵਾਇਤ ਦਾ ਰੂਪ ਧਾਰ ਲੈਂਦੀ ਹੈ। ਇਸ ਵਿਚ ਤਰਕ ਵੀ ਹੁੰਦਾ ਹੈ ਅਤੇ ਵਜਨਦਾਰ ਦਲੀਲ ਵੀ ਹੁੰਦੀ ਹੈ। ਅਫਵਾਹ ਉਹ ਹੈ ਜੋ ਮੂੰਹੋਂ ਮੂੰਹੀਂ ਤੁਰੀਂ ਆ ਰਹੀ ਗੱਲ ਨੂੰ ਆਪਣੀ ਸੋਚ ਅਤੇ ਸੁਭਾਅ ਅਨੁਸਾਰ ਵਾਧਾ ਘਾਟਾ ਕਰਕੇ ਆਪਣੀ ਮਨਮਰਜ਼ੀ ਅਨੁਸਾਰ ਅਪਣਾ ਲੈਂਦੇ ਹਾਂ। ਇਸ ਵਿਚ ਵਿਸ਼ਵਾਸ ਦੀ ਗੱਲ ਨਹੀਂ ਹੁੰਦੀ ਹੈ ਅਤੇ ਨਾ ਹੀ ਗੱਲ ਹੁੰਦੀ ਹੈ ਤਰਕ ਜਾਂ ਦਲੀਲ ਦੀ। ਇਹ ਅਗਿਆਨੀ ਲੋਕਾਂ ਦੀ ਪਦਾਇਸ਼ ਹੁੰਦੀ ਹੈ। ਇਨ੍ਹਾਂ ਵਿਚ ਨਿਬੇੜਾ ਕਰਨਾ ਜ਼ਰੂਰੀ ਹੈ। ਇਕ ਧਰਮ ਪਰਚਾਰ ਕਰਨ ਵਾਲਾ ਨੇਤਾ ਲੋਕਾਂ ਨੂੰ ਆਪਣੇ ਨਾਲ ਜੋੜਦਾ ਹੈ ਪਰ ਇਹ ਕਦੇ ਨਹੀਂ ਸੁਣਿਆ ਕਿ ਧਰਮ ਪਰਚਾਰ ਕਰਨ ਵਾਲਾ ਨੇਤਾ ਲੋਕਾਂ ਨਾਲ ਲੜਦਾ ਫਿਰਦਾ ਹੋਵੇ। ਇਹ ਗੱਲ ਤਾਂ ਸਮਝ ਵਿੱਚ ਆ ਸਕਦੀ ਹੈ ਕਿ ਉਹ ਮਿੱਠਾ ਬੋਲ ਕੇ ਅਤੇ ਵਿਰੋਧੀਆਂ ਦੀਆਂ ਕੌੜੀਆਂ ਗੱਲਾਂ ਨੂੰ ਨਜ਼ਰਅੰਦਾਜ਼ ਕਰ ਕੇ ਲੋਕਾਂ ਨੂੰ ਆਪਣੇ ਪੈਰੋਕਾਰ ਬਣਾਵੇ ਪਰ ਇਹ ਨਹੀਂ ਕਿ ਲੋਕਾਂ ਦੇ ਕਬੀਲਿਆਂ ਦੇ ਕਬੀਲਿਆਂ ਨੂੰ ਖਾਹਮੁਖਾਹ ਦੇ ਕੌੜੇ ਬਚਨ ਬੋਲ ਕੇ ਆਪਣੇ ਵਿਰੋਧੀ ਬਣਾ ਲਵੇ। ਹੁਣ ਇਸ ਵਿਚ ਕੀ ਤਰਕ ਜਾਂ ਦਲੀਲ ਹੈ ਕਿ ਗੁਰੂ ਜੀ ਨੇ ਜਵੰਧਿਆਂ ਦੇ ਬਾਈ ਪਿੰਡਾਂ ਅਤੇ ਚਹਿਲ ਜੱਟਾਂ ਦੇ ਇਕ ਤਕੜੇ ਕਬੀਲੇ ਨੂੰ ਸਰਾਪ ਦੇ ਕੇ ਆਪਣਾ ਵਿਰੋਧੀ ਬਣਾ ਲਿਆਂ ਸੀ? ਜਦੋਂ ਕਿ ਸਚਾਈ ਇਹ ਹੈ ਕਿ ਇਹ ਜੱਟ ਕਬੀਲੇ ਪਹਿਲਾਂ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਸਮੇਂ ਅਤੇ ਪਿੱਛੋਂ ਦਸਵੇਂ ਗੁਰੂ ਗੋਬਿੰਦ ਸਿੰਘ ਜੀ ਸਮੇਂ ਲੜੀਆਂ ਗਈਆਂ ਲੜਾਈਆਂ ਵਿਚ ਜਾਨਾਂ ਦੀ ਬਾਜ਼ੀ ਲਗਾ ਕੇ ਲੜਦੇ ਰਹੇ ਸਨ। ਅਸਲ ਵਿਚ ਗੁਰੂ ਅਰਜਨ ਦੇਵ ਜੀ ਦੇ ਸਮੇਂ ਤੋਂ ਹੀ ਪੰਜਾਬ ਦੇ ਜੱਟ ਕਬੀਲੇ ਸਿੱਖ ਧਰਮ ਨੂੰ

---

20. ਉਕਤ, ਪੰਨੇ 116-17.
21. ਉਕਤ, ਪੰਨਾ 101.

ਅਪਣਾ ਚੁੱਕੇ ਸਨ[22] ਅਤੇ ਜੁਲਿਫਕਾਰ ਅਰਧਿਸਤਾਨੀ ਤਾਂ ਇੱਥੋਂ ਤੱਕ ਲਿਖ ਦਿੰਦਾ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਵੇਲੇ ਸਾਰੇ ਮਸੰਦ ਜੱਟ ਹੀ ਸਨ। [23] ਅੱਜ ਵੀ ਇਹ ਜੱਟ ਕਬੀਲੇ ਸਿੱਖ ਧਰਮ ਦੀ ਜਿੰਦ ਤੇ ਜਾਨ ਹਨ। ਮਾਲਵੇ ਵਿਚ ਅੱਜ ਨਾ ਕੋਈ ਸੁਲਤਾਨੀਆਂ ਹੈ ਤੇ ਨਾ ਹੀ ਕੋਈ ਸਰਵਰੀਆ। ਅੱਜ ਇਹ ਸਾਰੇ ਹੀ ਸਿੱਖ ਹਨ। ਇਸ ਗੱਲ ਤੋਂ ਇਨ੍ਹਾਂ ਨੂੰ ਸਿੱਖ ਧਰਮ ਵਿਚ ਲਿਆਉਣ ਦੀ ਗੱਲ ਠੀਕ ਸਾਬਤ ਹੁੰਦੀ ਹੈ ਕਿ ਸਰਾਪ ਦੇ ਕੇ ਸਿੱਖੀ ਤੋਂ ਬਾਹਰ ਕੱਢਣ ਦੀ ਗੱਲ ਸਾਬਤ ਹੁੰਦੀ ਹੈ? ਇਹ ਦਲੀਲ ਆਪਣੇ ਆਪ ਹੀ ਉਕਤ ਕਿਸਮ ਦੀਆਂ ਲਿਖਤਾਂ ਨੂੰ ਰੱਦ ਕਰ ਦਿੰਦੀ ਹੈ। ਅੱਜ ਭੀਖੀ, ਸੋਹੀਵਾਲ ਅਤੇ ਸੇਖੇ ਪਿੰਡਾਂ ਦਾ ਸਰਵੇਖਣ ਕਰ ਕੇ ਦੇਖਿਆ ਜਾਵੇ ਤਾਂ ਉੱਥੋਂ ਦਾ ਹਰ ਇਕ ਵਸਨੀਕ ਜਾਂ ਤਾਂ ਸਿੱਖ ਹੈ ਜਾਂ ਗੁਰੂ ਸਾਹਿਬਾਨ ਦਾ ਉਪਾਸ਼ਕ ਹੈ। ਅੱਜ ਦੇ ਸੰਦਰਭ ਵਿਚ ਤਾਂ ਇਹ ਲਿਖਤਾਂ ਉੱਕਾ ਹੀ ਮਹੱਤਵ ਨਹੀਂ ਰੱਖਦੀਆਂ।

ਇੱਥੋਂ ਸਿਰਫ਼ ਉਨ੍ਹਾਂ ਗੱਲਾਂ ਨੂੰ ਹੀ ਦਰਜ ਕੀਤਾ ਗਿਆ ਹੈ ਜੋ ਸਿੱਖ ਧਰਮ ਦੀ ਵਿਚਾਰਧਾਰਾ ਨਾਲ ਮੇਲ ਖਾਂਦੀਆਂ ਹਨ ਅਤੇ ਜਿਨ੍ਹਾਂ ਦਾ ਸੰਬੰਧ ਸਿਰਫ਼ ਗੁਰੂ ਜੀ ਦੀ ਆਮਦ ਨਾਲ ਹੀ ਹੈ। ਇਸ ਗੱਲ ਦਾ ਨਿਰਣਾ ਕਰਨਾ ਔਖਾ ਹੈ ਕਿ ਗੁਰੂ ਸਾਹਿਬ ਕਿੱਥੇ ਕਿੰਨਾ ਚਿਰ ਠਹਿਰੇ ਸਨ ਤੇ ਕਿੱਥੋਂ ਕਦੋਂ ਗਏ ਸਨ। ਹਰ ਪਿੰਡ ਵਿਚ ਉੱਥੋਂ ਦੇ ਲੋਕਾਂ ਨੇ ਬਿਨਾਂ ਕੁਝ ਸੋਚੇ ਅਤੇ ਵਿਚਾਰੇ ਦੇ ਇਕ-ਇਕ ਪਿੰਡ ਵਿਚ ਮਹੀਨਾ-ਮਹੀਨਾ ਭਰ ਦਾ ਠਹਿਰਾ ਬਣਾ ਰੱਖਿਆ ਹੈ। ਇਹ ਅਸੰਭਵ ਹੈ। ਹਰ ਪਿੰਡ ਨੇ ਇਹ ਗੱਲ ਪਰਚੱਲਤ ਕਰ ਰੱਖੀ ਹੈ ਕਿ ਗੁਰੂ ਸਾਹਿਬ ਉੱਥੇ ਰਾਤ ਰਹੇ ਸਨ। ਇਹ ਵੀ ਸੰਭਵ ਨਹੀਂ ਹੈ। ਜਦੋਂ ਇਕ ਵਿਸ਼ੇਸ਼ ਖੇਤਰ ਵਿਚ ਗੁਰੂ ਜੀ ਵਿਚਰਦੇ ਸਨ ਤਾਂ ਉਨ੍ਹਾਂ ਦਾ ਪੂਰਾ ਲਾਓ ਲਸ਼ਕਰ ਉਨ੍ਹਾਂ ਦੇ ਨਾਲ ਹੁੰਦਾ ਸੀ। ਇਸ ਲਾਓ ਲਸ਼ਕਰ ਵਿਚ ਗੁਰੂ ਜੀ ਦਾ ਪਰਿਵਾਰ, ਹੋਰ ਮੁਖੀ ਸਿੱਖਾਂ ਦੇ ਪਰਿਵਾਰ, ਘੋੜੇ, ਊਠ ਅਤੇ ਰੱਥ ਹੁੰਦੇ ਸਨ। ਇੰਨੇ ਲਾਓ-ਲਸ਼ਕਰ ਸਮੇਤ ਹਰ ਇਕ ਪਿੰਡ ਵਿਚ ਜਾ ਕੇ ਰਹਿਣਾ ਸੰਭਵ ਨਹੀਂ ਹੁੰਦਾ ਸੀ। ਘੋੜਿਆਂ ਤੇ ਊਠਾਂ ਲਈ ਚਾਰਾ, ਸੰਗਤ ਲਈ ਲੰਗਰ ਦਾ ਪਰਬੰਧ ਹਰ ਥਾਂ 'ਤੇ ਸੰਭਵ ਨਹੀਂ ਹੁੰਦਾ ਸੀ। ਇਸ ਕਰ ਕੇ ਗੁਰੂ ਜੀ ਕਿਸੇ ਇਕ ਥਾਂ 'ਤੇ ਡੇਰਾ ਲਗਾ ਲੈਂਦੇ ਸਨ। ਇਸ ਥਾਂ ਤੋਂ ਗੁਰੂ ਸਾਹਿਬ ਯੋਜਨਾ ਮੁਤਾਬਕ ਬਾਕੀ ਦੇ ਆਲੇ ਦੁਆਲੇ ਦੇ ਪਿੰਡਾਂ ਵਿਚ ਉੱਥੋਂ ਦੀ ਸੰਗਤ ਦੇ ਬੁਲਾਵੇ 'ਤੇ ਜਾਂਦੇ ਸਨ। ਇਹ ਵੀ ਯਾਦ ਰੱਖਣ ਯੋਗ ਗੱਲ ਹੈ ਕਿ ਗੁਰੂ ਤੇਗ ਬਹਾਦੁਰ ਜੀ ਦੇ ਸਮੇਂ ਤੱਕ ਪੰਜਾਬ ਦੇ ਤਕਰੀਬਨ ਹਰ ਇਕ ਪਿੰਡ ਵਿਚ ਸਿੱਖ ਸੰਗਤਾਂ ਕਾਇਮ ਹੋ ਚੁੱਕੀਆਂ ਸਨ। ਇਸ ਲਈ ਇਸ ਗੱਲ ਦੀ ਸਮੱਸਿਆ ਨਹੀਂ ਸੀ ਕਿ ਕਿਸੇ ਪਿੰਡ ਵਿਚ ਗੁਰੂ ਸਾਹਿਬ ਦਾ ਸੁਆਗਤ ਹੁੰਦਾ ਸੀ ਜਾਂ ਨਹੀਂ। ਸੰਗਤਾਂ ਗੁਰੂ ਸਾਹਿਬ ਨੂੰ ਖੁਦ ਆ ਕੇ ਲਿਜਾਂਦੀਆਂ ਸਨ। [24] ਪਿੰਡ ਵਿਚ ਗੁਰੂ ਸਾਹਿਬ ਦਾ ਡੇਰਾ ਜਾਂ ਠਹਿਰਾਅ ਪਿੰਡ ਤੋਂ ਬਾਹਰਵਾਰ ਹੁੰਦਾ ਸੀ। ਜੇ ਕਿਸੇ ਪਿੰਡ ਵਿਚ ਕੋਈ ਮੁੱਖੀ ਸਿੱਖ ਹੁੰਦਾ ਸੀ ਤਾਂ ਗੁਰੂ ਸਾਹਿਬਾਨ ਉਸ ਦੇ ਘਰ ਵੀ ਚਲੇ ਜਾਇਆ ਕਰਦੇ ਸਨ। ਨਹੀਂ ਤਾਂ ਠਹਿਰਾਅ ਆਮ ਤੌਰ 'ਤੇ ਸਾਂਝੀ ਥਾਂ ਉੱਪਰ ਹੀ ਹੁੰਦਾ ਸੀ।

ਪੰਜਾਬ ਦਾ ਮਾਲਵਾ ਖੇਤਰ ਸਾਰੇ ਦਾ ਸਾਰਾ ਹੀ ਆਮ ਤੌਰ 'ਤੇ ਘੱਟ ਉਪਜਾਉ ਹੁੰਦਾ ਸੀ। ਵਹਿਕ ਜ਼ਮੀਨ ਬਹੁਤ ਘੱਟ ਹੁੰਦੀ ਸੀ। ਚਾਰੇ ਪਾਸੇ ਜਾਂ ਤਾਂ ਘਣੇ ਜੰਗਲ ਹੁੰਦੇ ਸਨ ਤੇ ਜਾਂ ਰੇਤ ਦੇ ਟਿੱਬੇ। ਇਸ ਕਰ

---

22. W. M. Gregor, *The History of The Sikhs*. Vol. I, London, 1846, p. 115.
23. Ganda Singh (ed.), *Sources of The Life And Teachings of Guru Nanak* (An issue of the Panjab Past and Present), Punjabi University, Patiala, 1969, p. 52.
24. ਇਹ ਗੱਲ ਸਰੂਪ ਦਾਸ ਭੱਲਾ ਦੀਆਂ ਹੇਠ ਲਿਖੀਆਂ ਤੁਕਾਂ ਤੋਂ ਭਲੀ ਭਾਂਤ ਸਪਸ਼ਟ ਹੋ ਜਾਂਦੀ ਹੈ:
ਗੁਰ ਲੱਖੀ ਜੰਗਲ ਕੀਆ ਪਿਆਨਾ। ਸਿਖਨ ਕੀ ਸ਼ਰਧਾ ਮਨ ਜਾਨਾ।
ਗੁਰ ਦਰਸ਼ਨ ਸ਼ਰਧਾ ਜਿਨ-ਜਿਨ ਕੀਨਾ। ਤਹ-ਤਹ ਭਏ ਦਿਆਲ ਪ੍ਰਬੀਨਾ।
*ਮਹਿਮਾ ਪ੍ਰਕਾਸ਼*, ਭਾਗ ਦੂਜਾ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1971, ਪੰਨਾ 666.

ਕੇ ਇਸ ਖੇਤਰ ਵਿਚ ਨਾ ਹੀ ਕਿਸੇ ਰਾਜਨੀਤਕ ਹਾਕਮ ਦੀ ਦਿਲਚਸਪੀ ਸੀ ਅਤੇ ਨਾ ਹੀ ਕਿਸੇ ਇਸਲਾਮੀ ਪਰਚਾਰਕ ਜਾਂ ਬਰਾਹਮਣ ਦੀ। ਅਜਿਹੀ ਕਿਸੇ ਵਿਸ਼ੇਸ਼ ਕਿਸਮ ਦੀ ਦਿਲਚਸਪੀ ਨਾ ਹੋਣ ਕਰਕੇ ਮਾਲਵਾ ਇਕ ਕਿਸਮ ਦਾ ਅਣਗੌਲਿਆ ਖੇਤਰ ਸੀ। ਇੱਥੇ ਜੱਟ ਕਬੀਲਿਆਂ ਦਾ ਵਸੇਬਾ ਸੀ। ਜੱਟ ਕਬੀਲੇ ਮੁੱਖ ਤੌਰ 'ਤੇ ਖੇਤੀਬਾੜੀ ਕਰਨ ਵਾਲੇ ਅਤੇ ਡੰਗਰ ਪਾਲਣ ਵਾਲੇ ਲੋਕ ਸਨ। ਇਹ ਲੋਕ ਜੰਗਜੂ ਸਨ ਇਸ ਕਰ ਕੇ ਜੱਟ ਕਬੀਲਿਆਂ ਵਿਚ ਆਪਸ ਵਿਚ ਇੱਟ-ਖੜੱਕਾ ਰਹਿੰਦਾ ਸੀ। ਕਈਆਂ ਵਿਚ ਤਾਂ ਦੁਸ਼ਮਣੀ ਪੂਰੀ ਹੱਦ ਤੱਕ ਦੀ ਹੁੰਦੀ ਸੀ। ਇਨ੍ਹਾਂ ਦਾ ਮੁੱਖ ਝੁਕਾਅ ਸਿੱਖ ਧਰਮ ਵੱਲ ਸੀ।

ਮਾਲਵੇ ਵਿਚ ਪਾਣੀ ਦੀ ਬਹੁਤ ਘਾਟ ਸੀ। ਨਦੀਆਂ ਨਾਲੇ ਹੈ ਨਹੀਂ ਸਨ। ਬਰਸਾਤੀ ਢਾਬਾਂ ਜਾਂ ਛੱਪੜ ਹੀ ਹੁੰਦੇ ਸਨ। ਹਰ ਪਿੰਡ ਨੇ ਜਾਂ ਹਰ ਜੱਟ ਕਬੀਲੇ ਨੇ ਆਪਣੀ ਵਸੋਂ ਵੱਡੀ ਢਾਬ ਦੇ ਕਿਨਾਰੇ ਕੀਤੀ ਹੁੰਦੀ ਸੀ ਤਾਂ ਕਿ ਇੱਥੇ ਡੰਗਰਾਂ ਪਸ਼ੂਆਂ ਲਈ ਪਾਣੀ ਦੀ ਲੋੜ ਪੂਰੀ ਕੀਤੀ ਜਾਂਦੀ। ਢਾਬਾਂ ਜਾਂ ਛੱਪੜਾਂ ਵਿਚ ਬਰਸਾਤਾਂ ਵੇਲੇ ਪਾਣੀ ਭਰ ਜਾਂਦਾ ਸੀ। ਕਈ ਪਿੰਡਾਂ ਵਿਚ ਐਸੀਆਂ ਗੱਲਾਂ ਮਿਲਦੀਆਂ ਹਨ ਕਿ ਗੁਰੂ ਸਾਹਿਬ ਨੇ ਢਾਬਾਂ ਵਿਚੋਂ ਮਿੱਟੀ ਕਢਵਾਈ ਸੀ ਜਾਂ ਛੱਪੜ ਪੁਟਵਾ ਕੇ ਡੂੰਘੇ ਕਰਵਾਏ ਸਨ। ਇਹ ਇਕ ਬਹੁਤ ਵੱਡਾ ਕੰਮ ਸੀ ਲੋਕ ਭਲਾਈ ਦਾ। ਪੀਣ ਵਾਲਾ ਪਾਣੀ ਬਹੁਤ ਘੱਟ ਸੀ। ਸਿਰਫ਼ ਖੂਹ ਹੀ ਇਕੋ-ਇਕ ਸਰੋਤ ਸਨ। ਬਠਿੰਡਾ, ਮਾਨਸਾ ਅਤੇ ਕੁਝ ਬਾਂਗਰ ਦੇ ਇਲਾਕੇ ਵਿਚ ਪਾਣੀ ਬਹੁਤ ਡੂੰਘਾ ਸੀ। ਉਪਰਲੀ ਸਤਿਹ ਵਿਚ ਜਾਂ ਤਾਂ ਪਾਣੀ ਹੁੰਦਾ ਹੀ ਨਹੀਂ ਸੀ ਜਾਂ ਫਿਰ ਖਾਰਾ ਹੁੰਦਾ ਸੀ। ਡੂੰਘੇ ਖੂਹ ਲਗਵਾਉਣੇ ਕੋਈ ਸੌਖਾ ਕੰਮ ਨਹੀਂ ਸੀ। ਕੋਈ ਟਾਵਾਂ-ਟਾਵਾਂ ਖੂਹ ਹੀ ਡੂੰਘਾ ਸੀ। ਅਸੀਂ ਕਈ ਪਿੰਡਾਂ ਵਿਚ ਦੇਖਦੇ ਹਾਂ ਕਿ ਉੱਥੇ ਗੁਰੂ ਸਾਹਿਬ ਨੇ ਖਾਰੇ ਖੂਹ ਦਾ ਪਾਣੀ ਮਿੱਠਾ ਕੀਤਾ ਸੀ। ਭਾਵੇਂ ਕਿ ਮਿੱਠਾ ਕਰਨ ਦਾ ਢੰਗ ਗਲਤ ਬਤਾਇਆ ਗਿਆ ਹੈ ਜਿਵੇਂ ਕਿ ਮੂਲੋਵਾਲ ਦੇ ਇਕ ਖੂਹ ਵਿਚ ਕੁਝ ਗੁੜ ਘੋਲ ਕੇ ਪਾਣੀ ਮਿੱਠਾ ਕੀਤਾ ਦੱਸਿਆ ਗਿਆ ਹੈ। ਪੁਰਾਤਨ ਲਿਖਤਾਂ ਦੇ ਲੇਖਕਾਂ ਨੇ ਹਰ ਗੱਲ ਨੂੰ ਅੱਖਰੀ ਅਰਥਾਂ ਵਿਚ ਰੱਖ ਕੇ ਵਰਨਣ ਕੀਤਾ ਹੈ ਜਦੋਂ ਕਿ ਇਸ ਦੇ ਅਰਥ ਮੁਹਾਵਰੇਦਾਰ ਬੋਲੀ ਦੇ ਹਨ। ਮਿੱਠੇ ਦਾ ਅਰਥ ਗੁੜ ਵਾਲੀ ਮਿਠਾਸ ਤੋਂ ਨਹੀਂ ਹੈ ਸਗੋਂ ਪਾਣੀ ਦੇ ਪੀਣ ਵਾਲੇ ਸੁਆਦ ਦੇ ਠੀਕ ਹੋਣ ਤੋਂ ਹੈ। ਖੂਹ ਦਾ ਪਾਣੀ ਮਿੱਠਾ ਕਰਨ ਦਾ ਮਤਲਬ ਹੈ ਕਿ ਗੁਰੂ ਜੀ ਨੇ ਖੂਹ ਨੂੰ ਹੋਰ ਡੂੰਘਾ ਕਰਵਾਇਆ ਸੀ। ਗੁਰੂ ਜੀ ਪਾਸ ਸਿੱਖ ਸੰਗਤਾਂ ਦੀ ਬਹੁਤਾਤ ਸੀ। ਪਿੰਡਾਂ ਦੇ ਲੋਕ ਵੀ ਗੁਰੂ ਜੀ ਦੇ ਹੁਕਮ ਅਧੀਨ ਸਨ। ਇਸ ਲਈ ਗੁਰੂ ਜੀ ਦੇ ਹੁਕਮ ਮੁਤਾਬਕ ਸਿੱਖ ਸੰਗਤਾਂ ਇਕੱਠੀਆਂ ਹੋ ਕੇ ਉਸ ਕੰਮ ਨੂੰ ਦਿਨਾਂ ਵਿਚ ਹੀ ਕਰ ਦਿੰਦੀਆਂ ਸਨ ਜਿਹੜਾ ਆਮ ਤੌਰ 'ਤੇ ਘੱਟ ਵਿਅਕਤੀਆਂ ਵੱਲੋਂ ਹੁੰਦਾ ਹੀ ਨਹੀਂ ਸੀ। ਕਈ ਪਿੰਡਾਂ ਵਿਚ ਨਵੇ ਖੂਹ ਲਗਵਾਉਣ ਦੀ ਜਾਣਕਾਰੀ ਮਿਲਦੀ ਹੈ। ਜਿਵੇਂ ਘੂਕੇ ਵਾਲੀ (ਗੁਰੂ ਕਾ ਬਾਗ) ਅਤੇ ਚੱਕ ਗੁਰੂ (ਬੰਗੇ ਨੇੜੇ) ਵਿਖੇ। ਉਨ੍ਹਾਂ ਦਿਨਾਂ ਵਿਚ ਖੂਹ ਲਗਵਾਉਣਾ ਇਕ ਬਹੁਤ ਵੱਡਾ ਕੰਮ ਹੁੰਦਾ ਸੀ ਜਿਹੜਾ ਵਿਅਕਤੀਗਤ ਪਹੁੰਚ ਤੋਂ ਦੂਰ ਦੀ ਗੱਲ ਹੁੰਦਾ ਸੀ। ਗੁਰੂ ਜੀ ਨੇ ਲੋਕਾਂ ਦੀ ਪਾਣੀ ਦੀ ਸਹੂਲਤ ਨੂੰ ਮੁੱਖ ਰੱਖ ਕੇ ਅਨੇਕਾਂ ਖੂਹ ਲਗਵਾਏ ਸਨ।

ਮਾਲਵੇ ਦੇ ਸਫ਼ਰਾਂ ਦਾ ਅਧਿਐਨ ਕਰਦਿਆਂ ਇਕ ਗੱਲ ਹੋਰ ਸਾਹਮਣੇ ਆਉਂਦੀ ਹੈ। ਉਹ ਹੈ ਕਿ ਸੰਗਰੂਰ ਦੇ ਇਲਾਕੇ ਦੇ ਕਈ ਪਿੰਡਾਂ ਵਿਚ ਗੁਰੂ ਸਾਹਿਬ ਦੀ ਆਮਦ ਵੇਲੇ ਕੁਝ ਬਿਮਾਰੀਆਂ ਫੈਲਣ ਦੀ ਜਾਣਕਾਰੀ ਮਿਲਦੀ ਹੈ। ਜਿਵੇਂ ਕਿ ਹੰਢਿਆਏ ਅਤੇ ਸੇਖੇ ਆਦਿ ਪਿੰਡਾਂ ਵਿਚ ਗਲਘੋਟੂ ਦੀ ਬਿਮਾਰੀ ਜਾਂ ਸੋਕੇ ਦੀ ਬਿਮਾਰੀ ਜਾਂ ਮਿਆਦੀ ਤਾਪ ਆਦਿ ਦੀ ਸੀ। ਪੁਰਾਤਨ ਲਿਖਤਾਂ ਵਿਚ ਭਾਵੇਂ ਇਸ ਗੱਲ ਨੂੰ ਕਿਸੇ ਹੋਰ ਢੰਗ ਨਾਲ ਵਿਆਖਿਆ ਗਿਆ ਹੈ ਪਰ ਇਸ ਤੋਂ ਇਹ ਸਮਝਣਾ ਚਾਹੀਦਾ ਹੈ ਕਿ ਗੁਰੂ ਸਾਹਿਬ ਨੇ ਆਪਣੇ ਧਰਮ ਪਰਚਾਰ ਦੌਰਿਆਂ ਦੌਰਾਨ ਲੋਕਾਂ ਨੂੰ ਕੁਝ ਬਿਮਾਰੀਆਂ ਤੋਂ ਨਿਜਾਤ ਦਿਵਾਈ ਸੀ। ਕਈ ਥਾਈਂ ਜ਼ਿਕਰ ਆਉਂਦਾ ਹੈ ਕਿ ਗੁਰੂ ਜੀ ਨੇ ਫਲਾਣੇ ਪਿੰਡ ਦੇ ਲੋਕਾਂ ਨੂੰ ਫਲਾਣੀ ਛੱਪੜੀ ਵਿਚ ਨਹਾਉਣ ਲਈ ਕਿਹਾ ਅਤੇ ਛੱਪੜੀ ਵਿਚ

ਨਹਾਉਣ ਨਾਲ ਬਿਮਾਰੀ ਠੀਕ ਹੋ ਗਈ। ਇਹ ਸਭ ਸਿਰਫ ਵਿਆਖਿਆ ਕਰਨ ਦਾ ਫ਼ਰਕ ਹੈ। ਲੋੜ ਸਿਰਫ ਅਸਲੀਅਤ ਨੂੰ ਸਮਝਣ ਦੀ ਹੈ। ਅੱਜ ਜਿੰਨੇ ਸਰੋਵਰ ਮਾਲਵੇ ਦੀ ਧਰਤੀ 'ਤੇ ਮਿਲਦੇ ਹਨ ਸਭ ਦੇ ਪਿਛੋਕੜ ਵਿਚ ਉਨ੍ਹਾਂ ਦਾ ਪਹਿਲਾ ਰੂਪ ਕੋਈ ਨਾ ਕੋਈ ਛੱਪੜੀ ਜਾਂ ਢਾਬ ਹੀ ਹੁੰਦੀ ਸੀ। ਸਰੋਵਰ ਸਿੱਖ ਧਰਮ ਦੇ ਸਮਾਜਿਕ ਸੰਕਲਪ ਨਾਲ ਸੰਬੰਧਤ ਹਨ। ਸਿੱਖ ਧਰਮ ਵਿਚ ਸਮਾਜਿਕ ਬਰਾਬਰਤਾ ਦਾ ਸਿਧਾਂਤ ਹੈ। ਸਰੋਵਰ ਇਸ ਸਿਧਾਂਤ ਨੂੰ ਅਮਲੀ ਰੂਪ ਦੇਣ ਵਾਲੇ ਅਸਥਾਨ ਹਨ। ਸਰੋਵਰ ਵਿਚ ਹਰ ਜਾਤ ਦਾ ਵਿਅਕਤੀ ਇਸ਼ਨਾਨ ਕਰੇਗਾ। ਇਸ ਨਾਲ ਸਮਾਜਿਕ ਊਚ-ਨੀਚ ਦਾ ਭੇਦ ਖਤਮ ਹੁੰਦਾ ਹੈ। ਵੈਸੇ ਵੀ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਤਨ ਅਤੇ ਮਨ ਦੀ ਮਲੀਨਤਾ ਖ਼ਤਮ ਹੁੰਦੀ ਹੈ। ਗੁਰੂ ਜੀ ਨੇ ਲੋਕਾਂ ਨੂੰ ਲੋਕਾਂ ਦੀ ਬੋਲੀ ਵਿਚ ਹੀ ਗੱਲ ਸਮਝਾਈ ਸੀ। ਲੋਕ ਬੋਲੀ ਸੀ ਉਨ੍ਹਾਂ ਦਾ ਅੰਧ ਵਿਸ਼ਵਾਸ। ਇਕ ਅੰਧਵਿਸ਼ਵਾਸ ਨੂੰ ਖਤਮ ਕਰਨ ਲਈ ਦੂਸਰੇ ਅੰਧ ਵਿਸ਼ਵਾਸ ਦੀ ਲੋੜ ਪੈਂਦੀ ਹੈ। ਜੇ ਇਕ ਅੰਧਵਿਸ਼ਵਾਸ ਇਹ ਕਹਿੰਦਾ ਸੀ ਕਿ ਸ਼ੂਦਰ ਦੀ ਛਾਇਆ ਪੈਣ ਨਾਲ ਉੱਚੀ ਕੁੱਲ ਦਾ ਵਿਅਕਤੀ ਭਿੱਟਿਆ ਜਾਂਦਾ ਹੈ ਤਾਂ ਗੁਰੂ ਜੀ ਨੇ ਅਜਿਹੇ ਅੰਧਵਿਸ਼ਵਾਸ ਨੂੰ ਖ਼ਤਮ ਕਰਨ ਲਈ ਇਹ ਪਰਚਾਰ ਕੀਤਾ ਕਿ ਫਲਾਣੀ ਛੱਪੜੀ ਵਿਚ ਇਸ਼ਨਾਨ ਕਰਨ ਨਾਲ ਰੋਗ ਦੂਰ ਹੋ ਜਾਣਗੇ। ਇਹ ਗੱਲ ਗੁਰੂ ਸਾਹਿਬ ਨੇ ਕਹੀ ਸੀ ਜਾਂ ਨਹੀਂ ਪਰ ਲੋਕਾਂ ਵਿਚ ਇਹ ਗੱਲ ਜ਼ਰੂਰ ਪਰਚੱਲਤ ਹੋ ਗਈ ਸੀ। ਇਸ ਸੰਕਲਪ ਨਾਲ ਬਿਮਾਰੀ ਦੂਰ ਹੋਈ ਜਾਂ ਨਹੀਂ ਪਰ ਛੱਪੜ ਜਾਂ ਢਾਬਾਂ ਪਵਿੱਤਰ ਤੀਰਥ ਅਸਥਾਨ ਜ਼ਰੂਰ ਬਣ ਗਏ ਹਨ ਅਤੇ ਇਨ੍ਹਾਂ ਤੀਰਥਾਂ ਅਸਥਾਨਾਂ ਨੇ ਬਰਾਹਮਣਵਾਦੀ ਤੀਰਥ ਅਸਥਾਨਾਂ ਦੀ ਜਾਂ ਬਰਾਹਮਣਵਾਦੀ ਸਾਮਰਾਜ ਦੀ ਹੈਂਕੜ ਖ਼ਤਮ ਕੀਤੀ ਸੀ। ਅੱਜ ਇਹ ਤੀਰਥ ਅਸਥਾਨ ਸਿੱਖ ਸੰਗਤਾਂ ਦੇ ਜਾਂ ਮਾਲਵੇ ਦੇ ਲੋਕਾਂ ਦੇ ਸਾਂਝੇ ਅਸਥਾਨ ਹਨ। ਇਸ ਕਰ ਕੇ ਇਸ ਗੱਲ ਵਿਚ ਤਾਂ ਅੰਤਰ ਹੋ ਸਕਦਾ ਹੈ ਕਿ ਕਿਸੇ ਲੇਖਕ ਨੇ ਇਨ੍ਹਾਂ ਛੱਪੜੀਆਂ ਜਾਂ ਢਾਬਾਂ ਵਿਚ ਨਹਾਉਣ ਦੀ ਗੱਲ ਨੂੰ ਕਿਵੇਂ ਬਿਆਨਿਆ ਹੈ ਪਰ ਇਸ ਗੱਲ ਵਿਚ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਇਹ ਛੱਪੜੀਆਂ ਅਤੇ ਢਾਬਾਂ ਹੀ ਅੱਜ ਪਵਿੱਤਰ ਤੀਰਥਾਂ ਦਾ ਰੂਪ ਧਾਰਨ ਕਰੀ ਬੈਠੀਆਂ ਹਨ।

ਗੁਰੂ ਤੇਗ ਬਹਾਦੁਰ ਜੀ ਦੇ ਮਾਲਵੇ ਦੇ ਸਫ਼ਰਾਂ ਦੀ ਜਾਂ ਬਾਕੀ ਦੇ ਇਲਾਕੇ ਦੇ ਸਫ਼ਰਾਂ ਦੀ ਕੋਈ ਮਿਤੀ ਕਿਸੇ ਤਰ੍ਹਾਂ ਵੀ ਨਿਸ਼ਚਿਤ ਨਹੀਂ ਕੀਤੀ ਜਾ ਸਕਦੀ। ਸਿਰਫ਼ ਇਨ੍ਹਾਂ ਯਾਤਰਾਵਾਂ ਬਾਰੇ ਮੋਟੇ ਤੌਰ 'ਤੇ ਇਹ ਹੀ ਕਿਹਾ ਜਾ ਸਕਦਾ ਹੈ ਕਿ ਇਨ੍ਹਾਂ ਵਿਚੋਂ ਕੁਝ ਤਾਂ ਗੁਰੂ ਜੀ ਵੱਲੋਂ 1664 ਈ. ਵਿਚ ਗੁਰਗੱਦੀ ਧਾਰਨ ਕਰਨ ਤੋਂ ਤੁਰੰਤ ਪਿੱਛੋਂ ਕੀਤੇ ਗਏ ਸਨ ਜਦੋਂ ਕਿ ਗੁਰੂ ਜੀ ਖੇਮਕਰਨ ਅਤੇ ਚੋਲਾ ਸਾਹਿਬ ਪਹੁੰਚੇ ਸਨ। ਉਸ ਸਮੇਂ ਉਹ ਹਰੀ ਕੇ ਪੱਤਣ ਰਾਹੀਂ ਡਰੋਲੀ ਭਾਈ ਕੀ ਜਾਂ ਮੱਲਾ ਪਿੰਡ ਵੱਲ ਵੀ ਆਏ ਸਨ। ਡਰੋਲੀ ਭਾਈ ਕੀ ਵਿਖੇ ਗੁਰੂ ਸਾਹਿਬ ਦੀ ਮਾਸੀ ਅਤੇ ਮਾਸੜ ਜੀ ਸਨ ਅਤੇ ਮੱਲਾ ਵਿਖੇ ਉਨ੍ਹਾਂ ਦੀ ਵੱਡੀ ਭੈਣ ਬੀਬੀ ਵੀਰੋ ਜੀ ਰਹਿੰਦੇ ਸਨ। ਇਸ ਲਈ ਅਜਿਹੀਆਂ ਰਿਸ਼ਤੇਦਾਰੀਆਂ ਵਿਚ ਗੁਰੂ ਤੇਗ ਬਹਾਦੁਰ ਜੀ ਦਾ ਆਉਣਾ ਜਾਣਾ ਅਕਸਰ ਰਹਿੰਦਾ ਹੀ ਸੀ। ਆਉਂਦੇ ਜਾਂਦੇ, ਰਸਤੇ ਵਿਚਲੇ ਪਿੰਡਾਂ ਵਿਚ ਠਹਿਰਣਾ ਜਾਂ ਉੱਥੋਂ ਦੇ ਸਿੱਖ ਮੁਖੀਆਂ ਨੂੰ ਮਿਲਣਾ ਕੁਦਰਤੀ ਗੱਲ ਸੀ। ਇਸ ਲਈ ਇਕ ਤਾਂ ਪਿੰਡਾਂ ਵਿਚ, ਰਸਤੇ ਉੱਪਰ ਹੋਣ ਕਰ ਕੇ, ਕਈ ਕਈ ਵਾਰ ਆਉਣ ਜਾਣ ਦੀ ਗੱਲ ਹੋ ਸਕਦੀ ਹੈ। ਦੂਜਾ ਇਹ ਕਹਿਣਾ ਮੁਸ਼ਕਲ ਹੈ ਕਿ ਕਿਸ ਰਸਤੇ ਜਾਂ ਤਰਤੀਬ ਨਾਲ ਜਾਂ ਕਿਸ-ਕਿਸ ਦਿਨ ਜਾਂ ਮਿਤੀ ਨੂੰ ਗੁਰੂ ਜੀ ਫਲਾਣੇ ਪਿੰਡ ਵਿਚ ਗਏ ਸਨ। ਇੱਥੇ ਸਫ਼ਰਾਂ ਦਾ ਨਿਰੀਖਣ ਕਰਦਿਆਂ ਸਿਰਫ਼ ਗੁਰੂ ਜੀ ਦੀ ਆਉਣ ਦੀ ਗੱਲ ਨੂੰ ਹੀ ਸਾਹਮਣੇ ਰੱਖਿਆ ਹੈ।

ਇਸੇ ਤਰ੍ਹਾਂ ਮਾਲਵੇ ਦੇ ਸਫਰ ਕੁਝ ਕੁ ਉਸ ਸਮੇਂ ਵੀ ਹੋ ਸਕੇ ਸਨ ਜਦੋਂ ਗੁਰੂ ਸਾਹਿਬ 1665 ਈ. ਦੀ ਨਵੰਬਰ ਵਿਚ ਚੱਕ ਨਾਨਕੀ ਦੀ ਨੀਂਹ ਰਖਵਾਉਣ ਪਿੱਛੋਂ ਪਟਣਾ ਸਾਹਿਬ ਜਾਣ ਲਈ ਧਮਧਾਨ ਸਾਹਿਬ ਨੂੰ ਰਵਾਨਾ ਹੋਏ ਸਨ। ਧਮਧਾਨ ਸਾਹਿਬ ਨੂੰ ਜਾਣ ਲਈ ਰੋਪੜ, ਪਟਿਆਲਾ ਅਤੇ ਸਮਾਣਾ ਜਾਂ ਘੁੜਾਮ ਵਿਚੋਂ ਦੀ

ਰਸਤਾ ਜਾਂਦਾ ਸੀ। ਕੁਦਰਤੀ ਗੱਲ ਹੈ ਕਿ ਧਮਧਾਨ ਸਾਹਿਬ ਨੂੰ ਜਾਂਦਿਆਂ ਰਸਤੇ ਵਿਚਲੇ ਪਿੰਡਾਂ ਜਾਂ ਕਸਬਿਆਂ ਵਿਚ ਗੁਰੂ ਜੀ ਠਹਿਰੇ ਹੋਣਗੇ। ਇਸੇ ਤਰ੍ਹਾਂ ਜਦੋਂ ਗੁਰੂ ਸਾਹਿਬ 1673 ਜਾਂ 74 ਵਿਚ ਚੱਕ ਨਾਨਕੀ ਤੋਂ ਮਾਲਵੇ ਦੇ ਸਫ਼ਰਾਂ ਲਈ ਚੱਲੇ ਸਨ ਤਾਂ ਵੀ ਉਨ੍ਹਾਂ ਦਾ ਰਸਤਾ ਉਹੀ ਰੋਪੜ, ਪਟਿਆਲਾ (ਉਸ ਸਮੇਂ ਬਹਾਦੁਰਗੜ) ਹੀ ਸੀ। ਇਸ ਤਰ੍ਹਾਂ ਕੁਝ ਪਿੰਡਾਂ ਵਿਚ ਗੁਰੂ ਸਾਹਿਬ ਇਕ ਤੋਂ ਵੱਧ ਵਾਰ ਆਏ ਸਨ। ਅੱਜ ਰੋਪੜ, ਪਟਿਆਲਾ ਅਤੇ ਕੁਝ ਸੰਗਰੂਰ ਦੇ ਪਿੰਡਾਂ ਵਿਚ ਇਹ ਗੱਲ ਪਰਚੱਲਤ ਹੋਈ ਪਈ ਹੈ ਕਿ ਗੁਰੂ ਸਾਹਿਬ ਇਨ੍ਹਾਂ ਪਿੰਡਾਂ ਵਿਚ ਦਿੱਲੀ ਨੂੰ ਸ਼ਹਾਦਤ ਦੇਣ ਜਾਣ ਸਮੇਂ ਆਏ ਸਨ। ਇਹ ਗੱਲ ਗਲਤ ਹੈ। ਗੁਰੂ ਜੀ ਦੀ ਗਰਿਫ਼ਤਾਰੀ ਦਿੱਲੀ ਜਾਂ ਆਗਰੇ ਤੋਂ ਨਹੀਂ ਹੋਈ ਸੀ ਸਗੋਂ ਰੋਪੜ ਜ਼ਿਲ੍ਹੇ ਦੇ ਪਿੰਡ ਮਲਿਕਪੁਰ ਰੰਘੜਾਂ ਤੋਂ ਹੋਈ ਸੀ। ਇਸ ਨਾਲ ਉਪਰੋਕਤ ਇਲਾਕੇ ਵਾਲੇ ਪਿੰਡਾਂ ਵਿਚਲੀ ਇਹ ਦੰਦ-ਕਥਾ ਗਲਤ ਹੋ ਜਾਂਦੀ ਹੈ ਕਿ ਗੁਰੂ ਸਾਹਿਬ ਉਨ੍ਹਾਂ ਪਿੰਡਾਂ ਵਿਚ ਦਿੱਲੀ ਨੂੰ ਸ਼ਹਾਦਤ ਦੇਣ ਜਾਣ ਸਮੇਂ ਆਏ ਸਨ। ਮਾਲਵੇ ਦਾ ਮੁੱਖ ਪਰਚਾਰ ਦੌਰਾ 1673-74 ਅਤੇ 1675 ਦੇ ਪਹਿਲੇ ਅੱਧ ਵਿਚ ਕੀਤਾ ਗਿਆ ਸੀ। ਸਿਰਫ਼ ਇਹੀ ਦੌਰਾ ਸੀ ਜਿਹੜਾ ਗੁਰੂ ਸਾਹਿਬ ਨੇ ਮਾਲਵੇ ਦੀ ਧਰਤੀ ਉੱਪਰ ਇਕ ਨਿਯਤ ਕਾਰਜਕਰਮ ਅਨੁਸਾਰ ਕੀਤਾ ਸੀ।

ਗੁਰੂ ਤੇਗ ਬਹਾਦੁਰ ਜੀ, ਗੁਰੂ ਨਾਨਕ ਦੇਵ ਜੀ ਤੋਂ ਪਿੱਛੋਂ ਦੂਸਰੇ ਗੁਰੂ ਸਨ ਜਿਨ੍ਹਾਂ ਨੇ ਸਭ ਤੋਂ ਵੱਧ ਵਿਆਪਕ ਦੌਰੇ ਕੀਤੇ। ਗੁਰਿਆਈ ਧਾਰਨ ਕਾਰਨ ਤੋਂ ਪਹਿਲਾਂ ਵੀ ਅਤੇ ਗੁਰਿਆਈ ਧਾਰਨ ਕਰਨ ਤੋਂ ਪਿੱਛੋਂ ਵੀ। ਇਨ੍ਹਾਂ ਦੌਰਿਆਂ ਨੇ ਸਿੱਖ ਸੰਗਤਾਂ ਵਿਚ ਤਾਂ ਨਵੀਂ ਚੇਤਨਾ ਲਿਆਂਦੀ ਹੀ ਲਿਆਂਦੀ ਸੀ, ਸਗੋਂ ਇਨ੍ਹਾਂ ਨਾਲ ਹਿੰਦੂ ਸਮਾਜ ਵੀ ਗੁਰੂ ਤੇਗ ਬਹਾਦੁਰ ਜੀ ਦੇ ਦੁਆਲੇ ਇਕੱਠਾ ਹੋਣਾ ਸ਼ੁਰੂ ਹੋ ਗਿਆ ਸੀ। ਗੁਰੂ ਜੀ ਦੇ ਪਰਚਾਰ ਦੌਰਿਆਂ ਨੂੰ ਗਹੁ ਨਾਲ ਦੇਖਣ ਤੋਂ ਪਤਾ ਲੱਗਦਾ ਹੈ ਕਿ ਉਨ੍ਹਾਂ ਨੇ ਰਾਜਪੂਤ ਰਿਆਸਤਾਂ ਵਿਚਲੇ ਤੀਰਥ ਅਸਥਾਨਾਂ 'ਤੇ ਪਰਚਾਰ ਦੌਰੇ ਘੱਟ ਕੀਤੇ ਸਨ ਸਗੋਂ ਜਿਹੜੇ ਅਸਥਾਨ ਜਾਂ ਸ਼ਹਿਰ ਮੁਗ਼ਲ ਸਰਕਾਰ ਅਧੀਨ ਸਨ ਉੱਥੇ ਦੌਰੇ ਜ਼ਿਆਦਾ ਕੀਤੇ ਸਨ। ਇਸ ਦਾ ਦੂਸਰਾ ਭਾਵ ਹੈ ਕਿ ਮੁਗ਼ਲ ਹਕੂਮਤ ਦੇ ਅਧੀਨ ਸੂਬਿਆਂ ਵਿਚਲਾ ਹਿੰਦੂ ਸਮਾਜ ਗੁਰੂ ਜੀ ਦੀ ਨਜ਼ਰ ਹੇਠ ਸੀ। ਗੁਰੂ ਜੀ ਨੇ ਇਸ ਹਿੰਦੂ ਸਮਾਜ ਦੀ ਬਾਂਹ ਪਕੜੀ ਸੀ। ਹਿੰਦੂਆਂ ਉੱਪਰ ਜ਼ੁਲਮ ਤਾਂ ਭਾਵੇਂ ਸਾਰੇ ਹਿੰਦੁਸਤਾਨ ਅੰਦਰ ਹੀ ਹੋ ਰਿਹਾ ਸੀ ਪਰ ਕਸ਼ਮੀਰ ਸੂਬੇ ਦਾ ਗਵਰਨਰ ਸਭ ਨਾਲੋਂ ਹੀ ਜ਼ਿਆਦਾ ਜ਼ਾਲਮ ਸਾਬਤ ਹੋ ਰਿਹਾ ਸੀ। ਕਸ਼ਮੀਰ ਵਿਚ ਇਫ਼ਤਿਖ਼ਾਰ ਖ਼ਾਨ ਸੂਬੇਦਾਰ ਸੀ। ਇਸ ਨੇ ਕਸ਼ਮੀਰੀ ਬਰਾਹਮਣਾਂ ਨੂੰ ਮੁਸਲਮਾਨ ਬਣਾਉਣ ਦੀ ਮੁਹਿੰਮ ਸ਼ੁਰੂ ਕੀਤੀ ਹੋਈ ਸੀ।[25] ਇਸ ਜ਼ੁਲਮ ਦੇ ਸਤਾਏ ਬਰਾਹਮਣ ਆਨੰਦਪੁਰ ਸਾਹਿਬ (ਉਸ ਸਮੇਂ ਚੱਕ ਨਾਨਕੀ) ਵਿਖੇ ਗੁਰੂ ਤੇਗ ਬਹਾਦੁਰ ਜੀ ਦੇ ਦਰਬਾਰ ਵਿਚ ਆਪਣੀ ਫਰਿਆਦ ਲੈ ਕੇ ਆਏ। ਇਨ੍ਹਾਂ ਦੀ ਅਗਵਾਈ ਪੰਡਿਤ ਕਿਰਪਾ ਰਾਮ ਦੱਤ ਕਰ ਰਿਹਾ ਸੀ। ਭੱਟ ਵਹੀ ਤਲੌਂਡਾ ਪਰਗਨਾ ਜੀਂਦ ਵਿਚ ਇਸ ਬਾਰੇ ਇਉਂ ਲਿਖਿਆ ਹੈ :

> "ਕਿਰਪਾ ਰਾਮ ਬੇਟਾ ਅੜੂ ਰਾਮ ਕਾ ਪੋਤਾ ਨਰੈਣ ਦਾਸ ਕਾ ਪੜਪੋਤਾ ਬਰਹਮ ਦਾਸ ਕਾ ਬੰਸ ਠਾਕਰ ਦਾਸ ਦਾ ਭਾਰਦਵਾਜੀ ਗੋਤਰਾ ਸਰਸੁਤ ਦੱਤ ਬਰਾਹਮਣ ਮਟਨ ਪਰਗਨਾ ਸ੍ਰੀ ਨਗਰ ਦੇਸ ਕਸ਼ਮੀਰ ਖੋੜਸ ਮੁਖੀ ਬਰਾਹਮਣੋ ਕਾ ਸੰਗ ਲੈ ਕੇ ਚੱਕ ਨਾਨਕੀ ਆਇਆ ਪਰਗਨਾ ਕਹਿਲੂਰ ਮੇ ਸਬੰਤ ਸਤਰੈ ਸੈ ਬਤੀਸ ਜੇਠ ਮਾਸੇ ਸੁਦੀ ਇਕਾਦਸ਼ੀ ਕੇ ਦਿਹੁ ਗੁਰੂ ਤੇਗ ਬਹਾਦੁਰ ਮਹਿਲਾ ਨਾਮਾ... ਨੇ ਇਨੇ

25. ਸਾਕੀ ਮੁਸਤਾਅਦ ਖ਼ਾਂ, *ਮੁਆਸਿਰਿ ਆਲਮਗੀਰੀ* (ਪੰਜਾਬੀ ਅਨੁਵਾਦ), ਪੰਜਾਬੀ ਯੂਨੀ., ਪਟਿਆਲਾ, 1977, ਪੰਨਾ 85.

ਧੀਰਜ ਦਈ।"

ਦੁੱਖੀ ਬਰਾਹਮਣਾਂ ਦੇ ਫਰਿਆਦ ਕਰਨ ਦਾ ਮਤਲਬ ਸੀ ਕਿ ਅਜਿਹੇ ਸੰਕਟਮਈ ਹਾਲਾਤ ਵਿਚ ਉਨ੍ਹਾਂ ਦਾ ਸਹਾਰਾ ਹੁਣ ਸਿਰੀ ਗੁਰੂ ਤੇਗ ਬਹਾਦਰ ਜੀ ਹੀ ਰਹਿ ਗਏ ਸਨ। ਗੁਰੂ ਜੀ ਨੇ ਇਸ ਸੰਕਟ ਬਾਰੇ ਆਪਣੇ ਦਰਬਾਰ ਵਿਚ ਖੁੱਲ੍ਹਾ ਵਿਚਾਰ ਕੀਤਾ। ਵਿਚਾਰ-ਵਟਾਂਦਰੇ ਉਪਰੰਤ ਇਹ ਗੱਲ ਸਾਹਮਣੇ ਆਈ ਕਿ ਗੁਰੂ ਜੀ ਕਸ਼ਮੀਰ ਦਾ ਵਿਆਪਕ ਦੌਰਾ ਕਰਨ ਅਤੇ ਉਥੋਂ ਦੇ ਦੁਖੀ ਬਰਾਹਮਣਾਂ ਨੂੰ ਢਾਰਸ ਦੇਣ ਕਿ ਉਹ ਇਕੱਠੇ ਹੋ ਕੇ ਪੂਰੀ ਦਰਿੜ੍ਹਤਾ ਨਾਲ ਜ਼ੁਲਮ ਦਾ ਮੁਕਾਬਲਾ ਕਰਨ। ਅਜਿਹਾ ਦੌਰਾ ਉਹ ਪਹਿਲਾ ਮਾਲਵੇ ਦਾ ਕਰ ਚੁੱਕੇ ਸਨ। ਕਸ਼ਮੀਰੀ ਬਰਾਹਮਣਾਂ ਦੇ ਜੱਥਿਆਂ ਦੀ ਚੱਕ ਨਾਨਕੀ ਵਿਖੇ ਆਉਣ ਦੀਆਂ ਖ਼ਬਰਾਂ ਸਾਰੇ ਦੇਸ਼ ਵਿਚ ਫੈਲ ਗਈਆਂ ਸਨ। ਜਿਸ ਕਰ ਕੇ ਭਾਰਤ ਦੇ ਹਰ ਖੇਤਰ ਦਾ ਬਰਾਹਮਣ ਚੱਕ ਨਾਨਕੀ ਵਿਖੇ ਇਕੱਠਾ ਹੋਣਾ ਸ਼ੁਰੂ ਹੋ ਗਿਆ ਸੀ। ਇਸ ਗੱਲ ਨੇ ਸਾਰੇ ਉੱਤਰੀ ਭਾਰਤ ਵਿਚ ਤਰਥੱਲੀ ਮਚਾ ਦਿੱਤੀ ਸੀ। ਹਕੂਮਤ ਵੀ ਗੁਰੂ ਤੇਗ ਬਹਾਦੁਰ ਜੀ ਦੀਆਂ ਗਤੀਵਿਧੀਆਂ ਬਾਰੇ ਚੌਕਸ ਹੋ ਗਈ। ਹਕੂਮਤ ਨੂੰ ਗੁਰੂ ਜੀ ਵਲੋਂ ਕਸ਼ਮੀਰ ਦਾ ਦੌਰਾ ਕਰਨ ਦੇ ਪ੍ਰੋਗਰਾਮ ਦੀ ਵੀ ਸੂਹ ਮਿਲ ਗਈ ਸੀ। ਚੱਕ ਨਾਨਕੀ ਤੋਂ ਗੁਰੂ ਜੀ ਕਸ਼ਮੀਰ ਵੱਲ ਜਾਣ ਲਈ 10-11 ਸਾਵਣ ਸੰਮਤ 1732 ਬਿ. ਮੁਤਾਬਕ 10-11 ਜੁਲਾਈ 1675 ਈ. ਨੂੰ ਚੱਲ ਪਏ ਸਨ।

ਜਿਵੇਂ ਕਿ ਪਿੱਛੇ ਲਿਖਿਆ ਜਾ ਚੁੱਕਿਆ ਹੈ ਕਿ ਹਕੂਮਤ ਗੁਰੂ ਤੇਗ ਬਹਾਦੁਰ ਜੀ ਉੱਪਰ ਨਜ਼ਰ ਰੱਖ ਰਹੀ ਸੀ ਇਸ ਲਈ ਜਿਉਂ ਹੀ ਗੁਰੂ ਜੀ ਚੱਕ-ਨਾਨਕੀ ਤੋਂ ਚੱਲ ਕੇ ਬਿਲਾਸਪੁਰ ਰਿਆਸਤ ਦੀ ਜੂਹ ਵਿਚੋਂ ਨਿਕਲ ਕੇ ਮੁਗ਼ਲ ਹਕੂਮਤ ਦੇ ਖੇਤਰ ਵਿਚ ਦਾਖ਼ਲ ਹੋਏ ਤਾਂ ਮਲਿਕ ਪੁਰ ਰੰਘੜਾਂ ਦੇ ਅਸਥਾਨ 'ਤੇ ਹੀ ਰੋਪੜ ਪੁਲਿਸ ਚੌਕੀ ਦੇ ਦਰੋਗੇ ਮਿਰਜ਼ਾ ਨੂਰ ਮੁਹੰਮਦ ਨੇ ਗੁਰੂ ਜੀ ਅਤੇ ਉਨ੍ਹਾਂ ਦੇ ਮੁਖੀ ਸਿੱਖਾਂ ਨੂੰ ਗਰਿਫ਼ਤਾਰ ਕਰ ਲਿਆ। ਗਰਿਫ਼ਤਾਰ ਕਰ ਕੇ ਪਹਿਲਾਂ ਸਰਹਿੰਦ ਪਹੁੰਚਾਇਆ ਗਿਆ ਅਤੇ ਫਿਰ ਚਾਰ ਮਹੀਨਿਆਂ ਤੱਕ ਬਸੀ ਪਠਾਣਾਂ ਦੇ ਬੰਦੀਖ਼ਾਨੇ ਵਿਚ ਰੱਖ ਕੇ ਗੁਰੂ ਜੀ ਨੂੰ ਸਖ਼ਤ ਤਸੀਹੇ ਦਿੱਤੇ ਗਏ। ਚਾਰ ਮਹੀਨਿਆਂ ਪਿੱਛੋਂ ਗੁਰੂ ਜੀ ਨੂੰ ਦਿੱਲੀ ਲਿਜਾ ਕੇ ਕੋਤਵਾਲੀ ਵਿਚ ਬੰਦ ਕਰ ਦਿੱਤਾ ਗਿਆ। ਇੱਥੇ ਗੁਰੂ ਜੀ ਨੂੰ ਅੱਠ ਦਿਨ ਰੱਖਿਆ ਗਿਆ। '*ਭੱਟ ਵਹੀਂ* ਮੁਲਤਾਨੀ ਸਿੰਧੀ ਖਾਤਾ ਬਲੌਤੋਂ ਕਾ ਵਿਚ ਇਸ ਬਾਰੇ ਇਉਂ ਲਿਖਿਆ ਹੈ :

> "ਗੁਰੂ ਤੇਗ ਬਹਾਦੁਰ ਜੀ ਮਹਲ ਨਾਮਾ ਕੋ ਨੂਰ ਮੁਹੰਮਦ ਖ਼ਾਨ ਮਿਰਜ਼ਾ ਚੌਂਕੀ ਰੋਪੜ ਵਾਲੇ ਨੇ ਸਾਲ ਸਤਰੈ ਸੈ ਬਤੀਸ ਸਾਵਨ ਪਰਬਿਸ਼ਟੇ ਬਾਰਾਂ ਕੇ ਦਿਹੁੰ ਗਾਉਂ ਮਲਿਕਪੁਰ ਰੰਘੜਾਂ ਪਰਗਨਾ ਘਨੌਲਾ ਸੇ ਪਕੜ ਕੇ ਸਰਹਿੰਦ ਪਹੁੰਚਾਇਆ ਗੈਲ ਦੀਵਾਨ ਮਤੀ ਦਾਸ ਸਤੀ ਦਾਸ ਬੇਟੇ ਹੀਰਾ ਮਲ ਛਿਬਰ ਕੇ ਗੈਲ ਦਿਆਲ ਦਾਸ ਬੇਟਾ ਮਾਈ ਦਾਸ ਬਲੌਤ ਕਾ ਪਕੜਿਆ ਆਇਆ ਗੁਰੂ ਜੀ ਚਾਰ ਮਾਸ ਬਸੀ ਪਠਾਨਾ ਕੇ ਬੰਦੀਖਾਨੇ ਮੇਂ ਬੰਦ ਰਹੇ ਆਠ ਦਿਵਸ ਦਿੱਲੀ ਕੋਤਵਾਲੀ ਮੇਂ ਕੈਦ ਰਹੇ।"

*ਗੁਰ ਕੀਆਂ ਸਾਖੀਆਂ* ਵਿਚ ਇਸ ਬਾਰੇ ਥੋੜ੍ਹਾ ਜਿਹਾ ਹੋਰ ਵਿਸਥਾਰ ਵਿਚ ਲਿਖਿਆ ਗਿਆ ਹੈ :

> "ਹਾਕਮ ਸਰਹਿੰਦ ਸੇ ਪਤਾ ਚਲਾ ਕਿ ਗੁਰੂ ਤੇਗ ਬਹਾਦੁਰ ਕਸ਼ਮੀਰੀ ਬਰਾਹਮਣਾਂ ਕੀ ਫਰਿਆਦ ਲੈ ਕੇ ਦਿੱਲੀ ਜਾ ਰਿਹਾ ਹੈ ਇਨੇ ਹਿਰਾਸਤ ਮੇ ਲੇ ਲੇਨਾ ਜ਼ਰੂਰੀ ਹੈ। ਨਾਜ਼ਮ ਸਰਹਿੰਦ ਨੇ ਚੌਕੀ ਸਰਦਾਰ ਰੋਪੜ ਸੇ ਲਿਖਾ ਕੇ ਉਸੇ ਸਮੇਂ ਬਮੇ ਹਮਰਾਹੀ ਸਿੱਖ ਗਰਿਫ਼ਤਾਰ ਕਰ ਕੇ ਮੇਰੇ ਰੋਬਰੂ ਸਰਹਿੰਦ ਮੇਂ ਲਾਇ ਕੇ ਪੇਸ਼ ਕੀਆ ਜਾਏ। ਉਧਰ ਗੁਰੂ ਜੀ ਬਮੇ ਤੀਨ ਸਿੱਖੋ ਕੀ ਨਦੀ ਸਰਸਾ ਪਾਰ ਹੋਇ ਕੇ ਮਲਕਪੁਰ

ਰੰਘੜਾਂ ਭਾਈ ਨਗਾਹੀਏ ਸਿੱਖ ਕੇ ਗ੍ਰਿਹਿ ਮੇ ਆਏ ਨਿਵਾਸ ਕੀਆ। ਸੁਬਹ ਗੁਰੂ ਜੀ ਕਾ ਬਚਨ ਪਾਇ ਭਾਈ ਮਤੀਦਾਸ ਕੂਏ ਸੇ ਪਾਨੀ ਲੇਨੇ ਆਇਆ। ਭਾਬੀ ਪਰਬਲ ਮਤੀਦਾਸ ਹਰਟ ਕੀ ਲੱਕੜੀ ਸੇ ਪਾਊਂ ਰਾਖ ਪਾਨੀ ਨਿਕਾਲਨੇ ਲਗਾ, ਇਸ ਕਾ ਪੈਰ ਫਿਸਲ ਗਿਆ। ਜਿਸ ਸੇ ਮਤੀਦਾਸ ਕੂਏ ਮੇ ਗਿਰ ਪੜਾ। ਇਸ ਕੇ ਗਿਰਨੇ ਕੀ ਆਵਾਜ਼ ਸੁਣ ਕੇ ਗਿਰਦ ਨਿਵਾਹ ਦੇ ਲੋਕ ਆਏ ਜਮਾਂ ਹੂਏ। ਦੀਵਾਨ ਮਤੀ ਦਾਸ ਕੋ ਗਾਉ ਕੇ ਲੋਕਾਂ ਨੇ ਨਿਕਾਲਾ। ਪੂਛਨੇ ਸੇ ਪਤਾ ਚਲਾ ਕਿ ਇਹ ਗੁਰੂ ਜੀ ਸਮੇਤ ਨਗਾਹੀਏ ਕੇ ਘਰ ਮੇ ਠਹਿਰਾ ਹੂਆ ਹੈ। ਨਗਰ ਵਾਸੀ ਰੰਘੜਾਂ ਨੇ ਰੋਪੜ ਕੀ ਚੌਂਕੀ ਮੇ ਆਏ ਪਤਾ ਕੀਆ ਕਿ ਹਮਾਰੇ ਗਾਉ ਮੇ ਸਿੱਖੋਂ ਕਾ ਗੁਰੂ ਤੇਗ ਬਹਾਦੁਰ ਆਇਆ ਹੂਆ ਹੈ। ਚੌਂਕੀ ਸਰਦਾਰ ਨੇ ਮਲਕ ਪੁਰ ਜਾਏ ਗੁਰੂ ਜੀ ਕੋ ਤੀਨ ਸਿੱਖੋਂ ਹਮਰਾਹ ਪਕੜ ਰੋਪੜ ਮੇ ਲਿਆਂਦਾ। ਅਗਲੇ ਦਿਹੁੰ ਸੰਮਤ ਸਤਰਾਂ ਸੈ ਬਤੀਸ ਸਾਵਨ ਪਰਵਿਸ਼ਟੇ ਤੇਰਾਂ ਕੋ ਇਨੇ ਹਾਕਮ ਸਰਹਿੰਦ ਕੇ ਪੇਸ਼ ਕੀਆ ਗਿਆ। ਇਨ ਕੋ ਬਸੀ ਪਠਾਣਾਂ ਦੀ ਹਵਾਲਾਤ ਮੇਂ ਬੰਦ ਕਰ ਕੇ ਦਿੱਲੀ ਦਰਬਾਰ ਮੇ ਇਤਲਾਹ ਭੇਜ ਦਈ ਗਈ।"[26]

ਕੇਸਰ ਸਿੰਘ ਛਿੱਬਰ ਨੇ ਵੀ ਇਸ ਗੱਲ ਦੀ ਇਉਂ ਪੁਸ਼ਟੀ ਕੀਤੀ ਹੈ :

*ਪਿੰਡ ਤੇ ਰੰਘੜ ਆਏ ਧਾਏ।*
*ਗਹਿ ਲੀਤੇ ਸਾਹਿਬ ਅਤੇ ਸਤੀ ਦਾਸ ਜਾਇ।*
*ਮਤੀ ਦਾਸ ਭੀ ਖੂਹ ਤੇ ਕਢਿਆ ਮੰਗਾਇ।*
*ਭੇਜ ਆਦਮੀ ਫ਼ੌਜ ਰੋਪੜੋਂ ਮੰਗਾਈ।*
*ਜੋ ਕੁਛ ਆਹਾ ਸੋ ਖੋਹਿ ਲੀਤਾ ਸਾਹਿਬ ਦਿੱਤਾ ਪਕੜਾਈ।*
*ਰੋਪੜ ਵਾਲਿਆਂ ਆਦਮੀ ਭੇਜਿਆ ਸਰਹਿੰਦ।*
*ਆਉਣ ਫ਼ੌਜ ਲੈ ਜਾਉ ਅਸਾਂ ਸਾਹਿਬ ਕੀਤੇ ਬੰਦ।*
*ਸੋ ਪਿੰਜਰਾ ਲੋਹੇ ਕਾ ਕਰ ਲਿਆਇ।*
*ਸਾਹਿਬ ਤਿਸ ਵਿਚ ਲੀਤੇ ਪਾਇ।*
*ਚਉਥੇ ਮਹੀਨੇ ਸਾਹਿਬ ਦਿੱਲੀ ਜਾਇ ਪਹੁਤੇ।*
*ਵਿਚ ਮਾਰਗ ਦੁੱਖ ਪਾਇ ਬਹੁਤੇ।*[27]

ਗੁਰੂ ਜੀ ਦੀ ਗਰਿਫ਼ਤਾਰੀ ਨਾਲ ਇਹ ਗੱਲ ਜੁੜੀ ਹੋਈ ਹੈ ਕਿ ਔਰੰਗਜ਼ੇਬ ਦਿੱਲੀ ਵਿਚ ਸੀ ਜਾਂ ਨਹੀਂ? ਹੁਣ ਤੱਕ ਦੀ ਖੋਜ ਇਹੀ ਦੱਸਦੀ ਹੈ ਕਿ ਉਸ ਸਮੇਂ ਬਾਦਸ਼ਾਹ ਔਰੰਗਜ਼ੇਬ ਦਿੱਲੀ ਵਿਚ ਨਹੀਂ ਸੀ ਸਗੋਂ ਉਹ ਹਸਨ ਅਬਦਾਲ (ਪੱਛਮੀ ਪੰਜਾਬ) ਵਿਖੇ ਕਿਸੇ ਮੁਹਿੰਮ 'ਤੇ ਗਿਆ ਹੋਇਆ ਸੀ। ਸਾਕੀ ਮੁਸਤਾਅਦ ਖ਼ਾਨ ਦੀ ਲਿਖਤ ਅਨੁਸਾਰ ਬਾਦਸ਼ਾਹ ਔਰੰਗਜ਼ੇਬ ਨੇ ਮੁਹਰਮ ਦੀ ਗਿਆਰਾਂ ਤਾਰੀਖ ਅਨੁਸਾਰ 7 ਅਪਰੈਲ 1674 ਈ. ਨੂੰ ਦਿੱਲੀ ਤੋਂ ਹਸਨ ਅਬਦਾਲ ਵੱਲ ਕੂਚ ਕੀਤਾ ਅਤੇ ਇੱਥੇ 23 ਦਸੰਬਰ 1675 ਈ. ਤੱਕ ਰਿਹਾ ਸੀ।[28] ਇਹ ਗੱਲ ਸਾਡੇ ਇਤਿਹਾਸਕਾਰਾਂ ਵੱਲੋਂ ਵੀ ਬੜੇ ਯਕੀਨ ਨਾਲ ਅਪਣਾ ਲਈ ਗਈ ਹੈ ਪਰ ਸੁਆਲ ਇੱਥੇ

---

26. *ਗੁਰੂ ਕੀਆਂ ਸਾਖੀਆਂ*, ਪੰਨੇ 73-74.
27. *ਬੰਸਾਵਲੀਨਾਮਾ*, ਪੰਨਾ 116.
28. ਸਾਕੀ ਮੁਸਤਾਅਦ ਖਾਂ, ਪੰਨੇ 81-82 ਅਤੇ 91-92.

ਪੈਦਾ ਇਹ ਹੁੰਦਾ ਹੈ ਕਿ ਜੇਕਰ ਬਾਦਸ਼ਾਹ ਔਰੰਗਜ਼ੇਬ ਦਿੱਲੀ ਵਿਖੇ ਨਹੀ ਸੀ ਤਾਂ ਗੁਰੂ ਤੇਗ ਬਹਾਦੁਰ ਜੀ ਅਤੇ ਉਨ੍ਹਾਂ ਦੇ ਸਿੱਖਾਂ ਨੂੰ ਨਜ਼ਰਬੰਦ ਕਰ ਕੇ ਸਰਹਿੰਦ ਜਾਂ ਬਸੀ ਪਠਾਣਾਂ ਤੋਂ ਦਿੱਲੀ ਕਿਉਂ ਭੇਜਿਆ ਗਿਆ ਸੀ? ਦੂਜਾ, ਬਾਦਸ਼ਾਹ ਦੀ ਗੈਰ-ਮੌਜੂਦਗੀ ਵਿਚ ਗੁਰੂ ਜੀ ਨੂੰ ਸ਼ਹੀਦ ਕਰਨ ਦਾ ਹੁਕਮ ਕਿਸ ਨੇ ਦਿੱਤਾ ਸੀ ਜਦੋਂ ਕਿ ਮੌਤ ਦੀ ਸਜ਼ਾ ਦੇਣ ਦਾ ਅਧਿਕਾਰ ਸਿਰਫ ਬਾਦਸ਼ਾਹ ਨੂੰ ਹੀ ਸੀ, ਹੋਰ ਕਿਸੇ ਨੂੰ ਵੀ ਇਹ ਅਧਿਕਾਰ ਨਹੀਂ ਹੁੰਦਾ। ਸ਼ਾਹੀ ਕਾਜ਼ੀ ਭਾਵੇਂ ਕਿੰਨੇ ਵੀ ਉੱਚੇ ਰੁਤਬੇ ਦਾ ਮਾਲਕ ਹੋਵੇ ਪਰ ਉਹ ਬਾਦਸ਼ਾਹ ਦੀ ਗੈਰ-ਹਾਜ਼ਰੀ ਵਿਚ ਕਦੇ ਵੀ ਮੌਤ ਦੀ ਸਜ਼ਾ ਨਹੀਂ ਦੇ ਸਕਦਾ। ਜੇਕਰ ਇਹ ਵੀ ਮੰਨ ਲਿਆ ਜਾਵੇ ਕਿ ਔਰੰਗਜ਼ੇਬ ਨੇ ਹਸਨ ਅਬਦਾਲ ਤੋਂ ਹੀ ਗੁਰੂ ਜੀ ਦੀ ਸ਼ਹਾਦਤ ਦੇ ਹੁਕਮ ਕਰ ਦਿੱਤੇ ਹੋਣ ਤਾਂ ਵੀ ਇਹ ਗੱਲ ਜੱਚਦੀ ਨਹੀਂ ਹੈ। ਗੁਰੂ ਤੇਗ ਬਹਾਦੁਰ ਜੀ ਜੈਸੇ ਮਹਾਨ ਨੇਤਾ ਨੂੰ, ਜਿਸ ਦੇ ਦੁਆਲੇ ਘੱਟੋ-ਘੱਟ ਉੱਤਰੀ ਭਾਰਤ ਦਾ ਸਮੁੱਚਾ ਹਿੰਦੂ ਸਮਾਜ ਕੇਂਦਰਿਤ ਹੋ ਰਿਹਾ ਸੀ, ਐਵੇਂ ਸਰਸਰੀ ਤੌਰ 'ਤੇ ਮੌਤ ਦੀ ਸਜ਼ਾ ਦੇ ਹੁਕਮ ਘੱਟੋ-ਘੱਟ ਔਰੰਗਜ਼ੇਬ ਜੈਸੇ ਚਲਾਕ ਅਤੇ ਸਿਆਸੀ ਤੌਰ 'ਤੇ ਨਿਪੁੰਨ ਬਾਦਸ਼ਾਹ ਵੱਲੋਂ ਉਮੀਦ ਨਹੀਂ ਕੀਤੇ ਜਾ ਸਕਦੇ। ਔਰੰਗਜ਼ੇਬ ਨੇ ਤਾਂ ਗੁਰੂ ਹਰਿਕਰਿਸ਼ਨ ਜੀ ਅਤੇ ਰਾਮ ਰਾਇ ਦੇ ਆਪਸੀ ਝਗੜੇ ਵਿਚ ਵੀ ਕਾਹਲੀ ਤੋਂ ਕੰਮ ਨਹੀਂ ਲਿਆ ਸੀ ਹਾਲਾਂ ਕਿ ਉਸ ਸਮੇਂ ਔਰੰਗਜ਼ੇਬ ਆਪਣੀ ਮਰਜ਼ੀ ਅਨੁਸਾਰ ਕੋਈ ਵੀ ਫੈਸਲਾ ਲੈ ਸਕਦਾ ਸੀ। ਉਸ ਨੇ ਬਾਬਾ ਰਾਮ ਰਾਇ ਦੀ ਸ਼ਕਾਇਤ ਬਾਰੇ ਜਾਣਕਾਰੀ ਪਰਾਪਤ ਕਰਨ ਲਈ ਗੁਰੂ ਹਰਿ ਕਰਿਸ਼ਨ ਜੀ ਨੂੰ ਦਿੱਲੀ ਬੁਲਾਇਆ ਸੀ ਅਤੇ ਸ਼ਾਇਦ ਗੁਰੂ ਹਰਿ ਕਰਿਸ਼ਨ ਜੀ ਦਾ ਪੱਖ ਜਾਨਣ ਉਪਰੰਤ ਔਰੰਗਜ਼ੇਬ ਨੇ ਇਹ ਸੱਚਾਈ ਲੱਭ ਲਈ ਸੀ ਕਿ ਅਸਲ ਗੁਰੂ ਕੌਣ ਹੈ। ਇਹੀ ਕਾਰਣ ਸੀ ਕਿ ਉਸ ਵੱਲੋਂ ਘੱਟੋ-ਘੱਟ ਗੁਰ-ਗੱਦੀ ਦੇ ਸੰਬੰਧ ਵਿਚ ਬਾਬਾ ਰਾਮ ਰਾਇ ਨੂੰ ਕੋਈ ਮਾਣਤਾ ਨਹੀ ਦਿੱਤੀ ਗਈ ਸੀ। ਗੁਰ-ਗੱਦੀ ਦੇ ਉੱਤਰਅਧਿਕਾਰੀ ਦਾ ਫੈਸਲਾ ਕਰਨ ਵਿਚ ਵੀ ਜੇਕਰ ਔਰੰਗਜ਼ੇਬ ਕਿਸੇ ਕਾਹਲੀ ਜਾਂ ਪੱਖਪਾਤ ਤੋਂ ਕੰਮ ਨਹੀ ਲੈ ਰਿਹਾ ਸੀ ਤਾਂ ਗੁਰੂ ਤੇਗ ਬਹਾਦੁਰ ਜੈਸੇ ਪਰਵਾਣਿਤ ਗੁਰੂ ਨੂੰ ਅਤੇ ਸਮਾਜਿਕ ਤੌਰ 'ਤੇ ਸਰਬ-ਪਰਵਾਣਿਤ ਨੇਤਾ ਨੂੰ ਇਤਨੀ ਕਾਹਲੀ ਨਾਲ ਅਤੇ ਆਪਣੀ ਗੈਰ-ਮੌਜੂਦਗੀ ਵਿਚ, ਬਿਨਾਂ ਕਿਸੇ ਸੱਚਾਈ ਨੂੰ ਜਾਣੇ ਦੇ ਸ਼ਹੀਦ ਕਰਨ ਦਾ ਹੁਕਮ ਨਹੀਂ ਕਰ ਸਕਦਾ ਸੀ।

ਇਕ ਹੋਰ ਪੱਖੋਂ ਵੀ ਔਰੰਗਜ਼ੇਬ ਦੀ ਦਿੱਲੀ ਤੋਂ ਗੈਰ-ਹਾਜ਼ਰੀ ਸ਼ੱਕੀ ਬਣ ਜਾਂਦੀ ਹੈ। ਇਸ ਗੱਲ ਦੀ ਗਵਾਹੀ ਸਿਰਫ *ਮੁਆਸਿਰਿ ਆਲਮਗੀਰੀ* ਤੋਂ ਹੀ ਮਿਲਦੀ ਹੈ ਕਿ ਔਰੰਗਜ਼ੇਬ ਇਸ ਸਮੇਂ ਹਸਨ ਅਬਦਾਲ ਦੀ ਮੁਹਿੰਮ 'ਤੇ ਗਿਆ ਹੋਇਆ ਸੀ। ਜਿੱਥੋਂ ਤੱਕ *ਮੁਆਸਿਰਿ ਆਲਮਗੀਰੀ* ਦੀ ਲਿਖਤ ਦੀ ਪਰਮਾਣੀਕਤਾ ਦਾ ਸੰਬੰਧ ਹੈ ਇਸ ਬਾਰੇ ਕਿਸੇ ਨੇ ਅਜੇ ਤੱਕ ਕੋਈ ਆਲੋਚਨਾਤਮਿਕ ਅਧਿਐਨ ਨਹੀਂ ਕੀਤਾ। ਇਸ ਕਰਕੇ ਇਸ ਦੀ ਪਰਮਾਣੀਕਤਾ ਬਾਰੇ ਅਜੇ ਕੁਝ ਨਹੀਂ ਕਿਹਾ ਜਾ ਸਕਦਾ। ਦੂਜਾ, ਹਸਨ ਅਬਦਾਲ ਦੀ ਕਿਹੜੀ ਇਤਨੀ ਵੱਡੀ ਮੁਹਿੰਮ ਸੀ ਕਿ ਬਾਦਸ਼ਾਹ ਨੂੰ ਖੁਦ ਫੌਜ ਦੀ ਅਗਵਾਈ ਕਰਨੀ ਪਈ ਸੀ ਅਤੇ ਲਗਾਤਾਰ ਪੌਣੇ ਦੋ ਸਾਲਾਂ ਦੇ ਅਰਸੇ ਤੱਕ ਉੱਥੇ ਰਹਿਣਾ ਪਿਆ ਸੀ। ਇਹ ਸਾਧਾਰਨ ਮੁਹਿੰਮ ਸੀ। ਇਹ ਵੀ ਹੋ ਸਕਦਾ ਹੈ ਕਿ ਫ਼ੌਜਾਂ ਨੂੰ ਹੱਲਾ ਸ਼ੇਰੀ ਦੇਣ ਲਈ ਜਾਂ ਦੁਸ਼ਮਣ ਨੂੰ ਹੌਸਲਾਹੀਣ ਕਰਨ ਲਈ ਇਹ ਗੱਲ ਧੁਮਾ ਦਿੱਤੀ ਗਈ ਹੋਵੇ ਕਿ ਬਾਦਸ਼ਾਹ ਖੁਦ ਫ਼ੌਜ ਦੀ ਅਗਵਾਈ ਕਰ ਰਿਹਾ ਹੈ। ਅਜਿਹੀਆਂ ਗੱਲਾਂ ਦੀ ਰੌਸ਼ਨੀ ਵਿਚ *ਮੁਆਸਿਰੀ ਆਲਮਗੀਰੀ* ਦੇ ਲੇਖਕ ਨੂੰ ਬਾਦਸ਼ਾਹ ਦੀ ਅਸਲ ਮੌਜੂਦਗੀ ਦਾ ਭੁਲੇਖਾ ਵੀ ਲੱਗ ਸਕਦਾ ਸੀ ਜਾਂ ਅਜਿਹਾ ਭੁਲੇਖਾ ਜਾਣ ਬੁੱਝ ਕੇ ਵੀ ਪਾਇਆ ਜਾ ਸਕਦਾ ਸੀ। ਪਰ ਇਕ ਗੱਲ ਨਿਸ਼ਚਿਤ ਸੀ ਕਿ ਬਾਦਸ਼ਾਹ ਤੋਂ ਬਿਨਾਂ ਹੋਰ ਕਿਸੇ ਨੂੰ ਵੀ ਮੌਤ ਦੀ ਸਜ਼ਾ ਦੇਣ ਦਾ ਅਧਿਕਾਰ ਨਹੀਂ ਸੀ। ਇਹ ਵੀ ਕਿ ਅਸੀਂ ਦੇ 'ਬਚਿੱਤ੍ਰ ਨਾਟਕ' ਵਿਚਲੇ ਇਸ ਵੇਰਵੇ ਨੂੰ ਕਿਸੇ ਵੀ ਤਰ੍ਹਾਂ ਅੱਖੋਂ ਓਹਲੇ ਨਹੀਂ ਕਰ ਸਕਦੇ ਕਿ ਗੁਰੂ ਤੇਗ ਬਹਾਦੁਰ ਜੀ ਨੇ ਦਿੱਲੀ

ਦੇ ਮਾਲਕ ਦੇ ਸਿਰ 'ਤੇ ਆਪਣੀ ਸ਼ਹਾਦਤ ਦਾ ਠੀਕਰ ਭੰਨ ਕੇ ਅਕਾਲ ਪੁਰਖ ਦੇ ਚਰਨਾਂ ਵੱਲ ਰਵਾਨਗੀ ਕਰ ਦਿੱਤੀ।

*ਠੀਕਰ ਫੋਰਿ ਦਿਲੀਸ ਸਿਰਿ ਪ੍ਰਭ ਪੁਰਿ ਕਿਯਾ ਪਯਾਨ।*[29]

ਸਿੱਟੇ ਦੇ ਤੌਰ 'ਤੇ ਬਾਦਸ਼ਾਹ ਵੱਲੋਂ ਹੁਕਮ ਕੀਤਾ ਗਿਆ ਕਿ ਗੁਰੂ ਤੇਗ ਬਹਾਦੁਰ ਜੀ ਨੂੰ ਤਿੰਨ ਪੇਸ਼ਕਸ਼ਾਂ ਕੀਤੀਆਂ ਜਾਣ। ਇਸਲਾਮ ਕਬੂਲ ਕਰਨਾ ਜਾਂ ਮੌਤ ਕਬੂਲ ਕਰਨੀ। ਜੇਕਰ ਇਨ੍ਹਾਂ ਦੋਹਾਂ ਵਿਚੋਂ ਗੁਰੂ ਜੀ ਕੋਈ ਵੀ ਗੱਲ ਕਬੂਲ ਨਾ ਕਰਨ ਤਾਂ ਕੋਈ ਕਰਾਮਾਤ ਦਿਖਾਉਣ, ਤਾਂ ਕਿ ਉਨ੍ਹਾਂ ਨੂੰ ਕਰਨੀ ਵਾਲਾ ਚਮਤਕਾਰੀ ਪੁਰਸ਼ ਮੰਨਿਆ ਜਾ ਸਕੇ। ਜਦੋਂ ਇਹ ਤਿੰਨੇ ਪੇਸ਼ਕਸ਼ਾਂ ਗੁਰੂ ਜੀ ਦੇ ਸਾਹਮਣੇ ਰੱਖੀਆਂ ਗਈਆਂ ਤਾਂ ਉਨ੍ਹਾਂ ਨੇ ਇਸਲਾਮ ਧਾਰਨ ਅਤੇ ਕਰਾਮਾਤ ਦਿਖਾਉਣ, ਦੋਹਾਂ ਤੋਂ ਹੀ ਇਨਕਾਰ ਕਰ ਦਿੱਤਾ। ਉਨ੍ਹਾਂ ਦਾ ਮਕਸਦ ਤਾਂ ਸਿਰਫ ਮਨੁੱਖ ਦੇ ਜੀਉਣ ਦਾ ਅਧਿਕਾਰ ਪਰਾਪਤ ਕਰਨ ਦਾ ਸੀ, ਕਰਾਮਾਤ ਦਿਖਾ ਕੇ ਜਾਂ ਇਸਲਾਮ ਕਬੂਲ ਕਰ ਕੇ ਆਪਣੀ ਰਿਹਾਈ ਕਰਵਾਉਣ ਦਾ ਮਤਲਬ ਨਹੀਂ ਸੀ। ਔਰੰਗਜ਼ੇਬ ਨੇ ਇਹ ਗੱਲ ਨਹੀਂ ਮੰਨੀ ਅਤੇ ਗੁਰੂ ਜੀ ਨੇ ਬਾਦਸ਼ਾਹ ਦੀਆਂ ਪੇਸ਼ਕਸ਼ਾਂ ਨਹੀਂ ਮੰਨੀਆਂ। ਅੰਤ ਨੂੰ ਗੁਰੂ ਜੀ ਨੂੰ ਡਰਾਉਣ ਅਤੇ ਧਮਕਾਉਣ ਲਈ ਪਹਿਲਾਂ ਉਨ੍ਹਾਂ ਦੇ ਮੁਖੀ ਸਾਥੀ ਸਿੱਖਾਂ ਭਾਈ ਮਤੀ ਦਾਸ, ਸਤੀ ਦਾਸ ਅਤੇ ਭਾਈ ਦਿਆਲਾ ਜੀ ਨੂੰ ਭਾਂਤ-ਭਾਂਤ ਦੇ ਦਰਦਨਾਕ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ। ਭਾਈ ਮਤੀ ਦਾਸ ਜੀ ਨੂੰ ਲੱਕੜਾਂ ਵਿਚਕਾਰ ਨਪੀੜ ਕੇ ਆਰੇ ਨਾਲ ਚੀਰਿਆ ਗਿਆ। ਭਾਈ ਸਤੀ ਦਾਸ ਜੀ ਨੂੰ ਰੂੰ ਵਿਚ ਲਪੇਟ ਕੇ ਅੱਗ ਨਾਲ ਸਾੜਿਆ ਗਿਆ। ਗੁਰੂ ਜੀ ਸਭ ਕੁਝ ਦੇਖਦੇ ਰਹੇ ਅਤੇ ਅਡੋਲ ਰਹੇ। ਫਿਰ ਗੁਰੂ ਜੀ ਨੂੰ ਤਸੀਹੇ ਦੇ ਕੇ ਚਾਂਦਨੀ ਚੌਕ ਦੇ ਵਿਚ ਇਕ ਬਰੋਟੇ ਦੇ ਦਰੱਖਤ ਹੇਠ ਸਭ ਲੋਕਾਂ ਦੇ ਸਾਹਮਣੇ ਮੱਘਰ ਸੁਦੀ ਪੰਚਮੀ ਸੰਮਤ 1732 ਬਿ. ਮੁਤਾਬਕ ਗਿਆਰਾਂ ਨਵੰਬਰ ਸੰਨ 1675 ਈ. ਨੂੰ ਗੁਰੂ ਜੀ ਦੇ ਸੀਸ ਨੂੰ ਕੱਟ ਕੇ ਸਰੀਰ ਨਾਲੋਂ ਅਲੱਗ ਕਰ ਦਿੱਤਾ ਗਿਆ।

ਇਹ ਹਕੂਮਤ ਦੇ ਜ਼ੁਲਮ ਦੀ ਇੰਤਹਾ ਸੀ। ਗੁਰੂ ਜੀ ਦੁੱਖੀ ਲੋਕਾਂ ਦੇ ਹੱਕਾਂ ਦੀ ਰਾਖੀ ਲਈ ਆਪਣਾ ਆਪ ਵਾਰ ਗਏ ਸਨ। ਉਨ੍ਹਾਂ ਨੇ ਸੀਸ ਦੇਣਾ ਪਰਵਾਨ ਕਰ ਲਿਆ ਸੀ ਪਰ ਆਪਣਾ ਸਿਦਕ ਨਹੀਂ ਹਾਰਿਆ ਸੀ। ਇਸ ਬਾਰੇ 'ਬਚਿਤ੍ਰ ਨਾਟਕ' ਦੀਆਂ ਲਿਖੀਆਂ ਇਹ ਲਾਈਨਾਂ ਕਿੰਨੀਆਂ ਭਾਵਪੂਰਤ ਹਨ:

*ਤਿਲਕ ਜੰਞੂ ਰਾਖਾ ਪ੍ਰਭ ਤਾਕਾ। ਕੀਨੋ ਬਡੋ ਕਲੂ ਮਹਿ ਸਾਕਾ।*
*ਸਾਧਨਿ ਹੇਤਿ ਇਤੀ ਜਿਨਿ ਕਰੀ। ਸੀਸੁ ਦੀਆ ਪਰ ਸੀ ਨ ਉਚਰੀ।*
*ਧਰਮ ਹੇਤ ਸਾਕਾ ਜਿਨਿ ਕੀਆ। ਸੀਸ ਦੀਆ ਪਰ ਸਿਰਰੁ ਨ ਦੀਆ।*
... ... ...

ਭਾਈ ਲਖੀ ਸ਼ਾਹ ਨੇ ਆਪਣੇ ਪੁੱਤਰਾਂ ਨਗਾਹੀਆ, ਹੇਮਾਂ, ਹਾੜੀ ਅਤੇ ਕਾਹਨੇ ਦੇ ਲੜਕੇ ਧੂਮਾਂ ਦੀ ਸਹਾਇਤਾ ਨਾਲ ਗੁਰੂ ਜੀ ਦੇ ਪਵਿੱਤਰ ਸਰੀਰ ਨੂੰ ਚੁੱਕ ਕੇ ਆਪਣੇ ਘਰ ਲਿਜਾ ਕੇ ਅੱਗ ਦੀ ਭੇਟ ਕਰ ਦਿੱਤਾ ਸੀ। ਗੁਰੂ ਜੀ ਦੇ ਪਵਿੱਤਰ ਸੀਸ ਨੂੰ ਭਾਈ ਜੈਤਾ ਜੀ ਰੰਘਰੇਟਾ ਦਿੱਲੀ ਤੋਂ ਚੁੱਕ ਕੇ ਛੁਪਦਾ-ਛੁਪਾਉਂਦਾ ਚੱਕ-ਨਾਨਕੀ ਵਿਖੇ ਲੈ ਆਇਆ ਸੀ ਜਿੱਥੇ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਗੁਰਦੁਆਰਾ ਸੀਸ ਗੰਜ ਵਾਲੇ ਅਸਥਾਨ

---

29. *ਸ਼ਬਦਾਰਥ ਦਸਮ ਗ੍ਰੰਥ ਸਾਹਿਬ*, ਪੋਥੀ ਪਹਿਲੀ (ਸੰਪਾ. ਭਾਈ ਰਣਧੀਰ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1985, ਪੰਨਾ 73.

'ਤੇ ਸੰਸਕਾਰ ਕੀਤਾ ਗਿਆ ਸੀ।

ਗੁਰੂ ਜੀ ਇਕ ਮਹਾਨ ਫਿਲਾਸਫਰ ਅਤੇ ਧਾਰਮਕ ਨੇਤਾ ਸਨ। ਉਨ੍ਹਾਂ ਦੀ ਵਿਚਾਰਧਾਰਾ *ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਹੈ ਜਿਹੜੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸੰਨ 1706 ਈ. ਵਿਚ ਤਖ਼ਤ ਸਿਰੀ ਦਮਦਮਾ ਸਾਹਿਬ ਵਿਖੇ *ਗੁਰੂ ਗ੍ਰੰਥ ਸਾਹਿਬ* ਦੀ ਦੂਜੀ ਵਾਰ ਸੰਪਾਦਨਾ ਕਰਨ ਸਮੇਂ ਦਰਜ ਕੀਤੀ ਗਈ ਸੀ। ਗੁਰੂ ਜੀ ਦੀ ਕੁੱਲ ਬਾਣੀ ਦੇ 57 ਸਲੋਕ ਅਤੇ 59 ਸ਼ਬਦ ਹਨ। ਸਲੋਕ ਤਾਂ ਇਕੱਠੇ ਹੀ *ਗੁਰੂ ਗ੍ਰੰਥ ਸਾਹਿਬ* ਦੇ ਅਖੀਰ ਵਿਚ ਦਿੱਤੇ ਗਏ ਹਨ ਅਤੇ ਸ਼ਬਦ ਵੱਖ-ਵੱਖ ਰਾਗਾਂ ਵਿਚ ਦਰਜ ਹਨ। ਸਲੋਕਾਂ ਨੂੰ ਭੋਗ ਦੇ ਸਮੇਂ ਪਾਠੀ ਸਿੰਘਾਂ ਵੱਲੋਂ ਬੜੀ ਹੀ ਦਿਲਖਿੱਚਵੀਂ ਆਵਾਜ਼ ਵਿਚ ਪੜ੍ਹਿਆ ਜਾਂਦਾ ਹੈ। ਇਨ੍ਹਾਂ ਬਾਰੇ ਇਕ ਰਵਾਇਤ ਇਹ ਵੀ ਹੈ ਕਿ ਇਹ ਸਲੋਕ ਗੁਰੂ ਜੀ ਨੇ ਹਿਰਾਸਤ ਦੇ ਅਰਸੇ ਦੌਰਾਨ ਰਚੇ ਸਨ ਅਤੇ ਕਿਸੇ ਤਰੀਕੇ ਨਾਲ ਬਾਲ ਗੋਬਿੰਦ ਜੀ ਤੱਕ ਪਹੁੰਚਾ ਦਿੱਤੇ ਗਏ ਸਨ।

ਗੁਰੂ ਤੇਗ ਬਹਾਦੁਰ ਜੀ ਦੀ ਸਾਰੀ ਵਿਚਾਰਧਾਰਾ ਇਨ੍ਹਾਂ ਹੀ ਸਲੋਕਾਂ ਅਤੇ ਸ਼ਬਦਾਂ ਵਿਚੋਂ ਪਰਗਟ ਹੁੰਦੀ ਹੈ। ਅਸਲ ਵਿਚ ਸਲੋਕ ਦੂਸਰੇ ਸ਼ਬਦਾਂ ਦਾ ਸਾਰਅੰਸ਼ ਹੀ ਹਨ। ਸ਼ਬਦਾਂ ਵਿਚ ਪਰਗਟ ਕੀਤੇ ਗਏ ਵਿਚਾਰ ਸਲੋਕਾਂ ਵਿਚ ਸੰਖੇਪ ਰੂਪ ਵਿਚ ਦੇ ਦਿੱਤੇ ਗਏ ਹਨ। ਗੁਰੂ ਸਾਹਿਬ ਦੀ ਬਾਣੀ ਵਿਚੋਂ ਜੋ ਵਿਚਾਰਧਾਰਾ ਪਰਗਟ ਹੁੰਦੀ ਹੈ ਉਸ ਅਨੁਸਾਰ ਉਨ੍ਹਾਂ ਨੇ ਮਨੁੱਖੀ ਜੀਵਨ ਦੇ ਤਿੰਨ ਪੱਖਾਂ ਉੱਪਰ ਜ਼ਿਆਦਾ ਜ਼ੋਰ ਦਿੱਤਾ ਹੈ। ਪਹਿਲਾ ਪੱਖ ਅਕਾਲ ਪੁਰਖ ਦਾ ਨਾਮ ਸਿਮਰਣ ਬਾਰੇ ਹੈ। ਗੁਰੂ ਸਾਹਿਬ ਵਾਹਿਗੁਰੂ ਦਾ ਜਾਪ ਕਰਨ ਲਈ ਮਨੁੱਖ ਨੂੰ ਵਾਰ-ਵਾਰ ਤਾਕੀਦ ਕਰਦੇ ਹੋਏ ਕਹਿ ਰਹੇ ਹਨ ਕਿ ਉਸ ਦੀ ਉਮਰ ਦਿਨ ਪਰਤੀ ਦਿਨ ਘੱਟਦੀ ਜਾ ਰਹੀ ਹੈ ਇਸ ਲਈ ਉਸ ਨੂੰ ਬਿਨਾਂ ਕੋਈ ਸਮਾਂ ਜਾਇਆ ਕਰੇ ਰੱਬ ਦਾ ਨਾਮ ਜਪਣਾ ਚਾਹੀਦਾ ਹੈ। ਜਿਸ ਤਰ੍ਹਾਂ ਟੁੱਟੇ ਹੋਏ ਘੜੇ ਵਿਚੋਂ ਪਾਣੀ ਸਿੰਮ-ਸਿੰਮ ਕੇ ਘੱਟਦਾ ਰਹਿੰਦਾ ਹੈ, ਮਨੁੱਖੀ ਜੀਵਨ ਇਸੇ ਤਰ੍ਹਾਂ ਘੱਟਦਾ ਜਾ ਰਿਹਾ ਹੈ। ਜੀਵਨ ਦਾ ਉਤਨਾ ਸਮਾਂ ਹੀ ਸਾਰਥਿਕ ਹੈ ਜਿਤਨੇ ਸਮੇਂ ਵਿਚ ਉਸ ਨੇ ਵਾਹਿਗੁਰੂ ਦਾ ਨਾਮ ਚਿਤਵਿਆ ਹੈ।

ਦੂਜਾ ਪੱਖ ਹੈ ਮਨੁੱਖ ਨੂੰ ਸੰਸਾਰਿਕ ਪਦਾਰਥਾਂ ਤੋਂ ਮੁਕਤ ਹੋਣ ਦਾ। ਗੁਰੂ ਜੀ ਮਨੁੱਖ ਨੂੰ ਵਾਰ-ਵਾਰ ਖ਼ਬਰਦਾਰ ਕਰਦੇ ਹਨ ਕਿ ਇਸ ਸੰਸਾਰ ਉੱਪਰ ਜਿਨ੍ਹਾਂ ਨੂੰ ਵੀ ਉਹ ਆਪਣਾ ਸਮਝਦਾ ਹੈ ਸਭ ਅੰਤਮ ਸਮੇਂ ਉਸ ਦਾ ਸਾਥ ਛੱਡ ਜਾਂਦੇ ਹਨ। ਮਾਂ-ਬਾਪ, ਭੈਣ-ਭਰਾ, ਦੋਸਤ-ਮਿੱਤਰ, ਸੰਗੀ-ਸਾਥੀ ਇਹ ਸਭ ਅੰਤਮ ਸਮੇਂ ਨਾਲ ਨਹੀਂ ਰਹਿੰਦੇ। ਇਸ ਕਰਕੇ ਮਨੁੱਖ ਨੂੰ ਇਨ੍ਹਾਂ ਨਾਲ ਮੋਹ-ਮਮਤਾ ਨਹੀਂ ਵਧਾਉਣੀ ਚਾਹੀਦੀ। ਇਸ ਦੇ ਨਾਲ ਹੀ ਮਨੁੱਖ ਨੂੰ ਹਰ ਕਿਸਮ ਦੀ ਖੁਸ਼ੀ-ਗਮੀ, ਦੁੱਖ-ਸੁੱਖ, ਅਤੇ ਅਮੀਰੀ-ਗਰੀਬੀ ਤੋਂ ਨਿਰਲੇਪ ਰਹਿਣਾ ਚਾਹੀਦਾ ਹੈ। ਗੁਰੂ ਸਾਹਿਬ ਪੂਰਨ ਮਨੁੱਖ ਉਸ ਨੂੰ ਸਮਝਦੇ ਹਨ ਜਿਸ ਨੂੰ ਕੋਈ ਲੋਭ-ਲਾਲਚ ਨਹੀਂ ਹੈ, ਜਿਹੜਾ ਸੁੱਖ-ਦੁੱਖ ਨੂੰ ਇਕ ਸਮਝਦਾ ਹੈ, ਜਿਸ ਦੇ ਦਿਲ ਵਿਚ ਮਾਨ ਅਤੇ ਅਪਮਾਨ ਦਾ ਕੋਈ ਅਹਿਸਾਸ ਨਹੀਂ ਅਤੇ ਜਿਹੜਾ ਸੋਨੇ ਅਤੇ ਲੋਹੇ ਨੂੰ ਇਕ ਸਮਾਨ ਸਮਝਦਾ ਹੈ। ਗੁਰੂ ਸਾਹਿਬ ਖੁਦ ਵੀ ਅਜਿਹੇ ਬੰਧਨਾਂ ਤੋਂ ਮੁਕਤ ਸਨ ਅਤੇ ਆਪਣੇ ਸਿੱਖਾਂ ਨੂੰ ਵੀ ਅਜਿਹੇ ਬੰਧਨਾਂ ਤੋਂ ਮੁਕਤ ਕਰਨਾ ਚਾਹੁੰਦੇ ਸਨ। ਅਜਿਹੇ ਬੰਧਨ-ਮੁਕਤ ਵਿਅਕਤੀ ਨੂੰ ਹੀ ਗੁਰੂ ਸਾਹਿਬ ਗਿਆਨੀ, ਚਤੁਰ-ਸੁਜਾਨ ਅਤੇ ਸੰਤ ਕਹਿੰਦੇ ਹਨ। ਬੰਧਨਾਂ ਵਿਚ ਜਕੜਿਆ ਵਿਅਕਤੀ ਉਨ੍ਹਾਂ ਦੀਆਂ ਨਿਗਾਹਾਂ ਵਿਚ ਮੂਰਖ ਹੈ, ਅਗਿਆਨੀ ਹੈ, ਬਾਵਰਾ ਹੈ ਅਤੇ ਅੰਧਾ ਹੈ।

ਤੀਜਾ ਪੱਖ ਹੈ ਮਨੁੱਖ ਦੀ ਸੁਤੰਤਰ ਹੋਂਦ ਦਾ। ਅਸਲ ਵਿਚ ਵਾਹਿਗੁਰੂ ਦਾ ਨਾਮ ਜਪ ਕੇ ਹੀ ਵਿਅਕਤੀ ਨਿਰਲੇਪਤਾ ਵੱਲ ਵੱਧਦਾ ਹੈ ਅਤੇ ਨਿਰਲੇਪਤਾ ਧਾਰਨ ਕਰ ਕੇ ਸੁਤੰਤਰਤਾ ਜਾਂ ਨਿਰਭੈਤਾ ਹਾਸਲ ਹੁੰਦੀ ਹੈ। ਗੁਰੂ ਸਾਹਿਬ ਦਾ ਵਿਚਾਰ ਸੀ ਕਿ ਨਿਰਭੈ ਅਰਥਾਤ ਸੁਤੰਤਰ ਵਿਅਕਤੀ ਉਹ ਹੀ ਹੈ ਜਿਹੜਾ ਨਾ ਤਾਂ ਕਿਸੇ ਨੂੰ

ਭੈ ਦਿੰਦਾ ਹੈ ਅਤੇ ਨਾ ਹੀ ਕਿਸੇ ਦੇ ਭੈ ਵਿਚ ਆਉਂਦਾ ਹੈ। ਇਸ ਤਰ੍ਹਾਂ ਦੀ ਸਥਿਤੀ ਤਦ ਹੀ ਆਉਂਦੀ ਹੈ ਜੇਕਰ ਵਿਅਕਤੀ ਸੰਸਾਰਿਕ ਬੰਧਨਾਂ ਤੋਂ ਮੁਕਤ ਹੋਵੇਗਾ। ਸੰਸਾਰਿਕ ਬੰਧਨਾਂ ਵਿਚ ਜਕੜਿਆ ਵਿਅਕਤੀ ਨਾ ਹੀ ਨਿਰਭੈ ਹੋ ਸਕਦਾ ਹੈ ਤੇ ਨਾ ਹੀ ਸ਼ਕਤੀਸ਼ਾਲੀ। ਇਸ ਤਰ੍ਹਾਂ ਦੇ ਬਲ-ਰਹਿਤ ਵਿਅਕਤੀ ਨੂੰ ਅਨੇਕਾਂ ਤਰ੍ਹਾਂ ਦੇ ਬੰਧਨਾਂ ਵਿਚ ਜਕੜ ਲਿਆ ਜਾਂਦਾਹੈ। ਸ਼ਕਤੀਸ਼ਾਲੀ ਹੋਣ ਲਈ ਬੰਧਨ-ਮੁਕਤ ਹੋਣਾ ਜ਼ਰੂਰੀ ਹੈ ਅਤੇ ਸ਼ਕਤੀਸ਼ਾਲੀ ਵਿਅਕਤੀ ਸਭ ਕਿਸਮ ਦੇ ਬੰਧਨਾਂ ਤੋਂ ਛੁਟਕਾਰਾ ਵੀ ਹਾਸਲ ਕਰ ਲੈਂਦਾ ਹੈ। ਬੰਧਨ ਮੁਕਤ ਵਿਅਕਤੀ ਅਰਥਾਤ ਸ਼ਕਤੀਸ਼ਾਲੀ ਵਿਅਕਤੀ ਹਰ ਤਰ੍ਹਾਂ ਦੇ ਸਾਧਨ ਪੈਦਾ ਕਰ ਸਕਦਾ ਹੈ ਜਾਂ ਸਭ ਕੁਝ ਪਰਾਪਤ ਕਰ ਸਕਦਾ ਹੈ।

ਗੁਰੂ ਜੀ ਦੀ ਵਿਚਾਰਧਾਰਾ ਦਾ ਅਹਿਮ ਪੱਖ ਇਹ ਹੈ ਕਿ ਉਨ੍ਹਾਂ ਨੇ ਜੋ ਕੁਝ ਆਪਣੀ ਬਾਣੀ ਰਾਹੀਂ ਮਨੁੱਖਤਾ ਨੂੰ ਸੁਨੇਹਾ ਦਿੱਤਾ ਉਨ੍ਹਾਂ ਨੇ ਆਪਣਾ ਜੀਵਨ ਵੀ ਉਸੇ ਤਰ੍ਹਾਂ ਦਾ ਜੀਵਿਆ ਸੀ। ਉਹ ਦਿਨ ਰਾਤ ਅਕਾਲ ਪੁਰਖ ਦੇ ਸਿਮਰਨ ਵਿਚ ਲੀਨ ਰਹਿੰਦੇ ਸਨ। ਉਹ ਸੰਸਾਰ ਦੇ ਹਰ ਬੰਧਨ ਤੋਂ ਮੁਕਤ ਸਨ। ਨਾ ਉਨ੍ਹਾਂ ਦੇ ਰਾਹ ਵਿਚ ਪਤਨੀ ਅਤੇ ਪੁੱਤਰ ਕੋਈ ਰੋਕ ਬਣ ਸਕੇ ਅਤੇ ਨਾ ਹੀ ਕੋਈ ਮਾਇਕ ਲੋਭ-ਲਾਲਚ ਹੀ ਉਨ੍ਹਾਂ ਨੂੰ ਡੁਲਾ ਸਕਿਆ। ਉਨ੍ਹਾਂ ਨੇ ਨਾ ਕਿਸੇ ਨੂੰ ਡਰਾਇਆ ਸੀ ਅਤੇ ਨਾ ਹੀ ਉਹ ਕਿਸੇ ਤੋਂ ਡਰੇ ਸਨ। ਅਖੀਰ, ਇਕ ਸੂਰਮੇ ਮਰਦ ਅਤੇ ਇਕ ਨਿਰਲੇਪ ਸੰਤ ਦੀ ਤਰ੍ਹਾਂ ਮਨੁੱਖਤਾ ਦੇ ਭਲੇ ਲਈ ਆਪਣੀ ਸ਼ਹਾਦਤ ਦੇ ਗਏ ਸਨ ਪਰ ਆਪਣਾ ਸਿਦਕ ਨਹੀਂ ਛੱਡਿਆ ਸੀ। ਉਨ੍ਹਾਂ ਦੀ ਸ਼ਹਾਦਤ ਹੀ ਉਨ੍ਹਾਂ ਦੀ ਕਹਿਣੀ ਅਤੇ ਕਰਨੀ ਦੀ ਸੁਮੇਲਤਾ ਵਾਲੇ ਜੀਵਨ ਦਾ ਸਭ ਤੋਂ ਵੱਡਾ ਸਬੂਤ ਹੈ।

# 11

# ਗੁਰੂ ਗੋਬਿੰਦ ਸਿੰਘ ਜੀ

## (1675-1708 ਈ.)

## I

ਗੁਰੂ ਗੋਬਿੰਦ ਸਿੰਘ ਜੀ ਸਿੱਖ ਰਾਸ਼ਟਰ ਦੇ ਦਸਵੇਂ ਗੁਰੂ ਹੋਏ ਹਨ। ਆਪ ਜੀ ਨੇ ਆਪਣੇ ਪਿਤਾ ਗੁਰੂ ਤੇਗ ਬਹਾਦੁਰ ਜੀ ਦੀ ਸ਼ਹਾਦਤ ਤੋਂ ਪਿੱਛੋਂ 1675 ਈ. ਵਿਚ ਗੁਰਗੱਦੀ ਪਰਾਪਤ ਕੀਤੀ ਅਤੇ 1708 ਈ. ਤੱਕ ਗੁਰਿਆਈ ਕੀਤੀ ਸੀ। ਆਪ ਜੀ ਦੇ ਸਮੇਂ ਦੋ ਮੁਗ਼ਲ ਬਾਦਸ਼ਾਹ ਹੋਏ ਸਨ: ਪਹਿਲਾ ਔਰੰਗਜ਼ੇਬ ਅਤੇ ਦੂਜਾ ਬਹਾਦੁਰ ਸ਼ਾਹ। ਗੁਰੂ ਤੇਗ ਬਹਾਦੁਰ ਜੀ ਦੀ ਸ਼ਹਾਦਤ ਹੋਣ ਕਰਕੇ ਔਰੰਗਜ਼ੇਬ ਨਾਲ ਸਿੱਖ ਜਜ਼ਬਾਤਾਂ ਦੀ ਨੇੜਤਾ ਨਹੀਂ ਹੋ ਸਕੀ ਪਰ ਉਸ ਦੇ ਉੱਤਰਅਧਿਕਾਰੀ ਬਹਾਦੁਰ ਸ਼ਾਹ ਨਾਲ ਗੁਰੂ ਗੋਬਿੰਦ ਸਿੰਘ ਜੀ ਦੇ ਅੱਛੇ ਸਬੰਧ ਸਨ। ਗੁਰੂ ਜੀ ਨੇ ਨੌਵੇਂ ਪਾਤਸ਼ਾਹ ਦੀ ਸ਼ਹਾਦਤ ਪਿੱਛੋਂ ਭਾਵੇਂ ਪੰਜਾਬ ਦੇ ਪਹਾੜੀ ਹਿੰਦੂ ਹਾਕਮਾਂ ਦੀਆਂ ਰਿਆਸਤਾਂ ਵਿਚ ਹੀ ਆਪਣੀ ਰਿਹਾਇਸ਼ ਕੀਤੀ ਪਰ ਗੁਰੂ ਜੀ ਨੂੰ ਆਪਣੀਆਂ ਮੁੱਢਲੀਆਂ ਲੜਾਈਆਂ ਵੀ ਪਹਾੜੀ ਹਿੰਦੂ ਰਿਆਸਤਾਂ ਨਾਲ ਹੀ ਕਰਨੀਆਂ ਪਈਆਂ ਸਨ। 1699 ਈ. ਦੀ ਵਿਸਾਖੀ 'ਤੇ ਖਾਲਸੇ ਦੀ ਸਾਜਨਾ ਕਰ ਕੇ ਪੰਜਾਬ ਦੇ ਇਤਿਹਾਸ ਨੂੰ ਇਕ ਨਵਾਂ ਮੋੜ ਦਿੱਤਾ। ਇਸ ਅਲੌਕਿਕ ਘਟਨਾ ਦੇ ਨਾਲ ਆਨੰਦਪੁਰ ਸਾਹਿਬ ਵਿਚ ਇਕ ਕਿਸਮ ਦਾ ਖਾਲਸਈ ਗਣਤੰਤਰ ਸਥਾਪਤ ਹੋ ਗਿਆ ਸੀ ਜਿਸ ਨੂੰ ਪਹਾੜੀ ਰਾਜੇ ਸਹਿਣ ਨਹੀਂ ਕਰ ਸਕੇ ਸਨ। ਆਖ਼ਰਕਾਰ ਸਮੂਹ ਪਹਾੜੀ ਰਿਆਸਤਾਂ ਦੀ ਮਿਲਵੀਂ ਸ਼ਕਤੀ ਕਾਰਣ ਗੁਰੂ ਸਾਹਿਬ ਨੂੰ ਆਨੰਦਪੁਰ ਸਾਹਿਬ ਨਗਰ ਤਿਆਗਣਾ ਪਿਆ ਸੀ। ਇਸ ਦੇਸਬਦਰ ਵਿਚ ਗੁਰੂ ਜੀ ਨੂੰ ਆਪਣੇ ਚਾਰੇ ਸਾਹਿਬਜ਼ਾਦੇ, ਮਾਤਾ, ਸੈਂਕੜੇ ਸਿੰਘ ਅਤੇ ਸਕੇ-ਸਬੰਧੀਆਂ ਦੀ ਕੁਰਬਾਨੀ ਦੇਣੀ ਪਈ। ਪਰ ਇਨ੍ਹਾਂ ਮੁਸੀਬਤਾਂ ਵਿਚੋਂ ਅਖ਼ੀਰ ਆਪ ਫ਼ਤਿਹ ਪਰਾਪਤ ਕਰਕੇ ਸਾਹਮਣੇ ਆਏ। ਜੀਵਨ ਦੇ ਅਖ਼ੀਰਲੇ ਸਾਲਾਂ ਵਿਚ ਗੁਰੂ ਜੀ ਦੇ ਬਾਦਸ਼ਾਹ ਬਹਾਦੁਰ ਸ਼ਾਹ ਨਾਲ ਸਬੰਧ ਅੱਛੇ ਰਹੇ ਸਨ ਜਿਸ ਦੇ ਫਲਸਰੂਪ ਬਾਦਸ਼ਾਹ ਵਲੋਂ ਇਕ ਮੁਲਾਕਾਤ ਵਿਚ ਗੁਰੂ ਜੀ ਦਾ ਵਿਸ਼ਾਲ ਸੁਆਗਤ ਅਤੇ ਸਤਿਕਾਰ ਕੀਤਾ ਗਿਆ ਸੀ। ਖਾਲਸਾ ਮਿਸ਼ਨ ਨੂੰ ਚੱਲਦਾ ਰੱਖਣ ਲਈ ਗੁਰੂ ਜੀ ਨੇ ਆਪਣੇ ਪਿੱਛੋਂ ਬੰਦਾ ਸਿੰਘ ਬਹਾਦੁਰ ਨੂੰ ਖਾਲਸੇ ਦਾ ਨੇਤਾ ਨਿਯੁਕਤ ਕੀਤਾ ਅਤੇ 7 ਅਕਤੂਬਰ 1708 ਨੂੰ ਆਪ ਜੋਤੀ-ਜੋਤ ਸਮਾ ਗਏ ਸਨ।

ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ-ਵਾਕਿਆਤ ਬਾਰੇ ਚਾਨਣਾ ਪਾਉਣ ਲਈ ਭਾਵੇਂ ਸਾਡੇ ਪਾਸ ਸੰਤੋਸ਼ਜਨਕ ਮੌਲਿਕ, ਸਮਕਾਲੀ ਅਤੇ ਨਿਕਟ-ਸਮਕਾਲੀ ਸਰੋਤ ਉਪਲਭਦ ਹਨ ਪਰ ਇਨ੍ਹਾਂ ਵਿਚ ਮਿਤੀਆਂ ਦੀ ਘਾਟ ਹੋਣ ਕਰਕੇ ਗੁਰੂ ਸਾਹਿਬ ਦੀਆਂ ਜੀਵਨ-ਘਟਨਾਵਾਂ ਦੀਆਂ ਮਿਤੀਆਂ ਬਾਰੇ ਨਿਸ਼ਚਤ ਮੱਤ ਧਾਰਨ ਕਰਨਾ ਇਕ ਮੁੱਖ ਸਮੱਸਿਆ ਹੈ। ਬਾਹਰਲੇ ਗ਼ੈਰ-ਸਿੱਖ ਅਤੇ ਗ਼ੈਰ-ਗੁਰਮੁੱਖੀ ਸਰੋਤਾਂ ਦੇ ਸਹਿਯੋਗ ਨਾਲ ਇਨ੍ਹਾਂ ਮਿਤੀਆਂ

ਦੀ ਨਿਸ਼ਚਤਤਾ ਕੀਤੀ ਗਈ ਹੈ ਪਰ ਕਿਸੇ ਹੋਰ ਭਰੋਸੇਯੋਗ ਵਸੀਲੇ ਦੇ ਲੱਭ ਜਾਣ ਨਾਲ ਇਨ੍ਹਾਂ ਮਿਤੀਆਂ ਵਿਚ ਤਬਦੀਲੀ ਵੀ ਹੋ ਸਕਦੀ ਹੈ। ਸਭ ਤੋਂ ਪਰਮੁੱਖ ਮੌਲਿਕ ਸਰੋਤ, ਜੋ ਗੁਰੂ ਸਾਹਿਬ ਦੇ ਮੁੱਢਲੇ ਜੀਵਨ ਬਾਰੇ ਚਾਨਣਾ ਪਾਉਂਦਾ ਹੈ, ਉਹ ਹੈ 'ਬਚਿਤ੍ਰ ਨਾਟਕ'। 'ਬਚਿਤ੍ਰ ਨਾਟਕ' ਦਸਮ ਗ੍ਰੰਥ ਦੇ ਵਿਚ ਦਰਜ ਕੀਤੀ ਗਈ ਰਚਨਾ ਹੈ ਜੋ ਬਾਹਰੀ ਸਰੂਪ ਵਿਚ ਗੁਰੂ ਜੀ ਦੀ ਸਵੈ-ਜੀਵਨੀ ਪਰਤੀਤ ਹੁੰਦੀ ਹੈ। ਪਰ ਇਸ ਨੂੰ ਗੁਰੂ ਜੀ ਦੀ ਸਵੈ-ਜੀਵਨੀ ਕਹਿਣਾ ਇਤਿਹਾਸਕ ਸੱਚਾਈ ਨਹੀਂ ਹੈ। ਇਹ ਗੁਰੂ ਜੀ ਦੇ ਕਿਸੇ ਸ਼ਰਧਾਲੂ ਸਿੱਖ ਦੀ ਜਾਂ ਫਿਰ ਪਿੱਛੋਂ ਸੋਢੀ ਖ਼ਾਨਦਾਨ ਦੇ ਕਿਸੇ ਵਿਦਵਾਨ ਦੀ ਲਿਖੀ ਹੋਈ ਰਚਨਾ ਹੈ ਜਿਸ ਨੂੰ ਗੁਰੂ ਜੀ ਦੇ ਮੁਖਾਰਬਿੰਦ ਵਿਚੋਂ ਉਚਰੀ ਹੋਈ ਰਚਨਾ ਬਣਾ ਕੇ ਪੇਸ਼ ਕੀਤਾ ਗਿਆ ਹੈ। ਭਾਵੇਂ ਅੱਜ ਸਮੁੱਚੇ ਸਿੱਖ ਜਗਤ ਵਿਚ ਇਹ ਵਿਸ਼ਵਾਸ ਹੈ ਕਿ ਇਹ ਰਚਨਾ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਹੈ ਅਤੇ ਇਸ ਵਿਸ਼ਵਾਸ ਨੂੰ ਰੱਦ ਕਰਨ ਵਿਚ ਕੋਈ ਵਡਿਆਈ ਵੀ ਨਹੀਂ ਹੈ ਪਰ ਜਦੋਂ ਅਸੀਂ ਇਤਿਹਾਸਕ ਤੌਰ 'ਤੇ ਅਤੇ ਗੁਰਮੱਤ ਅਨੁਸਾਰ ਇਕ ਨਿਸ਼ਚਤ ਸੇਧ ਲੈ ਕੇ ਚਲਦੇ ਹਾਂ ਤਾਂ ਇਹ ਗੱਲ ਮੰਨਣੀ ਹੀ ਪੈਣੀ ਹੈ। ਜਿਵੇਂ ਦਸਮ ਗ੍ਰੰਥ ਗੁਰੂ ਸਾਹਿਬ ਦਾ ਨਾ ਹੀ ਸੰਪਾਦਿਤ ਕੀਤਾ ਹੋਇਆ ਹੈ ਅਤੇ ਨਾ ਹੀ ਲਿਖਿਆ ਹੋਇਆ ਹੈ, ਉਸੇ ਤਰ੍ਹਾਂ 'ਬਚਿਤ੍ਰ ਨਾਟਕ' ਵੀ ਗੁਰੂ ਜੀ ਦੀ ਆਪਣੀ ਲਿਖਤ ਨਹੀਂ ਹੈ। ਹਾਂ ਇਹ ਲਿਖਤ ਗੁਰੂ ਜੀ ਵੱਲੋਂ ਦੱਸੀਆਂ ਗਈਆਂ ਗੱਲਾਂ ਉਪਰ ਆਧਾਰਤ ਹੋ ਸਕਦੀ ਹੈ। ਇਸ ਨਾਲ ਇਸ ਲਿਖਤ ਦੀ ਨਾ ਹੀ ਇਤਿਹਾਸਕ ਮਹੱਤਤਾ ਵਿਚ ਕੋਈ ਫ਼ਰਕ ਪੈਂਦਾ ਹੈ ਅਤੇ ਨਾ ਹੀ ਇਸ ਦੀ ਪਰਮਾਣੀਕਤਾ ਵਿਚ। ਗੁਰੂ ਜੀ ਦੇ ਮੁੱਢਲੇ ਜੀਵਨ ਬਾਰੇ, ਖ਼ਾਲਸੇ ਦੀ ਸਾਜਨਾ ਤੋਂ ਪਹਿਲਾਂ ਦੇ ਸਮੇਂ ਦੀਆਂ ਲੜਾਈਆਂ ਬਾਰੇ ਇਹ ਲਿਖਤ ਸੰਖੇਪ ਪਰ ਮਹੱਤਵਪੂਰਨ ਜਾਣਕਾਰੀ ਦਿੰਦੀ ਹੈ।

ਗੁਰੂ ਤੇਗ ਬਹਾਦੁਰ ਜੀ ਦੇ ਹੁਕਮਨਾਮੇ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਹੁਕਮਨਾਮੇ ਬਹੁਤ ਅੱਛੇ ਮੌਲਿਕ ਸਰੋਤ ਹਨ ਇਨ੍ਹਾਂ ਵਿਚੋਂ ਦੋ ਹੁਕਮਨਾਮੇ ਜਿਹੜੇ ਧਉਲ ਪੁਰ ਅਤੇ ਖਾਰਾ ਦੀ ਸੰਗਤ ਨੂੰ ਲਿਖੇ ਹੋਏ ਮਿਲਦੇ ਹਨ ਉਹ ਅਸਲੀ ਨਹੀਂ ਜਾਪਦੇ। ਗੰਡਾ ਸਿੰਘ ਵਲੋਂ ਸੰਪਾਦਤ ਕੀਤੇ ਅਤੇ ਸ਼ਮਸ਼ੇਰ ਸਿੰਘ ਅਸ਼ੋਕ ਵਲੋਂ ਸੰਪਾਦਤ ਕੀਤੇ ਹੁਕਮਨਾਮਿਆਂ ਦੀ ਤੁਲਨਾ ਕਰ ਕੇ ਦੇਖਿਆ ਜਾਵੇ ਤਾਂ ਇਹ ਦੋਵੇਂ ਹੁਕਮਨਾਮੇ ਇਕ ਦਮ ਨਕਲੀ ਸਾਬਤ ਹੁੰਦੇ ਹਨ। ਇਨ੍ਹਾਂ ਨੂੰ ਛੱਡ ਕੇ ਬਾਕੀ ਦੇ ਹੁਕਮਨਾਮੇ ਗੁਰੂ ਜੀ ਦੇ ਜੀਵਨ ਵਾਕਿਆਤ ਨਾਲ ਸਬੰਧਤ ਅਨੇਕਾਂ ਮੁਸ਼ਕਲਾਂ ਦਾ ਹੱਲ ਮੁਹੱਈਆ ਕਰਦੇ ਹਨ। ਗੁਰੂ ਗੋਬਿੰਦ ਸਿੰਘ ਜੀ ਦਾ 'ਜ਼ਫ਼ਰਨਾਮਾ' ਬਹੁਤ ਵਧੀਆ ਇਤਿਹਾਸਕ ਦਸਤਾਵੇਜ਼ ਹੈ। ਕਵੀ ਸੈਨਾਪਤਿ ਦੀ ਲਿਖਤ *ਸ੍ਰੀ ਗੁਰ ਸੋਭਾ*, ਬਹੁਤ ਮਹੱਤਵਪੂਰਨ ਸਮਕਾਲੀ ਸਰੋਤ ਹੈ। ਇਹ ਲਿਖਤ ਖ਼ਾਲਸੇ ਦੀ ਸਾਜਨਾ ਬਾਰੇ ਅਤੇ ਇਸ ਤੋਂ ਪਿੱਛੋਂ ਦੇ ਸਮੇਂ ਬਾਰੇ ਜਾਣਕਾਰੀ ਮੁਹੱਈਆ ਕਰਦੀ ਹੈ। ਇਸ ਦੇ ਨਾਲ ਨਾਲ ਭਾਈ ਗੁਰਦਾਸ ਦੂਜੇ ਦੀ ਵਾਰ ਜੋ ਭਾਈ ਗੁਰਦਾਸ ਭੱਲੇ ਦੀਆਂ ਵਾਰਾਂ ਦੇ ਨਾਲ ਹੀ ਦਰਜ਼ ਕੀਤੀ ਗਈ ਹੈ, ਇਕ ਮਹੱਤਵਪੂਰਨ ਸਮਕਾਲੀ ਦਸਤਾਵੇਜ਼ ਹੈ। ਇਨ੍ਹਾਂ ਤੋਂ ਇਲਾਵਾ ਗੁਰਮੁੱਖੀ ਦੀਆਂ ਹੋਰ ਵੀ ਅਨੇਕਾਂ ਲਿਖਤਾਂ ਹਨ ਜੋ ਗੁਰੂ ਸਾਹਿਬ ਦੇ ਜੀਵਨ ਬਾਰੇ ਚਾਨਣਾ ਪਾਉਂਦੀਆਂ ਹਨ। ਇਨ੍ਹਾਂ ਵਿਚ ਸ਼ਾਮਲ ਹਨ ਕੇਸਰ ਸਿੰਘ ਛਿੱਬਰ ਦਾ *ਬੰਸਾਵਲੀਨਾਮਾ*, ਸਰੂਪ ਦਾਸ ਭੱਲਾ ਦੀ *ਮਹਿਮਾ ਪ੍ਰਕਾਸ਼*, ਭਾਈ ਸੁੱਖਾ ਸਿੰਘ ਅਤੇ ਕੋਇਰ ਸਿੰਘ ਦੇ *ਗੁਰਬਿਲਾਸ* ਅਤੇ ਗਯਾਨੀ ਗਯਾਨ ਸਿੰਘ ਦੀਆਂ ਲਿਖਤਾਂ *ਸ੍ਰੀ ਗੁਰੂ ਪੰਥ ਪ੍ਰਕਾਸ਼* ਅਤੇ *ਤਵਾਰੀਖ ਗੁਰੂ ਖਾਲਸਾ*। ਇਹ ਲਿਖਤਾਂ ਕਿਉਂਕਿ ਨਾ ਹੀ ਤਾਂ ਸਮਕਾਲੀ ਹਨ ਅਤੇ ਨਾ ਹੀ ਨਿਕਟ-ਸਮਕਾਲੀ। ਇਸ ਲਈ ਇਨ੍ਹਾਂ ਵਿਚ ਦਿੱਤੀ ਗਈ ਜਾਣਕਾਰੀ ਇਨ੍ਹਾਂ ਲੇਖਕਾਂ ਦੀ ਆਪਣੀ ਵਿਚਾਰਧਾਰਾ ਹੈ ਜਿਸ ਨੂੰ ਬਿਨਾਂ ਕਿਸੇ ਕਿੰਤੂ-ਪਰੰਤੂ ਦੇ ਮੰਨਿਆ ਨਹੀਂ ਜਾ ਸਕਦਾ। ਅਜਿਹੇ ਸਰੋਤਾਂ ਤੋਂ ਸਿਰਫ ਉਥੇ ਹੀ ਸਹਾਇਤਾ ਲਈ ਗਈ ਹੈ ਜਿੱਥੇ ਹੋਰ ਸਾਰੇ ਸਰੋਤ ਚੁੱਪ ਹਨ। ਗੁਰੂ ਜੀ ਦੇ ਸਫ਼ਰਾਂ ਬਾਰੇ *ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ*, ਪੰਡਿਤ ਤਾਰਾ ਸਿੰਘ ਦਾ *ਸ੍ਰੀ ਗੁਰ ਤੀਰਥ ਸੰਗ੍ਰਹਿ* ਅਤੇ ਗਯਾਨੀ ਗਯਾਨ ਸਿੰਘ ਦਾ *ਗੁਰਧਾਮ ਸੰਗ੍ਰਹਿ* ਅੱਛੀ ਜਾਣਕਾਰੀ ਪੇਸ਼ ਕਰਦੇ ਹਨ।

ਜਦੋਂ ਤੱਕ ਯੂਰਪੀਅਨ ਅਤੇ ਬਰਿਟਸ਼ ਲੇਖਕਾਂ ਦੀਆਂ ਲਿਖਤਾਂ ਨੂੰ ਬਿਆਨਿਆਂ ਨਹੀਂ ਜਾਂਦਾ ਉਦੋਂ ਤੱਕ ਗੁਰੂ ਸਾਹਿਬ ਦਾ ਜੀਵਨ ਸੰਪੂਰਨ ਇਤਿਹਾਸਕ ਪੱਧਰ ਪਰਾਪਤ ਨਹੀਂ ਕਰ ਸਕਦਾ। ਅਸਲ ਵਿਚ ਯੂਰਪੀਅਨ ਅਤੇ ਬਰਿਟਿਸ਼ ਲੇਖਕਾਂ ਨੇ ਫ਼ਾਰਸੀ ਅਤੇ ਗੁਰਮੁੱਖੀ ਲਿਖਤਾਂ ਦੀ ਇਕ ਪਾਸੜ ਸੋਚ ਨੂੰ ਅਨੁਪਾਤਿਕ ਪੱਧਰ ਪਰਦਾਨ ਕੀਤਾ ਹੈ। ਇਨ੍ਹਾਂ ਵਿਚ ਸ਼ਾਮਲ ਹਨ : ਮੈਲਕਾਮ, ਗਾਰਡਨ, ਗਰੈਗਰ, ਕਨਿੰਘਮ, ਅਤੇ ਮੈਕਾਲਿਫ਼।[1]

ਪਰ ਗੁਰੂ ਸਾਹਿਬ ਦੇ ਜੀਵਨ-ਵਾਕਿਆਤ ਨੂੰ ਵਰਨਣ ਕਰਨ ਵਾਲੇ ਮੁੱਖ ਸਰੋਤਾਂ ਦੀ ਪਰਮਾਣਿਕਤਾ ਨੂੰ ਪਰਖਣ ਦਾ ਮੁੱਖ ਆਧਾਰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਹੈ। ਜੇ ਕਿਸੇ ਸਰੋਤ ਦਾ ਕਥਨ, ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੇ ਵਿਰੁੱਧ ਜਾਂਦਾ ਹੈ ਤਾਂ ਉਸ ਕਥਨ ਦੀ ਸਿੱਖ ਇਤਿਹਾਸ ਵਿਚ ਕੋਈ ਥਾਂ ਨਹੀਂ ਹੈ। ਗੁਰੂ ਗੋਬਿੰਦ ਸਿੰਘ ਜੀ ਸਿੱਖ ਧਰਮ ਦੇ ਦਸਵੇਂ ਪਾਤਸ਼ਾਹ ਹਨ। ਸਿੱਖ ਧਰਮ ਵਿਚ ਗੁਰੂ ਸਾਹਿਬਾਨ ਦੀ ਕਥਨੀ ਤੇ ਕਰਨੀ ਦੀ ਸੁਮੇਲਤਾ ਹੈ। ਗੁਰਬਾਣੀ ਗੁਰੂ ਸਾਹਿਬਾਨ ਦੀ ਕਥਨੀ ਹੈ ਅਤੇ ਸਿੱਖ ਇਤਿਹਾਸ ਕਰਨੀ ਹੈ। ਇਸ ਕਥਨੀ ਅਤੇ ਕਰਨੀ ਦੀ ਸੁਮੇਲਤਾ ਧਰਮ ਅਤੇ ਇਤਿਹਾਸ ਦੇ ਰੂਪ ਵਿਚ ਪੂਰ ਚੜ੍ਹਦੀ ਹੈ। ਇਸ ਲਈ ਗੁਰੂ ਸਾਹਿਬਾਨ ਦੇ ਨਾਲ ਸਬੰਧਤ ਇਤਿਹਾਸ ਦੀ ਘਟਨਾ ਜਾਂ ਘਟਨਾ ਦੀ ਵਿਆਖਿਆ ਉਹ ਹੀ ਠੀਕ ਹੈ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੇ ਅਨੁਕੂਲ ਹੈ। ਸੋਮੇ ਭਾਵੇਂ ਮੌਲਿਕ ਹੋਣ, ਭਾਵੇਂ ਸਵੈ-ਜੀਵਨੀ ਵਾਲੇ ਹੋਣ ਅਤੇ ਭਾਵੇਂ ਸਮਕਾਲੀ ਜਾਂ ਪਿਛਲੇਰੇ ਹੋਣ, ਪਰਮਾਣਿਤ ਕਥਨ ਉਹ ਹੀ ਮੰਨੇ ਜਾਣੇ ਹਨ ਜੋ ਗੁਰਬਾਣੀ ਦੇ ਸਿਧਾਂਤਾਂ ਉਪਰ ਪੂਰੇ ਉਤਰਦੇ ਹਨ। ਜਿਸ ਵੀ ਲਿਖਤ ਬਾਰੇ ਕੋਈ ਸ਼ੰਕਾ ਪਰਗਟ ਹੋਇਆ ਹੈ ਜਾਂ ਜਿਸ ਨੂੰ ਵੀ ਰੱਦ ਕੀਤਾ ਗਿਆ ਹੈ ਉਹ ਸਭ ਕੁਝ ਇਸੇ ਆਧਾਰ ਉਪਰ ਹੀ ਕੀਤਾ ਹੈ। ਸਿੱਖ ਇਤਿਹਾਸ ਨਾਲ ਸਬੰਧਤ ਇਕ ਇਤਿਹਾਸਕ ਸੋਮੇ ਨੂੰ ਇਸ ਨਜ਼ਰੀਏ ਤੋਂ ਹੀ ਦੇਖਣਾ ਚਾਹੀਦਾ ਹੈ। ਇਸ ਗੱਲ ਨੂੰ ਇਕ ਹੋਰ ਢੰਗ ਨਾਲ ਵੀ ਬਿਆਨ ਕੀਤਾ ਜਾ ਸਕਦਾ ਹੈ, ਉਹ ਹੈ ਰਵਾਇਤਾਂ ਨੂੰ ਅਪਨਾਉਣ ਦਾ। ਖ਼ਾਲਸੇ ਦਾ ਬਹੁਤ ਸਾਰਾ ਵਰਨਣ ਰਵਾਇਤਾਂ ਉਪਰ ਆਧਾਰਤ ਹੈ। ਰਵਾਇਤ ਇਤਿਹਾਸ ਦਾ ਇਕ ਮਹੱਤਵਪੂਰਨ ਆਧਾਰ ਹੈ। ਜਿਵੇਂ ਇੰਗਲੈਂਡ ਦਾ ਸਾਰਾ ਸੰਵਿਧਾਨਕ ਢਾਂਚਾ ਹੀ ਰਵਾਇਤਾਂ ਉਪਰ ਆਧਾਰਤ ਹੈ ਉਸੇ ਤਰ੍ਹਾਂ ਖ਼ਾਲਸੇ ਦੀ ਮਰਯਾਦਾ ਵੀ ਰਵਾਇਤਾਂ ਉਪਰ ਆਧਾਰਤ ਹੈ। ਭਾਵੇਂ ਅਣਜਾਣਪੁਣੇ ਵਿਚ ਰਵਾਇਤ ਅਤੇ ਅਫ਼ਵਾਹ (ਦੰਦ ਕਥਾ) ਵਿਚਲੇ ਫ਼ਰਕ ਨੂੰ ਪਛਾਣਿਆ ਨਹੀਂ ਜਾਂਦਾ ਪਰ ਸਾਨੂੰ ਇਤਿਹਾਸਕ ਪੜਚੋਲ ਸਮੇਂ ਅਜਿਹੀਆਂ ਗੱਲਾਂ ਤੋਂ ਖਬਰਦਾਰ ਹੋ ਕੇ ਚੱਲਣਾ ਚਾਹੀਦਾ ਹੈ। ਰਵਾਇਤ ਵਿਸ਼ਵਾਸ ਵਿਚੋਂ ਪੈਦਾ ਹੁੰਦੀ ਹੈ ਅਤੇ ਵਿਸ਼ਵਾਸ ਧਰਮ ਵਿਚੋਂ ਉਗਮਦਾ ਹੈ। ਇਸ ਤਰ੍ਹਾਂ ਰਵਾਇਤਾਂ, ਵਿਸ਼ਵਾਸ ਅਤੇ ਧਰਮ ਇਕ ਦੂਜੇ ਨਾਲ ਅੰਤਰ-ਸਬੰਧਤ ਹਨ। ਗੁਰੂ ਗੋਬਿੰਦ ਸਿੰਘ ਜੀ ਦੇ ਸਮੁੱਚੇ ਜੀਵਨ-ਬਿਰਤਾਂਤ ਨੂੰ ਇਨ੍ਹਾਂ ਕਥਨਾਂ ਦੀ ਰੋਸ਼ਨੀ ਵਿਚ ਰੱਖ ਕੇ ਹੀ ਬਿਆਨਿਆ ਗਿਆ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਦੀ ਸਰਬ ਪਰਮਾਣਤ ਮਿਤੀ ਪੋਹ ਸੁਦੀ ਸੱਤਮੀ, ਸੰਮਤ 1723 ਬਿ. ਹੈ। ਈਸਵੀ ਸੰਨ ਦੇ ਅਨੁਸਾਰ ਇਹ ਮਿਤੀ 22 ਦਸੰਬਰ 1666 ਈ. ਬਣਦੀ ਹੈ ਪਰ ਮਹੀਨੇ ਦੀ ਤਾਰੀਕ ਹਰ ਸਾਲ ਬਦਲ ਜਾਂਦੀ ਹੈ। ਇਸ ਕਰਕੇ ਈਸਵੀ ਸਾਲ ਦੇ ਮਹੀਨਿਆਂ ਦੇ ਅਨੁਸਾਰ ਗੁਰੂ ਜੀ ਦੇ ਜਨਮ ਦੀ ਇਕ ਮਿਤੀ ਨਿਸ਼ਚਤ ਨਹੀਂ ਕੀਤੀ ਜਾਸਕਦੀ। ਕਈ ਵਾਰ ਤਾਂ ਐਸਾ ਮੌਕਾ ਵੀ ਆਇਆ ਹੈ ਕਿ ਕਿਸੇ ਸਾਲ ਵਿਚ ਗੁਰੂ ਜੀ ਦਾ ਜਨਮ ਦਿਨ ਆਉਂਦਾ ਹੀ ਨਹੀਂ ਸੀ ਪਰ ਕਿਸੇ ਸਾਲ ਵਿਚ ਦੋ ਜਨਮ ਦਿਨ ਆ ਜਾਂਦੇ ਸਨ। ਇਹ ਸਭ ਇਸ ਕਰਕੇ ਹੁੰਦਾ ਰਿਹਾ ਹੈ ਕਿਉਂਕਿ ਪੋਹ ਦੇ ਮਹੀਨੇ ਦਾ ਸੁਦੀ ਪੱਖ ਈਸਵੀ ਸਾਲ ਦੇ ਅਖ਼ੀਰ ਵਿਚ ਆਉਂਦਾ ਹੈ। ਇਹ ਅਖ਼ੀਰਲੇ ਦਿਨ ਵੱਧਦੇ-ਘੱਟਦੇ ਅੱਗੇ-ਪਿੱਛੇ ਹੋ ਜਾਂਦੇ ਹਨ। ਇਸ ਲਈ ਪਰਚੱਲਤ

---

1. ਇਨ੍ਹਾਂ ਸਭ ਲਿਖਤਾਂ ਦੀ ਵਿਸਥਾਰ ਸਹਿਤ ਜਾਣਕਾਰੀ ਪੁਸਤਕ ਵਿਚ ਦਿੱਤੇ ਗਏ ਫੁਟ-ਨੋਟਾਂ ਅਤੇ ਪੁਸਤਕਾਵਲੀ ਵਿਚ ਦਿੱਤੀ ਗਈ ਹੈ।

  

ਰਵਾਇਤ ਅਨੁਸਾਰ ਇਕ ਨਿਸ਼ਚਤ ਮਿਤੀ ਤਾਂ ਸਿਰਫ ਬਿਕਰਮੀ ਸੰਮਤ ਦੀ ਹੀ ਹੈ ਅਤੇ ਸਾਰੇ ਗੁਰਪੁਰਬ ਇਸੇ ਮਿਤੀ ਅਨੁਸਾਰ ਮਨਾਏ ਜਾਂਦੇ ਹਨ।

ਇਸ ਤੋਂ ਇਲਾਵਾ ਇਕ ਹੋਰ ਮੱਤ ਅਨੁਸਾਰ ਗੁਰੂ ਜੀ ਦੇ ਜਨਮ ਦਾ ਸਾਲ 1661 ਈ. ਵੀ ਮੰਨਿਆ ਜਾਂਦਾ ਹੈ। ਇਸ ਮੱਤ ਨੂੰ ਮੰਨਣ ਵਾਲੇ ਹਨ : ਭੱਟ ਵਹੀਆਂ, ਗੁਰੂ ਕੀਆਂ ਸਾਖੀਆਂ, ਕੇਸਰ ਸਿੰਘ ਛਿੱਬਰ ਅਤੇ ਕਨਿੰਘਮ ਆਦਿ। ਭਾਵੇਂ ਇਹ ਤਿੰਨੋਂ ਹੀ ਲਿਖਤਾਂ ਭਰੋਸੇਯੋਗ ਵੀ ਹਨ ਅਤੇ ਸਮਕਾਲੀ ਵੀ ਪਰ ਇਨ੍ਹਾਂ ਵਲੋਂ ਦਿੱਤੀ ਗਿਆ ਸਾਲ ਸਿੱਖ ਜਗਤ ਵਿਚ ਪਰਚੱਲਤ ਨਹੀਂ ਹੋ ਸਕਿਆ। ਹੁਣ ਨਾਨਕ ਸ਼ਾਹੀ ਕੈਲੰਡਰ ਅਨੁਸਾਰ 5 ਜਨਵਰੀ ਪੱਕੇ ਤੌਰ ਤੇ ਅਪਨਾ ਲਏ ਜਾਣ ਨਾਲ ਇਤਿਹਾਸਕ ਨਿਰਨਿਆਂ ਦਾ ਤਾਂ ਭੋਗ ਹੀ ਪਾ ਦਿੱਤਾ ਗਿਆ ਹੈ। ਇਸ ਨਾਨਕਸ਼ਾਹੀ ਕੈਲੰਡਰ ਨੇ ਇਤਿਹਾਸ ਨੂੰ ਪੁੱਠਾ ਗੇੜਾ ਦੇਣਾ ਸ਼ੁਰੂ ਕਰ ਦਿੱਤਾ ਹੈ।

ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਪਟਣਾ ਸਾਹਿਬ (ਬਿਹਾਰ) ਵਿਖੇ ਹੋਇਆ। ਇਹ ਗੱਲ 'ਬਚਿਤ੍ਰ ਨਾਟਕ' ਵਿਚ ਸਪਸ਼ਟ ਤੌਰ 'ਤੇ ਬਿਆਨੀ ਗਈ ਹੈ। ਇਸ ਅਨੁਸਾਰ ਜਦੋਂ ਗੁਰੂ ਤੇਗ ਬਹਾਦੁਰ ਜੀ ਪੂਰਬੀ ਭਾਰਤ ਦੇ ਤੀਰਥ ਅਸਥਾਨਾਂ ਦੇ ਦੌਰੇ 'ਤੇ ਸਨ ਤਾਂ ਤਿਰਬੈਣੀ (ਗੰਗਾ, ਜਮੁਨਾ ਅਤੇ ਸਰਸਵਤੀ ਦੀ ਸੰਗਮ ਵਾਲੀ ਥਾਂ) ਪਹੁੰਚ ਕੇ ਮਾਤਾ ਗੁਜਰੀ ਜੀ ਦੀ ਪਵਿੱਤਰ ਕੁੱਖ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਪਰਕਾਸ਼ ਹੋਇਆ। ਇਸ ਗਰਭ ਧਾਰਨ ਕਰਨ ਦੀ ਖੁਸ਼ੀ ਵਿਚ ਗੁਰੂ ਤੇਗ ਬਹਾਦੁਰ ਜੀ ਵੱਲੋਂ ਗਰੀਬਾਂ ਅਤੇ ਲੋੜਵੰਦਾਂ ਨੂੰ ਬਹੁਤ ਦਾਨ-ਪੁੰਨ ਕੀਤਾ ਗਿਆ। ਜਨਮ ਹੋਣ ਤੱਕ ਦੇ ਸਮੇਂ ਵਿਚ ਗੁਰੂ ਜੀ ਸਾਰੇ ਪਰਿਵਾਰ ਨੂੰ ਲੈ ਕੇ ਪਟਣਾ ਸਾਹਿਬ ਪਹੁੰਚ ਗਏ ਸਨ। ਇੱਥੇ ਹੀ ਪੋਹ ਸੁਦੀ ਸੱਤਮੀਂ ਨੂੰ ਬਾਲ ਗੋਬਿੰਦ ਜੀ ਦਾ ਜਨਮ ਹੋਇਆ। ਗੁਰੂ ਤੇਗ ਬਹਾਦੁਰ ਜੀ ਇਸ ਸਮੇਂ ਜਿਵੇਂ ਕਿ ਉਨ੍ਹਾਂ ਦੇ ਕੁਝ ਹੁਕਮਨਾਮਿਆਂ ਤੋਂ ਪਤਾ ਲੱਗਦਾ ਹੈ, ਪਟਣਾ ਤੋਂ ਬਾਹਰ ਪੂਰਬ ਵਾਲੇ ਪਾਸੇ ਗਏ ਹੋਏ ਸਨ। ਬਾਲ ਗੋਬਿੰਦ ਜੀ ਦੇ ਜਨਮ ਦੀਆਂ ਵਧਾਈਆਂ ਵੀ ਸੰਗਤਾਂ ਵੱਲੋਂ ਉਨ੍ਹਾਂ ਨੂੰ ਪੂਰਬ ਵੱਲ ਜਾਂਦਿਆਂ ਨੂੰ ਹੀ ਮਿਲੀਆਂ ਸਨ। ਆਪਣੇ ਪਰਿਵਾਰ ਦੇ ਠਹਿਰਾਅ ਦਾ ਅੱਛਾ ਇੰਤਜ਼ਾਮ ਕਰਨ ਦੀਆਂ ਹਦਾਇਤਾਂ ਵੀ ਉਹ ਪੂਰਬ ਵੱਲ ਜਾਂਦਿਆਂ ਹੀ ਕਰਦੇ ਜਾਂਦੇ ਸਨ। ਇਹ ਗੱਲਾਂ ਉਨ੍ਹਾਂ ਦੇ ਹੁਕਮਨਾਮਿਆਂ ਵਿਚ ਦਰਜ ਹਨ। ਸੰਭਾਵਨਾ ਇਸ ਗੱਲ ਦੀ ਇਹ ਹੀ ਹੈ ਕਿ ਗੁਰੂ ਤੇਗ ਬਹਾਦੁਰ ਜੀ ਮਿਰਜ਼ਾ ਰਾਜਾ ਰਾਮ ਸਿੰਘ ਦੀ ਸੈਨਾ ਦੇ ਨਾਲ ਨਾਲ ਆਪਣਾ ਅਲੱਗ ਕੈਂਪ ਰੱਖਦੇ ਹੋਏ ਦਿੱਲੀ ਤੋਂ ਹੀ ਪੂਰਬ ਵੱਲ ਆਸਾਮ ਦੀਆਂ ਸਿੱਖ ਸੰਗਤਾਂ ਵੱਲ ਜਾ ਰਹੇ ਸਨ। ਭਾਵੇਂ ਆਸਾਮ ਦੀ ਮੁਹਿੰਮ ਨਾਲ ਗੁਰੂ ਜੀ ਦਾ ਕੋਈ ਸਰੋਕਾਰ ਨਹੀਂ ਸੀ ਪਰ ਗੁਰੂ ਸਾਹਿਬ ਇਸ ਸਮੇਂ ਪੂਰਬੀ ਭਾਰਤ ਦੇ ਇਲਾਕਿਆਂ ਦੀਆਂ ਸਿੱਖ ਸੰਗਤਾਂ ਨੂੰ ਵੀ ਜੱਥੇਬੰਦ ਕਰਦੇ ਜਾ ਰਹੇ ਸਨ। ਮਿਰਜਾ ਰਾਜਾ ਰਾਮ ਸਿੰਘ ਨਾਲ ਜਾਣ ਦੇ ਦੋ ਕਾਰਣ ਹੋ ਸਕਦੇ ਸਨ। ਇਕ ਇਹ ਕਿ ਗੁਰੂ ਜੀ ਉਸ ਦੀ ਹਿਰਾਸਤ ਵਿਚ ਹੋਣ ਅਤੇ ਦੂਸਰਾ ਇਹ ਕਿ ਗੁਰੂ ਜੀ ਨੂੰ ਰਾਜਾ ਸਾਹਿਬ ਆਪਣੀ ਮਾਨਸਿਕ ਤਸੱਲੀ ਲਈ ਨਾਲ ਲੈ ਕੇ ਜਾ ਰਹੇ ਹੋਣ। ਗੁਰੂ ਜੀ ਦੇ ਜੈਪੁਰ ਦੇ ਰਾਜ ਘਰਾਣੇ ਨਾਲ ਸੰਬੰਧ ਬਹੁਤ ਚੰਗੇ ਸਨ। ਇਸ ਲਈ ਇਹ ਸੰਭਵ ਹੈ ਕਿ ਰਾਜਾ ਸਾਹਿਬ ਦੀ ਮਾਨਸਿਕ ਸਹਾਇਤਾ ਕਰਨ ਲਈ ਗੁਰੂ ਸਾਹਿਬ ਨਾਲ ਚਲੇ ਗਏ ਹੋਣ। ਕਾਰਣ ਭਾਵੇਂ ਕੁਝ ਵੀ ਹੋਣ ਪਰ ਗੁਰੂ ਜੀ ਦਾ ਉਨ੍ਹਾਂ ਦੂਰ-ਦੁਰਾਡੇ ਦੇ ਇਲਾਕਿਆਂ ਵੱਲ ਜਾਣਾ ਉੱਥੋਂ ਦੀਆਂ ਸਿੱਖ ਸੰਗਤਾਂ ਲਈ ਬਹੁਤ ਲਾਭਦਾਇਕ ਸੀ। ਗੁਰੂ ਸਾਹਿਬ ਉਧਰੋਂ ਵਾਪਸ ਮੁੜਦਿਆਂ ਹੋਇਆਂ ਵੀ ਪਟਣੇ ਨਹੀਂ ਠਹਿਰੇ ਸਨ ਸਗੋਂ ਆਪਣੇ ਕੁਝ ਮੁਖੀ ਸਿੱਖਾਂ ਨੂੰ ਪਟਨਾ ਸਾਹਿਬ ਭੇਜਿਆ ਸੀ ਤਾਂ ਕਿ ਉਹ ਪਰਿਵਾਰ ਨੂੰ ਪੰਜਾਬ ਵਿਚ ਲੈ ਕੇ ਜਾ ਸਕਣ।

ਗੁਰੂ ਤੇਗ ਬਹਾਦੁਰ ਜੀ ਦੀਆਂ ਹਦਾਇਤਾਂ ਮੁਤਾਬਕ ਸਾਰਾ ਪਰਿਵਾਰ, ਸਮੇਤ ਬਾਲ ਗੋਬਿੰਦ ਜੀ ਦੇ, ਪਟਣਾ ਸਾਹਿਬ ਤੋਂ ਚੱਲ ਕੇ, ਰੱਥਾਂ ਅਤੇ ਘੋੜਿਆਂ ਉਪਰ ਪੈਂਡਾ ਤਹਿ ਕਰਦਾ ਹੋਇਆ, 1670 ਈ. ਦੇ

ਸਤੰਬਰ-ਅਕਤੂਬਰ ਦੇ ਮਹੀਨੇ ਵਿਚ ਲਖਨੌਰ ਸਾਹਿਬ (ਅੰਬਾਲਾ) ਪਹੁੰਚ ਗਿਆ ਸੀ। ਲਖਨੌਰ ਗੁਰੂ ਤੇਗ ਬਹਾਦੁਰ ਜੀ ਦੇ ਸਹੁਰੇ ਸਨ। ਇੱਥੇ ਪਰਿਵਾਰ ਕੁਝ ਸਮਾਂ ਰਹਿ ਕੇ 1671 ਈ. ਦੇ ਅਖ਼ੀਰ ਵਿਚ ਜਾਂ 1672 ਈ. ਦੇ ਸ਼ੁਰੂ ਵਿਚ ਡਰੋਲੀ ਭਾਈ ਕੀ, ਮੱਲਾ ਅਤੇ ਬਾਬਾ ਬਕਾਲਾ ਵਿਖੇ ਠਹਿਰਦਾ ਹੋਇਆ ਚੱਕ-ਨਾਨਕੀ (ਆਨੰਦਪੁਰ ਸਾਹਿਬ) ਵਿਖੇ ਪਹੁੰਚਿਆ। 1672 ਈ. ਦੀ ਵਿਸਾਖੀ ਨੂੰ ਸਾਰਾ ਪਰਿਵਾਰ, ਸਮੇਤ ਗੁਰੂ ਤੇਗ ਬਹਾਦੁਰ ਜੀ ਦੇ, ਚੱਕ-ਨਾਨਕੀ ਵਿਖੇ ਸੀ। ਗੁਰੂ ਤੇਗ ਬਹਾਦੁਰ ਜੀ ਨੂੰ ਮੱਘਰ ਸੁਦੀ ਪੰਚਮੀ ਸੰਮਤ 1732 ਬਿ. ਮੁਤਾਬਕ 11 ਨਵੰਬਰ 1675 ਈ. ਨੂੰ ਦਿੱਲੀ ਵਿਖੇ ਸ਼ਹੀਦ ਕਰ ਦਿੱਤਾ ਗਿਆ ਸੀ। ਗੁਰੂ ਜੀ ਦੇ ਪਵਿੱਤਰ ਸੀਸ ਨੂੰ ਭਾਈ ਜੈਤਾ ਜੀ ਰੰਘਰੇਟਾ ਦਿੱਲੀ ਤੋਂ ਲੈ ਕੇ 15 ਨਵੰਬਰ ਨੂੰ ਚੱਕ-ਨਾਨਕੀ ਪਹੁੰਚਿਆ ਅਤੇ ਇਸੇ ਦਿਨ ਹੀ ਇੱਥੇ ਵਰਤਮਾਨ ਗੁਰਦੁਆਰਾ ਸੀਸ ਗੰਜ ਸਾਹਿਬ ਵਾਲੀ ਥਾਂ 'ਤੇ ਸੰਸਕਾਰ ਕੀਤਾ ਗਿਆ ਸੀ। ਗੁਰੂ ਜੀ ਦੇ ਧੜ ਦਾ ਸੰਸਕਾਰ ਦਿੱਲੀ ਵਿਖੇ ਹੀ ਕਰ ਦਿੱਤਾ ਗਿਆ ਸੀ। ਇਸ ਤਰ੍ਹਾਂ ਗੁਰੂ ਤੇਗ ਬਹਾਦੁਰ ਜੀ ਦੀ ਅਦੁੱਤੀ ਸ਼ਹਾਦਤ ਤੋਂ ਬਾਅਦ ਗੁਰਿਆਈ ਦੀਆਂ ਸਭ ਜ਼ਿੰਮੇਵਾਰੀਆਂ ਗੁਰੂ ਗੋਬਿੰਦ ਸਿੰਘ ਜੀ ਨੇ ਸੰਭਾਲ ਲਈਆਂ ਸਨ।

## II

ਗੁਰੂ ਗੋਬਿੰਦ ਸਿੰਘ ਜੀ ਨੇ 1675 ਈ. ਵਿਚ ਗੁਰਗੱਦੀ ਸੰਭਾਲੀ ਸੀ। ਉਨ੍ਹਾਂ ਦੇ ਕੰਮਾਂ ਨੂੰ ਵਾਚਣ ਤੋਂ ਪਹਿਲਾਂ ਉਸ ਆਲੇ-ਦੁਆਲੇ ਨੂੰ ਵਾਚ ਲੈਣਾ ਅਤੀ ਜਰੂਰੀ ਹੈ ਤਾਂ ਕਿ ਉਸ ਸਥਿਤੀ ਤੋਂ ਜਾਣੂੰ ਹੋਇਆ ਜਾਵੇ ਜਿਸ ਸਥਿਤੀ ਦੇ ਵਿਚ ਗੁਰੂ ਜੀ ਰਹਿ ਰਹੇ ਸਨ। ਸਥਿਤੀਆਂ ਤੋਂ ਜਾਣੂੰ ਹੋਏ ਬਿਨਾਂ ਇਤਿਹਾਸਕ ਘਟਨਾਵਾਂ ਦਾ ਸਹੀ ਨਿਰਣਾ ਨਹੀਂ ਕੀਤਾ ਜਾ ਸਕਦਾ। ਗੁਰੂ ਜੀ ਦਾ ਮੁੱਖ ਕੇਂਦਰ ਆਨੰਦਪੁਰ ਸਾਹਿਬ ਸੀ। ਸਿੱਖ ਧਰਮ ਦੇ ਪਰਚਾਰ ਦਾ ਮੁੱਖ ਖੇਤਰ ਪੰਜਾਬ ਸੀ। ਪੰਜਾਬ ਦਾ ਭੂਗੋਲਕ ਖੇਤਰ ਦਰਿਆ ਜਿਹਲਮ ਤੋਂ ਲੈ ਕੇ ਸਰਸਵਤੀ ਨਦੀ ਤੱਕ ਦਾ ਮੈਦਾਨੀ ਇਲਾਕਾ ਸੀ। ਇਸ ਵਿਚੋਂ ਵੀ ਸਿੱਖ ਧਰਮ ਦੇ ਧਰਮ ਪਰਚਾਰ ਵਾਲਾ ਮੁੱਖ ਕੇਂਦਰ ਰਾਵੀ ਤੋਂ ਲੈ ਕੇ ਸਰਸਵਤੀ ਤੱਕ ਦਾ ਇਲਾਕਾ ਹੀ ਸੀ। ਦਰਿਆਵਾਂ ਦੇ ਦੁਆਬਾਂ ਦਾ ਇਹ ਸਾਰਾ ਮੈਦਾਨੀ ਇਲਾਕਾ ਮੁਗ਼ਲ ਸਾਮਰਾਜ ਵਿਚ ਸ਼ਾਮਲ ਸੀ। ਇਹ ਮੈਦਾਨੀ ਇਲਾਕਾ ਪਰਬੰਧਕੀ ਤੌਰ 'ਤੇ ਭਾਵੇਂ ਕਈ ਖੇਤਰਾਂ ਵਿਚ ਵੰਡਿਆ ਹੋਇਆ ਸੀ ਅਤੇ ਇਹ ਸਾਰੇ ਖੇਤਰ ਆਬਾਦੀ ਅਤੇ ਪਰਬੰਧਕੀ ਪੱਖੋਂ ਵੀ ਭਾਵੇਂ ਇਕੋ ਜਿਹੇ ਨਹੀਂ ਸਨ। ਪੰਜਾਬ ਦੀ ਕੇਂਦਰੀ ਰਾਜਧਾਨੀ ਲਾਹੌਰ ਸੀ। ਇਸ ਤੋਂ ਇਲਾਵਾ ਮੁਲਤਾਨ ਅਤੇ ਸਰਹਿੰਦ ਵੀ ਖੇਤਰੀ ਕੇਂਦਰ ਸਨ। ਲਾਹੌਰ ਦੇ ਸੂਬੇਦਾਰ ਦਾ ਹੁਕਮ ਭਾਵੇਂ ਇਨ੍ਹਾਂ ਸਭ ਉਪਰ ਲਾਗੂ ਹੁੰਦਾ ਸੀ ਪਰ ਆਪਣੇ ਅੰਦਰੂਨੀ ਪਰਬੰਧ ਅੰਦਰ ਇਨ੍ਹਾਂ ਕੇਂਦਰਾਂ ਦੇ ਹਾਕਮ ਲਗਪਗ ਸੁਤੰਤਰ ਸਨ। ਲਾਹੌਰ ਦੇ ਹਾਕਮ ਦਾ ਰੁਤਬਾ ਪੂਰੇ ਗਵਰਨਰ ਵਾਲਾ ਸੀ ਜਿਸ ਨੂੰ ਸੂਬੇਦਾਰ ਵੀ ਕਿਹਾ ਜਾਂਦਾ ਸੀ। ਸੂਬੇਦਾਰ ਦਾ ਅੱਖਰੀ ਅਰਥ ਸੂਬੇ ਦਾ ਮਾਲਕ ਹੁੰਦਾ ਸੀ। ਸੁਜਾਨ ਰਾਏ ਭੰਡਾਰੀ ਨੇ ਸੂਬਾ ਲਾਹੌਰ ਦਾ ਖੇਤਰਫਲ ਇਉਂ ਬਿਆਨ ਕੀਤਾ ਹੈ: "ਇਹ ਸੂਬੇ ਦੀ ਲੰਬਾਈ ਦਰਿਆ ਸਤਲੁਜ ਤੋਂ ਸਿੰਧ ਤੀਕ ਇਕ ਸੌ ਅੱਸੀ ਕੋਹ ਤੇ ਚੌੜਾਈ ਭੇਰੇ ਤੋਂ ਚੌਖੰਡੀ ਤੱਕ ਸਤਾਸੀ ਕੋਹ ਹੈ। ਪੂਰਬ ਵਿਚ ਸਰਹਿੰਦ, ਪੱਛਮ ਵਿਚ ਮੁਲਤਾਨ, ਉੱਤਰ ਵਿਚ ਕਸ਼ਮੀਰ, ਦੱਖਣ ਵਿਚ ਦੀਪਾਲਪੁਰ, ਪੰਜ ਦੁਆਬੇ ਅਤੇ ਪੰਜ ਸਰਕਾਰਾਂ ਹਨ ਜਿਨ੍ਹਾਂ ਦੇ ਤਿੰਨ ਸੌ ਮਹਲ ਹਨ। ਆਮਦਨੀ ਉਣਾਨਵੇਂ ਕਰੋੜ, ਤੇਤੀ ਲੱਖ ਸੱਤਰ ਹਜ਼ਾਰ ਦਾਮ ਹੈ।"[1]

ਸਰਹਿੰਦ ਅਤੇ ਮੁਲਤਾਨ ਖੇਤਰਾਂ ਦੇ ਹਾਕਮਾਂ ਨੂੰ ਜਾਂ ਫ਼ੌਜਦਾਰ ਜਾਂ ਮਨਸਬਦਾਰ ਕਿਹਾ ਜਾਂਦਾ ਸੀ।

1. ਸੁਜਾਨ ਰਾਏ ਭੰਡਾਰੀ, *ਖੁਲਸਤੁਤ ਤਵਾਰੀਖ* (ਪੰਜਾਬੀ ਅਨੁਵਾਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1972, ਪੰਨਾ 91.

  

ਇਹ ਫ਼ੌਜਦਾਰ ਲੋੜ ਪੈਣ 'ਤੇ ਲਾਹੌਰ ਦੇ ਸੂਬੇਦਾਰ ਨੂੰ, ਜਾਂ ਬਾਦਸ਼ਾਹ ਦੀਆਂ ਹਦਾਇਤਾਂ ਮੁਤਾਬਕ ਕਿਸੇ ਹੋਰ ਸੈਨਾਪਤੀ ਨੂੰ, ਫ਼ੌਜੀ ਮਦਦ ਮੁਹੱਈਆ ਕਰਦੇ ਸਨ। ਸਰਹਿੰਦ ਦੀ ਫ਼ੌਜਦਾਰੀ ਜਾਂ ਮਨਸਬਦਾਰੀ ਹੇਠ ਕੁੰਜਪੁਰਾ, ਕਰਨਾਲ ਅਤੇ ਪਾਣੀਪਤ ਤੋਂ ਲੈ ਕੇ ਸਤਲੁਜ ਦਰਿਆ ਤੱਕ ਦਾ ਮੈਦਾਨੀ ਇਲਾਕਾ ਸੀ। ਇਸ ਨੂੰ ਮੋਟੇ ਰੂਪ ਵਿਚ ਮਾਲਵਾ ਕਿਹਾ ਜਾਂਦਾ ਸੀ। ਤਕਨੀਕੀ ਪੱਖੋਂ ਭਾਵੇਂ ਇਸ ਵਿਚ ਕੁਝ ਬਾਂਗਰ ਅਤੇ ਪੁਆਧ ਦਾ ਇਲਾਕਾ ਵੀ ਸ਼ਾਮਲ ਸੀ। ਸਰਹਿੰਦ ਨਾਲ ਇਕ ਵਿਸ਼ੇਸ਼ਣ ਬਾਵਨੀ ਜੁੜਿਆ ਹੋਇਆ ਸੀ ਜਿਵੇਂ ਕਿ ਸਰਹਿੰਦ ਬਾਵਨੀ। ਬਾਵਨੀ ਦਾ ਭਾਵ 52 ਤੋਂ ਹੈ। ਇਸ ਦਾ ਇਹ ਮਤਲਬ ਸੀ ਕਿ ਸਰਹਿੰਦ ਦੇ ਪਰਾਂਤ ਵਿਚ 52 ਪਰਗਨੇ ਹਨ।

1681ਈ. ਦੇ ਅੱਧ ਵਿਚ ਨਿਜ਼ਾਮੁਦੀਨ ਅਹਿਮਦ ਨੂੰ ਸਰਹਿੰਦ ਦਾ ਫ਼ੌਜਦਾਰ ਨਿਯੁਕਤ ਕੀਤਾ ਗਿਆ ਸੀ।[2] ਪਰ ਸਾਨੂੰ ਪਿੱਛੋਂ ਦੇ ਸਮੇਂ ਵਿਚ ਸਰਹਿੰਦ ਦੇ ਸੂਬੇਦਾਰ ਦਾ ਨਾਂ ਵਜ਼ੀਰ ਖ਼ਾਂ ਮਿਲਦਾ ਹੈ। ਸਰਹਿੰਦ ਦਾ ਸਾਰਾ ਪਰਗਨਾ ਸਿੱਖ ਧਰਮ ਦਾ ਗੜ੍ਹ ਸੀ। ਇਹੀ ਕਾਰਣ ਸੀ ਸਰਹਿੰਦ ਦਾ ਹਾਕਮ ਹਮੇਸ਼ਾ ਹੀ ਸਿੱਖਾਂ ਨਾਲ ਖਾਰ ਖਾਂਦਾ ਸੀ। ਇਸ ਦਾ ਦੂਜਾ ਕਾਰਣ ਸੀ ਸਰਹਿੰਦ ਵਿਚ ਰੋਜ਼ਾ ਸ਼ਰੀਫ਼ ਦਾ ਹੋਣਾ। ਇਹ ਮੁਜੱਦਦ ਅਲਫ਼ ਸਾਨੀ ਦਾ ਸਥਾਪਤ ਕੀਤਾ ਹੋਇਆ ਧਾਰਮਕ ਕੇਂਦਰ ਸੀ। ਇਹ ਕੱਟੜ ਸੁੰਨੀ ਮੁਸਲਮਾਨ ਸੀ ਅਤੇ ਸਿੱਖ ਗੁਰੂ ਸਾਹਿਬਾਨ ਦਾ ਸਖ਼ਤ ਵਿਰੋਧੀ ਸੀ। ਇਸ ਦੇ ਉੱਤਰਅਧਿਕਾਰੀਆਂ ਦਾ ਸਰਹਿੰਦ ਵਿਖੇ ਕੇਂਦਰ ਹੋਣ ਕਰਕੇ ਸਰਹਿੰਦ ਦਾ ਫ਼ੌਜਦਾਰ ਹਰ ਸਮੇਂ ਇਨ੍ਹਾਂ ਦੇ ਪਰਭਾਵ ਹੇਠ ਰਹਿੰਦਾ ਸੀ। ਕੁਦਰਤੀ ਗੱਲ ਸੀ ਕਿ ਉਹ ਅਕਸਰ ਗੁਰੂ ਸਾਹਿਬਾਨ ਦਾ ਵਿਰੋਧੀ ਹੀ ਹੁੰਦਾ ਸੀ। ਇਸ ਦੇ ਮੁਕਾਬਲੇ 'ਤੇ ਮੁਲਤਾਨ ਦੇ ਹਾਕਮ ਨਾਲ ਸਿੱਖਾਂ ਦਾ ਕੋਈ ਜਿਆਦਾ ਵਿਰੋਧ ਨਹੀ ਸੀ ਕਿਉਂਕਿ ਇਕ ਤਾਂ ਮੁਲਤਾਨ ਦੇ ਪਰਾਂਤ ਵਿਚ ਸਿੱਖਾਂ ਦੀਆਂ ਗਤੀਵਿਧੀਆਂ ਕੋਈ ਜ਼ਿਆਦਾ ਨਹੀ ਸਨ ਅਤੇ ਦੂਜਾ ਉਸ ਨੂੰ ਪੱਛਮ ਵੱਲੋਂ ਹਮੇਸ਼ਾਂ ਹੀ ਕਿਸੇ ਨਾ ਕਿਸੇ ਖ਼ਤਰੇ ਦਾ ਸ਼ੱਕ ਹੀ ਰਹਿੰਦਾ ਸੀ। ਇਸ ਕਰਕੇ ਉਸ ਨੂੰ ਆਪਣੇ ਇਲਾਕੇ ਦੀ ਆਬਦੀ ਨਾਲ ਚੰਗੇ ਸਬੰਧ ਬਣਾ ਕੇ ਰੱਖਣੇ ਹੀ ਪੈਂਦੇ ਸਨ।

ਲਾਹੌਰ ਦੇ ਸੂਬੇਦਾਰ ਦੀ ਮੁਲਤਾਨ ਅਤੇ ਸਰਹਿੰਦ ਦੇ ਫ਼ੌਜਦਾਰਾਂ ਤੋਂ ਇਲਾਵਾ ਬਾਕੀ ਦੇ ਪਹਾੜੀ ਖੇਤਰਾਂ ਜਿਨ੍ਹਾਂ ਵਿਚ ਜੰਮੂ ਅਤੇ ਕਾਂਗੜਾ ਸ਼ਾਮਲ ਸੀ, ਸਭ ਉਪਰ ਨਿਗਰਾਨੀ ਕਰਨ ਦਾ ਅਧਿਕਾਰ ਸੀ। ਲਾਹੌਰ ਦਾ ਸੂਬਾ ਭਾਵੇਂ ਭੂਗੋਲਕ ਤੌਰ 'ਤੇ ਸਾਰਾ ਪੰਜਾਬ ਹੀ ਸੀ ਪਰ ਇਸ ਦਾ ਨਾਂ ਪੰਜਾਬ ਦੀ ਥਾਂ ਲਾਹੌਰ ਸੂਬਾ ਹੀ ਪਰਚੱਲਤ ਸੀ। ਮੁਗਲ ਸਾਮਰਾਜ ਦੌਰਾਨ ਪੰਜਾਬ ਪਰਾਂਤ ਦੀ ਬੜੀ ਅਹਿਮੀਅਤ ਸੀ। ਇਕ ਤਾਂ ਇਹ ਦਿੱਲੀ (ਮੁਗ਼ਲ ਕੇਂਦਰ) ਅਤੇ ਕਾਬਲ (ਮੁਗ਼ਲਾਂ ਦਾ ਪਦਾਇਸ਼ੀ ਕੇਂਦਰ) ਵਿਚਕਾਰ ਸਾਂਝਾ ਲਿੰਕ ਸੀ। ਦੂਜਾ ਪੰਜਾਬ ਵਿਚੋਂ ਮੁਗ਼ਲ ਫ਼ੌਜ ਲਈ ਰਿਸ਼ਟ-ਪੁਸ਼ਟ ਨੌਜੁਆਨਾਂ ਦੀ ਭਰਤੀ ਬੜੀ ਆਸਾਨੀ ਨਾਲ ਹੁੰਦੀ ਰਹਿੰਦੀ ਸੀ। ਤੀਜਾ ਇਹ ਜਰਖੇਜ਼ ਸੂਬਾ ਸੀ ਅਤੇ ਮਾਮਲੇ ਦੀ ਉਗਰਾਹੀ ਦਾ ਇਕ ਅਮੀਰ ਖੇਤਰ ਸੀ। ਇਸ ਕਰਕੇ ਪੰਜਾਬ ਜਾਂ ਤਾਂ ਬਾਦਸ਼ਾਹ ਦੇ ਵਲੀ-ਅਹਿਦ ਦੇ ਤਹਿਤ ਹੁੰਦਾ ਸੀ ਤੇ ਜਾਂ ਫਿਰ ਉਸ ਦੇ ਬਹੁਤ ਹੀ ਭਰੋਸੇਯੋਗ ਅਧਿਕਾਰੀ ਦੇ ਅਧੀਨ। ਪੰਜਾਬ ਦੇ ਸੂਬੇ ਨੂੰ ਚਾਰ ਖੇਤਰਾਂ (ਲਾਹੌਰ, ਸਰਹਿੰਦ, ਮੁਲਤਾਨ ਅਤੇ ਕਾਂਗੜਾ) ਵਿਚ ਵੰਡ ਕੇ ਰੱਖਣਾ ਵੀ ਮੁਗ਼ਲ ਬਾਦਸ਼ਾਹਾਂ ਦੀ ਇਕ ਕੂਟਨੀਤੀ ਹੀ ਸੀ। ਇਸ ਤਰ੍ਹਾਂ ਲਾਹੌਰ ਦੇ ਸੂਬੇਦਾਰ ਦੇ ਪਰ ਕੱਟੇ ਰਹਿੰਦੇ ਸਨ ਅਤੇ ਉਸ ਨੂੰ ਹਰ ਸਮੇਂ ਬਾਕੀ ਦੇ ਤਿੰਨ ਫ਼ੌਜਦਾਰਾਂ ਦੇ ਸਹਿਯੋਗ ਉਪਰ ਨਿਰਭਰ ਹੋ ਕੇ ਰਹਿਣਾ ਪੈਂਦਾ ਸੀ।

---

2. ਸਾਕੀ ਮੁਸਤਾਅਦ ਖ਼ਾਂ, *ਮੁਆਸਿਰਿ ਆਲਮਗੀਰੀ* (ਪੰਜਾਬੀ ਅਨੁਵਾਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1977, ਪੰਨਾ 190.

ਭਾਵੇਂ ਲਾਹੌਰ ਦੇ ਸੂਬੇਦਾਰਾਂ ਦੀ ਬਾਕਾਇਦਾ ਲਿਸਟ ਤਾਂ ਕਿਸੇ ਵੀ ਸੋਮੇ ਤੋਂ ਪੂਰੇ ਭਰੋਸੇ ਨਾਲ ਨਹੀਂ ਮਿਲਦੀ ਕਿਉਂਕਿ ਹਰ ਲਿਖਤ ਵਿਚ ਹੀ ਇਨ੍ਹਾਂ ਦੇ ਨਾਵਾਂ ਵਿਚ ਕਾਫ਼ੀ ਅੰਤਰ ਹੈ। ਪਰ ਔਰੰਗਜ਼ੇਬ ਦੇ ਸਮਕਾਲੀ ਲੇਖਕ ਸਾਕੀ ਮੁਸਤਾਅਦ ਖ਼ਾਂ ਨੇ ਆਪਣੀ ਲਿਖਤ ਵਿਚ ਲਾਹੌਰ ਦੇ ਸੂਬੇਦਾਰਾਂ ਦਾ ਜੋ ਹਵਾਲਾ ਦਿੱਤਾ ਹੈ ਉਹ ਇਸ ਤਰ੍ਹਾਂ ਹੈ : 18 ਸਤੰਬਰ 1678 ਈ. ਨੂੰ ਲਾਹੌਰ ਦੇ ਸੂਬੇਦਾਰ ਕਵਾਮੂਦੀਨ ਨੂੰ ਲਾਹੌਰ ਦੇ ਨਾਲ ਜੰਮੂ ਦਾ ਸੂਬੇਦਾਰ ਵੀ ਬਣਾਇਆ ਗਿਆ ਸੀ। ਪਰ ਇਸ ਦੀ ਲਾਹੌਰ ਦੇ ਕਾਜ਼ੀ ਨਾਲ ਬਿਗੜ ਗਈ ਸੀ ਇਸ ਕਰਕੇ ਇਸ ਨੂੰ 1679 ਈ. ਵਿਚ ਹਟਾ ਦਿੱਤਾ ਗਿਆ ਸੀ ਅਤੇ ਸ਼ਾਹਜ਼ਾਦਾ ਮੁਹੰਮਦ ਆਜ਼ਮ (ਪਿੱਛੋਂ ਬਹਾਦਰ ਸ਼ਾਹ) ਨੂੰ ਲਾਹੌਰ ਦਾ ਨਾਜ਼ਿਮ ਥਾਪਿਆ ਗਿਆ ਸੀ। ਮਾਰਚ 1698 ਈ. ਵਿਚ ਲਾਹੌਰ ਦੇ ਸੂਬੇਦਾਰ ਮੁਕੱਰਮ ਖ਼ਾਨ ਨੂੰ ਹਟਾ ਕੇ ਅਬੁਲਨਸਰ ਨੂੰ ਸੂਬੇਦਾਰ ਬਣਾਇਆ ਗਿਆ। ਵਜੀਹਉਦੀਨ ਖ਼ਾਨ ਨੂੰ ਦੁਸ਼ਮਣ ਕੁਚਲਣ ਲਈ ਆਨੰਦਪੁਰ ਵੱਲ ਭੇਜਿਆ ਗਿਆ। 9 ਸਤੰਬਰ 1705 ਈ. ਦਿਨ ਐਤਵਾਰ ਨੂੰ ਸ਼ਾਹ ਆਲਮ ਬਹਾਦਰ (ਮੁਅੱਜ਼ਮ) ਦੇ ਵਕੀਲਾਂ ਨੂੰ ਲਾਹੌਰ ਦੀ ਸੂਬੇਦਾਰੀ ਸੌਂਪੀ ਗਈ। ਫਰਵਰੀ 1707 ਵਿਚ ਲਾਹੌਰ ਦੇ ਨਾਇਬ ਸੂਬੇਦਾਰ ਮੁਨਈਅਮ ਖਾਂ ਨੂੰ ਇਕ ਹਜ਼ਾਰੀ ਅਮੀਰ ਦੇ ਮਨਸਬ ਵਿਚ ਪੰਜ ਸਦੀ, ਇਕ ਸੌ ਸਵਾਰ ਦਾ ਵਾਧਾ ਬਖ਼ਸ਼ਿਆ ਗਿਆ।[3]

ਜੋ ਨਾਂ ਇਕਰਮ ਅਲੀ ਨੇ ਆਪਣੀ ਪੁਸਤਕ ਵਿਚ ਲਾਹੌਰ ਦੇ ਸੂਬੇਦਾਰਾਂ ਦੇ ਦਿੱਤੇ ਹਨ ਉਨ੍ਹਾਂ ਵਿਚ ਉਕਤ ਲਿਖਤ ਨਾਲੋਂ ਨਾਵਾਂ ਦਾ ਕਾਫੀ ਅੰਤਰ ਹੈ। ਉਸ ਅਨੁਸਾਰ 1675 ਈ. ਵਿਚ ਪੰਜਾਬ ਦਾ ਗਵਰਨਰ ਹੁਸੈਨ ਕੁਲੀ ਖਾਂ ਸੀ। ਪਰ ਇਸ ਨੂੰ ਇਸੇ ਸਾਲ ਹਟਾ ਦਿੱਤਾ ਗਿਆ ਸੀ ਅਤੇ ਇਸ ਦੀ ਥਾਂ ਸ਼ਾਹ ਕੁਲੀ ਖਾਂ ਮਹਰਾਮ ਨੂੰ ਸੂਬੇਦਾਰ ਨਿਯੁਕਤ ਕੀਤਾ ਗਿਆ ਸੀ। ਇਹ 1678 ਈ. ਤੱਕ ਰਿਹਾ ਸੀ। ਇਸ ਪਿਛੋਂ ਸਈਅਦ ਖਾਂ ਨੂੰ ਲਾਹੌਰ ਦਾ ਸੂਬੇਦਾਰ ਬਣਾਇਆ ਗਿਆ ਜੋ 1685 ਈ. ਤੱਕ ਰਿਹਾ ਸੀ।[4] ਪਰ ਜਿਵੇਂ ਸਾਕੀ ਮੁਸਤਾਅਦ ਖ਼ਾਂ ਦੀ ਲਿਖਤ ਤੋਂ ਸਪਸ਼ਟ ਹੁੰਦਾ ਹੈ ਕਿ ਪੰਜਾਬ ਦਾ ਪਰਬੰਧ ਜ਼ਿਆਦਾਤਰ ਔਰੰਗਜ਼ੇਬ ਦੇ ਵੱਡੇ ਸ਼ਾਹਜ਼ਾਦੇ ਮੁਹੰਮਦ ਮੁਅੱਜ਼ਮ[5], ਜੋ ਪਿੱਛੋਂ ਬਹਾਦੁਰ ਸ਼ਾਹ ਦੇ ਨਾਂ ਨਾਲ ਬਾਦਸ਼ਾਹ ਬਣਿਆ ਸੀ, ਦੇ ਪਾਸ ਜਾਂ ਉਸ ਦੇ ਆਪਣੇ ਭਰੋਸੇਯੋਗ ਬੰਦਿਆਂ ਦੇ ਪਾਸ ਹੀ ਰਿਹਾ ਸੀ। ਬਹਾਦਰ ਸ਼ਾਹ ਦੇ ਬਾਦਸ਼ਾਹ ਬਣਨ ਸਮੇ (1707 ਈ.) ਉਸ ਦਾ ਪਹਿਲਾ ਵਜ਼ੀਰ ਲਾਹੌਰ ਦਾ ਨਾਇਬ ਸੂਬੇਦਾਰ ਮੁਨਈਅਮ ਖਾਂ ਹੀ ਬਣਿਆ ਸੀ। ਇਹ ਮੁਨਈਅਮ ਖ਼ਾਂ ਗੁਰੂ ਗੋਬਿੰਦ ਸਿੰਘ ਜੀ ਦਾ ਵੀ ਬਹੁਤ ਸ਼ਰਧਾਲੂ ਸੀ।

ਪੰਜਾਬ ਦਾ ਪਹਾੜੀ ਇਲਾਕਾ ਮੈਦਾਨੀ ਇਲਾਕੇ ਨਾਲੋਂ ਬਹੁਤ ਭਿੰਨਤਾ ਰੱਖਦਾ ਸੀ। ਇਕ ਤਾਂ ਪਹਾੜੀ ਖੇਤਰ ਦੇ ਲੋਕ ਵੈਸੇ ਹੀ ਧਰਮ, ਸੋਚ ਅਤੇ ਸਭਿਆਚਾਰ ਪੱਖੋਂ ਪੰਜਾਬ ਦੇ ਮੈਦਾਨੀ ਇਲਾਕੇ ਦੇ ਲੋਕਾਂ ਨਾਲੋਂ ਵੱਖਰੇ ਸਨ। ਦੂਜਾ, ਪਹਾੜੀ ਇਲਾਕਾ ਸੁਤੰਤਰ ਰਾਜਪੂਤ ਰਾਜਿਆਂ ਦੀਆਂ ਰਿਆਸਤਾਂ ਵਿਚ ਵੰਡਿਆ ਹੋਇਆ ਸੀ। ਇਹ ਰਿਆਸਤਾਂ ਭਾਵੇਂ ਮੁਗ਼ਲ ਸਾਮਰਾਜ ਦੇ ਅਧੀਨ ਸਨ ਪਰ ਅੰਦਰੂਨੀ ਤੌਰ 'ਤੇ ਇਹ ਸੁਤੰਤਰ ਸਨ। ਬਾਦਸ਼ਾਹਾਂ ਦੀ ਮੁੱਖ ਦਿਲਚਸਪੀ ਇਨ੍ਹਾਂ ਰਿਆਸਤਾਂ ਵਿਚੋਂ ਸਾਲਾਨਾ ਜਾਂ ਛਿਮਾਹੀ ਮਾਮਲਾ ਉਗਰਾਹੁਣ ਤਕ ਹੀ ਸੀਮਤ ਸੀ ਤੇ ਜਾਂ ਫਿਰ ਕਦੇ-ਕਦਾਈਂ ਜਦੋਂ ਕੋਈ ਸ਼ਾਹੀ ਮੁਹਿੰਮ ਪਹਾੜੀ ਖੇਤਰ ਵਿਚ ਭੇਜੀ ਜਾਂਦੀ ਸੀ ਉਸ ਲਈ ਫ਼ੌਜੀ ਮਦਦ ਅਤੇ ਰਸਦ-ਪਾਣੀ ਮੁਹੱਈਆ ਕਰਨਾ ਹੀ ਹੁੰਦਾ ਸੀ। ਵੈਸੇ ਮੁਗ਼ਲ ਬਾਦਸ਼ਾਹਾਂ ਨੇ ਪੰਜਾਬ ਦੀਆਂ ਪਹਾੜੀ ਰਿਆਸਤਾਂ ਨੂੰ ਇਸ ਤਰ੍ਹਾਂ ਕਾਬੂ ਕੀਤਾ ਹੋਇਆ ਸੀ ਕਿ ਇਹ ਬਹੁਤ ਹੀ ਘੱਟ ਹਾਲਾਤ ਵਿਚ

3. ਉਕਤ, ਪੰਨੇ 152, 170, 171, 352, 353, 454, 475.
4. ਇਕਰਾਮ ਅਲੀ, *ਹਿਸਟਰੀ ਆਫ ਦਾ ਪੰਜਾਬ : 1799-1947*, ਦਿੱਲੀ 1993, ਪੰਨਾ X (ਜਾਣਕਾਰੀ)।
5. ਬਾਦਸ਼ਾਹ ਬਹਾਦਰ ਸ਼ਾਹ ਨੂੰ ਵਲੀ-ਅਹਿਦ ਦੇ ਸਮੇਂ ਵੱਖ ਵੱਖ ਨਾਵਾਂ ਨਾਲ ਪੁਕਾਰਿਆ ਜਾਂਦਾ ਸੀ ਜਿਵੇਂ ਕਿ ਸ਼ਾਹਜ਼ਾਦਾ ਮੁਅੱਜ਼ਮ, ਸ਼ਾਹਜ਼ਾਦਾ ਆਜ਼ਮ, ਸ਼ਾਹਜ਼ਾਦਾ ਆਜ਼ੀਮ ਆਦਿ।

ਬਾਗੀ ਹੋ ਸਕਦੀਆਂ ਸਨ। ਨਾ ਹੀ ਇਨ੍ਹਾਂ ਨੂੰ ਆਪਣਾ ਸਿੱਕਾ ਲਾਗੂ ਕਰਨ ਦੀ ਇਜਾਜ਼ਤ ਸੀ ਅਤੇ ਨਾ ਹੀ ਇਨ੍ਹਾਂ ਨੂੰ ਆਪਣੇ ਤੌਰ 'ਤੇ ਉੱਤਰ ਅਧਿਕਾਰੀ ਨਿਯੁਕਤ ਕਰਨ ਦਾ ਅਧਿਕਾਰ ਸੀ। ਉੱਤਰ ਅਧਿਕਾਰੀ ਨਿਯੁਕਤ ਕਰਨ ਦੀ ਅੰਤਮ ਮਨਜ਼ੂਰੀ ਬਾਦਸ਼ਾਹ ਵੱਲੋਂ ਲੈਣੀ ਪੈਂਦੀ ਸੀ। ਇਨ੍ਹਾਂ ਨੂੰ ਮੌਤ ਦੀ ਸਜਾ ਦੇਣ ਦਾ ਵੀ ਅਧਿਕਾਰ ਨਹੀਂ ਸੀ ਅਤੇ ਹਰ ਰਿਆਸਤ ਨੂੰ ਆਪਣੇ ਰਾਜ-ਕੁੰਵਰ ਜਾਂ ਵਲੀ-ਅਹਿਦ ਨੂੰ ਬਾਦਸ਼ਾਹ ਦੇ ਦਰਬਾਰ ਵਿਚ ਜਰਗਮਾਲ ਦੇ ਤੌਰ 'ਤੇ ਛੱਡਣਾ ਪੈਂਦਾ ਸੀ। ਰਿਆਸਤਾਂ ਦੇ ਰਾਜਿਆਂ ਨੂੰ ਆਪਣੀ ਹਰ ਰਾਣੀ ਦੇ ਪੇਟ ਵਿਚੋਂ ਪੈਦਾ ਹੋਏ ਬੱਚੇ ਦੀ ਰਿਪੋਰਟ ਮੁਗਲ ਦਰਬਾਰ ਵਿਚ ਭੇਜਣੀ ਹੁੰਦੀ ਸੀ। ਕਿਉਂਕਿ ਇਹ ਰਿਆਸਤਾਂ ਫ਼ੌਜੀ ਮਦਦ ਬਹੁਤ ਘੱਟ ਮੁਹੱਈਆ ਕਰਦੀਆਂ ਸਨ ਇਸ ਕਰਕੇ ਇਨ੍ਹਾਂ ਨੂੰ ਸਾਲਾਨਾ ਜਾਂ ਛਿਮਾਹੀ ਮਾਮਲਾ ਦੇਣਾ ਪੈਂਦਾ ਸੀ।[6]

ਉਕਤ ਸਭ ਮਾਮਲਿਆਂ ਤੋਂ ਇਲਾਵਾ ਇਹ ਰਿਆਸਤਾਂ ਸੁਤੰਤਰ ਸਨ। ਆਪਣੀ ਮਰਜ਼ੀ ਮੁਤਾਬਕ ਇਹ ਕਿਲ੍ਹੇ ਉਸਾਰ ਸਕਦੀਆਂ ਸਨ। ਆਪਣੀ ਜਨਤਾ ਲਈ ਆਪਣੀ ਲੋੜ ਅਨੁਸਾਰ ਕਾਨੂੰਨ ਬਣਾ ਸਕਦੀਆਂ ਸਨ। ਜਿਸ ਤਰ੍ਹਾਂ ਚਾਹੁੰਦੀਆਂ ਸਨ ਉਸੇ ਤਰ੍ਹਾਂ ਉਹ ਲੋਕਾਂ ਕੋਲੋਂ ਲਗਾਨ ਦਾ ਹਿੱਸਾ ਨੀਯਤ ਕਰ ਸਕਦੀਆਂ ਸਨ। ਸਾਰੀਆਂ ਰਿਆਸਤਾਂ ਆਪਸ ਵਿਚ ਜਿਸ ਤਰ੍ਹਾਂ ਦੇ ਸਬੰਧ ਚਾਹੁੰਦੀਆਂ ਸਨ ਬਣਾ ਕੇ ਰੱਖ ਸਕਦੀਆਂ ਸਨ। ਜੇ ਇਕ ਰਿਆਸਤ ਦੂਸਰੀ ਰਿਆਸਤ 'ਤੇ ਹਮਲਾ ਕਰਦੀ ਸੀ ਤਾਂ ਇਸ ਵਿਚ ਵੀ ਮੁਗ਼ਲ ਬਾਦਸ਼ਾਹ ਨੂੰ ਕੋਈ ਇਤਰਾਜ਼ ਨਹੀਂ ਹੁੰਦਾ ਸੀ। ਭਾਵ ਕਿ ਇਹ ਆਪਸ ਵਿਚ ਪੂਰੀ ਤਰ੍ਹਾਂ ਲੜ-ਭਿੜ ਕੇ ਮਰ ਸਕਦੀਆਂ ਸਨ ਬਾਦਸ਼ਾਹ ਦੀ ਇਨ੍ਹਾਂ ਵਿਚ ਕੋਈ ਦਖ਼ਲ-ਅੰਦਾਜ਼ੀ ਨਹੀਂ ਹੁੰਦੀ ਸੀ। ਪਹਾੜੀ ਰਿਆਸਤਾਂ ਦੇ ਪਾਸ ਕੋਈ ਬਹੁਤੇ ਵਸੀਲੇ ਨਹੀਂ ਹੁੰਦੇ ਸਨ। ਲੋਕ ਗਰੀਬ ਸਨ। ਖਾਣ ਜੋਗਾ ਲੋੜੀਂਦਾ ਅਨਾਜ ਵੀ ਪੈਦਾ ਨਹੀਂ ਹੁੰਦਾ ਸੀ। ਇਸ ਕਰਕੇ ਸਰਕਾਰਾਂ ਵੀ ਮਾਇਕ ਪੱਖੋਂ ਕਮਜ਼ੋਰ ਹੀ ਹੁੰਦੀਆਂ ਸਨ। ਅਜਿਹੀ ਮਾਇਕ ਕਮਜ਼ੋਰੀ ਕਰਕੇ ਤਕੜੀਆਂ ਫ਼ੌਜਾਂ ਰੱਖਣਾ ਅਸੰਭਵ ਹੁੰਦਾ ਸੀ। ਇਸ ਕਰਕੇ ਹਰ ਰਿਆਸਤ ਦੇ ਪਾਸ ਸਿਰਫ਼ ਉਸ ਦੀ ਅੰਦਰੂਨੀ ਸਥਿਤੀ ਨੂੰ ਕਾਬੂ ਵਿਚ ਰੱਖਣ ਜੋਗੀ ਹੀ ਸੈਨਾ ਹੁੰਦੀ ਸੀ। ਪਹਾੜੀ ਰਿਆਸਤਾਂ ਦੇ ਸੈਨਿਕ ਵੀ ਮੈਦਾਨੀ ਸੈਨਿਕਾਂ ਦੇ ਮੁਕਾਬਲੇ 'ਤੇ ਕਮਜ਼ੋਰ ਹੀ ਹੁੰਦੇ ਸਨ। ਹਾਥੀ ਨਹੀਂ ਰੱਖੇ ਜਾਂਦੇ ਸਨ। ਹੋਰ ਤਾਂ ਹੋਰ ਸੈਨਿਕਾਂ ਦੇ ਹਥਿਆਰ ਵੀ ਮੁਗ਼ਲ ਫ਼ੌਜ ਦੇ ਮੁਕਾਬਲੇ 'ਤੇ ਬਹੁਤ ਘਟੀਆਂ ਸਨ। ਮੁਗ਼ਲ ਫ਼ੌਜਾਂ ਕੋਲ ਵੱਡੀਆਂ ਵੱਡੀਆਂ ਤੋਪਾਂ, ਤੋੜੇਦਾਰ ਬੰਦੂਕਾਂ ਅਤੇ ਵੱਡੇ ਭਾਰੀ ਬਰਛੇ ਹੁੰਦੇ ਸਨ। ਪਰ ਪਹਾੜੀ ਸੈਨਿਕਾਂ ਪਾਸ ਇਨ੍ਹਾਂ ਦੀ ਜਾਣਕਾਰੀ ਵੀ ਨਹੀਂ ਸੀ। ਉਨ੍ਹਾਂ ਪਾਸ ਸਾਧਾਰਨ ਤੀਰ ਕਮਾਨ ਅਤੇ ਤਲਵਾਰਾਂ ਹੀ ਹੁੰਦੀਆਂ ਸਨ। ਬਹੁਤ ਘੱਟ ਸੈਨਿਕ ਘੋੜ-ਸੁਆਰ ਹੁੰਦੇ ਸਨ। ਜ਼ਿਆਦਾ ਗਿਣਤੀ ਪੈਦਲ ਸੈਨਿਕਾਂ ਦੀ ਹੀ ਹੁੰਦੀ ਸੀ। ਸੈਨਿਕਾਂ ਵਿਚ ਵੀ ਸਿਰਫ਼ ਰਾਜਪੂਤ ਜਾਂ ਖੱਤਰੀ ਲੋਕ ਹੀ ਹੁੰਦੇ ਸਨ। ਸਮਾਜ ਦਾ ਦਲਿਤ ਵਰਗ ਫ਼ੌਜ ਵਿਚ ਭਰਤੀ ਨਹੀਂ ਕੀਤਾ ਜਾਂਦਾ ਸੀ। ਇਸ ਲਈ ਸਮਾਜ ਦਾ ਇਕ ਤਕੜਾ ਹਿੱਸਾ ਸੈਨਿਕ ਸ਼ਕਤੀ ਤੋਂ ਬਾਹਰ ਹੀ ਰੱਖਿਆ ਹੁੰਦਾ ਸੀ।[7]

ਪੰਜਾਬ ਦੀਆਂ ਪਹਾੜੀ ਰਿਆਸਤਾਂ ਵਿਚ ਆਮ ਤੌਰ 'ਤੇ ਬਾਈਧਾਰ ਪਹਾੜੀ ਰਾਜਿਆਂ ਦਾ ਜ਼ਿਕਰ ਆਉਂਦਾ ਹੈ। ਧਾਰ ਦਾ ਮਤਲਬ ਇਕ ਪਹਾੜੀ ਝਰਨੇ ਤੋਂ ਹੈ। ਇਸ ਤਰ੍ਹਾਂ ਮੋਟੇ ਜਿਹੇ ਰੂਪ ਵਿਚ ਹਰ ਧਾਰ ਜਾਂ ਹਰ ਪਹਾੜੀ ਝਰਨੇ ਦੀ ਇਕ ਵੱਖਰੀ ਰਿਆਸਤ ਹੁੰਦੀ ਸੀ। ਇਸ ਤਰ੍ਹਾਂ ਕੁਲ ਬਾਈ ਧਾਰਾਂ ਸਨ ਅਤੇ ਬਾਈ ਧਾਰਾਂ ਦੁਆਲੇ ਹੀ ਬਾਈ ਰਿਆਸਤਾਂ ਸਥਾਪਤ ਹੋ ਗਈਆਂ ਸਨ। ਇਸ ਨੂੰ ਦੂਜੇ ਸ਼ਬਦਾਂ ਵਿਚ ਇਉਂ ਵੀ ਕਿਹਾ

6. See also J.S. Grewal and S.S. Bal, *Guru Gobind Singh*, (A Biographical Study), Panjab University, Chandigarh, 1967, p. 9-11.

7. *Ibid.*, p. 13-15.

ਜਾ ਸਕਦਾ ਹੈ ਕਿ ਕੁਲ ਪਹਾੜੀ ਰਿਆਸਤਾਂ ਵਿਚ ਬਾਈ ਧਾਰਾਂ (ਝਰਨੇ) ਸਨ। ਬਾਈ ਧਾਰਾਂ ਹੋਣ ਕਰਕੇ ਇੱਥੋਂ ਦੇ ਰਾਜਿਆਂ ਨੂੰ ਬਾਈਧਾਰ ਦੇ ਰਾਜੇ ਕਿਹਾ ਜਾਂਦਾ ਸੀ। ਭਾਵੇਂ ਕੁਝ ਵੀ ਹੋਵੇ ਇਹ ਇਕ ਸਾਧਾਰਨ ਜਿਹੀ ਵਿਆਖਿਆ ਹੈ। ਤਕਨੀਕੀ ਪੱਖੋਂ ਇਹ ਵਿਆਖਿਆ ਪੂਰੀ ਨਹੀਂ ਉਤਰਦੀ। ਅੱਜ ਭੂਗੋਲਿਕ ਤੌਰ 'ਤੇ ਬਾਈ ਧਾਰਾਂ ਨੂੰ ਤਲਾਸ਼ ਕਰਨਾ ਸੰਭਵ ਨਹੀਂ ਹੈ। ਦਰਿਆਵਾਂ ਅਤੇ ਇਨ੍ਹਾਂ ਵਿਚ ਪੈਂਦੇ ਨਦੀ ਨਾਲਿਆਂ ਨੂੰ ਝਰਨਿਆਂ ਦਾ ਜਾਂ ਧਾਰਾਂ ਦਾ ਨਾਂ ਦੇਣਾ ਠੀਕ ਹੈ ਜਾਂ ਗ਼ਲਤ ਇਸ ਗੱਲ ਦੀ ਪਰੋੜਤਾ ਕਰਨੀ ਸੰਭਵ ਨਹੀਂ ਹੈ।

ਭੂਗੋਲਕ ਤੌਰ 'ਤੇ ਪੱਛਮ ਵੱਲ ਰਾਵੀ ਦਰਿਆ ਤੋਂ ਲੈ ਕੇ ਪੂਰਬ ਵੱਲ ਜਮੁਨਾ ਨਦੀ ਤੱਕ ਦੇ ਵਿਚਕਾਰਲੇ ਪਹਾੜੀ ਇਲਾਕੇ ਦੀਆਂ ਰਿਆਸਤਾਂ ਨੂੰ ਪੰਜਾਬ ਦੀਆਂ ਪਹਾੜੀ ਰਿਆਸਤਾਂ ਕਿਹਾ ਜਾਂਦਾ ਸੀ। ਇਸ ਵਿਚ ਸ਼ਾਮਲ ਸਨ : ਨੂਰਪੁਰ, ਕਾਂਗੜਾ, ਗੁਲੇਰ, ਬਸਾਲੀ, ਸੀਬਾ, ਕੁਟਲੇਹਰ, ਦਾਤਾਰਪੁਰ, ਬਿਲਾਸਪੁਰ, ਸੁਕੇਤ, ਮੰਡੀ, ਕੁਲੂ, ਚੰਬਾ, ਬੁਸ਼ੈਹਰ, ਜੁਬਾਲ, ਜਸਰੋਟਾ, ਬਿੱਝੜਵਾਲ, ਡਢਵਾਲ, ਨਾਲਾਗੜ੍ਹ, ਅਰਕੀ, ਜਸਵਾਨ, ਸਿਰਮੌਰ ਆਦਿ। ਸਮੇਂ ਅਨੁਸਾਰ ਇਨ੍ਹਾਂ ਵਿਚੋਂ ਕਈਆਂ ਦੇ ਨਾਵਾਂ ਵਿਚ ਤਬਦੀਲੀਆਂ ਵੀ ਹੋਈਆਂ ਹਨ। ਕਈ ਰਿਆਸਤਾਂ ਖ਼ਤਮ ਵੀ ਹੋਈਆਂ ਹਨ ਅਤੇ ਕਈ ਨਵੀਆਂ ਵੀ ਬਣੀਆਂ ਸਨ। ਸਾਰੀਆਂ ਰਿਆਸਤਾਂ ਇਕੋ ਜਿਹੀਆਂ ਨਹੀਂ ਸਨ। ਕੁਝ ਵੱਡੀਆਂ ਸਨ ਪਰ ਕੁਝ ਬਹੁਤ ਹੀ ਛੋਟੇ ਆਕਾਰ ਦੀਆਂ ਸਨ। ਕਾਂਗੜਾ, ਬਿਲਾਸਪੁਰ ਅਤੇ ਸਿਰਮੌਰ ਵੱਡੀਆਂ ਰਿਆਸਤਾਂ ਸਨ। ਬਸਾਲੀ, ਨਾਲਾਗੜ੍ਹ ਅਤੇ ਅਰਕੀ ਜੈਸੀਆਂ ਬਹੁਤ ਹੀ ਛੋਟੀਆਂ ਰਿਆਸਤਾਂ ਹਨ। ਪਹਾੜੀ ਰਾਜਿਆਂ ਵਿਚ ਕੋਈ ਵੀ ਮਹਾਰਾਜਾ ਨਹੀਂ ਸੀ। ਸਾਰੇ ਹੀ ਰਾਜੇ ਸਨ। ਛੋਟੀਆਂ ਰਿਆਸਤਾਂ ਦੇ ਰਾਜਿਆਂ ਨੂੰ ਬਹੁਤ ਹੀ ਘੱਟ ਅਧਿਕਾਰ ਪਰਾਪਤ ਸਨ। ਇਹ ਰਾਜੇ ਅਕਸਰ ਜਾਗੀਰਦਾਰਾਂ ਵਰਗੇ ਹੀ ਹੁੰਦੇ ਸਨ।

ਆਨੰਦਪੁਰ ਸਾਹਿਬ ਕਹਿਲੂਰ ਦੀ ਰਿਆਸਤ ਵਿਚ ਸਥਿਤ ਸੀ। ਕਹਿਲੂਰ ਇਸ ਰਿਆਸਤ ਦਾ ਭੂਗੋਲਕ ਨਾਂ ਸੀ। ਕਿਉਂਕਿ ਇਸ ਦੀ ਰਾਜਧਾਨੀ ਬਿਲਾਸਪੁਰ ਸੀ, ਇਸ ਕਰਕੇ ਇਸ ਨੂੰ ਬਿਲਾਸੁਪਰ ਦੀ ਰਿਆਸਤ ਵੀ ਕਹਿ ਦਿੱਤਾ ਜਾਂਦਾ ਸੀ। ਪੁਰਾਣਾ ਬਿਲਾਸਪੁਰ ਗੋਬਿੰਦ ਸਾਗਰ ਵਿਚ ਡੁੱਬ ਗਿਆ ਹੈ। ਅੱਜ ਦਾ ਬਿਲਾਸਪੁਰ ਨਵਾਂ ਵਸਾਇਆ ਗਿਆ ਸ਼ਹਿਰ ਹੈ। ਜਦੋਂ ਅਸੀਂ ਇਸ ਪੁਸਤਕ ਵਿਚ ਬਿਲਾਸਪੁਰ ਸ਼ਹਿਰ ਦੀ ਗੱਲ ਕਰਦੇ ਹਾਂ ਉਸ ਦਾ ਅੱਜ ਦੇ ਬਿਲਾਸਪੁਰ ਸ਼ਹਿਰ ਨਾਲ ਕੋਈ ਸਬੰਧ ਨਹੀਂ ਹੈ। ਇਤਿਹਾਸਕ ਸ਼ਹਿਰ ਅੱਜ ਖ਼ਤਮ ਹੋ ਚੁੱਕਿਆ ਹੈ।

ਆਨੰਦਪੁਰ ਸਾਹਿਬ ਸਤਲੁਜ ਦਰਿਆ ਦੇ ਖੱਬੇ ਕੰਢੇ ਉਪਰ ਸਥਿਤ ਹੈ। ਇਸ ਦੀ ਇਹ ਸਥਿਤੀ ਮੁੱਢਲੇ ਲੇਖਕਾਂ ਨੂੰ ਵੀ ਆਕਰਸ਼ਿਤ ਕਰਦੀ ਰਹੀ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਲੇਖਕ ਸੁਜਾਨ ਰਾਏ ਭੰਡਾਰੀ ਨੇ ਇਸ ਬਾਰੇ ਇਉਂ ਬਿਆਨਿਆ ਹੈ : "ਪਰਬਤ ਤੋਂ ਉਤਰ ਕੇ ਇਹ ਦਰਿਆ ਦੋ ਸ਼ਾਖਾਵਾਂ ਵਿਚ ਮਾਖੋਵਾਲ (ਆਨੰਦਪੁਰ) ਦੇ ਹੇਠੋਂ ਵੱਗਦਾ ਹੈ ਜਿਹੜਾ ਗੁਰੂ ਗੋਬਿੰਦ ਸਿੰਘ ਦਾ ਅਸਥਾਨ ਹੈ।"[8] ਸਤਲੁਜ ਦਰਿਆ ਕਹਿਲੂਰ ਅਤੇ ਮੁਗ਼ਲ ਰਾਜ ਦੀ ਸਾਂਝੀ ਹੱਦ ਸੀ। ਇਸ ਤਰ੍ਹਾਂ ਆਨੰਦਪੁਰ ਸਾਹਿਬ ਮੁਗ਼ਲ ਰਾਜ ਦੇ ਬਿਲਕੁੱਲ ਹੀ ਨੇੜੇ ਸਥਿਤ ਸੀ।

ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਕਹਿਲੂਰ ਰਿਆਸਤ ਦੇ ਦੋ ਰਾਜੇ ਹੋਏ ਸਨ। ਇਹ ਸਨ ਰਾਜਾ ਭੀਮ ਚੰਦ ਅਤੇ ਰਾਜਾ ਅਜਮੇਰ ਚੰਦ। ਰਾਜਾ ਭੀਮ ਚੰਦ 1692 ਈ. ਤੱਕ ਰਿਹਾ ਸੀ[9] ਫਿਰ ਅਜਮੇਰ ਚੰਦ ਰਾਜਾ ਬਣਿਆ ਸੀ। ਗੁਰੂ ਜੀ ਦੇ ਰਾਜਾ ਭੀਮ ਚੰਦ ਨਾਲ ਸਬੰਧ ਚੰਗੇ ਰਹੇ ਸਨ। ਪਰ ਰਾਜਾ ਅਜਮੇਰ ਚੰਦ ਨਾਲ

8. *ਖੁਲਾਸਤੁਤ ਤਵਾਰੀਖ*, ਪੰਨਾ 87.
9. ਸੇਵਾ ਸਿੰਘ, *ਸ਼ਹੀਦ ਬਿਲਾਸ ਭਾਈ ਮਨੀ ਸਿੰਘ* (ਸੰਪਾ. ਗਰਜਾ ਸਿੰਘ), ਲੁਧਿਆਣਾ, 1961, ਪੰਨਾ 67.

  

ਬਿਗੜ ਗਏ ਸਨ। ਕਹਿਲੂਰ ਦੇ ਰਾਜਿਆਂ ਦੇ ਗੁਰੂ ਘਰ ਨਾਲ ਚੰਗੇ ਸਬੰਧਾਂ ਦੇ ਹੋਣ ਕਰਕੇ ਹੀ ਆਨੰਦਪੁਰ ਜੈਸਾ ਮਹੱਤਵਪੂਰਨ ਕੇਂਦਰ ਕਹਿਲੂਰ ਰਿਆਸਤ ਵਿਚ ਵਸਾਇਆ ਗਿਆ ਸੀ।

ਨਾਲਾਗੜ੍ਹ ਜਿਸ ਨੂੰ ਹਿੰਡੂਰ ਰਿਆਸਤ ਵੀ ਕਿਹਾ ਜਾਂਦਾ ਸੀ, ਵੀ ਕਹਿਲੂਰ ਦੇ ਗੁਆਂਢ ਵਿਚ ਸੀ। ਭਾਵੇਂ ਖੇਤਰਫਲ ਦੇ ਪੱਖੋਂ ਇਹ ਬਹੁਤ ਛੋਟੀ ਰਿਆਸਤ ਸੀ। ਸਿੱਖ ਗੁਰੂ ਸਾਹਿਬਾਨ ਦੇ ਸਬੰਧ ਹਿੰਡੂਰ ਦੀ ਰਿਆਸਤ ਨਾਲ ਬਹੁਤ ਅੱਛੇ ਰਹੇ ਸਨ। ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਰਾਜੇ ਧਰਮ ਚੰਦ (1618-1701), ਹਿੰਮਤ ਚੰਦ (1701-1704) ਅਤੇ ਭੂਪ ਚੰਦ ਸਨ।

ਸਿਰਮੌਰ (ਨਾਹਨ) ਦੀ ਰਿਆਸਤ ਭਾਵੇਂ ਆਨੰਦਪੁਰ ਸਾਹਿਬ ਤੋਂ ਬਹੁਤ ਦੂਰ ਸੀ ਪਰ ਇਸ ਨਾਲ ਪਾਉਂਟਾ ਸਾਹਿਬ ਵਿਖੇ ਰਹਿਣ ਕਰਕੇ ਗੁਰੂ ਸਾਹਿਬ ਦਾ ਸਿੱਧਾ ਸਬੰਧ ਰਿਹਾ ਸੀ। ਨਾਹਨ ਰਿਆਸਤ ਦੀ ਆਖ਼ਰੀ ਹੱਦ ਜਮੁਨਾ ਦਰਿਆ ਸੀ। ਜਮੁਨਾ ਤੋਂ ਪਰਲੇ ਪਾਸੇ ਗੜ੍ਹਵਾਲ ਰਿਆਸਤ ਸੀ। ਗੜ੍ਹਵਾਲ ਦੇ ਰਾਜੇ ਫਤਿਹ ਸ਼ਾਹ ਨਾਲ ਹੀ ਗੁਰੂ ਜੀ ਦੀ 1688 ਈ. ਵਿਚ ਭੰਗਾਣੀ ਦੀ ਲੜਾਈ ਹੋਈ ਸੀ। ਨਾਹਨ ਰਿਆਸਤ ਵਿਚ ਗੁਰੂ ਜੀ ਦੇ ਸਮਕਾਲੀ ਤਿੰਨ ਰਾਜੇ ਹੋਏ ਹਨ। ਪਹਿਲਾ ਰਾਜਾ ਬੁੱਧ ਪਰਕਾਸ਼ (1664-1684), ਦੂਜਾ ਰਾਜਾ ਮੇਦਨੀ ਪਰਕਾਸ਼ (1684-1704) ਅਤੇ ਤੀਜਾ ਰਾਜਾ ਹਰੀ ਪਰਕਾਸ਼ (1704-1712) ਸੀ।

ਮੰਡੀ ਰਿਆਸਤ ਭਾਵੇਂ ਆਨੰਦਪੁਰ ਦੇ ਨੇੜੇ ਨਹੀਂ ਸੀ ਪਰ ਗੁਰੂ ਸਾਹਿਬਾਨ ਦੇ ਮੰਡੀ ਰਿਆਸਤ ਨਾਲ ਕਾਫੀ ਪੁਰਾਣੇ ਅਤੇ ਅੱਛੇ ਸੰਬਧ ਸਨ। ਗੁਰੂ ਗੋਬਿੰਦ ਸਿੰਘ ਜੀ ਮੰਡੀ ਰਿਆਸਤ ਵਿਚ ਇਕ ਦੋ ਵਾਰ ਗਏ ਵੀ ਸਨ ਅਤੇ ਮੰਡੀ ਵਿਚ ਇਹ ਦੰਦ-ਕਥਾ ਵੀ ਪਰਚੱਲਤ ਹੈ ਕਿ ਮੰਡੀ ਰਿਆਸਤ ਦੀ ਸੁਰੱਖਿਆ ਲਈ ਗੁਰੂ ਗੋਬਿੰਦ ਸਿੰਘ ਜੀ ਦਾ ਵਰ ਮਿਲਿਆ ਹੋਇਆ ਹੈ। ਸ਼ਿਆਮ ਸੈਨ (1664-1679), ਗੌਰ ਸੈਨ (1679-1684) ਅਤੇ ਸਿੱਧ ਸੈਨ (1684-1727) ਗੁਰੂ ਸਾਹਿਬ ਦੇ ਸਮਕਾਲੀ ਰਾਜੇ ਸਨ। ਕਾਂਗੜਾ, ਪੰਜਾਬ ਦੀਆਂ ਪਹਾੜੀ ਰਿਆਸਤਾਂ ਵਿਚੋਂ ਸਭ ਤੋਂ ਸ਼ਕਤੀਸ਼ਾਲੀ ਅਤੇ ਵਿਸ਼ਾਲ ਰਿਆਸਤ ਸੀ। ਭਾਵੇਂ ਇਸ ਦੀਆਂ ਹੱਦਾਂ ਆਨੰਦਪੁਰ ਸਾਹਿਬ ਦੇ ਨਜ਼ਦੀਕ ਨਹੀਂ ਸਨ ਪਰ ਨਾਦੌਣ ਕਿਉਂਕਿ ਇਸ ਰਿਆਸਤ ਦਾ ਇਕ ਮਹੱਤਵਪੂਰਨ ਸ਼ਹਿਰ ਸੀ ਅਤੇ 1690 ਈ. ਵਿਚ ਨਾਦੌਣ ਦੀ ਲੜਾਈ ਵਿਚ ਗੁਰੂ ਜੀ ਨੇ ਸਰਗਰਮ ਹਿੱਸਾ ਲਿਆ ਸੀ। ਇਸ ਲੜਾਈ ਵਿਚ ਇਕ ਪਾਸੇ ਅਲਫ਼ ਖ਼ਾਂ ਅਤੇ ਕੁਝ ਇਕ ਹੋਰ ਪਹਾੜੀ ਰਿਆਸਤਾਂ ਦੇ ਰਾਜੇ ਸਨ। ਦੂਜੇ ਪਾਸੇ ਕਾਂਗੜੇ ਦਾ ਰਾਜਾ ਭੀਮ ਚੰਦ, ਹੋਰ ਪਹਾੜੀ ਰਾਜੇ ਅਤੇ ਗੁਰੂ ਗੋਬਿੰਦ ਸਿੰਘ ਜੀ ਸਨ। 'ਬਚਿਤ੍ਰ ਨਾਟਕ' ਵਿਚ ਇਸ ਸਮੇਂ ਦੇ ਕਾਂਗੜੇ ਦੇ ਰਾਜੇ ਦਾ ਨਾਂ ਕਿਰਪਾਲ ਚੰਦ ਲਿਖਿਆ ਹੋਇਆ ਹੈ ਪਰ ਕਾਂਗੜੇ ਦੇ ਰਾਜਿਆਂ ਦੀ ਲਿਸਟ ਵਿਚ ਕਿਰਪਾਲ ਚੰਦ ਦਾ ਨਾਂ ਕਿਤੇ ਵੀ ਨਹੀਂ ਹੈ। ਲਿਸਟ ਅਨੁਸਾਰ 1690 ਵਿਚ ਰਾਜਾ ਭੀਮ ਚੰਦ ਕਾਂਗੜੇ ਦਾ ਰਾਜਾ ਸੀ। ਇਸ ਪਿੱਛੋ ਰਾਜਾ ਆਲਮ ਚੰਦ (1697-1700) ਅਤੇ ਰਾਜਾ ਹਮੀਰ ਚੰਦ (1700-1747) ਰਾਜੇ ਬਣੇ ਸਨ।[10] ਕਾਂਗੜਾ ਪੰਜਾਬ ਦੀਆਂ ਪਹਾੜੀ ਰਿਆਸਤਾਂ ਦੀ ਸਿਰਮੌਰ ਰਿਆਸਤ ਸੀ ਅਤੇ ਕਾਂਗੜੇ ਦਾ ਕਿਲ੍ਹਾ ਵੀ ਆਪਣੀ ਮਜ਼ਬੂਤੀ ਵਿਚ ਬਹੁਤ ਮਸ਼ਹੂਰ ਸੀ। ਇਸ ਮਜ਼ਬੂਤੀ ਬਾਰੇ ਸੁਜਾਨ ਰਾਏ ਭੰਡਾਰੀ ਨੇ ਇਉਂ ਲਿਖਿਆ ਹੈ : "ਕਾਂਗੜੇ ਦਾ ਪਰਾਚੀਨ ਕਿਲ੍ਹਾ ਲਾਹੌਰ ਤੋਂ ਉੱਪਰ ਵੱਲ ਪਹਾੜਾਂ ਦੇ ਵਿਚਕਾਰ ਹੈ। ਇਸ ਦੀ ਕਠਿਨਾਈ, ਮਜ਼ਬੂਤੀ ਅਤੇ ਪਕਿਆਈ ਪਰਸਿੱਧ ਹੈ। ਇਸ ਦੇ ਤੇਈ ਬੁਰਜ ਅਤੇ ਸੱਤ ਫਾਟਕ ਹਨ। ਇਸ ਦੀ ਲੰਬਾਈ ਕੋਹ ਦਾ ਚੌਥਾ ਭਾਗ ਹੈ ਚੌੜਾਈ ਬਾਈ ਜਰੀਬ ਹੈ ਅਤੇ ਉਚਾਈ ਇਕ ਸੌ ਚਾਰ ਗਜ਼ ਹੈ। ਵਿਚਕਾਰ ਦੋ ਵਿਸ਼ਾਲ ਤਲਾਉ ਹਨ। ਇਸ ਦੀ ਨੀਂਹ ਰੱਖਣ ਦੀ ਮਿਤੀ ਦਾ ਪਰਮਾਤਮਾ ਤੋਂ ਬਿਨਾਂ ਹੋਰ ਕਿਸੇ ਨੂੰ ਪਤਾ ਨਹੀਂ। ਕੰਧਾਂ ਅਸਮਾਨ ਨਾਲ ਗੱਲਾਂ ਕਰਦੀਆਂ ਹਨ।"[11] ਮੁਗ਼ਲ ਬਾਦਸ਼ਾਹਾਂ ਨੇ

---

10. Grewal and Bal, p. 174.
11. *ਖ਼ੁਲਾਸਤੁਤ ਤਵਾਰੀਖ਼*, ਪੰਨਾ 481.

ਸਾਰੀਆਂ ਪਹਾੜੀ ਰਿਆਸਤਾਂ ਨੂੰ ਆਪਣੇ ਅੰਕੁਸ਼ ਹੇਠ ਰੱਖਣ ਲਈ ਕਾਂਗੜੇ ਦੇ ਕਿਲ੍ਹੇ ਨੂੰ ਸਿੱਧਾ ਆਪਣੇ ਕਬਜ਼ੇ ਵਿਚ ਕਰਕੇ ਰੱਖਿਆ ਹੋਇਆ ਸੀ। ਅਕਬਰ ਦੇ ਸਮੇਂ ਤੋਂ ਹੀ ਇਸ ਕਿਲ੍ਹੇ ਵਿਚ ਇਕ ਤਕੜੀ ਮੁਗ਼ਲ ਫ਼ੌਜ ਰੱਖੀ ਹੋਈ ਸੀ। ਇਸ ਫ਼ੌਜ ਦੇ ਕਮਾਂਡਰ ਨੂੰ ਫ਼ੌਜਦਾਰ ਜਾਂ ਮਨਸਬਦਾਰ ਕਿਹਾ ਜਾਂਦਾ ਸੀ। ਇਸ ਦਾ ਕੰਮ ਸਿਰਫ਼ ਮੁਗ਼ਲ ਅਧਿਕਾਰੀਆਂ ਦੀ ਫ਼ੌਜੀ ਮਦਦ ਕਰਨਾ ਹੀ ਸੀ। ਪਹਾੜੀ ਰਿਆਸਤਾਂ ਦੇ ਅੰਦਰੂਨੀ ਪਰਬੰਧ ਵਚ ਇਸ ਦੀ ਕੋਈ ਦਖ਼ਲ ਅੰਦਾਜ਼ੀ ਨਹੀਂ ਸੀ। ਰਾਵੀ ਅਤੇ ਜਿਹਲਮ ਦੇ ਵਿਚਕਾਰਲੇ ਖੇਤਰ ਦੀਆਂ ਪਹਾੜੀ ਰਿਆਸਤਾਂ ਜੰਮੂ ਦੇ ਫ਼ੌਜਦਾਰ ਦੀ ਨਿਗਰਾਨੀ ਹੇਠ ਸਨ।[12] ਇਸ ਤਰ੍ਹਾਂ ਪੰਜਾਬ ਦੀਆਂ ਪਹਾੜੀ ਰਿਆਸਤਾਂ ਅਤੇ ਜੰਮੂ-ਕਸ਼ਮੀਰ ਦੀਆਂ ਪਹਾੜੀ ਰਿਆਸਤਾਂ ਉਪਰ ਨਿਗਰਾਨੀ ਰੱਖਣ ਵਾਸਤੇ ਮੁਗ਼ਲ ਸਾਮਰਾਜ ਦੇ ਮੁੱਖ ਕੇਂਦਰ ਕਰਮਵਾਰ ਕਾਂਗੜਾ ਅਤੇ ਜੰਮੂ ਸਨ। ਸਰਹਿੰਦ ਅਤੇ ਲਾਹੌਰ ਦੇ ਹਾਕਮਾਂ ਕੋਲੋਂ ਵੀ ਭਾਵੇਂ ਸਮੇਂ ਅਨੁਸਾਰ ਇਹ ਸੈਨਿਕ ਮਦਦ ਲੈ ਲਈ ਜਾਂਦੀ ਸੀ ਪਰ ਇਨ੍ਹਾਂ ਦਾ ਅਧਿਕਾਰ ਖੇਤਰ ਸਿਰਫ ਪੰਜਾਬ ਦੇ ਮੈਦਾਨੀ ਇਲਾਕੇ ਹੀ ਸਨ।

ਗੁਲੇਰ ਦੀ ਰਿਆਸਤ ਦਾ ਵੀ ਜ਼ਿਕਰ 'ਬਚਿਤ੍ਰ ਨਾਟਕ' ਵਿਚ ਵਾਰ ਵਾਰ ਆਉਂਦਾ ਹੈ। ਇਹ ਕਾਂਗੜੇ ਦੀ ਰਿਆਸਤ ਵਿਚੋਂ ਹੀ ਵੱਖ ਸਥਾਪਤ ਹੋਈ ਇਕ ਛੋਟੀ ਜਿਹੀ ਰਿਆਸਤ ਸੀ।[13] ਭਾਵੇਂ ਇਸ ਰਿਆਸਤ ਦੇ ਰਾਜਿਆਂ ਨਾਲ ਗੁਰੂ ਗੋਬਿੰਦ ਸਿੰਘ ਜੀ ਦਾ ਕੋਈ ਸਿੱਧਾ ਸਬੰਧ ਤਾਂ ਨਹੀਂ ਰਿਹਾ ਸੀ ਪਰ ਜਿਨ੍ਹਾਂ ਵੀ ਲੜਾਈਆਂ ਦਾ ਜ਼ਿਕਰ 'ਬਚਿਤ੍ਰ ਨਾਟਕ' ਵਿਚ ਆਇਆ ਹੈ ਉਨ੍ਹਾਂ ਵਿਚ ਗੁਲੇਰ ਦੇ ਰਾਜਾ ਗੋਪਾਲ ਚੰਦ ਦਾ ਜ਼ਿਕਰ ਕਈ ਵਾਰ ਆਇਆ ਹੈ। ਇਸ ਕਰਕੇ ਗੁਲੇਰ ਰਿਆਸਤ ਵੀ ਇਸ ਵਿਸ਼ੇ ਨਾਲ ਸਬੰਧਤ ਹੈ। ਬਸਾਲੀ ਇਕ ਹੋਰ ਛੋਟੀ ਜਿਹੀ ਜਾਗੀਰ-ਨੁਮਾ ਰਿਆਸਤ ਸੀ ਜਿਸ ਦਾ ਖੇਤਰ ਮੌਜੂਦਾ ਨੰਗਲ ਦੇ ਆਲੇ-ਦੁਆਲੇ ਦਾ ਇਲਾਕਾ ਹੀ ਸੀ। ਨੰਗਲ ਟਾਊਨਸ਼ਿਪ ਤਾਂ ਸਿਰਫ ਆਧੁਨਿਕ ਸਮੇਂ ਵਿਚ ਸਥਾਪਤ ਹੋਇਆ ਸ਼ਹਿਰ ਹੈ। ਇਸ ਦਾ ਪਿਛੋਕੜ ਪੁਰਾਣਾ ਨਹੀਂ ਹੈ। ਪਰ ਇਸ ਦੇ ਆਲੇ-ਦੁਆਲੇ ਦੇ ਪਿੰਡ ਬਸਾਲੀ ਵਿਚ ਸ਼ਾਮਲ ਸਨ। ਬਸਾਲੀ ਦਾ ਰਾਜਾ ਗੁਰੂ ਸਾਹਿਬ ਦਾ ਬਹੁਤ ਸ਼ਰਧਾਲੂ ਰਿਹਾ ਸੀ ਅਤੇ ਗੁਰੂ ਸਾਹਿਬ ਇਸ ਰਿਆਸਤ ਵਿਚ ਕਾਫੀ ਸਮਾਂ ਰਹਿੰਦੇ ਰਹੇ ਸਨ। ਬਾਕੀ ਡਢਵਾਲ, ਕੁਟਲੇਹਰ, ਬਿੱਝੜਵਾਲ ਆਦਿ ਰਿਆਸਤਾਂ ਜਿਨ੍ਹਾਂ ਦਾ ਜ਼ਿਕਰ 'ਬਚਿਤ੍ਰ ਨਾਟਕ' ਵਿਚ ਆਉਂਦਾ ਹੈ, ਦੀ ਭੂਗੋਲਿਕ ਪਛਾਣ ਕਰਨੀ ਇਸ ਸਮੇਂ ਲਗਭਗ ਅਸੰਭਵ ਹੀ ਹੈ। ਉਕਤ ਵਰਨਣ ਦਾ ਮਨੋਰਥ ਪਹਾੜੀ ਰਿਆਸਤਾਂ ਦਾ ਸਿਰਫ ਇਕ ਮੋਟਾ ਜਿਹਾ ਖਾਕਾ ਦਰਸਾਉਣ ਦਾ ਹੀ ਹੈ। ਇਨ੍ਹਾਂ ਦੀਆਂ ਹੱਦਾਂ ਤਕਨੀਕੀ ਤੌਰ 'ਤੇ ਕਿੱਥੋਂ ਤੱਕ ਸਨ ਜਾਂ ਕਿਸ ਕਿਸ ਸ਼ਹਿਰ ਨਾਲ ਲੱਗਦੀਆਂ ਸਨ ਇਸ ਦੇ ਵਿਚ ਵਖਰੇਵਾਂ ਹੋ ਸਕਦਾ ਹੈ।

## III

ਗੁਰੂ ਤੇਗ ਬਹਾਦੁਰ ਜੀ ਦੀ ਸ਼ਹਾਦਤ ਦੇ ਬਾਅਦ ਗੁਰਿਆਈ ਧਾਰਨ ਕਰਨ ਪਿੱਛੋਂ ਗੁਰੂ ਗੋਬਿੰਦ ਸਿੰਘ ਜੀ ਨੇ ਆਨੰਦਪੁਰ ਸਾਹਿਬ ਵਿਖੇ ਸਿੱਖ ਸੰਗਤਾਂ ਨੂੰ ਜੱਥੇਬੰਦ ਕਰਨ ਦਾ ਕੰਮ ਕੀਤਾ। ਇਸ ਸਮੇਂ ਦੀਆਂ ਕਾਰਵਾਈਆਂ ਬਾਰੇ 'ਬਚਿਤ੍ਰ ਨਾਟਕ' ਵਿਚ ਬਹੁਤ ਹੀ ਸੰਖੇਪ ਇਸ਼ਾਰਾ ਕੀਤਾ ਗਿਆ ਹੈ। 'ਬਚਿਤ੍ਰ ਨਾਟਕ' ਵਿਚ ਲਿਖਿਆ ਹੈ: "ਰਾਜ ਸਾਜ ਹਮ ਪਰ ਜਬ ਆਯੋ। ਜਥਾ ਸਕਤ ਤਬ ਧਰਮ ਚਲਾਯੋ। ਭਾਂਤਿ ਭਾਂਤਿ ਬਨ ਖੇਲ ਸਿਕਾਰਾ। ਮਾਰੇ ਰੀਛ ਰੋਝ ਝੰਖਾਰਾ।" ਇਸ ਸੰਖੇਪ ਜਾਣਕਾਰੀ ਤੋਂ ਬਾਅਦ ਇਕ ਦਮ ਪਾਉਂਟਾ ਸਾਹਿਬ ਜਾਣ ਦੀ ਗੱਲ ਲਿਖੀ ਗਈ ਹੈ। ਉਕਤ ਤੁਕਾਂ ਦਾ ਮਤਲਬ ਹੈ ਕਿ "ਜਦੋਂ ਉਨ੍ਹਾਂ (ਗੁਰੂ ਗੋਬਿੰਦ ਸਿੰਘ) ਦੇ

---

12. ਮਹਿੰਦਰ ਸਿੰਘ ਰੰਧਾਵਾ, *ਕਾਂਗੜਾ — ਕਲਾ, ਲੋਕ ਤੇ ਗੀਤ*, ਨਵੀਂ ਦਿੱਲੀ, 1976, ਪੰਨਾ 86
13. Grewal and Bal, p. 9.

  

ਜਿੱਥੇ ਰਾਜ-ਸਾਜ ਦਾ ਕੰਮ ਆ ਪਿਆ ਤਾਂ ਉਨ੍ਹਾਂ ਨੇ ਆਪਣੀ ਸ਼ਕਤੀ ਮੁਤਾਬਕ ਧਰਮ ਨੂੰ ਸੰਗਠਿਤ ਕੀਤਾ। ਜੰਗਲ ਵਿਚ ਭਾਂਤ ਭਾਂਤ ਦੇ ਸ਼ਿਕਾਰ ਖੇਡੇ ਜਾਂਦੇ ਸਨ ਅਤੇ ਰਿੱਛ, ਰੋਝ ਅਤੇ ਬਾਰਾਂ ਸਿੰਗਿਆਂ ਨੂੰ ਮਾਰਿਆ ਜਾਂਦਾ ਸੀ।" ਵੈਸੇ ਇਨ੍ਹਾਂ ਤੁਕਾਂ ਵਿਚਲੇ ਸ਼ਬਦ ਪੂਰੀ ਤਰ੍ਹਾਂ ਸਪਸ਼ਟ ਨਹੀਂ ਹਨ ਅਤੇ ਨਾ ਹੀ ਇਕ ਦੂਜੇ ਨਾਲ ਮੇਲ ਖਾਂਦੇ ਹਨ। ਰਾਜ-ਸਾਜ ਦਾ ਸਬੰਧ ਧਰਮ ਚਲਾਯੋ ਨਾਲ ਮੇਲ ਨਹੀਂ ਖਾਂਦਾ ਅਤੇ ਜੰਗਲ ਵਿਚ ਸ਼ਿਕਾਰ ਖੇਡਣ ਦੀ ਗੱਲ ਗੁਰੂ ਤੇਗ ਬਹਾਦੁਰ ਜੀ ਦੀ ਦਿਲ-ਕੰਬਾਊ ਸ਼ਹਾਦਤ ਦੇ ਗੰਭੀਰ ਮਾਹੌਲ ਨਾਲ ਨਹੀਂ ਢੁੱਕਦੀ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਿਤਾ ਗੁਰੂ ਜੀ ਦੀ ਸ਼ਹਾਦਤ ਤੋਂ ਪਿੱਛੋਂ ਗੁਰਿਆਈ ਧਾਰਨ ਕੀਤੀ ਸੀ। ਗੁਰੂ ਤੇਗ ਬਹਾਦੁਰ ਜੀ ਦੀ ਸ਼ਹਾਦਤ ਸਮੁੱਚੇ ਸਿੱਖ ਜਗਤ ਨੂੰ ਹਲੂਣਾ ਦੇ ਗਈ ਸੀ। ਐਸੇ ਸੋਗਮਈ ਅਤੇ ਗੰਭੀਰ ਮਾਹੌਲ ਵਿਚ ਸਿੱਖ ਜਗਤ ਨੂੰ ਆਪਣੀ ਰੱਖਿਆ ਦੀ ਸਭ ਤੋਂ ਵੱਡੀ ਚਿੰਤਾ ਸੀ। ਲੋੜ ਆਪਣੇ ਆਪ ਨੂੰ ਔਰੰਗਜ਼ੇਬ ਦੇ ਰੂਪ ਵਿਚ ਸਾਹਮਣੇ ਦਿੱਸ ਰਹੇ ਖਤਰੇ ਤੋਂ ਬਚਾ ਕੇ ਰੱਖਣ ਦੀ ਸੀ। ਅਜਿਹੇ ਖਤਰੇ ਅਤੇ ਗੰਭੀਰਤਾ ਭਰੇ ਮਾਹੌਲ ਵਿਚ ਰਾਜ-ਸਾਜ ਅਤੇ ਸ਼ਿਕਾਰ ਖੇਡਣ ਦੀਆਂ ਗੱਲਾਂ ਤੋਂ ਕੋਈ ਢੁਕਵੀਂ ਤਸਵੀਰ ਨਹੀਂ ਉਲੀਕੀ ਜਾ ਸਕਦੀ। ਨਿਸ਼ਚੇ ਹੀ ਇਸ ਤੋਂ ਇਲਾਵਾ ਹੋਰ ਘਟਨਾ-ਕਰੱਮ ਚਲਿਆ ਹੋਣਾ ਹੈ।

ਬਿਲਾਸਪੁਰ ਦੀ ਰਿਆਸਤ ਬੇਸ਼ੱਕ ਮੁਗ਼ਲ ਹਕੂਮਤ ਤੋਂ ਸੁਤੰਤਰ ਰਿਆਸਤ ਸੀ ਪਰ ਆਖਰ ਇਹ ਵੀ ਬਾਦਸ਼ਾਹ ਔਰੰਗਜ਼ੇਬ ਦੇ ਰਾਜ ਅਧੀਨ ਸੀ। ਹੋਰਨਾਂ ਪਹਾੜੀ ਰਿਆਸਤਾਂ ਵਾਂਗ ਇਹ ਵੀ ਬਾਦਸ਼ਾਹ ਨੂੰ ਸਾਲਾਨਾ ਕਰ ਭਰਦੀ ਸੀ। ਅੰਤਮ ਸ਼ਕਤੀ ਮੁਗ਼ਲ ਬਾਦਸ਼ਾਹ ਹੀ ਸੀ। ਇਨ੍ਹਾਂ ਨੂੰ ਆਪਣਾ ਸਿੱਕਾ ਜਾਰੀ ਕਰਨ ਦੀ ਵੀ ਸੁਤੰਤਰਤਾ ਨਹੀਂ ਸੀ।[1] ਇਸ ਲਈ ਬਾਦਸ਼ਾਹ ਦੇ ਹੁਕਮਾਂ ਨੂੰ ਇਹ ਰਿਆਸਤ ਨਜ਼ਰਅੰਦਾਜ਼ ਨਹੀਂ ਕਰ ਸਕਦੀ ਸੀ ਅਤੇ ਨਾ ਹੀ ਇਹ ਰਿਆਸਤ ਸੈਨਿਕ ਤੌਰ 'ਤੇ ਇਤਨੀ ਮਜ਼ਬੂਤ ਸੀ ਕਿ ਇਸ ਬਾਰੇ ਇਹ ਸੋਚਿਆ ਜਾ ਸਕੇ ਕਿ ਇਹ ਮੁਗ਼ਲ ਹਕੂਮਤ ਦੀ ਵਿਸ਼ਾਲ ਤਾਕਤ ਨਾਲ ਮੱਥਾ ਲਾਉਣ ਦੀ ਸਮਰੱਥਾ ਰੱਖਦੀ ਸੀ। ਵੈਸੇ ਤਾਂ ਬਾਈ ਧਾਰਾਂ ਦੀਆਂ ਸਾਰੀਆਂ ਹੀ ਰਾਜਪੂਤ ਰਿਆਸਤਾਂ ਕਮਜ਼ੋਰ ਸਨ ਅਤੇ ਬਿਲਾਸਪੁਰ (ਕਹਿਲੂਰ) ਵੀ ਇਕ ਸਾਧਾਰਨ ਰਿਆਸਤ ਸੀ। ਅਜਿਹੀ ਸਾਧਾਰਨ ਰਿਆਸਤ ਕਦੇ ਵੀ ਔਰੰਗਜ਼ੇਬ ਜੈਸੇ ਸ਼ਕਤੀਸ਼ਾਲੀ ਬਾਦਸ਼ਾਹ ਨਾਲ ਵਿਰੋਧਤਾ ਵਿਚ ਆਉਣ ਬਾਰੇ ਨਹੀਂ ਸੋਚ ਸਕਦੀ ਸੀ। ਗੁਰੂ ਸਾਹਿਬ ਦੇ ਮੁਤੱਲਕ ਔਰੰਗਜ਼ੇਬ ਦਾ ਇਕੋ ਇਸ਼ਾਰਾ ਇਨ੍ਹਾਂ ਰਿਆਸਤਾਂ ਦੇ ਰਾਜਿਆਂ ਲਈ ਵਾਧੂ ਹੋਣਾ ਸੀ।

ਦੂਸਰੀ ਗੱਲ ਇਹ ਵੀ ਧਿਆਨ ਵਿਚ ਰੱਖਣੀ ਚਾਹੀਦੀ ਹੈ ਕਿ ਇਨ੍ਹਾਂ ਰਿਆਸਤਾਂ ਨਾਲ ਗੁਰੂ ਘਰ ਦੇ ਸਬੰਧ ਮੁੱਢ ਤੋਂ ਹੀ ਬਹੁਤ ਅੱਛੇ ਰਹੇ ਸਨ। ਇਹ ਅੱਛੇ ਸਬੰਧਾਂ ਕਰਕੇ ਹੀ ਸੀ ਕਿ ਪਹਿਲਾਂ ਕੀਰਤਪੁਰ ਸਾਹਿਬ ਅਤੇ ਪਿੱਛੋਂ ਆਨੰਦਪੁਰ ਸਾਹਿਬ ਜੈਸੇ ਨਗਰ ਇਸ ਰਿਆਸਤ ਵਿਚ ਵਸਾਏ ਗਏ ਸਨ। ਇਸ ਲਈ ਗੁਰੂ ਜੀ ਦੀ ਹਰ ਕਾਰਵਾਈ ਅਤੇ ਹਰ ਕਦਮ ਨੂੰ ਇਸੇ ਮਾਹੌਲ ਅਨੁਸਾਰ ਦੇਖਿਆ ਜਾਣਾ ਚਾਹੀਂਦਾ ਹੈ।

ਜਦੋਂ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਆਨੰਦਪੁਰ ਸਾਹਿਬ ਨੂੰ ਛੱਡ ਕੇ ਪਾਉਂਟਾ ਸਾਹਿਬ ਵਿਖੇ ਜਾਇਆ ਗਿਆ ਸੀ ਤਾਂ ਇਸ ਦੇ ਕਾਰਨਾਂ ਵਿਚ ਸਾਡੀਆਂ ਮੁੱਢਲੀਆਂ ਗੁਰਮੁੱਖੀ ਦੀਆਂ ਲਿਖਤਾਂ[2] ਵਿਚ ਜੋ ਹਵਾਲੇ ਦਿੱਤੇ ਗਏ ਹਨ ਉਹ ਉਪਰੋਕਤ ਰੌਸ਼ਨੀ ਵਿਚ ਰੱਖਿਆ ਸਹੀ ਨਹੀਂ ਮੰਨੇ ਜਾ ਸਕਦੇ। ਇਨ੍ਹਾਂ ਮੁਤਾਬਕ ਬਿਲਾਸਪੁਰ ਦੇ ਰਾਜੇ ਵੱਲੋਂ ਆਪਣੇ ਪੁੱਤਰ ਦੀ ਸ਼ਾਦੀ ਵਿਚ ਗੁਰੂ ਜੀ ਪਾਸੋਂ ਕੁਝ ਵਸਤਾਂ ਉਧਾਰੀਆਂ ਮੰਗੀਆਂ ਗਈਆਂ ਸਨ ਅਤੇ ਗੁਰੂ ਜੀ ਵੱਲੋਂ ਇਹ ਵਸਤਾਂ ਦੇਣ ਤੋਂ ਇਨਕਾਰ ਕਰ ਦਿੱਤਾ ਗਿਆ ਸੀ। ਇਹ ਗੱਲ ਬਿਲਕੁਲ ਤਰਕ-

---

1. See also J.S. Grewal and S.S. Bal, *Guru Gobind Singh*, (A Biographical Study), Panjab University, Chandigarh, 1967, p. 19.
2. ਮਿਸਾਲ ਦੇ ਤੌਰ 'ਤੇ ਦੇਖੋ ਭਾਈ ਸੁੱਖਾ ਸਿੰਘ, *ਗੁਰਬਿਲਾਸ ਪਾਤਸ਼ਾਹੀ 10*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1989,ਪੰਨਾ 86 ਅਤੇ 93 ਅਤੇ ਕੋਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ 10*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968, ਪੰਨੇ 75-77.

ਰਹਿਤ ਅਤੇ ਕਲਪਿਤ ਹੈ। ਪਹਿਲੀ ਗੱਲ, ਨਾ ਹੀ ਤਾਂ ਕੋਈ ਰਾਜਾ ਇਉਂ ਉਧਾਰੀਆਂ ਵਸਤਾਂ ਮੰਗੇਗਾ ਅਤੇ ਨਾ ਹੀ ਗੁਰੂ ਸਾਹਿਬ ਇਉਂ ਦੇਣ ਤੋਂ ਇਨਕਾਰ ਕਰਨਗੇ। ਇਸ ਦਲੀਲ ਵਿਚ ਕੋਈ ਵੀ ਵਜ਼ਨ ਜਾਂ ਤਰਕ ਨਹੀਂ ਹੈ। ਇਸੇ ਤਰ੍ਹਾਂ ਦੂਜਾ ਕਾਰਣ ਇਹ ਦੱਸਿਆ ਗਿਆ ਹੈ ਕਿ ਗੁਰੂ ਜੀ ਨੇ ਕਿਉਂਕਿ ਆਪਣੇ ਪਿਤਾ ਗੁਰੂ ਦੀ ਸ਼ਹਾਦਤ ਦਾ ਬਦਲਾ ਲੈਣ ਲਈ ਜੰਗੀ ਤਿਆਰੀਆਂ ਕਰਨੀਆਂ ਸਨ ਇਸ ਲਈ ਆਨੰਦਪੁਰ ਸਾਹਿਬ ਜਿਆਦਾ ਸੁਰੱਖਿਅਤ ਥਾਂ ਨਹੀਂ ਸੀ। ਪਾਉਂਟਾ ਸਾਹਿਬ ਇਸ ਨਾਲੋਂ ਵੱਧ ਸੁਰੱਖਿਅਤ ਥਾਂ ਸੀ। ਇਹ ਗੱਲ ਵੀ ਉਕਤ ਗੱਲ ਦੀ ਤਰ੍ਹਾਂ ਗਲਤ ਹੈ। ਗੁਰੂ ਸਾਹਿਬ ਨੇ ਤਾਂ ਜੰਗੀ ਤਿਆਰੀਆਂ ਕੀਤੀਆਂ ਹੀ ਨਹੀਂ ਸਨ ਅਤੇ ਨਾ ਹੀ ਗੁਰੂ ਸਾਹਿਬ ਦਾ ਇਹ ਮਿਸ਼ਨ ਹੀ ਸੀ। ਜੰਗੀ ਤਿਆਰੀਆਂ ਕਰਨ ਦਾ ਮਤਲਬ ਸੀ ਗੁਰੂ ਜੀ ਵੱਲੋਂ ਮੁਗ਼ਲ ਹਕੂਮਤ ਉਪਰ ਹਮਲਾ ਕਰਨ ਦਾ ਇਰਾਦਾ ਸੀ। ਜੇਕਰ ਗੁਰੂ ਗੋਬਿੰਦ ਸਿੰਘ ਜੀ ਨੇ ਜੰਗੀ ਤਿਆਰੀਆਂ ਕਰਕੇ ਮੁਗ਼ਲ ਹਕੂਮਤ ਉਪਰ ਹਮਲਾ ਕਰਨਾ ਸੀ ਫਿਰ ਤਾਂ ਇਹ ਧਾਰਮਿਕ ਮਿਸ਼ਨ ਨਾ ਹੋਇਆ? ਜਦੋਂ ਕਿ ਗੁਰੂ ਸਾਹਿਬ ਦਾ ਰਾਜਨੀਤੀ ਨਾਲ ਕੋਈ ਸਬੰਧ ਨਹੀਂ ਸੀ। ਗੁਰੂ ਸਾਹਿਬ ਦੇ ਜੀਵਨ ਦੀਆਂ ਅਗਲੀਆਂ ਘਟਨਾਵਾਂ ਨੇ ਵੀ ਇਹ ਗੱਲ ਸਪਸ਼ਟ ਕਰ ਦਿੱਤੀ ਸੀ ਕਿ ਉਨ੍ਹਾਂ ਦੀਆਂ ਮੁੱਢਲੀਆਂ ਲੜਾਈਆਂ ਮੁਗ਼ਲ ਹਕੂਮਤ ਨਾਲ ਨਹੀਂ ਸਨ ਸਗੋਂ ਪਹਾੜੀ ਰਾਜਪੂਤ ਰਾਜਿਆਂ ਨਾਲ ਹੀ ਹੋਈਆਂ ਸਨ। ਮੁਗ਼ਲ ਹਕੂਮਤ ਨਾਲ ਤਾਂ ਸਿੱਧੀ ਲੜਾਈ ਕੋਈ ਵੀ ਨਹੀਂ ਹੋਈ ਸੀ ਅਤੇ ਹਰ ਲੜਾਈ ਗੁਰੂ ਸਾਹਿਬ ਨੂੰ ਆਪਣੀ ਰੱਖਿਆ ਲਈ ਕਰਨੀ ਪਈ ਸੀ। ਜੰਗੀ ਤਿਆਰੀਆਂ ਦਾ ਮਤਲਬ ਸਿਰਫ ਇਕ ਨੀਅਤ ਸਮੇਂ ਵਿਚ ਸੈਨਿਕ ਤਾਕਤ ਇਕੱਠੀ ਕਰਕੇ ਦੁਸ਼ਮਣ ਉਪਰ ਹਮਲਾ ਕਰਨ ਦਾ ਹੀ ਹੁੰਦਾ ਹੈ। ਇਹ ਗੱਲ ਗੁਰੂ ਸਾਹਿਬ ਨੇ ਇਕ ਵਾਰ ਵੀ ਨਹੀਂ ਕੀਤੀ ਸਗੋਂ ਗੁਰੂ ਸਾਹਿਬ ਆਪਣੇ ਬਚਾਓ ਲਈ ਇਕ ਤੋਂ ਬਾਅਦ ਦੂਜੀ ਅਤੇ ਦੂਜੀ ਤੋਂ ਬਾਅਦ ਤੀਜੀ ਥਾਂ ਨੂੰ ਛੱਡਦੇ ਰਹੇ ਸਨ। ਇਸ ਕਰਕੇ ਇਹ ਜੰਗੀ ਤਿਆਰੀਆਂ ਕਰਨ ਦੀ ਗੱਲ ਵੀ ਉਸੇ ਤਰ੍ਹਾਂ ਹੀ ਗਲਤ ਹੈ ਜਿਸ ਤਰ੍ਹਾਂ ਰਾਜੇ ਵੱਲੋਂ ਆਪਣੇ ਪੁੱਤਰ ਦੀ ਸ਼ਾਦੀ ਵਿਚ ਵਸਤਾਂ ਉਧਾਰ ਮੰਗਣ ਦੀ ਗੱਲ।

ਸੰਭਵ ਤੌਰ 'ਤੇ ਮੁੱਖ ਕਾਰਣ ਇਹ ਜਾਪਦਾ ਹੈ ਕਿ ਗੁਰੂ ਤੇਗ ਬਹਾਦੁਰ ਜੀ ਦੀ ਸ਼ਹਾਦਤ ਪਿੱਛੋਂ ਔਰੰਗਜ਼ੇਬ ਨੇ ਗੁਰੂ ਗੋਬਿੰਦ ਸਿੰਘ ਜੀ ਉਪਰ ਸਖ਼ਤ ਨਿਗਰਾਨੀ ਰੱਖੀ ਹੋਵੇ ਅਤੇ ਇਸ ਸਖ਼ਤ ਨਿਗਰਾਨੀ ਲਈ ਬਿਲਾਸਪੁਰ ਦੇ ਰਾਜੇ ਨੂੰ ਲੋੜੀਂਦੇ ਹੁਕਮ ਕੀਤੇ ਗਏ ਹੋਣ। ਇਹ ਵੀ ਹੋ ਸਕਦਾ ਹੈ ਕਿ ਗੁਰੂ ਜੀ ਅਤੇ ਬਿਲਾਸਪੁਰ ਦੇ ਰਾਜੇ ਦੇ ਵਿਚਕਾਰ ਆਪਸੀ ਸਹਿਮਤੀ ਨਾਲ ਵੀ ਆਨੰਦਪੁਰ ਸਾਹਿਬ ਦੀ ਰਿਹਾਇਸ਼ ਕੁਝ ਸਮੇ ਲਈ ਛੱਡ ਜਾਣ ਦੀ ਗੱਲ ਤਹਿ ਕਰ ਲਈ ਗਈ ਹੋਵੇ। ਰਹਿਣ ਲਈ ਤਾਂ ਹਿੰਡੂਰ ਦੀ ਰਿਆਸਤ ਵੀ ਆਨੰਦਪੁਰ ਸਾਹਿਬ ਦੇ ਨੇੜੇ ਸੀ ਅਤੇ ਬਸੋਲੀ ਦੀ ਰਿਆਸਤ ਵੀ। ਪਰ ਕਿਉਂਕਿ ਆਨੰਦਪੁਰ ਸਾਹਿਬ ਵਿਖੇ ਅਤੇ ਇਸ ਦੇ ਨੇੜੇ ਦੇ ਵੀ ਕਿਸੇ ਅਸਥਾਨ 'ਤੇ ਗੁਰੂ ਜੀ ਨੇ ਰਹਿਣਾ ਨਹੀਂ ਸੀ ਇਸ ਲਈ ਆਨੰਦਪੁਰ ਸਾਹਿਬ ਤੋਂ ਦੂਰ ਨਾਹਨ ਰਿਆਸਤ ਵਿਚ ਪਾਉਂਟਾ ਸਾਹਿਬ ਵਿਖੇ ਰਿਹਾਇਸ਼ ਕੀਤੀ ਗਈ ਸੀ।

ਆਨੰਦਪੁਰ ਸਾਹਿਬ ਤੋਂ ਲੈ ਕੇ ਪਾਉਂਟਾ ਸਾਹਿਬ ਤੱਕ ਦਾ ਜਿਹੜਾ ਰਸਤਾ ਅਪਣਾਇਆ ਗਿਆ ਸੀ ਉਸ ਰਸਤੇ ਵਿਚ ਅੱਜ ਅਨੇਕਾਂ ਹੀ ਅਸਥਾਨ ਸਾਡੇ ਸਾਹਮਣੇ ਹਨ ਜਿਨ੍ਹਾਂ ਵਿਖੇ ਗੁਰੂ ਸਾਹਿਬ ਅਤੇ ਉਹਨਾਂ ਦੇ ਵਹੀਰ ਦੇ ਠਹਿਰਣ ਦੀਆਂ ਰਵਾਇਤਾਂ ਮਿਲਦੀਆਂ ਹਨ। ਇਨ੍ਹਾਂ ਸਭ ਥਾਵਾਂ ਉਪਰ ਗੁਰਦੁਆਰੇ ਵੀ ਸ਼ਸ਼ੋਭਤ ਹਨ। ਭਾਵੇਂ ਕਿ ਕਈ ਥਾਵਾਂ ਉਪਰ ਗੁਰੂ ਜੀ ਦੇ ਇਕ ਤੋਂ ਵੱਧ ਵਾਰ ਆਉਣ ਦੀਆਂ ਰਵਾਇਤਾਂ ਹਨ। ਆਨੰਦਪੁਰ ਸਾਹਿਬ ਤੋਂ ਲੈ ਕੇ ਰੋਪੜ ਤੱਕ ਦਾ ਮਾਰਗ ਇਕੋ ਹੀ ਸੀ। ਇਧਰੋਂ ਆਉਣ ਸਮੇਂ ਅਤੇ ਇਧਰ ਨੂੰ ਜਾਣ ਸਮੇਂ ਇਹ ਇਕੋ ਹੀ ਮਾਰਗ ਸੀ। ਇਸ ਕਰਕੇ ਇਸ ਮਾਰਗ ਉਪਰਲੇ ਅਸਥਾਨਾਂ ਨਾਲ ਗੁਰੂ ਸਾਹਿਬ ਦੇ ਆਉਣ ਜਾਣ ਦੇ ਵਖਰੇਵੇਂ ਨੂੰ ਬਿਆਨ ਕਰਨਾ ਕੁਝ ਮੁਸ਼ਕਲ ਹੈ। ਰੋਪੜ ਤੋਂ ਅੱਗੇ ਦਾ ਮਾਰਗ ਦੋ ਜਾਂ ਤਿੰਨ

ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਇੱਥੋਂ ਸਿੱਧਾ ਅੰਬਾਲੇ ਰਾਹੀਂ ਵੀ ਵੱਖ ਵੱਖ ਪਿੰਡਾਂ ਵਿਚੋਂ ਦੀ ਕੋਈ ਸਥਾਨਕ ਮਾਰਗ ਅਪਣਾਇਆ ਜਾ ਸਕਦਾ ਸੀ ਜਾਂ ਰੋਪੜ ਤੋਂ ਕੁਰਾਲੀ, ਮਨੀ ਮਾਜਰਾ (ਵਰਤਮਾਨ ਚੰਡੀਗੜ੍ਹ) ਅਤੇ ਨਾਡਾ ਸਾਹਿਬ ਰਾਹੀਂ ਵੀ ਮਾਰਗ ਅਪਣਾਇਆ ਜਾ ਸਕਦਾ ਸੀ। ਤੀਜਾ ਜਿਹੜਾ ਇਕ ਹੋਰ ਮਾਰਗ ਉਲੀਕਿਆ ਜਾ ਸਕਦਾ ਹੈ ਉਹ ਹਰਿਆਣੇ ਅਤੇ ਹਿਮਾਚਲ ਪਰਦੇਸ਼ ਦੀ ਸਾਂਝੀ ਹੱਦ ਉਪਰ ਵਸੇ ਕਾਲਾ ਅੰਬ ਤੋਂ ਵੱਖਰਾ ਹੋ ਜਾਂਦਾ ਹੈ। ਇਕ ਉਪ-ਮਾਰਗ ਕਾਲਾ ਅੰਬ ਤੋਂ ਨਾਹਨ ਵੱਲ ਦਾ ਬਣਦਾ ਹੈ ਅਤੇ ਦੂਜਾ ਕਾਲਾ ਅੰਬ ਤੋਂ ਸਢੌਰੇ ਅਤੇ ਕਪਾਲ ਮੋਚਨ ਵੱਲ ਦਾ ਬਣਦਾ ਹੈ।[3]

ਗੁਰੂ ਗੋਬਿੰਦ ਸਿੰਘ ਜੀ ਨੇ ਪਾਉਂਟਾ ਸਾਹਿਬ ਨੂੰ ਜਾਣ ਸਮੇਂ ਆਨੰਦਪੁਰ ਸਾਹਿਬ ਤੋਂ ਕੀਰਤਪੁਰ ਸਾਹਿਬ ਰੋਪੜ, ਕੁਰਾਲੀ, ਮੁਹਾਲੀ ਵਿਚੋਂ ਦੀ (ਅੰਬਾਲਾ ਜ਼ਿਲ੍ਹੇ ਵਿਚਲਾ) ਨਰਾਇਣਗੜ੍ਹ, ਟੋਕਾ ਸਾਹਿਬ, ਕਾਲਾ ਅੰਬ ਅਤੇ ਨਾਹਨ ਵਿਚਲਾ ਮਾਰਗ ਅਪਣਾਇਆ ਸੀ। ਇਸ ਭਾਵ ਦੀਆਂ ਰਵਾਇਤਾਂ ਉਕਤ ਦੱਸੇ ਅਸਥਾਨਾਂ ਨਾਲ ਸਬੰਧਤ ਹਨ। ਪਾਉਂਟਾ ਸਾਹਿਬ ਤੋਂ ਵਾਪਸ ਆਨੰਦਪੁਰ ਸਾਹਿਬ ਨੂੰ ਆਉਣ ਸਮੇਂ ਦਾ ਰਸਤਾ ਇਸ ਪਹਿਲੇ ਮਾਰਗ ਨਾਲੋਂ ਵੱਖਰਾ ਸੀ। ਇਹ ਪਾਉਂਟਾ ਸਾਹਿਬ ਤੋਂ ਸਿੱਧਾ ਬੂੜੀਆ, ਜਗਾਧਰੀ ਅਤੇ ਕਪਾਲ ਮੋਚਨ ਵਿਚੋਂ ਦੀ ਸਢੌਰਾ, ਕਾਲਾ ਅੰਬ, ਰਾਣੀ ਕਾ ਰਾਇਪੁਰ, ਨਾਡਾ ਸਾਹਿਬ ਅਤੇ ਮਨੀਮਾਜਰਾ ਵਿਚੋਂ ਦੀ ਸੀ। ਭਾਵ ਕਿ ਪਾਉਂਟਾ ਸਾਹਿਬ ਨੂੰ ਜਾਣ ਸਮੇਂ ਰਸਤਾ ਛੁਟੇਰਾ ਸੀ ਅਤੇ ਆਉਣ ਸਮੇਂ ਲੰਮੇਰਾ ਸੀ। ਇਸ ਤਰ੍ਹਾਂ ਇਨ੍ਹਾਂ ਛੁਟੇਰੇ ਅਤੇ ਲੰਮੇਰੇ ਰਸਤਿਆਂ ਤੋਂ ਗੁਰੂ ਜੀ ਦੇ ਅੰਦਾਜ਼ ਦਾ ਵੀ ਅੰਦਾਜ਼ਾ ਲਗਾ ਸਕਦੇ ਹਾਂ। ਜਾਣ ਸਮੇਂ ਕਿਉਂਕਿ ਇਕ ਨਵੀਂ ਥਾਂ ਰਿਹਾਇਸ਼ ਲਈ ਸਥਾਪਤ ਕਰਨੀ ਸੀ ਇਸ ਲਈ ਛੁਟੇਰਾ ਰਸਤਾ ਅਪਣਾਇਆ ਗਿਆ ਸੀ ਪਰ ਆਉਣ ਸਮੇਂ ਗੁਰੂ ਜੀ ਭੰਗਾਣੀ ਦੀ ਲੜਾਈ ਜਿੱਤਣ ਕਰਕੇ ਜੇਤੂ ਅੰਦਾਜ਼ ਵਿਚ ਸਨ ਇਸ ਲਈ ਇਸ ਸਮੇਂ ਵੱਧ ਤੋਂ ਵੱਧ ਪਿੰਡਾਂ ਵਿਚੋਂ ਦੀ ਹੋ ਕੇ ਚਲਦੇ ਸਨ।

ਇਸ ਤਰ੍ਹਾਂ ਆਨੰਦਪੁਰ ਸਾਹਿਬ ਤੋਂ ਛੋਟਾ ਅਤੇ ਸਿੱਧਾ ਰਸਤਾ ਅਪਣਾਉਂਦੇ ਹੋਏ ਗੁਰੂ ਸਾਹਿਬ ਆਪਣੇ ਵਹੀਰ ਨਾਲ ਨਾਹਨ ਸ਼ਹਿਰ ਪਹੁੰਚੇ। ਇਹ ਸਮਾਂ 1684-85 ਈ. ਦਾ ਸੀ। ਭਾਵੇਂ ਇਹ ਮਿਤੀ ਕਿਸੇ ਵੀ ਭਰੋਸੇਯੋਗ ਸਰੋਤ ਤੋਂ ਨਹੀਂ ਮਿਲਦੀ ਪਰ ਪਿਛਲੇਰੇ ਸਰੋਤਾਂ ਵਿਚ ਦਿੱਤੀ ਗਈ ਜਿਸ ਮਿਤੀ 'ਤੇ ਨਿਰਭਰ ਕੀਤਾ ਜਾ ਸਕਦਾ ਹੈ ਉਸ ਅਨੁਸਾਰ ਇਹ ਹੀ ਸਮਾਂ ਬਣਦਾ ਹੈ। ਇਹ ਮਿਤੀਆਂ *ਸ਼ਹੀਦ ਬਿਲਾਸ ਭਾਈ ਮਨੀ ਸਿੰਘ* ਅਤੇ *ਤਵਾਰੀਖ ਗੁਰੂ ਖਾਲਸਾ* ਵਿਚ ਦਿੱਤੀਆਂ ਗਈਆਂ ਹਨ। ਪਹਿਲੀ ਲਿਖਤ ਵਿਚ ਨਾਹਨ ਪਹੁੰਚਣ ਦੀ ਮਿਤੀ 17 ਵਿਸਾਖ ਸੰਮਤ 1742 ਬਿ. ਮੁਤਾਬਕ 3 ਜਾਂ 4 ਅਪਰੈਲ 1685 ਈ. ਦਿੱਤੀ ਗਈ ਹੈ।[4] ਦੂਜੀ ਵਿਚ ਕੁਝ ਅਸਿੱਧੇ ਜਿਹੇ ਢੰਗ ਨਾਲ ਲਿਖਿਆ ਗਿਆ ਹੈ। ਗਯਾਨ ਸਿੰਘ ਲਿਖਦਾ ਹੈ ਕਿ 7 ਵਿਸਾਖ ਸੰਮਤ 1741 ਬਿ. ਨੂੰ ਗੁਰੂ ਜੀ ਦੀ ਮਾਤਾ ਸੁੰਦਰੀ ਜੀ ਨਾਲ ਸ਼ਾਦੀ ਹੋਈ ਅਤੇ ਇਸੇ ਸਾਲ ਦੇ ਜੇਠ ਮਹੀਨੇ ਗੁਰੂ ਸਾਹਿਬ ਨਾਹਨ ਜਾ ਠਹਿਰੇ ਸਨ।[5] ਇਸ ਹਿਸਾਬ ਨਾਲ ਇਹ ਮਿਤੀ ਅਪਰੈਲ 1784 ਈ. ਬਣਦੀ ਹੈ। *ਗੁਰੂ ਕੀਆਂ ਸਾਖੀਆਂ* ਵਿਚ ਵੀ ਇਹ ਮਿਤੀ *ਸ਼ਹੀਦ ਬਿਲਾਸ* ਵਿਚਲੀ ਮਿਤੀ ਨਾਲ ਮਿਲਦੀ ਜੁਲਦੀ ਦਿੱਤੀ ਗਈ ਹੈ।[6] ਇਸ ਤਰ੍ਹਾਂ ਮੰਨਣਯੋਗ ਮਿਤੀ 1785 ਈ. ਦੀ ਵਿਸਾਖੀ ਹੀ ਅਪਣਾਈ ਜਾ ਸਕਦੀ ਹੈ।

---

3. ਲੇਖਕ ਨੇ ਖੁਦ ਇਨ੍ਹਾਂ ਸਾਰੀਆਂ ਥਾਵਾਂ ਦਾ ਸਰਵੇਖਣ ਕੀਤਾ ਹੈ।
4. ਕਈ ਸੇਵਾ ਸਿੰਘ, *ਸ਼ਹੀਦ ਬਿਲਾਸ ਭਾਈ ਮਨੀ ਸਿੰਘ* (ਸੰ. ਗਰਜਾ ਸਿੰਘ), ਪੰਜਾਬੀ ਸਾਹਿਤ ਅਕਾਡਮੀ,ਲੁਧਿਆਣਾ, 1961, ਪੰਨਾ 24.
5. ਗਯਾਨ ਸਿੰਘ, *ਤਵਾਰੀਖ ਗੁਰੂ ਖਾਲਸਾ* (ਪੱਥਰ ਛਾਪ), ਸਿਆਲਕੋਟ, 1891 ਈ., ਪੰਨਾ 287.
6. *ਗੁਰੂ ਕੀਆਂ ਸਾਖੀਆਂ*, ਪੰਨੇ 83-84.

  

ਫਲਸਰੂਪ 1685 ਈ. ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਆਨੰਦਪੁਰ ਸਾਹਿਬ ਨੂੰ ਛੱਡ ਕੇ ਪਾਉਂਟਾ ਸਾਹਿਬ ਜਾਣ ਦੀ ਤਿਆਰੀ ਕੀਤੀ। ਆਨੰਦਪੁਰ ਸਾਹਿਬ ਨੂੰ ਛੱਡ ਕੇ ਜਾਣ ਦੇ ਕਾਰਨਾਂ ਨੂੰ ਪਿੱਛੇ ਵਿਚਾਰਿਆ ਜਾ ਚੁੱਕਿਆ ਹੈ। ਨਾਹਨ ਦੀ ਰਿਆਸਤ ਨਾਲ ਗੁਰੂ ਘਰ ਦੇ ਮੁੱਢ ਤੋਂ ਹੀ ਬਹੁਤ ਅੱਛੇ ਸਬੰਧ ਸਨ। *ਗੁਰੂ ਕੀਆਂ ਸਾਖੀਆਂ*[7] ਵਿਚ ਦੱਸਿਆ ਗਿਆ ਹੈ ਕਿ 1685 ਈ. ਦੀ ਵਿਸਾਖੀ ਆਨੰਦਪੁਰ ਸਾਹਿਬ ਵਿਚ ਮਨਾਉਣ ਤੋਂ ਪਿੱਛੋਂ ਗੁਰੂ ਸਾਹਿਬ ਨੇ ਪਾਉਂਟਾ ਸਾਹਿਬ ਨੂੰ ਰਵਾਨਗੀ ਕੀਤੀ ਸੀ ਅਤੇ ਰਸਤਾ ਬਹੁਤ ਲੰਮਾ ਸੀ। ਅਜੋਕੇ ਯੁੱਗ ਦੀਆਂ ਸੜਕਾਂ ਮੁਤਾਬਕ ਪਾਉਂਟਾ ਸਾਹਿਬ ਦੀ ਦੂਰੀ ਆਨੰਦਪੁਰ ਸਾਹਿਬ ਤੋਂ ਤਕਰੀਬਨ ਦੋ ਸੌ ਕਿਲੋਮੀਟਰ ਬਣਦੀ ਹੈ। ਉਸ ਸਮੇਂ ਇਹ ਸਾਰਾ ਕੱਚਾ ਅਤੇ ਵਿੰਗ-ਵਲੇਵਿਆਂ ਵਾਲਾ ਰਸਤਾ ਸੀ। ਗੁਰੂ ਜੀ ਨੇ ਘੋੜਿਆਂ, ਊਠਾਂ, ਰੱਥਾਂ ਅਤੇ ਗੱਡਿਆਂ ਉਪਰ ਮਾਲ-ਅਸਬਾਬ ਲਦਾ ਕੇ ਪਾਉਂਟਾ ਸਾਹਿਬ ਨੂੰ ਜਾਣ ਲਈ ਨੇੜੇ ਤੋਂ ਨੇੜੇ ਦੇ ਰਸਤੇ ਨੂੰ ਅਪਣਾਇਆ। ਕੀਰਤਪੁਰ ਸਾਹਿਬ, ਭਰਤਗੜ੍ਹ, ਰੋਪੜ, ਖਰੜ, ਮਨੀਮਾਜਰਾ, ਨਾਡਾ ਸਾਹਿਬ, ਮਾਣਕ ਟਬਰਾ, ਰਾਣੀ ਕਾ ਰਾਏਪੁਰ, ਨਾਰਾਇਣਗੜ੍ਹ ਅਤੇ ਕਾਲਾ ਅੰਬ ਰਾਹੀਂ ਹੁੰਦੇ ਹੋਏ ਗੁਰੂ ਸਾਹਿਬ ਦਾ ਵਹੀਰ ਨਾਹਨ ਪਹੁੰਚਿਆ ਸੀ। ਨਾਹਨ ਖਾਸ ਵਿਖੇ ਰਾਜਾ ਮੇਦਨੀ ਪਰਕਾਸ਼ ਨੇ ਵਰਤਮਾਨ ਕਾਲਜ ਦੇ ਗਰਾਊਂਡਾਂ ਵਾਲੀ ਥਾਂ 'ਤੇ ਗੁਰੂ ਜੀ ਨੂੰ ਜੀ ਆਇਆਂ ਕਿਹਾ।[8] ਇਸ ਸਬੰਧ ਵਿਚ ਭਾਈ ਸੁੱਖਾ ਸਿੰਘ ਦੀਆਂ ਇਨ੍ਹਾਂ ਸਤਰਾਂ ਨੂੰ ਬਿਆਨਿਆ ਜਾ ਸਕਦਾ ਹੈ :

*ਕਰਤ ਕੂਚ ਦਰ ਕੂਚ ਸਿਧਾਏ ॥ ਨਾਹਿਨ ਕੇ ਦੇਸਨ ਮਹਿ ਆਏ ॥*
*ਭੇਦ ਨਰੇਸ ਸੁਬੈ ਸੁਨ ਧਾਯੋ ॥ ਲੈਨ ਆਗਮਨੇ ਆਪੁ ਸਿਧਾਯੋ ॥*[9]

ਇੱਥੇ ਹੀ ਇਸ ਸਮੇਂ ਗੁਰੂ ਜੀ ਦੀ ਯਾਦ ਵਿਚ ਇਕ ਗੁਰਦੁਆਰਾ ਹੈ। ਗੁਰੂ ਜੀ ਦੇ ਕੈਂਪ ਲਈ ਇੱਥੇ ਚਾਰ ਖੂਹ ਲਗਵਾਏ ਗਏ ਸਨ। ਇਨ੍ਹਾਂ ਵਿਚੋਂ ਤਿੰਨ ਖੂਹ ਤਾਂ ਗਰਾਊਂਡ ਦੇ ਵਿਚ ਆਉਣ ਕਰਕੇ ਬੰਦ ਕਰ ਦਿੱਤੇ ਗਏ ਹਨ ਪਰ ਇਕ ਖੂਹ ਗੁਰਦੁਆਰਾ ਸਾਹਿਬ ਦੀ ਬਾਹਰਲੀ ਕੰਧ ਵਿਚ ਅਜੇ ਵੀ ਸੁਰੱਖਿਅਤ ਰੱਖਿਆ ਹੋਇਆ ਹੈ। ਕਿਉਂਕਿ ਇੱਥੇ ਪਾਣੀ ਦਾ ਹੋਰ ਕੋਈ ਸਰੋਤ ਨਹੀਂ ਸੀ। ਗੁਰੂ ਸਾਹਿਬ ਇੱਥੇ ਕੁਝ ਇਕ ਮਹੀਨੇ ਤਕ ਰਹੇ ਮਹਿਸੂਸ ਹੁੰਦੇ ਹਨ।[10] ਇਸੇ ਸਮੇਂ ਦੌਰਾਨ ਪਾਉਂਟਾ ਸਾਹਿਬ ਵਾਲੀ ਥਾਂ ਦੀ ਚੋਣ ਕੀਤੀ ਗਈ। ਪਾਉਂਟਾ ਸਾਹਿਬ ਜਮੁਨਾ ਨਦੀ ਦੇ ਬਿਲਕੁੱਲ ਕੰਢੇ ਉਪਰ ਸਥਿਤ ਸੀ। ਇਹ ਜਮੁਨਾ ਨਦੀ ਦਾ ਮੁੱਖ ਘਾਟ ਵੀ ਸੀ ਅਤੇ ਇਹ ਨਦੀ ਨਾਹਨ ਅਤੇ ਗੜ੍ਹਵਾਲ ਰਿਆਸਤਾਂ ਦੀ ਆਪਸੀ ਸਾਂਝੀ ਹੱਦ ਸੀ। ਇਸ ਤਰ੍ਹਾਂ ਪਾਉਂਟਾ ਸਾਹਿਬ ਭਾਵੇਂ ਦੋਹਾਂ ਰਿਆਸਤਾਂ ਦੀ ਸਾਂਝੀ ਹੱਦ ਉਪਰ ਸੀ ਪਰ ਤਕਨੀਕੀ ਤੌਰ 'ਤੇ ਨਦੀ ਦੇ ਸੱਜੇ ਕੰਢੇ 'ਤੇ ਹੋਣ ਕਰਕੇ ਇਹ ਥਾਂ ਨਾਹਨ ਰਿਆਸਤ ਦੀ ਸੀ। ਕੁਝ ਲੇਖਕਾਂ ਦਾ ਇਹ ਵੀ ਮੱਤ ਹੈ ਕਿ ਰਾਜਾ ਮੇਦਨੀ ਪਰਕਾਸ਼ ਦੀ ਕਿਉਂਕਿ ਗੜ੍ਹਵਾਲ ਦੇ ਰਾਜਾ ਫਤਿਹ ਸ਼ਾਹ ਨਾਲ ਦੁਸ਼ਮਣੀ ਸੀ ਇਸ ਲਈ ਉਸ ਨੇ ਆਪਣੀ ਇਸ ਕਮਜ਼ੋਰ ਸਰਹੱਦ ਨੂੰ ਸੁਰੱਖਿਅਤ ਕਰਨ ਲਈ ਗੁਰੂ ਜੀ ਦਾ ਕੈਂਪ ਪਾਉਂਟਾ ਸਾਹਿਬ ਵਾਲੀ ਥਾਂ 'ਤੇ ਲਗਵਾ ਦਿੱਤਾ ਸੀ। ਇਹ ਗੱਲਾਂ ਦੁਰੱਸਤ ਨਹੀਂ ਹਨ। ਗੁਰੂ ਸਾਹਿਬ ਕਿਸੇ ਇਕ ਰਿਆਸਤ ਦੇ ਹਮਾਇਤੀ ਤਾਂ ਹੈ ਨਹੀਂ ਸਨ ਅਤੇ ਨਾ ਹੀ ਉਨ੍ਹਾਂ ਨੇ ਨਾਹਨ ਰਿਆਸਤ ਦੀ ਕਮਜ਼ੋਰ ਹੱਦ ਨੂੰ ਸੁਰੱਖਿਅਤ ਰੱਖਣ ਦੀ ਕੋਈ ਸ਼ਰਤ ਹੀ ਮੰਨੀ ਹੋਈ

---

7. *ਉਕਤ*, ਪੰਨੇ 83--84.
8. ਉਕਤ, ਪੰਨੇ 84-85.
9. *ਗੁਰਬਿਲਾਸ ਪਾਤਿਸਾਹੀ 10*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1989, ਪੰਨਾ 91.
10. ਇਸ ਬਾਰੇ ਹੋਰ ਦੇਖੋ ਗੁਰਬਚਨ ਸਿੰਘ ਨਈਅਰ ਅਤੇ ਸੁਖਦਿਆਲ ਸਿੰਘ, *ਗੁਰੂ ਗੋਬਿੰਦ ਸਿੰਘ : ਯਾਤਰਾ ਅਸਥਾਨ, ਪਰੰਪਰਾਵਾਂ ਅਤੇ ਯਾਦ ਚਿੰਨ੍ਹ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1989, ਪੰਨਾ 40.

ਸੀ। ਭੰਗਾਣੀ ਦੀ ਲੜਾਈ ਵਿਚ, ਜਿਹੜੀ ਕਿ ਇੱਥੇ ਰਹਿੰਦਿਆਂ 1688 ਈ. ਵਿਚ ਹੋਈ ਸੀ, ਰਾਜਾ ਮੇਦਨੀ ਪਰਕਾਸ਼ ਵੱਲੋਂ ਕੋਈ ਭਾਗ ਨਹੀਂ ਸੀ ਲਿਆ ਗਿਆ ਅਤੇ ਨਾ ਹੀ ਗੁਰੂ ਸਾਹਿਬ ਦੀ ਕੋਈ ਹੋਰ ਮੱਦਦ ਹੀ ਕੀਤੀ ਗਈ ਸੀ। ਜੇਕਰ ਦੋਹਾਂ ਰਿਆਸਤਾਂ ਵਿਚ ਦੁਸ਼ਮਣੀ ਹੁੰਦੀ ਅਤੇ ਗੁਰੂ ਜੀ ਨੂੰ ਇਸ ਮਕਸਦ ਨਾਲ ਸਾਂਝੀ ਹੱਦ ਦੇ ਉਪਰ ਵਸਾਇਆ ਗਿਆ ਹੁੰਦਾ ਤਾਂ ਕੋਈ ਕਾਰਣ ਨਹੀਂ ਸੀ ਕਿ ਆਪਣੇ ਦੁਸ਼ਮਣ ਰਾਜੇ ਦੇ ਖ਼ਿਲਾਫ਼ ਨਾਹਨ ਦਾ ਰਾਜਾ ਗੁਰੂ ਜੀ ਦੀ ਕੋਈ ਮਦਦ ਨਾ ਕਰਦਾ।

ਗੁਰੂ ਜੀ ਦਾ ਕੈਂਪ ਬਹੁਤ ਵਿਸ਼ਾਲ ਸੀ। ਜੇਕਰ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਨਹੀਂ ਹੋਣਗੇ ਤਾਂ ਸੈਂਕੜਿਆਂ ਦੀ ਗਿਣਤੀ ਵਿਚ ਤਾਂ ਨਿਸ਼ਚਿਤ ਤੌਰ 'ਤੇ ਹੀ ਸਨ ਸੈਂਕੜੇ ਹੀ ਘੋੜੇ ਅਤੇ ਊਠ ਹੋਣੇ ਸਨ। ਇਤਨੀ ਤਾਦਾਦ ਵਿਚ ਆਦਮੀਆਂ ਅਤੇ ਜਾਨਵਰਾਂ ਨੂੰ ਰਿਹਾਇਸ਼ ਦੇਣ ਲਈ ਅਤੇ ਹਰ ਸਮੇਂ ਅੰਨ-ਪਾਣੀ ਅਤੇ ਚਾਰਾ-ਪੱਠਾ ਦੇਣ ਲਈ ਬੜੀ ਵਿਸ਼ਾਲ ਭੂਮੀ ਦੀ ਲੋੜ ਹੁੰਦੀ ਹੈ। ਇਹ ਸਾਰਾ ਜੰਗਲੀ ਇਲਾਕਾ ਸੀ, ਨਦੀ ਦਾ ਤੱਟ ਸੀ ਅਤੇ ਖੁੱਲ੍ਹੀ ਥਾਂ ਸੀ। ਇੱਥੇ ਪਸ਼ੂਆਂ ਲਈ ਪਾਣੀ ਅਤੇ ਪੱਠਿਆਂ ਦੀ ਕੋਈ ਕਿੱਲਤ ਨਹੀਂ ਸੀ। ਪਾਣੀ ਖੁੱਲ੍ਹਾ ਸੀ। ਇਸ ਕਰਕੇ ਉਪਰੋਕਤ ਗੱਲਾਂ ਦੀ ਸਹੂਲਤ ਲਈ ਪਾਉਂਟਾ ਸਾਹਿਬ ਵਾਲੀ ਥਾਂ ਦੀ ਚੋਣ ਕੀਤੀ ਗਈ ਸੀ। *ਗੁਰੂ ਕੀਆਂ ਸਾਖੀਆਂ* ਵਿਚ ਲਿਖਿਆ ਹੈ ਕਿ ਗੁਰੂ ਜੀ 1685 ਈ. ਦੇ ਵਿਸਾਖ ਮਹੀਨੇ ਦੇ ਅਖ਼ੀਰ ਵਿਚ ਪਾਉਂਟਾ ਸਾਹਿਬ ਵਿਖੇ ਪਹੁੰਚੇ। ਜੇਠ ਮਹੀਨੇ ਦੀ ਸੰਗਰਾਂਦ ਨੂੰ ਦੀਵਾਨ ਨੰਦ ਚੰਦ ਨੇ ਅਰਦਾਸ ਕੀਤੀ ਅਤੇ ਭਾਈ ਰਾਮ ਕੋਇਰ ਨੇ ਆਪਣੇ ਹੱਥਾਂ ਨਾਲ ਨਵੇਂ ਮਕਾਨ ਦੀ ਨੀਂਹ ਰੱਖੀ।[11] ਕੁਝ ਹੀ ਸਮੇਂ ਵਿਚ ਪਾਉਂਟਾ ਸਾਹਿਬ ਵਿਖੇ ਰਿਹਾਇਸ਼ੀ ਮਕਾਨ ਉਸਾਰ ਦਿੱਤੇ ਗਏ ਸਨ। ਸਾਰੇ ਮਕਾਨ ਕਿਲ੍ਹਾ-ਨੁਮਾ ਸਨ। ਕਿਉਂਕਿ ਗੁਰੂ ਜੀ ਦਾ ਸਮੁੱਚਾ ਕੈਂਪ ਇਕ ਛਾਉਣੀ ਦਾ ਰੂਪ ਸੀ ਇਸ ਲਈ ਕੁੱਝ ਲੇਖਕਾਂ ਨੇ ਪਾਉਂਟਾ ਸਾਹਿਬ ਵਿਖੇ ਗੁਰੂ ਜੀ ਵੱਲੋਂ ਕਿਲ੍ਹਾ ਉਸਾਰਨ ਦੀ ਗੱਲ ਵੀ ਦੱਸੀ ਗਈ ਹੈ। ਪਰ ਅੱਜ ਕਲ੍ਹ ਇੱਥੇ ਕਿਲ੍ਹੇ ਦੇ ਕੋਈ ਨਿਸ਼ਾਨ ਨਹੀਂ ਹਨ ਅਤੇ ਨਾ ਹੀ ਇੱਥੇ ਕਿੱਲ੍ਹਾ ਢਹਿ ਜਾਣ ਕਰਕੇ ਕੋਈ ਥੇਹ ਹੀ ਹੈ। ਜੇਕਰ ਇੱਥੇ ਕਿੱਲ੍ਹਾ ਹੁੰਦਾ ਤਾਂ ਉਸ ਦੇ ਢਹਿ ਜਾਣ ਨਾਲ ਉਸ ਥਾਂ ਨੇ ਇਕ ਉੱਚੇ ਥੇਹ ਦਾ ਰੂਪ ਧਾਰ ਲੈਣਾ ਸੀ।

ਛੇਤੀ ਹੀ ਪਾਉਂਟਾ ਸਾਹਿਬ ਵਿਖੇ ਉਸੇ ਤਰ੍ਹਾਂ ਦੀਆਂ ਹੀ ਰੌਣਕਾਂ ਲੱਗ ਗਈਆਂ ਸਨ ਜਿਸ ਤਰ੍ਹਾਂ ਆਨੰਦਪੁਰ ਸਾਹਿਬ ਵਿਖੇ ਸਨ। ਕੋਇਰ ਸਿੰਘ ਲਿਖਦਾ ਹੈ ਕਿ ਗੁਰੂ ਜੀ ਨੇ ਆਨੰਦਪੁਰ ਤੋਂ ਸੌ ਗੁਣਾਂ ਜਿਆਦਾ ਇੱਥੋਂ ਦਾ ਵਿਕਾਸ ਕੀਤਾ ਸੀ ਅਤੇ ਇਕ ਸ਼ਿਰੋਮਣੀ ਕਿਲ੍ਹਾ[12] ਵੀ ਉਸਾਰ ਲਿਆ ਗਿਆ ਸੀ। ਭਾਵੇਂ ਇਸ ਦੇ ਹੁਣ ਕੋਈ ਪਰਮਾਣ ਨਹੀਂ ਮਿਲਦੇ।

*ਆਨੰਦ ਪੁਰ ਤੇ ਸੌ ਗੁਨ ਕਹੀਏ। ਪਾਂਵਟਾ ਨਗਰ ਬਸੈ ਧਰ ਛਹੀਏ।*
*ਦੁਰਗ ਸਿਰੋਮਨਿ ਕਿਲਾ ਬਨਾਯੋ। ਅਪ੍ਰਮਾਨ ਜਸ ਜਗ ਤਿਹ ਛਾਯੋ।*

ਨੇੜੇ ਹੀ ਡੇਹਰਾਦੂਨ ਵਿਖੇ ਬਾਬਾ ਰਾਮ ਰਾਇ ਦਾ ਡੇਰਾ ਸੀ। ਇਹ ਥਾਂ ਉਸ ਨੂੰ ਬਾਦਸ਼ਾਹ ਔਰੰਗਜ਼ੇਬ ਵੱਲੋਂ ਦਿੱਤੀ ਗਈ ਸੀ। ਇਸ ਡੇਰੇ ਦੀਆਂ ਇਮਾਰਤਾਂ ਦੀ ਸਾਰੀ ਬਣਤਰ ਮੁਸਲਮਾਨੀ ਤਰੀਕੇ ਅਨੁਸਾਰ ਬਣਾਈ ਗਈ ਹੈ। ਬਾਬਾ ਰਾਮ ਰਾਇ ਗੁਰੂ ਗੋਬਿੰਦ ਸਿੰਘ ਜੀ ਦੇ ਭਤੀਜੇ ਲੱਗਦੇ ਸਨ। ਉਹ ਗੁਰੂ ਹਰਿ ਰਾਇ ਜੀ ਦੇ ਵੱਡੇ ਸਪੁੱਤਰ ਸਨ। ਗੁਰੂ ਜੀ ਦਾ ਪਾਉਂਟਾ ਸਾਹਿਬ ਵਿਖੇ ਆਉਣਾ ਸੁਣ ਕੇ ਬਾਬਾ ਰਾਮ ਰਾਇ ਨੇ ਵੀ ਸਿੱਖ ਧਰਮ ਦੀ ਮੁੱਖ ਧਾਰਾ ਵਿਚ ਸ਼ਾਮਲ ਹੋਣ ਦਾ ਫ਼ੈਸਲਾ ਕਰ ਲਿਆ ਸੀ। ਫਲਸਰੂਪ ਬਾਬਾ ਰਾਮ ਰਾਇ

---

11. *ਪੂਰਵਅੰਕਤ*, ਪੰਨੇ 85-86.
12. ਇਨ੍ਹਾਂ ਮੁਢਲੇ ਲੇਖਕਾਂ ਵੱਲੋਂ ਪਾਉਂਟਾ ਸਾਹਿਬ ਵਿਖੇ ਕਿਲ੍ਹਾ ਬਣਾਉਣ ਦੀ ਗੱਲ ਸਿਰਫ ਇਕ ਕਾਵਿਕ ਉਡਾਰੀ ਹੀ ਹੈ। ਅਸਲ ਵਿਚ ਇੱਥੇ ਕੋਈ ਕਿੱਲ੍ਹਾ ਨਹੀਂ ਉਸਾਰਿਆ ਗਿਆ ਸੀ।

ਆਪਣੇ ਦੀਵਾਨ ਭਾਈ ਗੁਰਦਾਸ ਬਹਿਲੋ ਕੇ ਨੂੰ ਨਾਲ ਲੈ ਕੇ ਪਾਉਂਟਾ ਸਾਹਿਬ ਪਹੁੰਚਿਆ ਅਤੇ ਗੁਰੂ ਜੀ ਨੂੰ ਮਿਲਿਆ। ਬਾਬਾ ਰਾਮ ਰਾਇ ਜੀ ਨੇ ਗੁਰੂ ਜੀ ਨੂੰ ਡੇਹਰਾਦੂਨ ਆਉਣ ਦਾ ਸੱਦਾ ਦਿੱਤਾ। ਸਿੱਟੇ ਵਜੋਂ ਗੁਰੂ ਸਾਹਿਬ ਵੀ ਇਸੇ ਸਮੇਂ ਦੌਰਾਨ ਡੇਹਰਾਦੂਨ ਗਏ ਸਨ। ਉੱਥੇ ਡੇਰਾ ਬਾਬਾ ਰਾਮ ਰਾਇ ਦੇ ਵਿਚ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਕ ਥੜ੍ਹਾ ਬਣਾਇਆ ਹੋਇਆ ਹੈ।

ਬਾਬਾ ਰਾਮ ਰਾਇ ਭਾਦੋਂ ਸੁਦੀ ਅੱਠਵੀਂ ਸੰਮਤ 1744 ਬਿ. ਮੁਤਾਬਕ ਸਤੰਬਰ 1687 ਈ. ਵਿਚ ਪਰਲੋਕ ਸਿਧਾਰ ਗਏ ਸਨ। ਉਸ ਦੇ ਮਾਤਮੀ ਭੋਗ 'ਤੇ ਗੁਰੂ ਗੋਬਿੰਦ ਸਿੰਘ ਜੀ, ਸਮੇਤ ਮੁੱਖੀ ਸਿੱਖਾਂ ਦੇ, ਪਹੁੰਚੇ ਸਨ। ਇਸ ਸਮੇਂ ਬਾਬਾ ਰਾਮ ਰਾਇ ਦੀ ਵਿਧਵਾ ਪਤਨੀ ਬੀਬੀ ਪੰਜਾਬ ਕੌਰ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਨ੍ਹਾਂ ਨੂੰ ਕੁਝ ਮਸੰਦਾਂ ਦਾ ਹੱਥ ਬਾਬਾ ਰਾਮ ਰਾਇ ਦੀ ਮੌਤ ਵਿਚ ਵੀ ਮਹਿਸੂਸ ਹੁੰਦਾ ਹੈ ਅਤੇ ਉਹ ਡੇਰੇ ਦਾ ਪਰਬੰਧ ਵੀ ਆਪ ਸੰਭਾਲ ਲੈਣਾ ਚਾਹੁੰਦੇ ਹਨ। ਅਜਿਹੇ ਮਸੰਦਾਂ ਦਾ ਮੁੱਖ ਮਹੰਤ ਗੁਰਬਖ਼ਸ਼ ਰਾਏ ਸੀ। ਗੁਰੂ ਜੀ ਨੇ ਭਾਈ ਮਨੀ ਸਿੰਘ ਅਤੇ ਦੀਵਾਨ ਚੰਦ ਜੈਸੇ ਮੁਖੀ ਸਿੱਖਾਂ ਦੀ ਡਿਊਟੀ ਲਗਾਈ ਕਿ ਉਹ ਡੇਰੇ ਦਾ ਸਾਰਾ ਕਬਜ਼ਾ ਮਹੰਤ ਗੁਰਬਖ਼ਸ਼ ਰਾਏ ਦੇ ਮਸੰਦਾਂ ਤੋਂ ਮੁਕਤ ਕਰਵਾਉਣ। ਸਿੱਟੇ ਵਜੋਂ ਗੁਰੂ ਜੀ ਨੇ ਡੇਰੇ ਦੀ ਸਾਰੀ ਜਾਇਦਾਦ ਬੀਬੀ ਪੰਜਾਬ ਕੌਰ ਦੇ ਹਵਾਲੇ ਕਰਵਾ ਦਿੱਤੀ।

*ਗੁਰੂ ਕੀਆਂ ਸਾਖੀਆਂ* ਵਿਚ ਇਸ ਗੱਲ ਬਾਰੇ ਜਾਣਕਾਰੀ ਦਿੱਤੀ ਗਈ ਹੈ ਕਿ ਗੁਰੂ ਜੀ ਵੱਲੋਂ ਬਾਬਾ ਰਾਮ ਰਾਇ ਦੇ ਡੇਰੇ ਦਾ ਪਰਬੰਧ ਮੁੱਖੀ ਸਿੱਖਾਂ ਦੀ ਅਗਵਾਈ ਹੇਠ ਬੀਬੀ ਪੰਜਾਬ ਕੌਰ ਨੂੰ ਸੰਭਾਲ ਦਿੱਤੇ ਜਾਣ ਨਾਲ ਗੁਰੂ ਘਰ ਦੇ ਵਿਰੋਧੀ ਮਸੰਦਾਂ ਵਿਚ ਇਹ ਗੱਲ ਫੈਲ ਗਈ ਸੀ ਕਿ ਕਿਤੇ ਗੁਰੂ ਸਾਹਿਬ ਇਸ ਡੇਰੇ 'ਤੇ ਮੁਕੰਮਲ ਕਬਜ਼ਾ ਕਰਕੇ ਖੁਦ ਆਪ ਹੀ ਨਾ ਇੱਥੇ ਰਹਿਣ ਲੱਗ ਪੈਣ। ਇਸ ਗੱਲ ਨੂੰ ਉਨ੍ਹਾਂ ਨੇ ਗੜ੍ਹਵਾਲ ਰਿਆਸਤ ਦੇ ਰਾਜਾ ਫ਼ਤਿਹ ਸ਼ਾਹ ਪਾਸ ਪਹੁੰਚਾਇਆ ਅਤੇ ਦੱਸਿਆ ਗਿਆ ਕਿ ਗੁਰੂ ਜੀ ਦੇ ਇਸ ਕਦਮ ਨਾਲ ਗੜ੍ਹਵਾਲ ਸਟੇਟ ਵਿਚ ਵੀ ਗੁਰੂ ਜੀ ਦਾ ਦਬਦਬਾ ਬੈਠ ਜਾਵੇਗਾ। ਫਤਿਹ ਸ਼ਾਹ ਨੇ ਇਸ ਪਰਬੰਧ ਦੀ ਵਿਰੋਧਤਾ ਕੀਤੀ ਅਤੇ ਮਹੰਤ ਗੁਰਬਖ਼ਸ਼ ਰਾਏ ਨੂੰ ਬਾਬਾ ਰਾਮ ਰਾਇ ਦੇ ਅਸਲ ਉੱਤਰਅਧਿਕਾਰੀ ਵਜੋਂ ਮਾਨਤਾ ਦੇਣ ਦੀ ਗੱਲ ਚਲਾਈ। ਇਸ ਗੱਲ ਨੂੰ ਸਿੱਖ ਸੰਗਤਾਂ ਮਨਜ਼ੂਰ ਨਹੀਂ ਕਰ ਸਕਦੀਆਂ ਸਨ। ਸਿੱਟੇ ਵਜੋਂ ਗੁਰੂ ਜੀ ਅਤੇ ਰਾਜਾ ਫਤਿਹ ਸ਼ਾਹ ਵਿਚਕਾਰ ਇਸ ਗੱਲ ਦਾ ਝਗੜਾ ਖੜ੍ਹਾ ਹੋ ਗਿਆ ਕਿ ਗੜ੍ਹਵਾਲ ਰਿਆਸਤ ਵਿਚਲੇ ਡੇਰਿਆਂ ਜਾਂ ਧਾਰਮਕ ਅਸਥਾਨਾਂ ਦਾ ਪਰਬੰਧ ਕਰਨ ਵਿਚ ਕਿਹੜੀ ਤਾਕਤ ਸਰਬਉੱਚ ਹੈ। ਕੀ ਇੱਥੇ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਕੀਤਾ ਗਿਆ ਪਰਬੰਧ ਅੰਤਮ ਫੈਸਲਾ ਮੰਨਿਆ ਜਾਣਾ ਸੀ ਜਾਂ ਰਾਜਾ ਫਤਿਹ ਸ਼ਾਹ ਦੇ ਫ਼ੈਸਲੇ ਨੂੰ ਅੰਤਮ ਫੈਸਲਾ ਮੰਨਿਆ ਜਾਣਾ ਸੀ? ਇਸ ਗੱਲ ਨੇ ਭੰਗਾਣੀ ਦੀ ਲੜਾਈ ਦੇ ਹਾਲਾਤ ਪੈਦਾ ਕਰ ਦਿੱਤੇ ਸਨ।

**ਭੰਗਾਣੀ ਦੀ ਲੜਾਈ ਅਕਤੂਬਰ 1988 :** ਭੰਗਾਣੀ ਦੀ ਲੜਾਈ ਦੀ ਹੁਣ ਤੱਕ ਦੀ ਪਰਵਾਣਤ ਮਿਤੀ 18 ਅਸੂ ਸੰਮਤ 1745 ਬਿ. ਮੁਤਾਬਕ 2-3 ਅਕਤੂਬਰ 1688 ਈ. ਹੈ। ਇਹ ਲੜਾਈ ਗੁਰੂ ਗੋਬਿੰਦ ਸਿੰਘ ਜੀ ਅਤੇ ਗੜ੍ਹਵਾਲ ਰਿਆਸਤ ਦੇ ਰਾਜਾ ਫਤਿਹ ਸ਼ਾਹ ਵਿਚਕਾਰ ਭੰਗਾਣੀ ਦੇ ਅਸਥਾਨ 'ਤੇ ਹੋਈ ਸੀ। ਭੰਗਾਣੀ ਦਾ ਅਸਥਾਨ, ਪਾਉਂਟਾ ਸਾਹਿਬ ਤੋਂ ਵਰਤਮਾਨ ਸੜਕਾਂ ਰਾਹੀਂ 18 ਕਿਲੋਮੀਟਰ ਦੀ ਦੂਰੀ 'ਤੇ ਗਿਰੀ ਨਦੀ ਦੇ ਕੰਢੇ ਉਪਰ ਸਥਿਤ ਹੈ। ਇਸ ਲੜਾਈ ਦੇ ਬਿਰਤਾਂਤ ਦੇ ਮੁੱਖ ਸੋਮੇ 'ਬਚਿਤ੍ਰ ਨਾਟਕ' ਅਤੇ ਕਵੀ ਸੈਨਾਪਤਿ ਦੀ ਲਿਖਤ *ਸ੍ਰੀ ਗੁਰ ਸੋਭਾ* ਹੀ ਹਨ। ਇਹ ਦੋਵੇਂ ਲਿਖਤਾਂ ਸਮਕਾਲੀ ਹਨ ਅਤੇ ਭਰੋਸੇਯੋਗ ਹਨ। ਪਿਛਲੇਰੀਆਂ ਗੁਰਮੁਖੀ ਲਿਖਤਾਂ, ਜਿਨ੍ਹਾਂ ਵਿਚ ਸੁੱਖਾ ਸਿੰਘ, ਕੋਇਰ ਸਿੰਘ ਅਤੇ ਗਯਾਨ ਸਿੰਘ ਦੀਆਂ ਲਿਖਤਾਂ ਸ਼ਾਮਲ ਹਨ ਭਰੋਸੇਯੋਗ ਨਹੀਂ ਹਨ। *ਭੱਟ ਵਹੀਆਂ* ਅਤੇ *ਗੁਰੂ ਕੀਆਂ ਸਾਖੀਆਂ* ਸਹਾਇਤਾ ਲੈਣ ਯੋਗ ਲਿਖਤਾਂ ਹਨ। ਇਸ ਲੜਾਈ ਦੀ ਮਿਤੀ ਮੁੱਖ ਤੌਰ 'ਤੇ ਇਨ੍ਹਾਂ ਹੀ ਲਿਖਤਾਂ ਤੋਂ ਲਈ ਗਈ ਹੈ। ਜਿੱਥੋਂ ਤੱਕ

ਇਸ ਲੜਾਈ ਦੇ ਕਾਰਨਾਂ ਬਾਰੇ ਅਤੇ ਲੜਾਈ ਵਿਚ ਹਿੱਸਾ ਲੈਣ ਵਾਲੀਆਂ ਧਿਰਾਂ ਬਾਰੇ ਗੱਲ ਹੈ ਉਸ ਬਾਰੇ ਨਾ ਹੀ ਤਾਂ 'ਬਚਿਤ੍ਰ ਨਾਟਕ' ਅਤੇ *ਸ੍ਰੀ ਗੁਰ ਸੋਭਾ* ਵਿਚ ਕੋਈ ਸੰਤੋਸ਼ਜਨਕ ਜਾਣਕਾਰੀ ਹੈ ਅਤੇ ਨਾ ਹੀ ਪਿਛਲੇਰੀਆਂ ਗੁਰਮੁਖੀ ਲਿਖਤਾਂ ਵਿਚ ਦਿੱਤੀ ਗਈ ਜਾਣਕਾਰੀ ਮੰਨਣਯੋਗ ਹੈ। *ਗੁਰੂ ਕੀਆਂ ਸਾਖੀਆਂ* ਵਿਚ ਦਿੱਤੀ ਗਈ ਜਾਣਕਾਰੀ ਕੁਝ ਹੱਦ ਤੱਕ ਮੰਨਣਯੋਗ ਹੈ। ਇੱਥੇ ਕੁਝ ਵਿਚਾਰ ਲੜਾਈ ਦੇ ਕਾਰਨਾਂ ਬਾਰੇ ਕਰ ਲੈਣੀ ਜ਼ਰੂਰੀ ਜਾਪਦੀ ਹੈ।

'ਬਚਿਤ੍ਰ ਨਾਟਕ' ਅਤੇ *ਸ੍ਰੀ ਗੁਰ ਸੋਭਾ* ਵਿਚ ਕਾਰਨਾਂ ਬਾਰੇ ਸਿਰਫ ਇਤਨਾ ਹੀ ਲਿਖਿਆ ਗਿਆ ਹੈ ਕਿ ਫਤਿਹ ਸ਼ਾਹ ਰਾਜਾ, ਬਿਨਾਂ ਕਿਸੇ ਕਾਰਣ ਕਰਕੇ ਹੀ ਲੜਾਈ ਲਈ ਉਤਰ ਆਇਆ ਸੀ।

*ਫਤੇ ਸ਼ਾਹ ਕੋਪਾ ਤਬਿ ਰਾਜਾ। ਲੋਹ ਪਰਾ ਹਮ ਸੋ ਬਿਨੁ ਕਾਜਾ।* (*ਬਚਿਤ੍ਰ ਨਾਟਕ*)

ਸੈਨਾਪਤਿ ਲਿਖਦਾ ਹੈ:

*ਅਨਿਕ ਭਾਂਤਿ ਲੀਲਾ ਤਹ ਕਰੀ। ਫਤੇ ਸ਼ਾਹ ਸੁਨਿ ਕੈ ਮਨਿ ਧਰੀ।*
*ਬਹੁਤ ਕੋਪ ਮਨ ਮਾਹਿ ਬਸਾਯੋ। ਫਉਜ ਬਨਾਇ ਜੁਧ ਕਉ ਆਯੋ।* (*ਸ੍ਰੀ ਗੁਰ ਸੋਭਾ*)

ਇਨ੍ਹਾਂ ਟੂਕਾਂ ਤੋਂ ਲੜਾਈ ਦੇ ਕਾਰਣਾਂ ਬਾਰੇ ਕੁਝ ਵੀ ਨਹੀਂ ਸਮਝਿਆ ਜਾ ਸਕਦਾ। ਲੇਕਿਨ ਇਤਨੀ ਵੱਡੀ ਲੜਾਈ, ਜਿਸ ਨੇ ਫਤਿਹ ਸ਼ਾਹ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਭਵਿੱਖ ਨੂੰ ਕਰਮਵਾਰ ਹਾਰਨ ਅਤੇ ਜਿੱਤਣ ਦੇ ਰੂਪ ਵਿਚ ਜ਼ਬਰਦਸਤ ਪਰਭਾਵਤ ਕੀਤਾ ਸੀ ਅਤੇ ਜਿਸ ਵਿਚ ਸੈਂਕੜੇ ਬੰਦੇ ਮਾਰੇ ਗਏ ਸਨ, ਨਾ ਹੀ ਤਾਂ ਬਿਨਾਂ ਕਾਰਣਾਂ ਤੋਂ ਹੋ ਸਕਦੀ ਸੀ ਅਤੇ ਨਾ ਹੀ ਬਿਨਾਂ ਕਿਸੇ ਵਿਸ਼ੇਸ਼ ਤਿਆਰੀ ਦੇ ਹੋ ਸਕਦੀ ਸੀ। ਸੁੱਖਾ ਸਿੰਘ, ਕੋਇਰ ਸਿੰਘ ਅਤੇ ਗਯਾਨ ਸਿੰਘ ਨੇ ਇਸ ਲੜਾਈ ਦਾ ਮੁੱਖ ਕਾਰਣ ਕਹਿਲੂਰ ਰਿਆਸਤ ਦੇ ਰਾਜਾ ਭੀਮ ਚੰਦ ਦੇ ਪੁੱਤਰ ਦੀ ਪਾਉਂਟਾ ਸਾਹਿਬ ਦੇ ਘਾਟ ਰਾਹੀਂ ਬਰਾਤ ਨਾ ਲੰਘਣ ਦੇਣ ਦੀ ਗੱਲ ਨੂੰ ਦੱਸਿਆ ਹੈ। ਇਨ੍ਹਾਂ ਲੇਖਕਾਂ ਅਨੁਸਾਰ ਜਦੋਂ ਭੀਮ ਚੰਦ ਆਪਣੇ ਪੁੱਤਰ ਦੀ ਬਰਾਤ ਲੈ ਕੇ ਪਾਉਂਟਾ ਸਾਹਿਬ ਦੇ ਨੇੜੇ ਪਹੁੰਚਿਆ ਤਾਂ ਗੁਰੂ ਜੀ ਨੇ ਉਸ ਦੇ ਪੁੱਤਰ ਨੂੰ ਤਾਂ ਲੰਘਣ ਦੀ ਇਜ਼ਾਜ਼ਤ ਦੇ ਦਿੱਤੀ ਪਰ ਬਰਾਤ ਨੂੰ ਨਹੀਂ। ਸਿੱਟੇ ਵਜੋਂ ਬਰਾਤ ਕਿਸੇ ਹੋਰ ਲੰਮੇ ਰਸਤੇ ਰਾਹੀਂ ਸ੍ਰੀ ਨਗਰ ਪਹੁੰਚੀ ਸੀ। ਦੂਜੇ ਪਾਸੇ ਇਹੀ ਲੇਖਕ ਇਹ ਵੀ ਲਿਖਦੇ ਹਨ ਕਿ ਫਤਿਹ ਸ਼ਾਹ ਨੇ, ਜਿਸ ਦੀ ਲੜਕੀ ਨੂੰ ਵਿਆਹੁਣ ਲਈ ਭੀਮ ਚੰਦ ਆਪਣੇ ਪੁੱਤਰ ਨੂੰ ਲੈ ਕੇ ਆ ਰਿਹਾ ਸੀ, ਗੁਰੂ ਜੀ ਨੂੰ ਵਿਆਹ ਵਿਚ ਸ਼ਾਮਲ ਹੋਣ ਲਈ ਬੁਲਾਇਆ ਹੋਇਆ ਸੀ। ਇਹ ਆਪਾ ਵਿਰੋਧੀ ਅਤੇ ਸਮਾਜਕ ਭਾਈਚਾਰੇ ਦੀ ਪਰੰਪਰਾ ਤੋਂ ਇਕਦਮ ਉਲਟ ਵਿਚਾਰ ਹਨ। ਪਹਿਲੀ ਗੱਲ ਤਾਂ ਇਹ ਕਿ ਜਿਸ ਥਾਂ 'ਤੇ ਗੁਰੂ ਸਾਹਿਬ ਰਹਿ ਰਹੇ ਸਨ ਉਹ ਨਾਹਨ ਰਿਆਸਤ ਦੀ ਥਾਂ ਸੀ। ਇਹ ਅਧਿਕਾਰ ਨਾਹਨ ਦੇ ਰਾਜੇ ਦਾ ਸੀ ਕਿ ਉਹ ਆਪਣੀ ਰਿਆਸਤ ਵਿਚੋਂ ਕਿਸੇ ਦੂਸਰੇ ਰਾਜੇ ਦੀ ਫ਼ੌਜ ਨੂੰ ਜਾਂ ਬਰਾਤ ਨੂੰ ਲੰਘਣ ਦੇਵੇ ਜਾਂ ਨਾ। ਰਾਜਿਆਂ ਦੇ ਆਪਣੇ ਸੰਬੰਧ ਹੁੰਦੇ ਹਨ। ਫਿਰ ਕਿਸੇ ਦੀ ਲੜਕੀ ਦੀ ਆ ਰਹੀ ਬਰਾਤ ਨੂੰ ਰੋਕਣਾ ਜਾਂ ਕਿਸੇ ਦੇ ਲੜਕੇ ਦੀ ਜਾ ਰਹੀ ਬਰਾਤ ਨੂੰ ਰੋਕਣਾ ਇਕ ਬਹੁਤ ਵੱਡਾ ਸਮਾਜਕ ਪਾਪ ਹੈ। ਪਿੰਡਾਂ ਵਿਚ ਜੇਕਰ ਇਹ ਗੱਲ ਵਾਪਰ ਜਾਵੇ ਤਾਂ ਕਈ ਪੀੜ੍ਹੀਆਂ ਤੱਕ ਦੁਸ਼ਮਣੀ ਖ਼ਤਮ ਨਹੀਂ ਹੁੰਦੀ। ਇੱਥੇ ਤਾਂ ਫਿਰ ਵੀ ਦੋ ਰਾਜਿਆਂ ਦੀ ਗੱਲ ਸੀ। ਦੂਜਾ, ਗੁਰੂ ਸਾਹਿਬ ਨੂੰ ਲੜਕੀ ਦੇ ਪਿਤਾ ਕੋਲੋਂ ਆਪਣੀ ਲੜਕੀ ਦੀ ਸ਼ਾਦੀ ਵਿਚ ਸ਼ਾਮਲ ਹੋਣ ਲਈ ਬੁਲਾਇਆ ਗਿਆ ਸੀ ਅਤੇ ਗੁਰੂ ਸਾਹਿਬ ਨੇ ਆਪਣੇ ਮੁਖੀ ਸਿੱਖ ਉੱਥੇ ਭੇਜੇ ਵੀ ਸਨ। ਇਕ ਪਾਸੇ ਤਾਂ ਗੁਰੂ ਸਾਹਿਬ ਲੜਕੀ ਦੀ ਸ਼ਾਦੀ ਵਿਚ ਸ਼ਾਮਲ ਵੀ ਹੋ ਰਹੇ ਸਨ ਪਰ ਦੂਜੇ ਪਾਸੇ ਉਸੇ ਲੜਕੀ ਦੀ ਆ ਰਹੀ ਬਰਾਤ ਨੂੰ ਰੋਕ ਵੀ ਰਹੇ ਸਨ। ਇਹ ਕਿੱਧਰ ਦੀ ਦਲੀਲ ਹੋਈ ਅਤੇ ਕਿਹੜਾ ਇਤਿਹਾਸਕ ਤੱਥ ਹੋਇਆ? ਇਸ ਕਰਕੇ ਇਹ ਸਾਰੀ ਗੱਲ ਹੀ ਇਤਿਹਾਸਕ ਸੱਚਾਈ ਨਹੀਂ ਹੈ ਅਤੇ ਮੰਨਣਯੋਗ ਨਹੀਂ ਹੈ।

'ਬਚਿਤ੍ਰ ਨਾਟਕ', *ਸ੍ਰੀ ਗੁਰ ਸੋਭਾ* ਅਤੇ *ਗੁਰੂ ਕੀਆਂ ਸਾਖੀਆਂ* ਵਿਚ ਜੋ ਭੰਗਾਣੀ ਦੀ ਲੜਾਈ ਦਾ ਵੇਰਵਾ ਹੈ ਉਸ ਵਿਚ ਰਾਜਾ ਭੀਮ ਚੰਦ ਦਾ ਜਾਂ ਉਸ ਦੇ ਕਿਸੇ ਵੀ ਜਰਨੈਲ ਦਾ ਕੋਈ ਇਸ਼ਾਰੇ ਮਾਤਰ ਵੀ ਵੇਰਵਾ ਨਹੀਂ ਹੈ। ਇਸ ਕਰਕੇ ਇਹ ਗੱਲ ਮੰਨਣੀ ਹੀ ਪਵੇਗੀ ਕਿ ਭੰਗਾਣੀ ਦੀ ਲੜਾਈ ਵਿਚ ਬਿਲਾਸਪੁਰ ਦੇ ਰਾਜਾ ਭੀਮ ਚੰਦ ਦਾ ਕੋਈ ਲਾਗਾ-ਤੇਗਾ ਨਹੀਂ ਸੀ। ਇਹ ਗੱਲ ਕਿ ਭੀਮ ਚੰਦ ਰਾਜਾ ਫਤਿਹ ਸ਼ਾਹ ਨੂੰ ਉਸ ਦੀ ਲੜਕੀ ਨੂੰ ਛੱਡ ਜਾਣ ਦੀ ਧਮਕੀ ਦੇ ਕੇ ਆਪ ਤਾਂ ਚਲਿਆ ਗਿਆ ਸੀ ਪਰ ਫਤਿਹ ਸ਼ਾਹ ਨੂੰ ਹਮਲਾ ਕਰਨ ਦਾ ਹੁਕਮ ਕਰ ਗਿਆ ਸੀ, ਜਿਵੇਂ ਕਿ ਪਿਛਲੇਰੇ ਗੁਰਮੁਖੀ ਲਿਖਤਾਂ ਦੇ ਲੇਖਕ ਕਹਿੰਦੇ ਹਨ, ਸਿਵਾਏ ਇਕ ਮਨੋਕਲਪਿਤ ਮਖੌਲ ਤੋਂ ਵੱਧ ਹੋਰ ਕੁਝ ਨਹੀਂ ਹੈ। ਗੱਲ ਅਸਲ ਵਿਚ ਇਹ ਸੀ, ਜਿਵੇਂ ਕਿ ਪਹਿਲਾਂ ਵੀ ਲਿਖਿਆ ਜਾ ਚੁੱਕਿਆ ਹੈ ਅਤੇ ਜਿਸ ਦਾ ਕੁਝ ਵੇਰਵਾ *ਗੁਰੂ ਕੀਆਂ ਸਾਖੀਆਂ* ਵਿਚ ਵੀ ਆਇਆ ਹੈ। ਫਤਿਹ ਸ਼ਾਹ ਦੀ ਰਿਆਸਤ ਵਿਚ ਬਾਬਾ ਰਾਮ ਰਾਇ ਦਾ ਡੇਰਾ ਸੀ। ਇਹ ਬਹੁਤ ਵੱਡੀ ਜਾਗੀਰ ਸੀ। ਬਾਬਾ ਰਾਮ ਰਾਇ ਦੇ ਮਸੰਦ ਕਾਫੀ ਵੱਡੀ ਗਿਣਤੀ ਵਿਚ ਉਸ ਦੇ ਖਿਲਾਫ਼ ਹੋ ਚੁੱਕੇ ਸਨ। ਇਨ੍ਹਾਂ ਨੂੰ ਗੜ੍ਹਵਾਲ ਦੇ ਰਾਜੇ ਫਤਿਹ ਸ਼ਾਹ ਦੀ ਸ਼ਹਿ ਸੀ। ਬਾਬਾ ਰਾਮ ਰਾਇ ਅਤੇ ਉਸ ਦਾ ਪਰਿਵਾਰ ਇਨ੍ਹਾਂ ਮਸੰਦਾਂ ਦੇ ਪੂਰੀ ਤਰ੍ਹਾਂ ਜਾਲ ਵਿਚ ਫਸਿਆ ਹੋਇਆ ਸੀ। ਇਹ ਮਸੰਦ ਇੱਥੋਂ ਤੱਕ ਹਾਵੀ ਸਨ ਕਿ ਇਨ੍ਹਾਂ ਨੇ ਬਾਬਾ ਰਾਮ ਰਾਇ ਨੂੰ ਸਮਾਧੀ ਵਿਚ ਬੈਠੇ ਨੂੰ ਹੀ ਮਰਿਆ ਕਰਾਰ ਦੇ ਦਿੱਤਾ ਸੀ ਅਤੇ ਉਸ ਨੂੰ ਮਾਰ ਕੇ ਸੰਸਕਾਰ ਕਰ ਦਿੱਤਾ ਸੀ। ਇਨ੍ਹਾਂ ਮਸੰਦਾਂ ਤੋਂ ਦੁਖੀ ਹੋਇਆ ਹੀ ਬਾਬਾ ਰਾਮ ਰਾਇ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਆਇਆ ਸੀ। ਬਾਬਾ ਰਾਮ ਰਾਇ ਦੇ ਭੋਗ ਸਮੇਂ ਸਿਰਫ ਗੁਰੂ ਜੀ ਵੱਲੋਂ ਭੇਜੇ ਗਏ ਮੁੱਖੀ ਸਿੱਖਾਂ ਦੀ ਮਦਦ ਨਾਲ ਹੀ ਡੇਰੇ ਦਾ ਪਰਬੰਧ ਬਾਬਾ ਰਾਮ ਰਾਇ ਦੀ ਵਿਧਵਾ ਪਤਨੀ ਬੀਬੀ ਪੰਜਾਬ ਕੌਰ ਨੂੰ ਮਿਲਿਆ ਸੀ। ਨਹੀਂ ਤਾਂ ਉਸ ਦੇ ਮਸੰਦਾਂ ਨੇ ਡੇਰੇ ਦਾ ਪਰਬੰਧ ਸੰਭਾਲਣ ਲਈ ਪੂਰੀ ਤਿਆਰੀ ਕੀਤੀ ਹੋਈ ਸੀ। ਮਸੰਦਾਂ ਨੂੰ ਰਾਜੇ ਦੀ ਸ਼ਹਿ ਸੀ। ਪਿੱਛੋਂ, ਅਸਫ਼ਲ ਰਹਿਣ ਕਰਕੇ ਇਹ ਮਸੰਦ ਰਾਜਾ ਫਤਿਹ ਸ਼ਾਹ ਕੋਲ ਫਰਿਆਦ ਲੈ ਕੇ ਗਏ ਸਨ ਅਤੇ ਗੁਰੂ ਜੀ ਦੇ ਦਖ਼ਲ ਦੀ ਸ਼ਿਕਾਇਤ ਵੀ ਇਨ੍ਹਾਂ ਨੇ ਕੀਤੀ ਸੀ। ਇਸ ਕਾਰਵਾਈ ਵਿਚ ਗੁਰੂ ਜੀ ਕਾਮਯਾਬ ਰਹੇ ਸਨ ਅਤੇ ਰਾਜਾ ਫਤਿਹ ਸ਼ਾਹ ਆਪਣੀ ਧਿਰ ਲਈ ਕੁਝ ਨਹੀਂ ਕਰ ਸਕਿਆ ਸੀ। ਇਹ ਹੀ ਲੜਾਈ ਦਾ ਮੁੱਖ ਕਾਰਣ ਸੀ। ਰਾਜਾ ਆਪਣੀ ਰਿਆਸਤ ਵਿਚਲੇ ਡੇਰੇ ਦਾ ਪਰਬੰਧ ਕਰਨ ਵਿਚ ਆਪਣਾ ਸਰਬਉੱਚ ਅਧਿਕਾਰ ਸਮਝਦਾ ਸੀ ਪਰ ਗੁਰੂ ਸਾਹਿਬ ਸਿੱਖ ਸੰਗਤਾਂ ਦੀ ਜਾਇਦਾਦ ਵਿਚ ਆਪਣੀ ਸਰਬਉੱਚਤਾ ਸਮਝਦੇ ਸਨ। ਸਿੱਟਾ ਇਸ ਦਾ ਲੜਾਈ ਵਿਚ ਨਿਕਲਿਆ ਸੀ।

*ਭੱਟ ਵਹੀਆਂ* ਅਤੇ *ਗੁਰੂ ਕੀਆਂ ਸਾਖੀਆਂ* ਦੇ ਅਨੁਸਾਰ 18 ਅਸੂ ਸੰਮਤ 1745 ਬਿ. ਮੁਤਾਬਕ 2-3 ਅਕਤੂਬਰ 1688 ਈ. ਦਿਨ ਮੰਗਲਵਾਰ ਨੂੰ ਭੰਗਾਣੀ ਦੇ ਅਸਥਾਨ 'ਤੇ ਲੜਾਈ ਸ਼ੁਰੂ ਹੋਈ। ਗੁਰੂ ਸਾਹਿਬ ਵੱਲੋਂ ਸਿੱਖ ਸੰਗਤਾਂ ਦੀ ਅਗਵਾਈ ਗੁਰੂ ਜੀ ਦੀ ਭੂਆ ਦੇ ਪੁੱਤਰ ਭਾਈ ਸੰਗੋ ਸ਼ਾਹ (ਸੰਗਰਾਮ ਸ਼ਾਹ) ਕਰ ਰਹੇ ਸਨ। ਇਸ ਦੇ ਨਾਲ ਇਸ ਦੇ ਬਾਕੀ ਦੇ ਭਰਾ ਜੀਤ ਮੱਲ, ਗੋਪਾਲ ਚੰਦ, ਗੰਗਾ ਰਾਮ ਅਤੇ ਮੋਹਰੀ ਚੰਦ ਵੀ ਸਨ। ਇਨ੍ਹਾਂ ਤੋਂ ਇਲਾਵਾ ਉਦਾਸੀ ਮਹੰਤ ਕਿਰਪਾਲ ਚੰਦ, ਹਲਵਾਈ ਦਯਾ ਰਾਮ, ਸਾਹਿਬ ਚੰਦ ਅਤੇ ਦੀਵਾਨ ਨੰਦ ਚੰਦ ਵੀ ਆਪੋ ਆਪਣੇ ਜੱਥਿਆਂ ਸਮੇਤ ਜੂਝ ਰਹੇ ਸਨ। ਗੁਰੂ ਜੀ ਦੇ ਮਾਮਾ ਕਿਰਪਾਲ ਜੀ ਅੱਗੇ ਹੋ ਕੇ ਸਿੱਖ ਸੰਗਤਾਂ ਦੀ ਅਗਵਾਈ ਕਰ ਰਹੇ ਸਨ। ਫਤਿਹ ਸ਼ਾਹ ਰਾਜਾ ਆਪਣੀ ਸੈਨਾ ਦੀ ਕਮਾਂਡ ਕਰ ਰਿਹਾ ਸੀ। ਉਸ ਦੇ ਨਾਲ ਗੁਲੇਰੀਆ ਰਾਜਾ ਗੋਪਾਲ, ਰਾਜਾ ਹਰੀ ਚੰਦ, ਜਸਵਾਲ ਦੇ ਰਾਜਾ ਕੇਸਰੀ ਚੰਦ ਅਤੇ ਡਢਵਾਲ ਦੇ ਰਾਜਾ ਮਧੁਕਰ ਸ਼ਾਹ ਅਤੇ ਨਜ਼ਾਬਤ ਖ਼ਾਨ ਅਤੇ ਹਯਾਤ ਖ਼ਾਨ ਦੀ ਅਗਵਾਈ ਹੇਠ ਕੁਝ ਪਠਾਣ ਟੁਕੜੀਆਂ ਵੀ ਸਨ। ਇਸ ਲੜਾਈ ਦਾ ਵੇਰਵਾ 'ਬਚਿਤ੍ਰ ਨਾਟਕ' ਵਿਚ ਬੜੇ ਵਿਸਥਾਰ ਸਹਿਤ ਦਿੱਤਾ ਗਿਆ ਹੈ। ਗੁਰੂ ਜੀ ਦੇ ਉਨ੍ਹਾਂ ਸਿੱਖਾਂ ਨੇ, ਜਿਨ੍ਹਾਂ ਨੇ ਪਹਿਲਾਂ ਕਦੇ ਵੀ ਤਲਵਾਰ ਪਕੜ ਕੇ ਨਹੀਂ ਦੇਖੀ ਸੀ, ਆਪਣੇ ਗੁਰੂ

ਦੀ ਆਨ ਤੇ ਸ਼ਾਨ ਲਈ ਇਸ ਤਰ੍ਹਾਂ ਬਹਾਦਰੀ ਭਰੇ ਕਾਰਨਾਮੇ ਕਰ ਕੇ ਦਿਖਾਏ ਜਿਵੇਂ ਕਿ ਉਹ ਬੜੇ ਚਿਰ ਤੋਂ ਜੰਗਬਾਜ਼ ਲੋਕ ਹੁੰਦੇ ਹੋਣ। ਸਿੱਖਾਂ ਵਿਚ ਆਪਣੇ ਇਸ਼ਟ ਦੀ ਰਾਖੀ ਦੇ ਜਜ਼ਬਾਤ ਸਨ ਜਦੋਂ ਕਿ ਰਾਜਿਆਂ ਦੇ ਫ਼ੌਜੀ ਸਿਪਾਹੀਆਂ ਦੇ ਮਨ ਵਿਚ ਆਪਣੀ ਨੌਕਰੀ ਦੀ ਡਿਊਟੀ ਪੂਰੀ ਕਰਨ ਦਾ ਅਹਿਸਾਸ ਸੀ। ਇਸ ਲਈ ਇਸ਼ਟ ਦੀ ਰਾਖੀ ਦੇ ਜਜ਼ਬਾਤ ਨੌਕਰੀ ਪੇਸ਼ਾ ਸਿਪਾਹੀਆਂ ਦੀ ਡਿਊਟੀ ਦੇ ਅਹਿਸਾਸ ਨੂੰ ਛੇਤੀ ਹੀ ਦੱਬ ਕੇ ਲੈ ਗਏ। ਲੜਾਈ ਤਕਰੀਬਨ ਦੋ ਪਹਿਰ ਹੋਈ। ਜੰਗ ਦੇ ਮੈਦਾਨ ਦਾ ਯੁੱਧ-ਨੀਤੀ ਵਜੋਂ ਵਧੀਆ ਹਿੱਸਾ ਗੁਰੂ ਜੀ ਦੇ ਕਬਜ਼ੇ ਵਿਚ ਸੀ। ਸਿੱਖ ਸੰਗਤਾਂ ਦੀ ਬਹੁਤਾਤ ਅਤੇ ਲੜ-ਮਰਨ ਦੇ ਦਰਿੜ੍ਹ ਇਰਾਦੇ ਨੇ ਛੇਤੀ ਹੀ ਪਹਾੜੀ ਰਾਜਿਆਂ ਦੀ ਸੈਨਾ ਦੇ ਪੈਰ ਹਿਲਾ ਦਿੱਤੇ। ਸਿੱਟੇ ਵਜੋਂ ਪਹਾੜੀ ਸੈਨਾ ਭੱਜ ਗਈ ਅਤੇ ਸਿੱਖ ਸੰਗਤਾਂ ਜਿੱਤ ਦੇ ਜੈਕਾਰੇ ਬੁਲਾਉਣ ਲੱਗ ਪਈਆਂ। ਗੁਰੂ ਜੀ ਦੀ ਭੂਆ ਦੇ ਸਾਰੇ ਪੁੱਤਰ, ਸਮੇਤ ਸੰਗੋ ਸ਼ਾਹ ਦੇ, ਲੜਾਈ ਵਿਚ ਸ਼ਹੀਦੀਆਂ ਪਰਾਪਤ ਕਰ ਗਏ ਸਨ। ਰਾਜਾ ਫਤਿਹ ਸ਼ਾਹ ਵੱਲੋਂ ਰਾਜਾ ਹਰੀ ਚੰਦ, ਨਜਾਬਤ ਖ਼ਾਨ, ਭੀਖਣ ਖ਼ਾਨ ਆਦਿ ਰਾਜਪੂਤ ਅਤੇ ਪਠਾਣ ਜਰਨੈਲ ਮਾਰੇ ਗਏ ਸਨ। ਜਾਪਦਾ ਹੈ ਕਿ ਫਤਿਹ ਸ਼ਾਹ ਦੇ ਸਾਥੀ ਪਹਾੜੀ ਰਾਜੇ ਸਿਰਫ ਇਕ ਰਵਾਜਨੀ ਦੋਸਤੀ ਵਜੋਂ ਫਤਿਹ ਸ਼ਾਹ ਨਾਲ ਮਿਲ ਕੇ ਜੰਗ ਵਿਚ ਭਾਗ ਲੈ ਰਹੇ ਸਨ। ਉਨ੍ਹਾਂ ਦੀ ਇਸ ਖਾਹਮੁਖਾਹ ਦੀ ਲੜਾਈ ਵਿਚ ਕੋਈ ਰੁਚੀ ਨਹੀਂ ਸੀ। ਇਹੀ ਕਾਰਣ ਸੀ ਕਿ ਸਿੱਖ ਸੰਗਤਾਂ ਨੇ ਇਨ੍ਹਾਂ ਦੋ-ਚਿੱਤੀ ਵਿਚ ਡੁੱਬੇ ਰਾਜਿਆਂ ਦੀ ਸੈਨਾ ਨੂੰ ਦੋ ਪਹਿਰ ਦੀ ਗਹਿਗੱਚਵੀਂ ਲੜਾਈ ਵਿਚ ਬੜੀ ਆਸਾਨੀ ਨਾਲ ਹਰਾ ਦਿੱਤਾ ਸੀ।

ਭੰਗਾਣੀ ਦੀ ਇਕ ਦਿਨ ਦੀ ਫੈਸਲਾਕੁਨ ਲੜਾਈ ਵਿਚੋਂ ਕਈ ਬੜੇ ਭਾਵਪੂਰਨ ਨੁਕਤੇ ਪੈਦਾ ਹੁੰਦੇ ਹਨ। ਇਕ ਇਹ ਕਿ ਭੰਗਾਣੀ ਦਾ ਮੈਦਾਨ ਨਾਹਨ ਰਿਆਸਤ ਵਿਚ ਹੀ ਸੀ। ਇਸ ਦਾ ਮਤਲਬ ਹੈ ਕਿ ਗੜ੍ਹਵਾਲ ਦੇ ਰਾਜੇ ਨੇ ਆਪਣੀ ਰਿਆਸਤ ਤੋਂ ਬਾਹਰ ਆ ਕੇ ਇਕ ਦੂਸਰੀ ਰਿਆਸਤ ਵਿਚ ਦਾਖ਼ਲ ਹੋ ਕੇ ਗੁਰੂ ਜੀ ਦੀ ਸਿੱਖ ਸੰਗਤ ਉਪਰ ਹਮਲਾ ਕੀਤਾ ਸੀ। ਜੇਕਰ ਗੁਰੂ ਜੀ ਹਮਲਾਵਰ ਹੁੰਦੇ ਤਾਂ ਉਨ੍ਹਾਂ ਨੇ ਗੜ੍ਹਵਾਲ ਰਿਆਸਤ ਵਿਚ ਦਾਖ਼ਲ ਹੋ ਕੇ ਹਮਲਾ ਕਰਨਾ ਸੀ। ਪਰ ਇਹ ਨਹੀਂ ਹੋਇਆ ਸਗੋਂ ਇਸ ਦੇ ਉਲਟ ਹੋਇਆ ਸੀ। ਹਮਲਾਵਰ ਫਤਿਹ ਸ਼ਾਹ ਸੀ ਅਤੇ ਗੁਰੂ ਸਾਹਿਬ ਆਤਮ ਰੱਖਿਆ ਦੀ ਲੜਾਈ ਲੜ ਰਹੇ ਸਨ।

ਦੂਜਾ ਨੁਕਤਾ ਇਹ ਹੈ ਕਿ ਜਿਵੇਂ 'ਬਚਿਤ੍ਰ ਨਾਟਕ' ਵਿਚ ਲਿਖਿਆ ਗਿਆ ਹੈ ਕਿ ਉਦਾਸੀ ਮਹੰਤ ਕਿਰਪਾਲ ਅਤੇ ਹਲਵਾਈ ਦਯਾ ਰਾਮ ਵਰਗੇ ਸਾਧਾਰਨ ਲੋਕ, ਜਿਨ੍ਹਾਂ ਨੇ ਕਦੇ ਵੀ ਤਲਵਾਰ ਨਹੀਂ ਵਾਹੀ ਸੀ, ਉਹ ਵੀ ਇਸ ਲੜਾਈ ਵਿਚ ਆਪਣੇ ਰਵਾਇਤੀ ਹਥਿਆਰ ਕੁਤਕਾ ਅਤੇ ਚਿਮਟਿਆਂ ਨਾਲ ਹੀ ਲੜ ਰਹੇ ਸਨ। ਇਸ ਤੋਂ ਇਸ਼ਾਰਾ ਮਿਲਦਾ ਹੈ ਕਿ ਸਿੱਖ ਸੰਗਤਾਂ ਵਿਚ ਆਮ ਸਾਧਾਰਨ ਅਤੇ ਪਛੜੀਆਂ ਜਾਤਾਂ ਦੇ ਗਰੀਬ ਲੋਕ ਅਤੇ ਦੁਕਾਨਦਾਰ ਆਦਿ ਹੀ ਸਨ। ਦੂਜੇ ਪਾਸੇ ਟਰੇਂਡ ਫ਼ੌਜ ਸੀ। ਇਹ ਗੁਰੂ ਜੀ ਦੀ ਮਹਾਨ ਮਿਕਨਾਤੀਸੀ ਖਿੱਚ ਦਾ ਅਤੇ ਪਰੇਰਨਾ ਦਾ ਹੀ ਸਿੱਟਾ ਸੀ ਕਿ ਜਨ-ਸਾਧਾਰਨ ਸਮੂਹ ਕਿਵੇਂ ਸਿਖਿਅਤ ਫ਼ੌਜਾਂ ਉੱਤੇ ਭਾਰੂ ਹੋ ਗਿਆ ਸੀ।

ਤੀਜਾ ਨੁਕਤਾ ਇਹ ਕਿ ਇਸ ਲੜਾਈ ਵਿਚ ਨਾਹਨ ਦੇ ਰਾਜੇ ਦੀ ਕੋਈ ਸ਼ਮੂਲੀਅਤ ਨਹੀਂ ਸੀ। ਇਸ ਤੋਂ ਇਸ ਮੱਤ ਨੂੰ ਮਦਦ ਮਿਲਦੀ ਹੈ ਕਿ ਇਹ ਲੜਾਈ ਨਾ ਹੀ ਤਾਂ ਗੜ੍ਹਵਾਲ ਅਤੇ ਨਾਹਨ ਰਿਆਸਤਾਂ ਦੀ ਆਪਸੀ ਦੁਸ਼ਮਣੀ ਕਰਕੇ ਸੀ, ਜਿਵੇਂ ਕਿ ਮੁੱਢਲੀਆਂ ਗੁਰਮੁੱਖੀ ਲਿਖਤਾਂ ਦੇ ਲੇਖਕਾਂ ਨੇ ਬੜੇ ਜ਼ੋਰ ਨਾਲ ਲਿਖਿਆ ਹੈ ਅਤੇ ਨਾ ਹੀ ਇਹ ਲੜਾਈ ਨਾਹਨ ਰਿਆਸਤ ਦੀ ਸੁਰੱਖਿਆ ਵਾਸਤੇ ਹੀ ਸੀ। ਇਹ ਨਿਰੋਲ ਫਤਿਹ ਸ਼ਾਹ ਅਤੇ ਗੁਰੂ ਗੋਬਿੰਦ ਸਿੰਘ ਵਿਚਕਾਰ ਹੋਈ ਲੜਾਈ ਸੀ ਜਿਸ ਵਿਚੋਂ ਸਿਰਫ ਉਹੀ ਧਿਰ ਫਤਿਹ ਪਰਾਪਤ ਕਰ ਕੇ ਨਿਕਲੀ ਸੀ ਜਿਹੜੀ ਸੱਚ ਦੇ ਉਪਰ ਪਹਿਰਾ ਦੇ ਰਹੀ ਸੀ।

ਚੌਥਾ, ਇਸ ਲੜਾਈ ਵਿਚ ਸਪਸ਼ਟ ਫਤਿਹ ਪਰਾਪਤ ਕਰ ਲੈਣ ਤੋਂ ਬਾਅਦ ਵੀ ਗੁਰੂ ਸਾਹਿਬ ਪਾਉਂਟਾ ਸਾਹਿਬ ਨਹੀਂ ਰਹੇ ਸਨ। ਉਹ ਲੜਾਈ ਦੇ ਕੁਝ ਹੀ ਸਮੇਂ ਬਾਅਦ ਪਾਉਂਟਾ ਸਾਹਿਬ ਛੱਡ ਕੇ ਆਨੰਦਪੁਰ ਸਾਹਿਬ ਨੂੰ ਵਾਪਸ ਆ ਗਏ ਸਨ। ਇਸ ਦਾ ਭਾਵ ਹੈ ਕਿ ਗੁਰੂ ਸਾਹਿਬ ਨਾ ਹੀ ਜ਼ਮੀਨ ਹੜੱਪਣ ਲਈ ਲੜਾਈਆਂ ਕਰਦੇ ਸਨ ਅਤੇ ਨਾ ਹੀ ਕਿਸੇ ਨੂੰ ਡਰਾਉਣ ਲਈ। ਉਹ ਤਾਂ ਹਰ ਸਮੇਂ ਲੜਾਈ ਤੋਂ ਟਲ ਕੇ ਰਹਿੰਦੇ ਸਨ। ਪਾਉਂਟਾ ਸਾਹਿਬ ਵਿਖੇ ਰਹਿੰਦਿਆਂ, ਫਤਿਹ ਸ਼ਾਹ ਦੇ ਮਨ ਵਿਚ ਈਰਖਾ ਵੱਸ ਹੋ ਕੇ ਕਦੇ ਫਿਰ ਤੋਂ ਹਮਲਾ ਕਰਨ ਦਾ ਵਿਚਾਰ ਨਾ ਪੈਦਾ ਹੋ ਜਾਵੇ, ਇਸ ਗੱਲ ਨੂੰ ਖ਼ਤਮ ਕਰਨ ਲਈ ਗੁਰੂ ਸਾਹਿਬ ਪਾਉਂਟਾ ਸਾਹਿਬ ਨੂੰ ਹੀ ਛੱਡ ਕੇ ਚਲੇ ਗਏ ਸਨ।

ਲੜਾਈ ਤੋਂ ਪਿੱਛੋਂ ਗੁਰੂ ਸਾਹਿਬ ਨੇ ਵਾਪਸ ਆਨੰਦਪੁਰ ਸਾਹਿਬ ਨੂੰ ਆਉਣ ਲਈ ਚਾਲੇ ਪਾ ਦਿੱਤੇ ਸਨ। ਸਿੱਖ ਸੰਗਤਾਂ ਨੂੰ ਸਿਧੇ ਰਸਤੇ ਰਾਹੀਂ ਮਾਲ ਅਸਬਾਬ ਦੇ ਨਾਲ ਭੇਜ ਦਿੱਤਾ ਗਿਆ ਸੀ ਪਰ ਗੁਰੂ ਸਾਹਿਬ ਖੁਦ ਕੁਝ ਚੋਣਵੇਂ ਸਿੱਖਾਂ ਨਾਲ ਵੱਖ ਵੱਖ ਪਿੰਡਾਂ ਵਿਚੋਂ ਦੀ ਹੁੰਦੇ ਹੋਏ ਚੱਲੇ ਸਨ। ਪਾਉਂਟਾ ਸਾਹਿਬ ਤੋਂ ਰਵਾਨਾ ਹੋ ਕੇ ਗੁਰੂ ਸਾਹਿਬ ਕਪਾਲ ਮੋਚਨ ਵਾਲੀ ਜਗਾਹ 'ਤੇ ਪਹੁੰਚੇ। ਕਪਾਲ ਮੋਚਨ ਜਗਾਧਾਰੀ, ਸਢੌਰਾ ਅਤੇ ਕਾਲਾ ਅੰਬ ਦੇ ਵਿਚਾਕਰ ਇਕੋ ਜਿੰਨੀ ਦੂਰੀ 'ਤੇ ਸਥਿਤ ਹੈ। ਇਹ ਹਿੰਦੂਆਂ ਦਾ ਤੀਰਥ ਅਸਥਾਨ ਹੈ। ਇੱਥੇ ਵਿਸ਼ਾਲ ਤਲਾਬ ਅਤੇ ਮੰਦਰ ਸਨ। ਗੁਰੂ ਨਾਨਕ ਦੇਵ ਜੀ ਅਤੇ ਗੁਰੂ ਤੇਗ ਬਹਾਦੁਰ ਜੀ ਵੀ ਇੱਥੇ ਆ ਚੁੱਕੇ ਸਨ। ਗੁਰੂ ਜੀ ਨੇ ਇੱਥੇ ਠਹਿਰਾਅ ਕੀਤਾ। ਲੜਾਈ ਵਿਚ ਹਿੱਸਾ ਲੈਣ ਵਾਲੇ ਸੂਰਮਿਆਂ ਨੂੰ ਅਤੇ ਵੱਖ ਵੱਖ ਪਿੰਡਾਂ ਵਿਚੋਂ ਸ਼ਾਮਲ ਹੋਏ ਲੋਕਾਂ ਨੂੰ ਗੁਰੂ ਜੀ ਨੇ ਇੱਥੇ ਵਿਸ਼ਾਲ ਦਰਬਾਰ ਲਗਾ ਕੇ ਸਿਰੋਪਾਓ ਬਖ਼ਸ਼ੇ ਸਨ। ਸਿਰੋਪਾਓ ਲਈ ਨਵੇਂ ਕੱਪੜੇ ਜਗਾਧਰੀ ਦੇ ਦੁਕਾਨਦਾਰਾਂ ਕੋਲੋਂ ਮੁੱਲ ਲੈ ਕੇ ਬੂੜੀਏ ਦੇ ਲਲਾਰੀਆਂ ਪਾਸੋਂ ਰੰਗਵਾਏ ਸਨ। ਪਿੰਡਾਂ ਦੇ ਮੁੱਖੀ ਲੋਕ ਵੀ ਪੱਗਾਂ ਅਤੇ ਨਜ਼ਰਾਨੇ ਲੈ ਕੇ ਗੁਰੂ ਜੀ ਦੇ ਦਰਬਾਰ ਵਿਚ ਆਏ ਸਨ। ਭੰਗਾਣੀ ਦੀ ਲੜਾਈ ਵਿਚ ਮਿਲੀ ਫਤਿਹ ਨੇ ਅਤੇ ਹਥਿਆਰਾਂ ਦੀ ਤਾਕਤ ਨੇ ਜਦੋਂ ਗੁਰੂ ਜੀ ਦੀ ਪਰਸਿੱਧੀ ਦੂਰ ਦੂਰ ਤਕ ਫੈਲਾ ਦਿੱਤੀ ਸੀ ਤਾਂ ਇਲਾਕੇ ਦੇ ਮੁੱਖੀ ਲੋਕ ਗੁਰੂ ਜੀ ਦੇ ਦਰਸ਼ਨਾਂ ਨੂੰ ਆਉਣ ਲੱਗ ਪਏ ਸਨ।[13] ਗੁਰੂ ਜੀ ਦੀ ਭੰਗਾਣੀ ਦੀ ਲੜਾਈ ਵਿਚ ਫਤਿਹ ਕਾਰਣ ਹੀ ਆਮ ਜਨਤਾ ਦਾ ਝੁਕਾਅ ਗੁਰੂ ਜੀ ਵੱਲ ਹੋ ਗਿਆ ਸੀ। ਉਹ ਗੁਰੂ ਜੀ ਨੂੰ ਆਪਣਾ ਨਵਾਂ ਨੇਤਾ ਸਵੀਕਾਰ ਰਹੇ ਸਨ। ਸਿੱਖਾਂ ਦੇ ਹੌਸਲੇ ਇਸ ਜਿੱਤ ਤੋਂ ਬਾਅਦ ਇਤਨੇ ਵੱਧ ਗਏ ਸਨ ਕਿ ਉਹ ਦਿੱਲੀ ਤੋਂ ਲੈ ਕੇ ਆਨੰਦਪੁਰ ਸਾਹਿਬ ਤੱਕ ਦੇ ਸਭ ਰਾਜਿਆਂ ਅਤੇ ਰਜਵਾੜਿਆਂ ਨੂੰ ਫਤਿਹ ਕਰ ਲੈਣ ਦੀਆਂ ਗੱਲਾਂ ਕਰ ਰਹੇ ਸਨ। ਸਿੱਖਾਂ ਦੇ ਇਨ੍ਹਾਂ ਹੀ ਇਰਾਦਿਆਂ ਨੂੰ ਜ਼ਾਹਰ ਕਰਦੀਆਂ ਸੁੱਖਾ ਸਿੰਘ ਦੀਆਂ ਇਹ ਤੁਕਾਂ ਹਨ:

*ਪ੍ਰਭੂ ਹੁਕਮੰ ਕੀਜੀਐ। ਦੇਸੰ ਜੁ ਜੀਤ ਲੀਜੀਐ।*
*ਦਿਲੀ ਲਾਹੌਰ ਕਾਬਲੀ। ਸਢੌਰ ਬੂਰ ਦਾਮਲੀ।*
*ਪੁਰੰ ਆਨੰਦ ਪਾਂਵਟਾ। ਬਿਚੈ ਅਰੈ ਜੁ ਰਾਂਵਟਾ।*
*ਤਿਸੈ ਜੁ ਕਾਠ ਦੇਹਗੇ। ਮਲੇਛ ਲੂਟ ਲੈਹਗੇ।*
*....ਅਬ ਹਮ ਕੋ ਆਇਸ ਕਰ ਦੀਜੈ। ਜੀਤਧਰਨ ਸਗਰੀ ਕਰ ਲੀਜੈ।*
*ਸਿਰੀ ਨਗਰ ਪਰ ਕੋ ਚੜ ਜਾਵੈ। ਦਿਲੀ ਕਹੋ ਲੂਟ ਲੈ ਆਵੇ।*
*ਜੋ ਹਮ ਸੋ ਅਵਧ ਰਨ ਧਰੈ। ਤਾ ਕੋ ਕਤਲ ਖਾਲਸਾ ਕਰੈ।*
*ਆਨੰਦਪੁਰ ਇਹ ਠੌਰ ਮਝਾਰਾ। ਏਕ ਰਾਜ ਕਰਿਐ ਬਿਸਥਾਰਾ।*[14]

---

13. See also Macauliffe, p. 46.
14. *ਗੁਰਬਿਲਾਸ ਪਾਤਿਸ਼ਾਹੀ 10*, ਪੰਨਾ 116.

  

ਕਪਾਲ ਮੋਚਨ ਵਿਖੇ ਪੱਗਾਂ ਇਕੱਠੀਆਂ ਕਰਨ ਅਤੇ ਸਿਰੋਪਾਓ ਦੇਣ ਬਾਰੇ *ਦਸਮ ਗ੍ਰੰਥ* ਦੀ 'ਚਰਿਤ੍ਰੋ ਪਖਯਾਨ'[15] ਰਚਨਾ ਵਿਚ ਇਕ ਗੱਲ ਹੋਰ ਵੀ ਮਿਲਦੀ ਹੈ। ਇਸ ਰਚਨਾ ਵਿਚ ਇਸ ਗੱਲ ਨੂੰ ਐਸੀ ਭੱਦੀ ਵਿਆਖਿਆ ਸਹਿਤ ਬਿਆਨ ਕੀਤਾ ਗਿਆ ਹੈ ਜਿਸ ਬਾਰੇ ਕੁਝ ਨਾ ਕੁਝ ਜ਼ਰੂਰ ਲਿਖਣਾ ਬਣਦਾ ਹੈ। ਲਿਖਿਆ ਹੈ ਕਿ ਜਦੋਂ ਗੁਰੂ ਸਾਹਿਬ ਕਪਾਲ ਮੋਚਨ ਪਹੁੰਚੇ ਤਾਂ ਉਨ੍ਹਾਂ ਨੇ ਸਿੱਖ ਸੂਰਬੀਰਾਂ ਨੂੰ ਸਿਰੋਪਾਓ ਦੇਣ ਲਈ ਜਗਾਧਰੀ ਅਤੇ ਬੂੜੀਏ ਤੋਂ ਪੱਗਾਂ ਲਿਆਉਣ ਲਈ ਕੁਝ ਸਿੱਖ ਭੇਜੇ ਪਰ ਉਨ੍ਹਾਂ ਨੂੰ ਕਿਤੋਂ ਵੀ ਪੱਗਾਂ ਨਾ ਮਿਲੀਆਂ। ਅਖੀਰ ਨੂੰ ਇਕ ਸਕੀਮ ਸੋਚੀ ਗਈ। ਸਕੀਮ ਸੀ ਕਿ ਜਿਹੜਾ ਵੀ ਆਦਮੀ ਸਵੇਰੇ-ਸਵੇਰੇ ਕਪਾਲ ਮੋਚਨ ਦੇ ਸਰੋਵਰ ਪਾਸ ਪਿਸ਼ਾਬ-ਟੱਟੀ ਕਰੇਗਾ ਉਸ ਦੀ ਪੱਗ ਲਾਹ ਲਈ ਜਾਵੇ। ਇਸੇ ਤਰ੍ਹਾਂ ਕੀਤਾ ਗਿਆ। ਸਿੱਖ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਝਾੜੀਆਂ ਵਿਚ ਛੁਪ ਕੇ ਬੈਠ ਗਏ। ਜਦੋਂ ਲੋਕ ਆਪੋ ਆਪਣੇ ਘਰਾਂ ਵਿਚੋਂ ਬਾਹਰ ਆ ਕੇ ਤੀਰਥ ਦੇ ਕਿਨਾਰੇ ਟੱਟੀ-ਪਿਸ਼ਾਬ ਕਰਨ ਲੱਗੇ ਤਾਂ ਸਿੱਖ ਝਾੜੀਆਂ ਵਿਚੋਂ ਨਿਕਲ ਕੇ ਉਨ੍ਹਾਂ ਦੀ ਬੈਠੇ-ਬਿਠਾਇਆਂ ਦੀ ਪੱਗ ਲਾਹ ਲੈਂਦੇ ਸੀ ਇਸ ਤਰ੍ਹਾਂ 800 ਪੱਗਾਂ ਇਕੱਠੀਆਂ ਹੋ ਗਈਆਂ। ਗੁਰੂ ਸਾਹਿਬ ਨੇ ਉਹ ਧੁਆ ਕੇ ਸਿੱਖ ਸੂਰਬੀਰਾਂ ਨੂੰ ਸ਼ਿਰੋਪਾਓ ਵਜੋਂ ਦੇ ਦਿੱਤੀਆਂ। ਜਿਹੜੀਆਂ ਪੱਗਾਂ ਸਿਰੋਪਾਓ ਦੇਣ ਪਿੱਛੋਂ ਬਾਕੀ ਬਚ ਗਈਆਂ ਉਨ੍ਹਾਂ ਨੂੰ ਵੇਚ ਦਿੱਤਾ ਗਿਆ ਅਤੇ ਕੁਝ ਪੈਦਲ ਸਿਪਾਹੀਆਂ ਨੂੰ ਦੇ ਦਿੱਤੀਆਂ ਗਈਆਂ ਸਨ।

ਹੁਣ ਦੇਖਿਆ ਜਾਵੇ ਕਿ ਇਸ ਗੱਲ ਵਿਚ ਕੋਈ ਰਤਾ ਭਰ ਵੀ ਵਜ਼ਨ ਜਾਂ ਗੰਭੀਰਤਾ ਹੈ? ਕਿੰਨੀ ਭੱਦੀ, ਹਾਸੋਹੀਣੀ ਅਤੇ ਕਿਰਦਾਰ ਤੋਂ ਗਿਰੀ ਹੋਈ ਗੱਲ ਕੀਤੀ ਗਈ ਹੈ। ਇਸ ਦੇ ਕਿਸੇ ਵੀ ਪੱਖ ਬਾਰੇ ਬਹਿਸ ਕਰਨੀ ਫਜ਼ੂਲ ਹੈ। ਇਹ ਗੱਲ ਮੂਲੋਂ ਹੀ ਗਲਤ ਹੈ ਅਤੇ ਕਿਸੇ ਐਸੇ ਸ਼ਰਾਰਤੀ ਦਿਮਾਗ ਦੀ ਕਾਢ ਹੈ ਜਿਸ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਮਿਸ਼ਨ ਨੂੰ ਬਿਗਾੜ ਕੇ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ।

ਕਪਾਲ ਮੋਚਨ ਤੋਂ ਚਲ ਕੇ ਗੁਰੂ ਸਾਹਿਬ ਸਢੌਰੇ ਠਹਿਰੇ। ਇੱਥੇ ਮੁਸਲਿਮ ਸੂਫੀ ਫਕੀਰ ਪੀਰ ਬੁੱਧੂ ਸ਼ਾਹ ਦਾ ਡੇਰਾ ਸੀ। ਇਸ ਦਾ ਗੁਰੂ ਘਰ ਨਾਲ ਬਹੁਤ ਅੱਛਾ ਸਬੰਧ ਸੀ। ਰਵਾਇਤ ਤਾਂ ਇਹ ਵੀ ਹੈ ਕਿ ਪੀਰ ਬੁੱਧੂ ਸ਼ਾਹ ਅਤੇ ਉਸ ਦੇ ਪੁੱਤਰਾਂ ਨੇ ਭੰਗਾਣੀ ਦੀ ਲੜਾਈ ਵਿਚ ਭਾਗ ਲਿਆ ਸੀ ਅਤੇ ਇਸ ਦੇ ਪੁੱਤਰ ਲੜਾਈ ਵਿਚ ਸ਼ਹੀਦ ਹੋ ਗਏ ਸਨ। ਪਰ 'ਬਚਿਤ੍ਰ ਨਾਟਕ' ਵਿਚ ਇਸ ਗੱਲ ਦਾ ਕੋਈ ਵੀ ਇਸ਼ਾਰਾ ਨਹੀਂ ਹੈ। ਗੁਰੂ ਜੀ ਪੀਰ ਬੁੱਧੂ ਸ਼ਾਹ ਨੂੰ ਮਿਲੇ ਅਤੇ ਧਾਰਮਕ ਵਿਚਾਰ-ਚਰਚਾ ਕੀਤੀ। ਇੱਥੋਂ ਚਲ ਕੇ ਰਾਣੀ ਕਾ ਰਾਇਪੁਰ ਪਹੁੰਚੇ। ਰਾਇਪੁਰ ਦੀ ਰਾਣੀ ਆਪਣੇ ਦਰਬਾਰੀਆਂ ਸਮੇਤ ਗੁਰੂ ਜੀ ਨੂੰ ਅੱਗੋਂ ਆ ਕੇ ਮਿਲੀ। ਗੁਰੂ ਜੀ ਉਸ ਦੇ ਮਹਿਲਾਂ ਵਿਚ ਗਏ ਸਨ ਅਤੇ ਕੁਝ ਸਮਾਂ ਉੱਥੇ ਠਹਿਰਾ ਕੀਤਾ ਸੀ। ਇੱਥੋਂ ਅੱਗੇ ਚਲਦੇ ਹੋਏ ਮਾਣਕ ਟਬਰਾ, ਲਾਹੜਪੁਰ, ਟੋਕਾ, ਨਾਡਾ ਸਾਹਿਬ, ਮਨੀਮਾਜਰਾ, ਰੋਪੜ ਅਤੇ ਕੀਰਤਪੁਰ ਸਾਹਿਬ ਹੁੰਦੇ ਹੋਏ ਆਨੰਦਪੁਰ ਸਾਹਿਬ ਪਹੁੰਚ ਗਏ। 'ਬਚਿਤ੍ਰ ਨਾਟਕ' ਵਿਚ ਲਿਖਿਆ ਹੈ ਕਿ ਪਾਉਂਟਾ ਸਾਹਿਬ ਤੋਂ ਵਾਪਸ ਆ ਕੇ ਆਨੰਦਪੁਰ ਸਾਹਿਬ ਦੇ ਨਗਰ ਨੂੰ ਸਥਾਪਤ ਕੀਤਾ। ਇਸ ਦਾ ਭਾਵ ਇਹ ਹੀ ਹੈ ਕਿ ਇਸ ਸਮੇਂ ਆਨੰਦਗੜ੍ਹ ਸਮੇਤ ਹੋਰ ਕਿਲ੍ਹੇ ਉਸਾਰੇ ਗਏ ਅਤੇ ਉਨ੍ਹਾਂ ਵਿਚ ਸੁਰੱਖਿਆ ਦਾ ਸਾਰਾ ਸਾਮਾਨ ਰੱਖਿਆ ਗਿਆ ਸੀ ਤਾਂ ਕਿ ਬਾਹਰਲਾ ਕੋਈ ਦੁਸ਼ਮਣ ਆਨੰਦਪੁਰ ਸਾਹਿਬ 'ਤੇ ਹਮਲਾ ਕਰਕੇ ਸਿੱਖ ਸੰਗਤਾਂ ਨੂੰ ਨੁਕਸਾਨ ਨਾ ਪਹੁੰਚਾ ਸਕੇ।

**ਨਾਦੌਣ ਦੀ ਜੰਗ** : ਨਾਦੌਣ, ਹਿਮਾਚਲ ਪਰਦੇਸ਼ ਪਰਾਂਤ ਦੇ ਜ਼ਿਲ੍ਹਾ ਹਮੀਰਪੁਰ ਦੀ ਤਹਿਸੀਲ ਹੈ। ਇਹ ਸ਼ਹਿਰ ਬਿਆਸ ਦਰਿਆ ਦੇ ਖੱਬੇ ਕੰਢੇ ਉਪਰ ਸਥਿਤ ਹੈ। ਇਹ ਹਮੀਰਪੁਰ ਤੋਂ 28 ਕਿਲੋਮੀਟਰ ਅਤੇ ਕਾਂਗੜੇ ਤੋਂ 32 ਕਿਲੋਮੀਟਰ ਦੀ ਵਿੱਥ 'ਤੇ ਹੈ। ਇੱਥੋਂ ਦੀ ਲੜਾਈ 20 ਮਾਰਚ 1690 ਈ. ਨੂੰ ਲੜੀ ਗਈ

---

15. *ਦਸਮ ਗ੍ਰੰਥ* ਦੀ ਰਚਨਾ ਚਰਿਤ੍ਰੋ ਪਖਯਾਨ, ਚਰਿਤ੍ਰ 71ਵਾਂ ਬੰਦ 1-10.

ਸੀ। ਲੜਾਈ ਮੁੱਖ ਤੌਰ 'ਤੇ ਅਲਫ਼ ਖ਼ਾਨ ਅਤੇ ਭੀਮ ਚੰਦ ਵਿਚਕਾਰ ਸੀ। ਅਲਫ਼ ਖ਼ਾਨ ਸੰਭਵ ਤੌਰ 'ਤੇ ਕਾਂਗੜੇ ਦੇ ਫ਼ੌਜਦਾਰ ਮੀਆਂ ਖ਼ਾਨ ਦਾ ਸਹਾਇਕ ਕਮਾਂਡਰ ਸੀ। ਇੱਥੋਂ ਜੰਮੂ ਵੀ ਬਹੁਤ ਦੂਰ ਹੈ ਅਤੇ ਲਾਹੌਰ ਵੀ। ਇਸ ਕਰਕੇ ਪੰਜਾਬ ਦੀਆਂ ਪਹਾੜੀ ਰਿਅਸਤਾਂ ਨਾ ਹੀ ਤਾਂ ਲਾਹੌਰ ਦੇ ਸੂਬੇਦਾਰ ਦੇ ਅਧੀਨ ਸਨ ਅਤੇ ਨਾ ਹੀ ਜੰਮੂ ਦੇ ਫ਼ੌਜਦਾਰ ਦੇ। ਕਾਂਗੜਾ, ਜਿਹੜਾ ਕਿ ਅਕਬਰ ਦੇ ਸਮੇਂ ਤੋਂ ਹੀ ਮੁਗ਼ਲ ਸਰਕਾਰ ਦੇ ਅਧੀਨ ਸੀ, ਪੰਜਾਬ ਦੀਆਂ ਪਹਾੜੀ ਰਿਅਸਤਾਂ ਉਪਰ ਨਿਗਰਾਨੀ ਕਰਦਾ ਸੀ। ਦੂਸਰੀ ਸੰਭਾਵਨਾ ਸਰਹਿੰਦ ਦੇ ਫ਼ੌਜਦਾਰ ਦੀ ਹੋ ਸਕਦੀ ਹੈ ਕਿਉਂਕਿ ਇਹ ਪਹਾੜੀ ਰਿਆਸਤਾਂ ਸਰਹਿੰਦ ਦੇ ਕਾਫੀ ਨਜ਼ਦੀਕ ਸਨ। ਪਰ ਨਾਦੌਣ ਤੱਕ ਸਰਹਿੰਦ ਦੇ ਫ਼ੌਜਦਾਰ ਨੂੰ ਵੀ ਫ਼ੌਜ ਭੇਜਣੀ ਬਹੁਤ ਔਖੀ ਸੀ। ਇਸ ਕਰਕੇ ਨਿਸ਼ਚਤ ਤੌਰ 'ਤੇ ਇਹੋ ਹੀ ਕਿਹਾ ਜਾ ਸਕਦਾ ਹੈ ਕਿ ਕਾਂਗੜਾ ਦੇ ਫ਼ੌਜਦਾਰ ਨੇ ਅਲਫ਼ ਖ਼ਾਨ ਨੂੰ ਪਹਾੜੀ ਰਿਆਸਤਾਂ ਤੋਂ ਮੁਆਮਲਾ ਵਸੂਲਣ ਲਈ ਭੇਜਿਆ ਸੀ। ਖੁਦ ਮੀਆਂ ਖ਼ਾਨ ਜੰਮੂ ਵੱਲ ਚਲਿਆ ਗਿਆ ਸੀ। ਕੁਝ ਕੁ ਲੇਖਕਾਂ ਨੇ ਇਹ ਵੀ ਲਿਖਿਆ ਹੈ ਕਿ ਔਰੰਗਜ਼ੇਬ ਦੇ ਕਾਫੀ ਸਮੇਂ ਤੋਂ ਦੱਖਣ ਵਿਚ ਹੋਣ ਕਰਕੇ ਪੰਜਾਬ ਦੇ ਪਹਾੜੀ ਰਾਜੇ ਬਾਗੀ ਹੋ ਗਏ ਸਨ। ਇਸ ਕਰ ਕੇ ਮੀਆਂ ਖ਼ਾਨ ਅਤੇ ਅਲਫ਼ ਖ਼ਾਨ ਨੂੰ ਇਸ ਮੁਹਿੰਮ 'ਤੇ ਆਉਣਾ ਪਿਆ ਸੀ। ਇਹ ਗੱਲ ਦਰੁਸਤ ਨਹੀਂ ਹੈ। ਪਹਿਲੀ ਗੱਲ ਤਾਂ ਇਹ ਕਿ ਪਹਾੜੀ ਰਾਜਿਆਂ ਦੀ ਨਾ ਹੀ ਤਾਂ ਇਤਨੀ ਤਾਕਤ ਸੀ ਕਿ ਉਹ ਸ਼ਕਤੀਸ਼ਾਲੀ ਮੁਗ਼ਲ ਸਾਮਰਾਜ ਵਿਰੁੱਧ ਬਗ਼ਾਵਤ ਕਰ ਸਕਦੇ ਅਤੇ ਨਾ ਹੀ ਇਨ੍ਹਾਂ ਨੂੰ ਬਾਗੀ ਹੋਣ ਵਿਚ ਕੋਈ ਫਾਇਦਾ ਹੀ ਸੀ। ਇਨ੍ਹਾਂ ਦੀ ਅੰਦਰੂਨੀ ਸੁਤੰਤਰਾ ਬਰਕਰਾਰ ਸੀ। ਮੁਗ਼ਲ ਕੇਂਦਰ ਤੋਂ ਇਹ ਰਿਆਸਤਾਂ ਬਹੁਤ ਦੂਰ ਸਨ। ਮੁਗਲ ਸਰਕਾਰ ਦਾ ਇਨ੍ਹਾਂ ਕੋਲੋਂ ਛਿਮਾਹੀ ਮੁਆਮਲਾ ਲੈਣ ਤੋਂ ਬਿਨਾਂ ਇਨ੍ਹਾਂ ਨਾਲ ਹੋਰ ਕੋਈ ਵੀ ਦਿਲਚਸਪੀ ਵਾਲਾ ਸਬੰਧ ਨਹੀਂ ਸੀ। ਨਾਦੌਣ ਦੀ ਲੜਾਈ ਵਿਚੋਂ ਫਤਿਹ ਪਰਾਪਤ ਕਰ ਲੈਣ ਦੇ ਬਾਵਜੂਦ ਵੀ, ਜਿਵੇਂ ਕਿ ਅੱਗੇ ਚਲ ਕੇ ਪਤਾ ਲੱਗੇਗਾ, ਰਾਜਾ ਭੀਮ ਚੰਦ ਨੇ ਅਲਫ਼ ਖ਼ਾਨ ਨਾਲ ਸਮਝੌਤਾ ਕਰ ਲਿਆ ਸੀ। ਇਸ ਤੋਂ ਉਕਤ ਗੱਲ ਭਲੀ-ਭਾਂਤ ਸਾਬਤ ਹੁੰਦੀ ਹੈ। ਗੱਲ ਅਸਲ ਵਿਚ ਇਹ ਸੀ ਕਿ ਮੁਗ਼ਲ ਸਾਮਰਾਜ ਦੇ ਖੇਤਰੀ ਫ਼ੌਜਦਾਰ ਆਪਣੀ ਲੋੜ ਮੁਤਾਬਕ ਸਮੇਂ ਸਮੇਂ 'ਤੇ ਸਾਲ ਵਿਚ ਦੋ ਵਾਰ ਜਾਂ ਇਸ ਤੋਂ ਜ਼ਿਆਦਾ ਵੀ, ਆਪਣੀ ਤਾਕਤ ਦੇ ਜ਼ੋਰ ਨਾਲ, ਪਹਾੜੀ ਰਿਆਸਤਾਂ ਵਿਚੋਂ ਮੁਆਮਲਾ ਉਗਰਾਹ ਲੈਂਦੇ ਸਨ। ਇਹ ਮੁਹਿੰਮ ਵੀ ਸਿਰਫ ਮੁਆਮਲਾ ਉਗਰਾਹੁਣ ਖਾਤਰ ਹੀ ਸੀ। ਨੀਯਤ ਮੁਆਮਲਾ ਤਾਂ ਹਰ ਰਿਆਸਤ ਦੇਣ ਨੂੰ ਤਿਆਰ ਹੁੰਦੀ ਸੀ, ਪਰ ਜਦੋਂ ਨੀਯਤ ਹੱਦ ਤੋਂ ਜ਼ਿਆਦਾ ਮੰਗ ਕੀਤੀ ਜਾਂਦੀ ਸੀ ਤਾਂ ਮੁਸ਼ਕਲ ਹੁੰਦੀ ਸੀ। ਇਸ ਵਾਰ ਵੀ ਨੀਯਤ ਹੱਦ ਨਾਲੋਂ ਜ਼ਿਆਦਾ ਮੰਗ ਕੀਤੀ ਗਈ ਸੀ। ਅੱਗੇ ਚੱਲ ਕੇ ਪਤਾ ਲੱਗੇਗਾ ਕਿ ਹੁਸੈਨੀ ਸ਼ਾਹ ਨੇ ਵੀ ਖਾਹਮੁਖਾਹ ਜ਼ਿਆਦਾ ਮੁਆਮਲਾ ਲੈਣ ਕਰਕੇ ਪਹਾੜੀ ਰਾਜਿਆਂ ਨਾਲ ਲੜਾਈ ਸਹੇੜ ਲਈ ਸੀ। ਮੀਆਂ ਖ਼ਾਨ ਜੰਮੂ ਵੱਲ ਮੁਆਮਲਾ ਉਗਰਾਹੁਣ ਚਲਾ ਗਿਆ ਸੀ ਅਤੇ ਅਲਫ਼ ਖ਼ਾਨ ਇਧਰ ਪੰਜਾਬੀ ਪਹਾੜੀ ਰਿਆਸਤਾਂ ਵੱਲ ਆ ਗਿਆ ਸੀ।

ਇਸ ਲੜਾਈ ਦਾ ਵੇਰਵਾ ਸਿਰਫ 'ਬਚਿਤ੍ਰ ਨਾਟਕ' ਵਿਚ ਹੀ ਮਿਲਦਾ ਹੈ ਅਤੇ ਉਸ ਤੋਂ ਪਿੱਛੋਂ ਦੀਆਂ ਗੁਰਮੁੱਖੀ ਲਿਖਤਾਂ ਵੀ ਤਕਰੀਬਨ 'ਬਚਿਤ੍ਰ ਨਾਟਕ' ਵਿਚਲੀ ਜਾਣਕਾਰੀ ਦੁਆਲੇ ਹੀ ਕੇਂਦਰਿਤ ਹਨ। 'ਬਚਿਤ੍ਰ ਨਾਟਕ' ਵਿਚ ਲਿਖਿਆ ਹੈ ਕਿ ਜਦੋਂ ਅਲਫ਼ ਖ਼ਾਨ ਨੇ ਨਾਦੌਣ ਪਹੁੰਚ ਕੇ ਰਾਜਾ ਭੀਮ ਚੰਦ ਨਾਲ ਲੜਾਈ ਸ਼ੁਰੂ ਕੀਤੀ ਤਾਂ ਰਾਜੇ ਨੇ ਗੁਰੂ ਜੀ ਨੂੰ ਆਪਣੀ ਸਹਾਇਤਾ ਲਈ ਬੁਲਾ ਭੇਜਿਆ। ਲਿਖਿਆ ਇਹ ਵੀ ਹੈ ਕਿ ਉਸ ਨੇ ਹੋਰ ਰਾਜਿਆਂ ਦੇ ਨਾਲ ਗੁਰੂ ਜੀ ਨੂੰ ਵੀ ਬੁਲਾਇਆ (ਸਬੈ ਬੀਰ ਬੋਲੇ ਹਮੈ ਭੀ ਬੁਲਾਯੰ) ਇਸ ਬੁਲਾਵੇ ਅਨੁਸਾਰ ਗੁਰੂ ਜੀ ਨੇ ਖੁਦ ਜੰਗ ਵਿਚ ਸ਼ਮੂਲੀਅਤ ਕੀਤੀ ਅਤੇ ਅਲਫ਼ ਖ਼ਾਨ ਦੇ ਖਿਲਾਫ਼ ਛਿੜੀ ਲੜਾਈ ਵਿਚ ਗੁਰੂ ਜੀ ਨੇ ਰਾਜਾ ਭੀਮ ਚੰਦ ਦਾ ਸਾਥ ਦਿੱਤਾ।

ਗੁਰੂ ਜੀ ਇਕ ਧਾਰਮਿਕ ਨੇਤਾ ਸਨ। ਨਾ ਹੀ ਉਨ੍ਹਾਂ ਦੀ ਕਿਸੇ ਕਿਸਮ ਦੀ ਰਾਜਨੀਤੀ ਵਿਚ ਦਿਲਚਸਪੀ

ਸੀ ਅਤੇ ਨਾ ਹੀ ਉਨ੍ਹਾਂ ਦਾ ਕਿਸੇ ਵਰਗ ਨਾਲ ਵੈਰ-ਵਿਰੋਧ ਸੀ। ਉਹ ਹਿੰਦੂ ਰਾਜਿਆਂ ਲਈ ਵੀ ਗੁਰੂ ਸਨ ਅਤੇ ਮੁਸਲਿਮ ਜਰਨੈਲਾਂ ਲਈ ਵੀ। ਅਲਫ਼ ਖ਼ਾਨ ਦੀ ਮੁਹਿੰਮ ਨਿਰੋਲ ਰਾਜਨੀਤਕ ਸੀ। ਭੀਮ ਚੰਦ ਦਾ ਵਤੀਰਾ ਨਿਸ਼ਚਤ ਨਹੀਂ ਸੀ। ਫਿਰ ਗੁਰੂ ਸਾਹਿਬ ਨੇ ਇਸ ਤਰ੍ਹਾਂ ਦੀ ਲੜਾਈ ਵਿਚ ਕਿਉਂ ਇਕ ਧਿਰ ਦਾ ਸਾਥ ਦਿੱਤਾ? ਇਨ੍ਹਾਂ ਸਵਾਲਾਂ ਦਾ 'ਬਚਿਤ੍ਰ ਨਾਟਕ' ਵਿਚ ਤਾਂ ਕੋਈ ਵੀ ਉੱਤਰ ਨਹੀਂ ਹੈ ਅਤੇ ਹੋਰ ਕਿਸੇ ਲਿਖਤ ਵਿਚ ਇਹ ਨੁਕਤਾ ਉਭਾਰਿਆ ਹੀ ਨਹੀਂ ਗਿਆ। ਜਿੱਥੋਂ ਤੱਕ 'ਬਚਿਤ੍ਰ ਨਾਟਕ' ਵਿਚਲੇ ਵੇਰਵੇ ਦਾ ਸਬੰਧ ਹੈ ਉਹ ਸਾਰੀ ਗੱਲ ਨੂੰ ਸਪਸ਼ਟ ਨਹੀਂ ਕਰਦਾ।

ਇਕ ਹੋਰ ਆਪਾ-ਵਿਰੋਧ ਇਹ ਹੈ ਕਿ ਲੜਾਈ ਵਿਚ ਜਿੱਤ ਪਰਾਪਤ ਕਰ ਲੈਣ ਦੇ ਬਾਵਜੂਦ ਵੀ ਰਾਜਾ ਭੀਮ ਚੰਦ ਨੇ ਗੁਰੂ ਜੀ ਨੂੰ ਦੱਸੇ ਬਗ਼ੈਰ ਅਲਫ਼ ਖ਼ਾਨ ਨਾਲ ਸਮਝੌਤਾ ਕਰ ਲਿਆ ਸੀ। ਇਤਨੇ ਕੱਚੇ ਵਿਅਕਤੀ ਦੀ ਗੁਰੂ ਸਾਹਿਬ ਨੇ ਵੱਡੀ ਪੱਧਰ 'ਤੇ ਜੰਗੀ ਸਹਾਇਤਾ ਕੀਤੀ? ਮੁਗ਼ਲ ਸਰਕਾਰ ਦੇ ਇਕ ਅਹਿਮ ਜਰਨੈਲ ਨਾਲ ਸਿੱਧੀ ਲੜਾਈ ਵਿਚ ਗੁਰੂ ਜੀ ਦੀ ਸ਼ਮੂਲੀਅਤ ਹਕੂਮਤ ਲਈ ਇਕ ਬਹੁਤ ਵੱਡਾ ਬਾਗੀ ਕਦਮ ਸਮਝਿਆ ਜਾ ਸਕਦਾ ਸੀ। ਇਹ ਵੀ ਇਕ ਡਾਵਾਂਡੋਲ ਅਤੇ ਦੋਚਿੱਤੇ ਰਾਜਾ ਭੀਮ ਚੰਦ ਦੀ ਸਹਾਇਤਾ ਕਰਨ ਲਈ ਕੀਤਾ ਗਿਆ ਸੀ। ਲੜਾਈ ਦੇ ਸਿੱਟੇ ਵਜੋਂ ਗੁਰੂ ਜੀ ਦੀ ਉਸ ਨਾਲ ਬਹੁਤ ਭਾਰੀ ਦੁਸ਼ਮਣੀ ਪੈ ਗਈ ਸੀ ਕਿਉਂਕਿ ਗੁਰੂ ਸਾਹਿਬ ਨੇ ਲੜਾਈ ਵਿਚੋਂ ਵਿਹਲੇ ਹੋ ਕੇ ਅਤੇ ਭੀਮ ਚੰਦ ਵੱਲੋਂ ਅਲਫ਼ ਖ਼ਾਨ ਨਾਲ ਸਮਝੌਤਾ ਕਰ ਲੈਣ ਬਾਅਦ ਕਾਂਗੜਾ ਰਿਆਸਤ ਦੇ ਹੀ ਇਕ ਪਿੰਡ ਅਲਸੂਨ ਵਿਚ ਸਥਿਤ ਉਸ ਦੀ ਇਕ ਸੈਨਿਕ ਛਾਉਣੀ ਨੂੰ ਉਜਾੜ ਦਿੱਤਾ ਸੀ। ਅਲਸੂਨ ਦੀ ਇਹ ਝੜੱਪ ਸਿਰਫ ਭੀਮ ਚੰਦ ਨਾਲ ਰੋਸ ਪਰਗਟ ਕਰਨ ਕਰਕੇ ਹੀ ਸੀ। ਅਲਸੂਨ ਰਾਜਪੂਤਾਂ ਅਤੇ ਬਰਾਹਮਣ ਤਬਕੇ ਦੀ ਆਬਾਦੀ ਵਾਲਾ ਪਿੰਡ ਸੀ। ਜੋ ਸੰਧੀ ਭੀਮ ਚੰਦ ਨੇ ਅਲਫ਼ ਖ਼ਾਨ ਨਾਲ ਕੀਤੀ ਸੀ ਗੁਰੂ ਜੀ ਨੇ ਉਸ ਦੇ ਖਿਲਾਫ਼ ਆਪਣਾ ਪਰੱਤੀਕਰਮ ਪਰਗਟ ਕਰਦੇ ਹੋਏ ਰਾਜਾ ਭੀਮ ਚੰਦ ਦੀ ਛਾਉਣੀ ਨੂੰ ਅਲਸੂਨ ਵਿਖੇ ਉਜਾੜ ਦਿੱਤਾ ਸੀ। ਬਚਿਤ੍ਰ ਨਾਟਕ ਵਿਚ ਲਿਖਿਆ ਹੈ:

*ਇਤ ਹਮ ਹੋਇ ਬਿਦਾ ਘਰ ਆਏ ॥*
*ਸੁਲਹ ਨਮਿਤ ਵੇ ਉਤਹਿ ਸਿਧਾਏ ॥*
*ਸੰਧਿ ਇਨੈ ਉਨ ਕੇ ਸੰਗਿ ਕਈ ॥ ਹੇਤ ਕਥਾ ਪੂਰਨ ਇਤ ਭਈ ॥*
*ਆਲਸੂਨ ਕੱਹ ਮਾਰਿ ਕੈ ਇਹ ਦਿਸਿ ਕੀਓ ਪਯਾਨ ॥*
*ਭਾਂਤ ਅਨੇਕਨ ਕੇ ਕਰੇ ਪੁਰ ਅਨੰਦ ਸੁਖ ਆਨ ॥ ੯ ॥*

ਜਿਸ ਲੜਾਈ ਦਾ ਸਿੱਟਾ ਹੀ ਉਸੇ ਰਾਜੇ ਨਾਲ ਪੱਕੀ ਦੁਸ਼ਮਣੀ ਪੈਣ ਵਿਚ ਨਿਕਲਿਆ ਹੋਵੇ ਜਿਸ ਦੀ ਮਦਦ ਲਈ ਗੁਰੂ ਜੀ ਗਏ ਸਨ ਤਾਂ ਐਸੀ ਲੜਾਈ ਵਿਚ ਸਿੱਧੀ ਸ਼ਮੂਲੀਅਤ ਕਰਨਾ, ਵਿਸ਼ੇ ਨੂੰ ਵਿਵਾਦਪੂਰਨ ਅਤੇ ਗੁੰਝਲਮਈ ਬਣਾ ਦਿੰਦਾ ਹੈ। ਇਸ ਲਈ ਇਹ ਜ਼ਰੂਰੀ ਹੈ ਕਿ ਇਸ ਬਾਰੇ ਹੋਰ ਖੋਜ਼ ਕੀਤੀ ਜਾਵੇ। ਵਰਤਮਾਨ ਖੋਜ਼ ਨਾਲ ਇਹ ਗੱਲਾਂ ਸਪਸ਼ਟ ਨਹੀਂ ਹੁੰਦੀਆਂ। ਨਾਦੌਣ ਦੀ ਲੜਾਈ ਇਤਿਹਾਸਕ ਤੱਥ ਵਜੋਂ ਅਤੇ ਗੁਰੂ ਜੀ ਦੀ ਸ਼ਮੂਲੀਅਤ ਵਜੋਂ ਸ਼ੱਕੀ ਜਾਪਦੀ ਹੈ। ਨਿਸ਼ਚੇ ਹੀ ਹਾਲਾਤ ਕੁਝ ਵੱਖਰੇ ਹੋਣਗੇ। ਕੁਝ ਗੱਲਾਂ ਵਿਚਾਰਨ ਯੋਗ ਹਨ। ਅਸਲਫ਼ ਖ਼ਾਨ ਦੀ ਲੜਾਈ ਜਿਸ ਭੀਮ ਚੰਦ ਦੇ ਖਿਲਾਫ਼ ਸੀ ਉਹ ਕਹਿਲੂਰ ਰਿਆਸਤ ਦਾ ਰਾਜਾ ਨਹੀਂ ਸੀ। ਜਿਹੜੇ ਵੀ ਇਤਿਹਾਸਕਾਰਾਂ ਨੇ ਇਸ ਬਾਰੇ ਲਿਖਿਆ ਹੈ ਉਨ੍ਹਾਂ ਸਭ ਨੇ ਇਸ ਲੜਾਈ ਵਿਚ ਹਿੱਸਾ ਲੈਣ ਵਾਲੇ ਰਾਜੇ ਭੀਮ ਚੰਦ ਨੂੰ ਕਹਿਲੂਰ ਦਾ ਹੀ ਰਾਜਾ ਲਿਖਿਆ ਹੈ। ਇਹ ਗੱਲ ਗ਼ਲਤ ਹੈ। ਨਾ ਹੀ ਤਾਂ ਇਹ ਭੀਮ ਚੰਦ ਕਹਿਲੂਰ ਦਾ ਰਾਜਾ ਸੀ ਅਤੇ ਨਾ ਹੀ ਨਾਦੌਣ ਸ਼ਹਿਰ ਕਹਲੂਿਰ ਰਿਆਸਤ ਵਿਚ ਸੀ। ਕਹਿਲੂਰ ਦੀ ਰਿਆਸਤ ਦੀ ਹੱਦ ਤਾਂ ਇੱਥੋਂ ਬਹੁਤ ਦੂਰ ਉੱਤਰ-ਪੂਰਬ ਵੱਲ ਸੀ। ਉਸ ਸਮੇਂ ਕਾਂਗੜੇ ਦਾ

ਰਾਜਾ ਭੀਮ ਚੰਦ ਕਟੋਚ ਸੀ। ਸਾਡੇ ਇਤਿਹਾਸਕਾਰ 'ਬਚਿਤ੍ਰ ਨਾਟਕ' ਵਿਚ ਵਾਰ ਵਾਰ ਆਏ ਨਾਂ ਕਿਰਪਾਲ ਕਟੋਚ ਨੂੰ ਹੀ ਕਾਂਗੜੇ ਦਾ ਰਾਜਾ ਮੰਨੀ ਜਾਂਦੇ ਹਨ। ਕਿਰਪਾਲ ਚੰਦ ਨਾਂ ਦਾ ਕੋਈ ਵੀ ਵਿਅਕਤੀ ਕਾਂਗੜੇ ਦਾ ਰਾਜਾ ਨਹੀਂ ਹੋਇਆ। ਇਹ ਕਾਂਗੜੇ ਦੇ ਰਾਜੇ ਦਾ ਭਰਾ, ਜਰਨੈਲ ਜਾਂ ਕੋਈ ਹੋਰ ਅਧਿਕਾਰੀ ਹੋ ਸਕਦਾ ਹੈ।

ਦੂਸਰੀ ਗੱਲ, ਨਾਦੌਣ ਸ਼ਹਿਰ ਵਿਚ ਕਾਂਗੜੇ ਦੇ ਰਾਜੇ ਦੇ ਰਿਹਾਇਸ਼ੀ ਮਹਿਲ ਸਨ।[16] ਕਾਂਗੜੇ ਦਾ ਕਿਲ੍ਹਾ ਮੁਗਲ ਫ਼ੌਜਦਾਰ ਦੇ ਕਬਜ਼ੇ ਵਿਚ ਸੀ। ਕਾਂਗੜਾ ਰਿਆਸਤ ਦੇ ਸਾਰੇ ਦਫ਼ਤਰ ਇਸ ਕਿਲ੍ਹੇ ਵਿਚ ਸਨ ਅਤੇ ਰਾਜਿਆਂ ਦੇ ਰਿਹਾਇਸ਼ੀ ਮਹਿਲ ਵੀ ਇਸੇ ਕਿਲ੍ਹੇ ਵਿਚ ਸਨ। ਪਰ ਕਿਉਂਕਿ ਇਹ ਕਿਲ੍ਹਾ ਮੁਗਲ ਫ਼ੌਜਦਾਰ ਦੇ ਕਬਜ਼ੇ ਵਿਚ ਸੀ ਇਸ ਕਰਕੇ ਰਾਜਾ ਹਰ ਸਮੇਂ ਮੁਗਲ ਫ਼ੌਜਦਾਰ ਦੇ ਰੋਅਬ ਹੇਠ ਜਾਂ ਉਸ ਦੀ ਨਿਗਾਹ ਹੇਠ ਨਹੀਂ ਰਹਿਣਾ ਚਾਹੁੰਦਾ ਸੀ। ਇਸ ਲਈ ਉਸ ਨੇ ਆਪਣੀ ਰਿਹਾਇਸ਼ ਅਤੇ ਆਪਣੇ ਦਫ਼ਤਰ ਸਾਰੇ ਦੇ ਸਾਰੇ ਨਾਦੌਣ ਸ਼ਹਿਰ ਵਿਚ ਤਬਦੀਲ ਕਰ ਲਏ ਸਨ। ਇਹ ਜਾਣਕਾਰੀ ਮੈਂ ਕਾਂਗੜੇ ਜਾਂ ਕੇ ਉੱਥੋਂ ਦੇ ਬਜ਼ੁਰਗਾਂ ਨਾਲ ਗੱਲਾਂ ਕਰਕੇ ਪਰਾਪਤ ਕੀਤੀ ਹੈ। ਜਿਸ ਸਮੇਂ ਆਲਫ਼ ਖ਼ਾਂ ਨੇ ਨਾਦੌਣ ਪਹੁੰਚ ਕੇ ਬਿਆਸ ਦਰਿਆ ਦੇ ਇਕ ਕੰਢੇ 'ਤੇ ਆਪਣਾ ਕੈਂਪ ਲਾਇਆ ਸੀ ਉਸ ਸਮੇਂ ਕਾਂਗੜੇ ਦਾ ਰਾਜਾ ਭੀਮ ਚੰਦ ਨਾਦੌਣ ਵਿਖੇ ਹੀ ਰਹਿ ਰਿਹਾ ਸੀ। ਇੱਥੇ ਪਹੁੰਚ ਕੇ ਅਲਫ਼ ਖ਼ਾਨ ਨੇ ਰਾਜੇ ਕੋਲੋਂ ਨਜ਼ਰਾਨਾ ਮੰਗਿਆ। ਨੀਅਤ ਹੱਦ ਤੱਕ ਤਾਂ ਰਾਜਾ ਭੀਮ ਚੰਦ ਨਜ਼ਰਾਨਾ ਦੇਣ ਲਈ ਰਾਜ਼ੀ ਸੀ ਪਰ ਨੀਅਤ ਹੱਦ ਤੋਂ ਵੱਧ ਦੇਣ ਲਈ ਉਹ ਤਿਆਰ ਨਹੀਂ ਸੀ। ਅਲਫ਼ ਖ਼ਾਨ ਆਪਣੀ ਮਰਜ਼ੀ ਅਨੁਸਾਰ ਉਗਰਾਹੀ ਕਰਨੀ ਚਾਹੁੰਦਾ ਸੀ। ਜਿਸ ਦਾ ਸਿੱਟਾ ਲੜਾਈ ਵਿਚ ਨਿਕਲਿਆ।

'ਬਚਿਤ੍ਰ ਨਾਟਕ' ਵਿਚ ਗੁਰੂ ਜੀ ਦੇ ਸ਼ਾਮਲ ਹੋਣ ਦੀ ਗੱਲ ਕੀਤੀ ਗਈ ਹੈ। ਇਸ ਗੱਲ ਨੂੰ ਗਲਤ ਤਾਂ ਨਹੀਂ ਕਿਹਾ ਜਾ ਸਕਦਾ ਪਰ 'ਬਚਿਤ੍ਰ ਨਾਟਕ' ਵਿਚਲਾ ਜੋ ਨਾਦੌਣ ਦੀ ਲੜਾਈ ਦਾ ਵੇਰਵਾ ਹੈ ਉਹ ਸਪਸ਼ਟ ਨਹੀਂ ਹੈ। ਇਸ ਬਾਰੇ ਸਿਰਫ਼ ਅੰਦਾਜ਼ਾ ਹੀ ਲਗਾਇਆ ਜਾ ਸਕਦਾ ਹੈ ਕਿਉਂਕਿ ਹੋਰ ਕਿਸੇ ਵੀ ਸਰੋਤ ਤੋਂ ਇਸ ਲੜਾਈ ਦਾ ਵੇਰਵਾ ਪਰਾਪਤ ਨਹੀਂ ਹੈ। ਅੰਦਾਜ਼ਾ ਇਹ ਹੀ ਹੈ ਕਿ ਰਾਜਾ ਭੀਮ ਚੰਦ ਨੇ ਗੁਰੂ ਜੀ ਨੂੰ ਇਸ ਕਰਕੇ ਬੁਲਾਇਆ ਹੋਵੇਗਾ ਕਿ ਉਹ ਉਸ ਦੇ ਅਤੇ ਅਲਫ਼ ਖ਼ਾਨ ਦੇ ਵਿਚਕਾਰ ਕੋਈ ਸਮਝੌਤਾ ਕਰਵਾ ਦੇਣ। ਸਮਝੌਤਾ ਹੋ ਨਹੀਂ ਸਕਿਆ ਹੋਣਾ ਅਤੇ ਮਜਬੂਰਨ ਗੁਰੂ ਜੀ ਨੂੰ ਰਾਜੇ ਦੀ ਮਦਦ ਕਰਨੀ ਪਈ ਹੋਵੇਗੀ। ਨਹੀਂ ਤਾਂ ਰਾਜਨੀਤੀ ਦੇ ਇਸ ਭੇੜ ਵਿਚ ਗੁਰੂ ਜੀ ਨੂੰ ਖਾਹਮੁਖਾਹ ਸ਼ਾਮਲ ਹੋਣ ਦੀ ਕੀ ਲੋੜ ਸੀ?

**ਦਿਲਾਵਰ ਖ਼ਾਨ ਦੇ ਪੁੱਤਰ ਦੀ ਮੁਹਿੰਮ :** 'ਬਚਿਤ੍ਰ ਨਾਟਕ' ਵਿਚ ਨਾਦੌਣ ਦੀ ਲੜਾਈ ਦੇ ਵਰਨਣ ਤੋਂ ਪਿੱਛੋਂ ਦਿਲਾਵਰ ਖ਼ਾਨ ਦੇ ਪੁੱਤਰ, ਜਿਸ ਨੂੰ ਇਸ ਲਿਖਤ ਵਿਚ ਖਾਨਜ਼ਾਦਾ ਕਰਕੇ ਲਿਖਿਆ ਗਿਆ ਹੈ, ਦੀ ਮੁਹਿੰਮ ਦਾ ਵੇਰਵਾ ਮਿਲਦਾ ਹੈ। ਦੱਸਿਆ ਗਿਆ ਹੈ ਕਿ ਨਾਦੌਣ ਦੀ ਲੜਾਈ ਤੋਂ ਪਿੱਛੋਂ ਕਈ ਸਾਲ ਇਸੀ ਤਰ੍ਹਾਂ ਹੀ ਸ਼ਾਂਤੀ ਨਾਲ ਬੀਤ ਗਏ ਸਨ। ਇਸ ਸਮੇਂ ਦੌਰਾਨ ਆਨੰਦਪੁਰ ਸਾਹਿਬ ਦੇ ਆਲੇ-ਦੁਆਲੇ ਵਿਚੋਂ ਚੋਰਾਂ-ਡਾਕੂਆਂ ਨੂੰ ਚੁਣ ਚੁਣ ਕੇ ਮਾਰਿਆ ਗਿਆ। ਇਸ ਮਾਰ ਤੋਂ ਡਰਦੇ ਹੋਏ ਕੁਝ ਚੋਰ ਤਾਂ ਸ਼ਹਿਰ ਛੱਡ ਕੇ ਭੱਜ ਗਏ ਸਨ ਪਰ ਜਦੋਂ ਬਾਹਰ ਗਏ ਹੋਏ ਉਹ ਚੋਰ ਭੁੱਖੇ ਮਰਨ ਲੱਗੇ ਤਾਂ ਉਹ ਮੁੜ ਕੇ ਫਿਰ ਸ਼ਹਿਰ ਵਿਚ ਆ ਗਏ ਸਨ। ਇਤਨੇ ਨੂੰ ਦਿਲਾਵਰ ਖ਼ਾਨ ਨੇ ਆਪਣੇ ਪੁੱਤਰ ਨੂੰ ਆਨੰਦਪੁਰ ਸਾਹਿਬ ਉਪਰ ਹਮਲਾ ਕਰਨ ਲਈ ਭੇਜਿਆ। ਅਜੇ ਰਾਤ ਦੋ ਕੁ ਘੜੀ ਹੀ ਬੀਤੀ ਸੀ ਭਾਵ ਕਿ ਅਜੇ ਅੰਨ੍ਹੇਰਾ ਹੋਇਆ ਹੀ ਸੀ ਕਿ ਇਹ ਧਾੜਵੀ ਫ਼ੌਜ ਸਤਲੁਜ ਦਰਿਆ ਦੇ ਬਾਹਰਲੇ ਕੰਢੇ 'ਤੇ ਆ ਪਹੁੰਚੀ। ਇਸ ਸਮੇਂ ਉੱਥੇ ਭਾਈ ਆਲਮ ਸਿੰਘ ਨਾਂ ਦਾ ਸਿੰਘ

---

16 ਮਹਿੰਦਰ ਸਿੰਘ ਰੰਧਾਵਾ, ਕਾਂਗੜਾ : ਕਲਾ, ਲੋਕ ਤੇ ਗੀਤ, ਸਾਹਿਤ ਅਕਾਦਮੀ, ਨਵੀਂ ਦਿੱਲੀ, 1976, ਪੰਨੇ 112-16.

ਪਹਿਰਾ ਦੇ ਰਿਹਾ ਸੀ। ਇਸ ਪਹਿਰੇਦਾਰ ਨੇ ਝੱਟ ਆ ਕੇ ਗੁਰੂ ਜੀ ਨੂੰ ਇਸ ਹਮਲੇ ਦੀ ਖ਼ਬਰ ਦਿੱਤੀ। ਛੇਤੀ ਹੀ ਸਾਰੇ ਪਾਸੇ ਸ਼ੋਰ ਮੱਚ ਗਿਆ ਅਤੇ ਸਭ ਲੋਕ ਆਪੋ ਆਪਣੇ ਹੱਥਾਂ ਵਿਚ ਹਥਿਆਰ ਪਕੜ ਕੇ ਬਾਹਰ ਨਿਕਲ ਆਏ। ਦੋਵਾਂ ਧਿਰਾਂ ਵੱਲੋਂ ਜਦੋਂ ਤੋੜੇਦਾਰ ਬੰਦੂਕਾਂ ਚਲਾਉਣੀਆਂ ਸ਼ੁਰੂ ਹੋਈਆਂ ਤਾਂ ਬੜਾ ਭਿਆਨਕ ਸ਼ੋਰ-ਸ਼ਰਾਬਾ ਹੋਣ ਲੱਗਿਆ। ਛੇਤੀ ਹੀ ਸਿੱਖ ਸੰਗਤਾਂ ਦਾ ਜੋਰ ਪੈ ਗਿਆ ਅਤੇ ਹਮਲਾਵਰ ਦੁਸ਼ਮਣ ਵਾਪਸ ਭੱਜ ਗਿਆ। ਦੁਸ਼ਮਣ ਨੇ ਵਾਪਸ ਮੁੜਦੇ ਸਮੇਂ ਰਸਤੇ ਵਿਚਲੇ ਇਕ ਬਰਵਾ ਨਾਂ ਦੇ ਪਿੰਡ ਨੂੰ ਉਜਾੜ ਦਿੱਤਾ। ਇਹ ਇਸ ਕਰਕੇ ਕੀਤਾ ਗਿਆ ਸੀ ਤਾਂ ਕਿ ਇਸ ਮੁਹਿੰਮ ਦੀ ਕੁਝ ਨਾ ਕੁਝ ਕਾਰਗੁਜ਼ਾਰੀ ਦਿਖਾਈ ਜਾ ਸਕੇ। ਬਰਵਾ[17] ਵੀ ਸਾਰਾ ਹੀ ਹਿੰਦੂ ਰਾਜਪੂਤਾਂ ਅਤੇ ਬਰਾਹਮਣਾਂ ਦੀ ਆਬਾਦੀ ਵਾਲਾ ਪਿੰਡ ਸੀ।

ਇੱਥੇ ਸਵਾਲ ਇਹ ਪੈਦਾ ਹੁੰਦਾ ਹੈ ਕਿ ਦਿਲਾਵਰ ਖ਼ਾਨ ਕੌਣ ਸੀ? ਅਤੇ ਉਸ ਨੇ ਇਕੱਲੇ ਗੁਰੂ ਸਾਹਿਬ ਉਪਰ ਹਮਲਾ ਕਰਨ ਲਈ ਆਪਣਾ ਪੁੱਤਰ ਕਿਉਂ ਭੇਜਿਆ ਸੀ? ਜਿਸ ਤਰ੍ਹਾਂ ਦਾ ਰਸਤਾ ਦਿਲਾਵਰ ਖ਼ਾਨ ਦੇ ਪੁੱਤਰ ਨੇ ਆਉਂਦੇ ਹੋਏ ਅਤੇ ਜਾਂਦੇ ਹੋਏ ਅਪਣਾਇਆ ਸੀ ਉਸ ਤੋਂ ਇਹੀ ਪਤਾ ਲੱਗਦਾ ਹੈ ਕਿ ਉਹ ਕਾਂਗੜੇ ਦੇ ਕਿਲ੍ਹੇ ਦਾ ਕੋਈ ਫ਼ੌਜਦਾਰ ਜਾਂ ਉਸ ਦਾ ਜ਼ਿੰਮੇਵਾਰ ਸਹਾਇਕ ਅਤੇ ਜਾਂ ਸਰਕਾਰੀ ਤੌਰ 'ਤੇ ਨਿਯੁਕਤ ਕੀਤਾ ਗਿਆ ਕੋਈ ਕਮਾਂਡਰ ਸੀ। ਆਨੰਦਪੁਰ ਸਾਹਿਬ ਨੂੰ ਆਉਂਦਾ ਹੋਇਆ ਵੀ ਉਹ ਭਲਾਣ ਪਿੰਡ ਵੱਲ ਦੀ ਆਇਆ ਸੀ ਅਤੇ ਇੱਧਰੋਂ ਆਉਣ ਸਮੇਂ ਹੀ ਆਨੰਦਪੁਰ ਸਾਹਿਬ ਵਿਚ ਦਾਖ਼ਲ ਹੋਣ ਲਈ ਸਤਲੁਜ ਦਰਿਆ ਨੂੰ ਪਾਰ ਕਰਨਾ ਪੈਂਦਾ ਸੀ। ਵਾਪਸ ਮੁੜਦੇ ਸਮੇਂ ਵੀ ਉਹ ਭਲਾਣ ਵੱਲ ਦੀ ਹੀ ਮੁੜਿਆ ਸੀ ਅਤੇ ਭਲਾਣ ਦੇ ਅੱਗੇ ਨੂਰਪੁਰ ਬੇਦੀ ਵੱਲ ਸਥਿਤ ਬਰਵਾ ਪਿੰਡ ਨੂੰ ਉਜਾੜਿਆ ਸੀ। ਇਸ ਰਸਤੇ ਨਾਲ ਇਹ ਗੱਲ ਤਹਿ ਹੋ ਜਾਂਦੀ ਹੈ ਕਿ ਦਿਲਾਵਰ ਖ਼ਾਨ ਦਾ ਪੁੱਤਰ ਨਾ ਹੀ ਸਰਹਿੰਦ ਵੱਲੋਂ ਗਿਆ ਸੀ, ਕਿਉਂਕਿ ਇਹ ਰਸਤਾ ਉਧਰ ਨਹੀਂ ਜਾਂਦਾ ਅਤੇ ਨਾ ਹੀ ਜੰਮੂ ਤੋਂ ਆਇਆ ਸੀ ਕਿਉਂਕਿ ਜੰਮੂ ਅਨੰਦਪੁਰ ਸਾਹਿਬ ਤੋਂ ਬਹੁਤ ਹੀ ਜ਼ਿਆਦਾ ਦੂਰ ਸੀ। ਆਨੰਦਪੁਰ ਸਾਹਿਬ ਅਤੇ ਜੰਮੂ ਦੇ ਵਿਚਕਾਰ ਤਕਰੀਬਨ ਅੱਧ ਤੋਂ ਵੀ ਕਾਫੀ ਪਹਿਲਾਂ ਕਾਂਗੜਾ ਸਥਿਤ ਹੈ ਅਤੇ ਕਾਂਗੜੇ ਦਾ ਕਿਲ੍ਹਾ ਮੁਗ਼ਲ ਬਾਦਸ਼ਾਹ ਦੇ ਫ਼ੌਜਦਾਰ ਪਾਸ ਸੀ। ਪੰਜਾਬ ਦੀਆਂ ਸਾਰੀਆਂ ਪਹਾੜੀ ਰਿਆਸਤਾਂ ਉਪਰ ਇਹ ਫ਼ੌਜਦਾਰ ਹੀ ਨਿਗਰਾਨੀ ਕਰਦਾ ਸੀ।

ਇਸ ਖਾਨਜ਼ਾਦੇ ਦੀ ਆਮਦ ਪਹਾੜੀ ਇਲਾਕੇ ਤੋਂ ਹੇਠਾਂ ਦੀ ਮੈਦਾਨੀ ਇਲਾਕੇ ਵਿਚੋਂ ਦੀ ਹੀ ਸੀ। ਇਸ ਦਾ ਕਾਰਣ ਇਹ ਹੋ ਸਕਦਾ ਹੈ ਕਿ ਉਹ ਰਸਤੇ ਵਿਚਲੀਆਂ ਪਹਾੜੀ ਰਿਆਸਤਾਂ ਦੇ ਕੇਂਦਰਾਂ ਤੋਂ ਪਰੇ ਹੱਟ ਕੇ ਸਿੱਧਾ ਆਨੰਦਪੁਰ ਸਾਹਿਬ ਉਪਰ ਹਮਲਾ ਕਰਨਾ ਚਾਹੁੰਦਾ ਸੀ। ਹੋ ਸਕਦਾ ਹੈ ਕਿ ਇਸ ਲਈ ਇਹ ਸੋਚ ਕੰਮ ਕਰਦੀ ਹੋਵੇ ਕਿ ਪਹਿਲਾਂ ਇਕੱਲੇ ਗੁਰੂ ਨੂੰ, ਹਮਲਾ ਕਰਕੇ ਹਰਾ ਲਿਆ ਜਾਵੇ ਅਤੇ ਫਿਰ ਪਹਾੜੀ ਰਿਆਸਤਾਂ ਉਪਰ ਹਮਲੇ ਕੀਤੇ ਜਾਣ। ਪਰ ਇਹ ਮੁਹਿੰਮ ਇਤਨੀ ਕੱਚੀ ਸਾਬਤ ਹੋਈ ਕਿ ਸਿੱਖਾਂ ਨੇ ਰਾਤ ਦੇ ਥੋੜ੍ਹੇ ਸਮੇਂ ਦੀ ਲੜਾਈ ਵਿਚ ਹੀ ਇਸ ਨੂੰ ਹਰਾ ਦਿੱਤਾ ਸੀ।

**ਹੁਸੈਨ ਖ਼ਾਨ ਦੀ ਮੁਹਿੰਮ :** ਦਿਲਾਵਰ ਖ਼ਾਨ ਦੇ ਪੁੱਤਰ ਦੀ ਮੁਹਿੰਮ ਦੇ ਅਸਫ਼ਲ ਹੋ ਜਾਣ ਬਾਅਦ ਦਿਲਾਵਰ ਖ਼ਾਨ ਦੇ ਹੀ ਇਕ ਹੋਰ ਜਰਨੈਲ ਹੁਸੈਨ ਖ਼ਾਨ ਨੇ ਆਨੰਦਪੁਰ ਸਾਹਿਬ 'ਤੇ ਹਮਲਾ ਕਰਨ ਦਾ ਬੀੜਾ ਚੁੱਕਿਆ। ਜਿਵੇਂ ਕਿ ਪਹਿਲਾਂ ਲਿਖਿਆ ਜਾ ਚੁੱਕਿਆ ਹੈ ਕਿ ਖਾਨਜ਼ਾਦੇ ਨੇ ਤਾਂ ਪਹਾੜੀ ਰਿਆਸਤਾਂ ਦੇ ਕੇਂਦਰਾਂ ਤੋਂ ਬਚ ਕੇ ਮੈਦਾਨੀ ਇਲਾਕੇ ਵਿਚੋਂ ਦੀ ਲੰਘ ਕੇ ਆਨੰਦਪੁਰ ਸਾਹਿਬ 'ਤੇ ਚੜ੍ਹਾਈ ਕੀਤੀ ਸੀ। ਉਹ ਰਸਤੇ ਵਿਚਲੇ ਪਹਾੜੀ ਰਾਜਿਆਂ ਨਾਲ ਨਹੀਂ ਉਲਝਣਾ ਚਾਹੁੰਦਾ ਸੀ ਪਰ ਹੁਸੈਨ ਖ਼ਾਨ ਇਹ ਗਲਤੀ ਕਰ ਬੈਠਾ।

---

17. ਇਹ ਪਿੰਡ ਅੱਜ ਕਲ੍ਹ ਨੂਰਪੁਰ-ਝੁੰਗਾ ਸਾਹਿਬ ਸੜਕ ਉਪਰ ਸਥਿਤ ਹੈ। ਕੀਰਤਪੁਰ ਸਾਹਿਬ ਦੇ ਰੇਲਵੇ ਸਟੇਸ਼ਨ ਤੋਂ ਗਿਆਰਾਂ ਕਿਲੋਮੀਟਰ ਦੀ ਵਿੱਥ ਤੇ ਨੂਰਪੁਰ ਬੇਦੀ ਵਲ ਹੈ।

ਬਿਨਾ ਸ਼ੱਕ ਇਸ ਦੇ ਪਾਸ ਪਹਿਲੀ ਮੁਹਿੰਮ ਨਾਲੋਂ ਜ਼ਿਆਦਾ ਸੈਨਾ ਸੀ। ਇਹ ਵਧੇਰੇ ਜੋਸ਼ੀਲਾ ਵੀ ਸੀ ਪਰ ਇਹ ਪਹਾੜੀ ਰਾਜਿਆਂ ਤੋਂ ਬਚ ਕੇ ਨਿਕਲਣ ਦੀ ਬਜਾਏ ਰਸਤੇ ਵਿਚ ਉਨ੍ਹਾਂ ਨਾਲ ਹੀ ਉਲਝ ਪਿਆ ਸੀ। 'ਬਚਿਤ੍ਰ ਨਾਟਕ' ਵਿਚ ਲਿਖਿਆ ਗਿਆ ਹੈ ਕਿ ਹੁਸੈਨ ਖ਼ਾਨ ਆਪਣੀ ਸੈਨਿਕ ਤਾਕਤ ਦੇਖ ਕੇ ਇਤਨਾ ਹੰਕਾਰ ਗਿਆ ਸੀ ਕਿ ਉਹ ਰਸਤੇ ਵਿਚਲੇ ਹਰ ਰਾਜੇ ਪਾਸੋਂ ਮੂੰਹ ਮੰਗੀ ਰਕਮ ਪੇਸ਼ ਕਰਨ ਦੇ ਹੁਕਮ ਦੇਣ ਲੱਗ ਪਿਆ ਸੀ। ਮੂੰਹ ਮੰਗੀ ਰਕਮ ਨਾ ਦਿੱਤੇ ਜਾਣ 'ਤੇ ਸਬੰਧਤ ਰਾਜੇ ਨੂੰ ਉਸ ਦੀ ਸੈਨਾ ਦੇ ਹਮਲੇ ਦਾ ਕਰੋਪ ਝੱਲਣਾ ਪੈਂਦਾ ਸੀ। ਇਸ ਕਰਕੇ ਕੁਝ ਰਾਜਿਆਂ ਨੇ ਤਾਂ ਡਰ ਕੇ ਉਸ ਨੂੰ ਮੂੰਹ ਮੰਗੀ ਰਕਮ ਦੇ ਦਿੱਤੀ ਸੀ ਪਰ ਕੁਝ ਕੁ ਆਕੀ ਹੋ ਕੇ ਬੈਠ ਗਏ ਸਨ। ਸਿੱਟਾ ਲੜਾਈ ਵਿਚ ਨਿਕਲਿਆ। ਪਰ ਲੜਾਈ ਵਿਚ ਹੋਰ ਹਮਾਇਤੀ ਰਾਜਿਆਂ ਦੇ ਨਾਲ ਇਹ ਹੁਸੈਨ ਖ਼ਾਨ ਵੀ ਮਾਰਿਆ ਗਿਆ ਸੀ। ਇਸ ਤਰ੍ਹਾਂ ਜਿਹੜੀ ਮੁਹਿੰਮ ਇਕ ਕਾਲੇ ਬੱਦਲ ਵਾਂਗ ਗੁਰੂ ਜੀ 'ਤੇ ਚੜ੍ਹ ਕੇ ਆਈ ਸੀ ਉਹ ਕਿਤੇ ਹੋਰ ਥਾਂ ਬਰਸ ਕੇ ਹੀ ਖ਼ਤਮ ਹੋ ਗਈ ਸੀ।

ਇਸ ਲੜਾਈ ਵਿਚਲੀ ਇਕ ਗੱਲ ਜੋ ਸਪਸ਼ਟ ਨਹੀਂ ਹੈ ਅਤੇ ਵਿਵਾਦਪੂਰਨ ਹੈ ਉਹ ਹੈ ਗੁਰੂ ਜੀ ਦਾ ਆਪਣੇ ਸਿੱਖਾਂ ਨੂੰ ਸੁਲਹਾ-ਸਫਾਈ ਕਰਵਾਉਣ ਲਈ ਭੇਜਣਾ। ਗੁਰੂ ਜੀ ਨੂੰ ਇਹ ਪਤਾ ਸੀ ਕਿ ਹੁਸੈਨ ਖ਼ਾਨ ਆਨੰਦਪੁਰ ਸਾਹਿਬ ਉਪਰ ਹਮਲਾ ਕਰਨ ਲਈ ਆ ਰਿਹਾ ਹੈ। ਇਸ ਬਾਰੇ 'ਬਚਿਤ੍ਰ ਨਾਟਕ' ਵਿਚ ਲਿਖਿਆ ਗਿਆ ਹੈ। ਜਦੋਂ ਹੁਸੈਨ ਖ਼ਾਨ ਅਤੇ ਰਾਜਾ ਗੋਪਾਲ ਚੰਦ ਵਿਚਕਾਰ ਵੱਧ-ਘੱਟ ਰਕਮ ਦੇਣ ਕਰਕੇ ਤਕਰਾਰ ਪੈਦਾ ਹੋ ਗਿਆ ਸੀ ਅਤੇ ਤਕਰਾਰ ਲੜਾਈ ਦੀ ਨੌਬਤ ਤੱਕ ਪਹੁੰਚ ਗਿਆ ਸੀ ਤਾਂ ਗੁਰੂ ਜੀ ਨੇ ਭਾਈ ਸੰਗਤੀਏ ਨੂੰ ਆਪਣੇ ਸਿੱਖ ਦੇ ਕੇ ਦੋਹਾਂ ਵਿਚ ਸਮਝੌਤਾ ਕਰਵਾਉਣ ਲਈ ਕਿਉਂ ਭੇਜਿਆ ਸੀ? ਭਾਈ ਸੰਗਤੀਆ ਉੱਥੇ ਪਹੁੰਚ ਕੇ ਰਾਜਾ ਗੋਪਾਲ ਚੰਦ ਨੂੰ ਸਮਝਾ ਬੁਝਾ ਕੇ ਹੁਸੈਨ ਖ਼ਾਨ ਦੇ ਪਾਸ ਲੈ ਆਇਆ ਅਤੇ ਉਸ ਦੇ ਪਾਸ ਪਹੁੰਚ ਕੇ ਕੋਈ ਸਮਝੌਤਾ ਹੋ ਨਾ ਸਕਿਆ। ਸਿੱਟੇ ਵਜੋਂ ਰਾਜਾ ਗੋਪਾਲ ਤਾਂ ਭੱਜ ਗਿਆ ਪਰ ਸਾਰੇ ਸਿੱਖਾਂ ਸਮੇਤ ਭਾਈ ਸੰਗਤੀਆ ਮਾਰਿਆ ਗਿਆ ਸੀ।

ਇਕ ਹੋਰ ਗੱਲ ਇਸ ਲੜਾਈ ਵਿਚੋਂ ਸਪਸ਼ਟ ਹੁੰਦੀ ਹੈ। ਉਹ ਇਹ ਕਿ ਇਸ ਲੜਾਈ ਵਿਚ ਮੁੱਢ ਕਦੀਮੋਂ ਉਸ ਪੰਜਾਬੀ ਰਵਾਇਤ ਨੂੰ ਖ਼ਤਮ ਕਰ ਦਿੱਤਾ ਗਿਆ ਸੀ ਜਿਸ ਅਨੁਸਾਰ ਜ਼ਖ਼ਮੀ ਪਏ ਦੁਸ਼ਮਣ 'ਤੇ ਜੋਧਾ ਕਦੇ ਵਾਰ ਨਹੀਂ ਕਰਦਾ। ਪਰ ਇੱਥੇ ਇਸ ਦੀ ਕੋਈ ਪਾਲਣਾ ਨਹੀਂ ਕੀਤੀ ਗਈ। ਬਚਿਤ੍ਰ ਨਾਟਕ ਵਿਚ ਦੱਸਿਆ ਗਿਆ ਹੈ ਜਦੋਂ ਕਿਰਪਾਲ ਅਤੇ ਗੋਪਾਲ ਵਿਚਾਲੇ ਹੋਈ ਲੜਾਈ ਵਿਚ ਹਿੰਮਤ ਚੰਦ ਜ਼ਖ਼ਮੀ ਹੋ ਕੇ ਡਿੱਗ ਪਿਆ ਸੀ ਤਾਂ ਉਹ ਉਸੇ ਤਰ੍ਹਾਂ ਧਰਤੀ 'ਤੇ ਡਿੱਗਿਆ ਪਿਆ ਸੀ। ਲੜਾਈ ਖ਼ਤਮ ਹੋਣ ਬਾਅਦ ਜਦੋਂ ਰਾਮ ਸਿੰਘ ਅਤੇ ਰਾਜਾ ਗੋਪਾਲ ਆਪੋ ਆਪਣੇ ਸੈਨਕਾਂ ਦੀ ਭਾਲ ਕਰਦੇ ਫਿਰ ਰਹੇ ਸਨ ਤਾਂ ਉਨ੍ਹਾਂ ਨੇ ਜ਼ਖ਼ਮੀਆਂ ਵਿਚ ਰਾਜਾ ਹਿੰਮਤ ਚੰਦ ਨੂੰ ਵੀ ਜ਼ਖ਼ਮੀ ਪਿਆ ਦੇਖਿਆ। ਵਜਾਏ ਇਸ ਦੇ ਕਿ ਉਸ ਨਿਤਾਣੇ ਅਤੇ ਦੁਖੀ ਜ਼ਖ਼ਮੀ ਨੂੰ ਪਾਣੀ ਪਿਆਇਆ ਜਾਂਦਾ ਅਤੇ ਮਲ੍ਹਮ-ਪੱਟੀ ਕੀਤੀ ਜਾਂਦੀ ਸਗੋਂ ਉਸ ਨੂੰ ਦੇਖ ਕੇ ਰਾਮ ਸਿੰਘ ਨੇ ਗੋਪਾਲ ਚੰਦ ਨੂੰ ਕਿਹਾ ਕਿ ਹਿੰਮਤ ਚੰਦ ਜ਼ਖ਼ਮੀ ਹੋਇਆ ਪਿਆ ਹੈ ਅਤੇ ਇਹੀ ਇਸ ਲੜਾਈ ਦੀ ਜੜ੍ਹ ਹੈ ਇਸ ਕਰਕੇ ਇਸ ਨੂੰ ਮਾਰਨ ਦਾ ਇਸ ਤੋਂ ਵਧੀਆ ਮੌਕਾ ਫਿਰ ਨਹੀਂ ਮਿਲੇਗਾ। ਸਿੱਟੇ ਵਜੋਂ ਰਾਮ ਸਿੰਘ ਅਤੇ ਗੋਪਾਲ ਚੰਦ ਨੇ ਜ਼ਖ਼ਮਾਂ ਨਾਲ ਕੁਰਲਾ ਰਹੇ ਰਾਜਾ ਹਿੰਮਤ ਚੰਦ ਨੂੰ ਮਾਰ ਦਿੱਤਾ। ਗੁਰੂ ਸਾਹਿਬ ਨੇ ਤਾਂ ਭਾਈ ਘਨ੍ਹੱਈਆ ਜੈਸੇ ਵਿਅਕਤੀਆਂ ਨੂੰ ਇਸ ਕੰਮ ਲਈ ਨਿਯੁਕਤ ਕਰ ਰੱਖਿਆ ਸੀ ਕਿ ਉਹ ਲੜਾਈ ਵਿਚ ਹਰ ਜ਼ਖ਼ਮੀ ਦੀ, ਭਾਵੇਂ ਕਿ ਉਹ ਕਿਸੇ ਵੀ ਧਿਰ ਦਾ ਹੋਵੇ, ਪਾਣੀ ਨਾਲ ਸੇਵਾ ਕਰੇ ਅਤੇ ਉਸ ਦੇ ਜ਼ਖ਼ਮਾਂ 'ਤੇ ਮੱਲ੍ਹਮ-ਪੱਟੀ ਕਰੇ। ਲੜਾਈ ਦੇ ਮੈਦਾਨ ਦਾ ਮਨੁੱਖੀ ਹੱਕਾਂ ਦੇ ਤੌਰ 'ਤੇ ਇਹ ਅਸੂਲ ਵੀ ਹੁੰਦਾ ਹੈ ਕਿ ਉਥੇ ਜ਼ਖ਼ਮੀ ਪਏ ਹਰ ਸਿਪਾਹੀ ਦੀ, ਬਿਨਾਂ ਕਿਸੇ ਭੇਦ-ਭਾਵ ਦੇ ਸਹਾਇਤਾ ਕੀਤੀ ਜਾਵੇ। ਜਦੋਂ ਤੱਕ ਸਿਪਾਹੀ ਲੜਦਾ ਹੈ, ਦੁਸ਼ਮਣ ਹੈ ਪਰ ਜਦੋਂ ਜ਼ਖ਼ਮੀ ਹੋ ਕੇ ਅਤੇ ਨਿਢਾਲ ਹੋ ਕੇ ਉਹ ਡਿੱਗ ਪੈਂਦਾ ਹੈ ਅਤੇ ਉੱਠ ਨਹੀਂ ਸਕਦਾ ਫਿਰ ਉਹ ਸਹਾਇਤਾ ਦਾ

ਹੱਕਦਾਰ ਹੈ। ਲੜਾਈ ਦੇ ਇਸ ਮਹਾਨ ਅਸੂਲ ਨੂੰ ਇਸ ਲੜਾਈ ਵਿਚ ਪੂਰੀ ਤਰ੍ਹਾਂ ਭੰਗ ਕੀਤਾ ਗਿਆ ਸੀ ਅਤੇ ਹਰ ਧੋਖੇ ਫਰੇਬ ਤੋਂ ਕੰਮ ਲਿਆ ਗਿਆ ਸੀ।

ਹੁਸੈਨ ਖ਼ਾਨ ਦੀ ਅਸਫਲ ਮੁਹਿੰਮ ਤੋਂ ਪਿੱਛੋਂ ਭਾਵੇਂ 'ਬਚਿਤ੍ਰ ਨਾਟਕ' ਵਿਚ ਜੁਝਾਰ ਸਿੰਘ ਦੀ ਮੁਹਿੰਮ ਬਾਰੇ ਵੀ ਵੇਰਵਾ ਦਿੱਤਾ ਹੋਇਆ ਹੈ ਪਰ ਇਸ ਲੜਾਈ ਦਾ ਵੀ ਗੁਰੂ ਜੀ ਨਾਲ ਕੋਈ ਸਬੰਧ ਨਹੀਂ ਸੀ। ਭਾਵੇ ਜੁਝਾਰ ਸਿੰਘ ਭਲਾਨ ਪਿੰਡ ਵਿਚਲੇ ਕਿਲ੍ਹੇ ਵਿਚ ਕਬਜ਼ਾ ਜਮਾ ਕੇ ਬੈਠਾ ਸੀ ਅਤੇ ਭਲਾਣ ਪਿੰਡ ਆਨੰਦਪੁਰ ਸਾਹਿਬ ਤੋਂ ਪੱਛਮ-ਦੱਖਣ ਵੱਲ ਸਿਰਫ 35-40 ਕੁ ਕਿਲੋਮੀਟਰ ਦੀ ਵਿੱਥ 'ਤੇ ਹੀ ਸੀ ਪਰ ਲੜਾਈ ਉਸ ਦੀ ਕਹਿਲੂਰ ਦੀ ਸਟੇਟ ਨਾਲ ਹੀ ਹੋਈ ਸੀ। ਛੋਟੀ ਜਿਹੀ ਝੜੱਪ ਵਿਚ ਹੀ ਜੁਝਾਰ ਸਿੰਘ ਮਾਰਿਆ ਗਿਆ ਸੀ।

ਸਭ ਤੋਂ ਦਿਲਚਸਪ ਮੁਹਿੰਮ ਸ਼ਾਹਜ਼ਾਦਾ ਮੁਅੱਜ਼ਮ ਦੀ ਹੈ। ਜਿਵੇਂ ਕਿ 'ਬਚਿਤ੍ਰ ਨਾਟਕ' ਵਿਚ ਵੇਰਵਾ ਦਿੱਤਾ ਗਿਆ ਹੈ। ਇਸ ਅਨੁਸਾਰ ਜਦੋਂ ਅਲਫ਼ ਖ਼ਾਨ, ਦਿਲਾਵਰ ਖ਼ਾਨ ਦੇ ਪੁੱਤਰ, ਹੁਸੈਨ ਖ਼ਾਨ ਅਤੇ ਜੁਝਾਰ ਸਿੰਘ ਦੀਆਂ ਸਾਰੀਆਂ ਮਹਿੰਮਾਂ ਆਪਣੇ ਮਨਸੂਬਿਆਂ ਵਿਚ ਅਸਫਲ ਰਹਿ ਗਈਆਂ ਸਨ ਅਤੇ ਇਨ੍ਹਾਂ ਅਸਫਲਤਾਵਾਂ ਦੀਆਂ ਖ਼ਬਰਾਂ ਦੱਖਣ ਵਿਚ ਬਾਦਸ਼ਾਹ ਔਰੰਗਜ਼ੇਬ ਨੂੰ ਮਿਲੀਆਂ ਤਾਂ ਉਸ ਨੇ ਕਰੋਧ ਵਿਚ ਆ ਕੇ ਆਪਣੇ ਵੱਡੇ ਪੁੱਤਰ ਸ਼ਾਹਜ਼ਾਦਾ ਮੁਅੱਜ਼ਮ (ਪਿੱਛੋਂ ਬਹਾਦੁਰ ਸ਼ਾਹ) ਦੀ ਅਗਵਾਈ ਹੇਠ ਇਕ ਸ਼ਕਤੀਸ਼ਾਲੀ ਮੁਹਿੰਮ ਭੇਜਣ ਦੇ ਹੁਕਮ ਜਾਰੀ ਕੀਤੇ। ਸ਼ਾਹਜ਼ਾਦਾ ਮੁਅੱਜ਼ਮ ਦੀ ਇਹ ਆਮਦ ਤਕਰੀਬਨ 1698 ਈ. ਦੀ ਸੀ। ਸ਼ਾਹਜ਼ਾਦੇ ਨੇ ਆਪਣਾ ਮੁੱਖ ਠਹਿਰਾਅ ਲਾਹੌਰ ਕੀਤਾ ਅਤੇ ਪੰਜਾਬ ਦੀਆਂ ਪਹਾੜੀ ਰਿਆਸਤਾਂ ਵੱਲ ਆਪਣਾ ਇਕ ਅਹਿਦੀਆ ਮਿਰਜ਼ਾ ਬੇਗ ਇਕ ਤਕੜੀ ਫ਼ੌਜ ਦੇ ਕੇ ਭੇਜ ਦਿੱਤਾ। ਸ਼ਾਹਜ਼ਾਦੇ ਦੀ ਆਮਦ ਬਾਰੇ ਅਤੇ ਇਸ ਅਹਿਦੀਏ ਦੀ ਮੁਹਿੰਮ ਬਾਰੇ ਪਹਾੜੀ ਰਿਆਸਤਾਂ ਵਿਚ ਖ਼ਬਰ ਪਹੁੰਚੀ ਤਾਂ ਸਾਰੇ ਪਾਸੇ ਖਲਬਲੀ ਮੱਚ ਗਈ। ਰਾਜਿਆਂ ਵਿਚ ਇਤਨੀ ਸਮਰੱਥਾ ਨਹੀਂ ਸੀ ਕਿ ਉਹ ਬਾਦਸ਼ਾਹ ਦੇ ਵਲੀ-ਅਹਿਦ ਦੀ ਭੇਜੀ ਗਈ ਮੁਹਿੰਮ ਦਾ ਮੁਕਾਬਲਾ ਕਰ ਸਕਦੇ। ਇਹ ਖਲਬਲੀ ਕਹਿਲੂਰ ਰਿਆਸਤ ਅਤੇ ਇੱਥੋਂ ਤੱਕ ਕਿ ਖਾਸ ਆਨੰਦਪੁਰ ਸਾਹਿਬ ਵਿਖੇ ਵੀ ਮੱਚ ਗਈ ਸੀ। ਰਾਜਿਆਂ ਨੇ ਆਪਣੇ ਪਰਿਵਾਰ ਦੂਰ ਦੁਰਾਡੇ ਦੀਆਂ ਥਾਵਾਂ 'ਤੇ ਭੇਜ ਦਿੱਤੇ ਸਨ ਤਾਂ ਕਿ ਉਹ ਇੱਧਰ ਆਉਣ ਵਾਲੇ ਅਹਿਦੀਏ ਦੀ ਮਾਰ ਤੋਂ ਬਚ ਸਕਣ। ਆਨੰਦਪੁਰ ਸਾਹਿਬ ਦੇ ਵਿਚ ਵੀ ਲੋਕ ਭੱਜਣ ਦੀਆਂ ਗੱਲਾਂ ਕਰਦੇ ਸਨ। ਉਹ ਗੁਰੂ ਸਾਹਿਬ ਨੂੰ ਵੀ ਇਸ ਸਮੇਂ ਬਚਾਅ ਕਰਨ ਦੀਆਂ ਸਲਾਹਾਂ ਦੇ ਰਹੇ ਸਨ। ਪਰ ਗੁਰੂ ਸਾਹਿਬ ਪਰਬਤ ਦੀ ਤਰ੍ਹਾਂ ਅਡੋਲ ਰਹੇ ਸਨ। ਉਨ੍ਹਾਂ ਨੂੰ ਯਕੀਨ ਸੀ ਕਿ ਸ਼ਾਹਜ਼ਾਦਾ ਮੁਅੱਜ਼ਮ ਦਾ ਇਹ ਆਉਣ ਵਾਲਾ ਅਹਿਦੀਆ ਸਿਰਫ ਪਹਾੜੀ ਰਾਜਿਆਂ ਨਾਲ ਹੀ ਲੜਾਈ ਕਰੇਗਾ। ਸ਼ਾਹਜ਼ਾਦਾ ਮੁਅੱਜ਼ਮ ਪਹਿਲਾਂ ਵੀ ਪੰਜਾਬ ਅਤੇ ਕਾਬਲ ਦਾ ਸਾਂਝਾ ਗਵਰਨਰ ਰਹਿ ਚੁੱਕਿਆ ਸੀ ਅਤੇ ਹੁਣ ਵੀ ਉਹ ਇਸੇ ਖੇਤਰ ਦਾ ਪਰਬੰਧਕ ਥਾਪਿਆ ਗਿਆ ਸੀ।[18] ਉਸ ਦੀ ਗੁਰੂ ਸਾਹਿਬ ਨਾਲ ਬਹੁਤ ਨੇੜਤਾ ਸੀ ਅਤੇ ਇੱਥੋਂ ਤੱਕ ਕਿ ਉਸ ਦੀ ਫ਼ੌਜ ਵਿਚ ਸਿੱਖਾਂ ਦੀ ਵੀ ਇਕ ਤਕੜੀ ਸੈਨਿਕ ਟੁੱਕੜੀ ਸੀ।[19] ਇਹ ਗੱਲ ਗੁਰੂ ਗੋਬਿੰਦ ਸਿੰਘ ਜੀ ਦੇ ਹਿਕ ਹੁਕਮਨਾਮੇ ਤੋਂ ਵੀ ਸਾਬਤ ਹੁੰਦੀ ਹੈ। ਇਸ ਕਰਕੇ ਗੁਰੂ ਸਾਹਿਬ ਨੂੰ ਸਿਰਫ ਭਰੋਸਾ ਹੀ ਨਹੀਂ ਸੀ ਸਗੋਂ ਉਨ੍ਹਾਂ ਦਾ ਪੱਕਾ ਨਿਸ਼ਚਾ ਵੀ ਸੀ ਕਿ ਸ਼ਾਹਜ਼ਾਦੇ ਦੀ ਫ਼ੌਜ ਸਿਰਫ ਉਨ੍ਹਾਂ ਦੇ ਦੁਸ਼ਮਣਾਂ ਨੂੰ ਹੀ ਮਾਰੇਗੀ।

ਜਦੋਂ ਅਹਿਦੀਆ ਆਪਣੀ ਫ਼ੌਜ ਲੈ ਕੇ ਕਹਿਲੂਰ ਦੀ ਰਿਆਸਤ ਵਿਚ ਦਾਖ਼ਲ ਹੋਇਆ ਤਾਂ ਉਸ ਨੇ

---

18. ਸਾਕੀ ਮਸਤਾਅਦ ਖ਼ਾਂ, *ਮੁਆਸਿਰਿ ਆਲਮਗੀਰੀ* (ਪੰਜਾਬੀ ਅਨੁਵਾਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1977, ਪੰਨਾ 361.
19. ਦੇਖੋ ਗੰਡਾ ਸਿੰਘ (ਸੰਪਾ.), *ਹੁਕਮਨਾਮੇ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1967, ਪੰਨੇ 150-151.

ਚਾਰੇ ਪਾਸੇ ਤਬਾਹੀ ਮਚਾਉਣੀ ਸ਼ੁਰੂ ਕਰ ਦਿੱਤੀ। ਆਨੰਦਪੁਰ ਸਾਹਿਬ ਪਹੁੰਚ ਕੇ ਉਨ੍ਹਾਂ ਲੋਕਾਂ ਨੂੰ ਮਾਰਿਆ ਗਿਆ ਜੋ ਗੁਰੂ ਸਾਹਿਬ ਦੇ ਖਿਲਾਫ਼ ਸਨ। ਗੁਰੂ ਘਰ ਦੇ ਖਿਲਾਫ਼ ਵਿਚਰ ਰਹੀਆਂ ਸਭ ਤਾਕਤਾਂ ਦਾ ਮਲੀਆਮੇਟ ਕਰ ਦਿੱਤਾ ਗਿਆ। ਗੁਰੂ ਜੀ ਦੇ ਸਿੱਖਾਂ ਨੂੰ ਅਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਪੂਰੀ ਤਰ੍ਹਾਂ ਸੁਰੱਖਿਅਤਾ ਪਰਦਾਨ ਕੀਤੀ ਗਈ ਸੀ। ਪਹਾੜੀ ਰਾਜਿਆਂ ਅਤੇ ਉਨ੍ਹਾਂ ਦੀਆਂ ਹਮਾਇਤੀ ਧਿਰਾਂ ਦੀ ਪੂਰੀ ਤਬਾਹੀ ਕੀਤੀ ਗਈ ਸੀ।

ਇਹ ਤਬਾਹੀ ਤਾਂ ਪਹਿਲੇ ਅਹਿਦੀਏ ਦੀ ਆਮਦ ਵੇਲੇ ਦੀ ਸੀ। ਇਸ ਪਿੱਛੋਂ ਇਹ ਸੋਚ ਕੇ ਕਿ ਹੁਣੇ ਹੀ ਲੱਗਦੇ ਹੱਥ ਸਭ ਰਿਆਸਤਾਂ ਨੂੰ ਚੰਗੀ ਤਰ੍ਹਾਂ ਝੰਜੋੜ ਕੇ ਮੁੜ ਤੋਂ ਉੱਠਣ ਜੋਗੀਆਂ ਨਾ ਛੱਡਿਆ ਜਾਵੇ, ਚਾਰ ਅਹਿਦੀਏ ਹੋਰ ਫ਼ੌਜ ਦੇ ਕੇ ਭੇਜੇ ਗਏ ਸਨ। ਇਨ੍ਹਾਂ ਚਾਰ ਅਹਿਦੀਆਂ ਨੇ ਆਉਣ ਸਾਰ ਹੋਰ ਤਬਾਹੀ ਮਚਾਉਣੀ ਸ਼ੁਰੂ ਕਰ ਦਿੱਤੀ। ਜਿਹੜੀ ਥਾਂ ਪਹਿਲੇ ਅਹਿਦੀਏ ਦੀ ਮੁਹਿੰਮ ਤੋਂ ਬਚ ਗਈ ਸੀ ਇਨ੍ਹਾਂ ਚਾਰ ਅਹਿਦੀਆਂ ਨੇ ਉਸ ਥਾਂ ਨੂੰ ਵੀ ਤਬਾਹ ਕਰ ਦਿੱਤਾ ਸੀ। ਗੱਲ ਕੀ ਪਹਾੜੀ ਰਿਆਸਤਾਂ ਦਾ ਅਤੇ ਗੁਰੂ ਘਰ ਦੇ ਵਿਰੋਧੀਆਂ ਦਾ ਕਚੂਮਰ ਕੱਢ ਦਿੱਤਾ ਗਿਆ ਸੀ।

ਇਨ੍ਹਾਂ ਅਹਿਦੀਆਂ ਦੀ ਉਕਤ ਕਾਰਵਾਈ ਨੂੰ ਦਰਸਾਉਂਦਿਆਂ 'ਬਚਿਤ੍ਰ ਨਾਟਕ' ਵਿਚ ਲਿਖਿਆ ਗਿਆ ਹੈ ਕਿ ਗੁਰੂ ਨਾਨਕ ਦਾ ਘਰ ਅਤੇ ਮੁਗਲਾਂ ਦਾ ਰਾਜ ਅਕਾਲ ਪੁਰਖ ਦੀ ਆਪਣੀ ਇੱਛਾ ਅਨੁਸਾਰ ਹੀ ਸਥਾਪਤ ਹੋਏ ਹਨ। ਬਾਬੇ ਦੇ ਘਰ ਦੀ ਇਹ ਮਰਯਾਦਾ ਹੈ ਕਿ ਉਸ ਨੇ ਧਰਮ ਦਾ ਪਰਚਾਰ ਕਰਨਾ ਹੈ ਜਦੋਂ ਕਿ ਬਾਬਰ ਕਿਆਂ (ਮੁਗਲਾਂ) ਨੇ ਦੇਸ਼ ਦਾ ਰਾਜ-ਭਾਗ ਸੰਭਾਲਣਾ ਹੈ। ਜੋ ਕਾਰ-ਭੇਟ ਗੁਰੂ ਦੇ ਘਰ ਵਿਚ ਨਹੀਂ ਆਏਗੀ ਉਸ ਨੂੰ ਬਾਬਰ ਕੇ ਖੋਹ ਲੈਣਗੇ। ਅਜਿਹੇ ਮਾਇਆਧਾਰੀਆਂ ਨੂੰ ਵੱਡੀਆਂ ਵੱਡੀਆਂ ਸਜਾਵਾਂ ਦੇ ਕੇ ਉਨ੍ਹਾਂ ਦੇ ਘਰਾਂ ਨੂੰ ਲੁੱਟਿਆ ਜਾਂਦਾ ਹੈ।

*ਬਾਬੇ ਕੇ ਬਾਬਰ ਕੇ ਦੋਊ ॥ ਆਪ ਕਰੇ ਪਰਮੇਸਰ ਸੋਊ ॥*
*ਦੀਨ ਸਾਹ ਇਨ ਕੋ ਪਹਿਚਾਨੋ ॥ ਦੁਨੀ ਪੱਤਿ ਉਨ ਕੌ ਅਨੁਮਾਨੋ ॥*
*ਜੋ ਬਾਬੇ ਕੇ ਦਾਮ ਨ ਦੇ ਹੈ ॥ ਤਿਨ ਤੇ ਗਹਿ ਬਾਬਰ ਕੇ ਲੈ ਹੈ ॥*
*ਦੈ ਦੈ ਤਿਨ ਕੋ ਬਡੀ ਸਜਾਇ। ਪੁਨਿ ਲੈ ਹੈ ਗ੍ਰਿਹਿ ਲੂਟ ਬਨਾਇ ॥*

(ਤੇਰਵਾਂ ਧਿਆਇ ਬੰਦ 9 ਅਤੇ 10)

ਦੇਖਣ ਵਾਲੀ ਗੱਲ ਇਹ ਹੈ ਕਿ 'ਬਚਿਤ੍ਰ ਨਾਟਕ' ਵਿਚਲੇ ਇਹ ਕਥਨ ਕੀ ਗੁਰਬਾਣੀ ਨਾਲ ਮੇਲ ਖਾਂਦੇ ਹਨ? ਗੁਰੂ ਨਾਨਕ ਨੇ ਤਾਂ ਰਾਗ ਤਿਲੰਗ (ਪੰਨਾ 722-723) ਵਿਚ ਬਾਬਰ ਦੀ ਆਮਦ ਨੂੰ "ਪਾਪ ਕੀ ਜੰਞ ਲੈ ਕਾਬਲਹੁ ਧਾਇਆ..." ਕਿਹਾ ਹੈ ਪਰ 'ਬਚਿਤ੍ਰ ਨਾਟਕ' ਵਿਚ ਇਸ ਨੂੰ ਅਕਾਲ ਪੁਰਖ ਦੀ ਇੱਛਾ ਕਹਿ ਕੇ ਵਡਿਆਇਆ ਗਿਆ ਹੈ। ਇਸ ਬਾਰੇ ਕਾਫ਼ੀ ਕੁਝ ਵਿਚਾਰਨ ਦੀ ਲੋੜ ਹੈ। ਇਹ ਵੀ ਕਿ ਕੀ ਬਚਿਤ੍ਰ ਨਾਟਕ ਵਿਚਲੀ ਇਹ ਲਿਖਤ ਪਰਮਾਣੀਕ ਵੀ ਹੈ ਜਾਂ ਨਹੀਂ ?

ਉਪਰੋਕਤ ਅਨੁਸਾਰ ਦੇਖਿਆ ਗਿਆ ਹੈ ਕਿ ਅੰਦਾਜ਼ਨ 1688 ਈ. ਤੋਂ ਲੈ ਕੇ 1698 ਤੱਕ ਗੁਰੂ ਗੋਬਿੰਦ ਸਿੰਘ ਜੀ ਨੇ ਜੋ ਲੜਾਈਆਂ ਕੀਤੀਆਂ ਜਾਂ ਇਨ੍ਹਾਂ ਲੜਾਈਆਂ ਵਿਚ ਸ਼ਮੂਲੀਅਤ ਕੀਤੀ ਜਾ ਜਿਨ੍ਹਾਂ ਲੜਾਈਆਂ ਨੂੰ 'ਬਚਿਤ੍ਰ ਨਾਟਕ' ਵਿਚ ਉਨ੍ਹਾਂ ਦੇ ਨਾਂ ਨਾਲ ਜੋੜਿਆ ਗਿਆ ਹੈ ਉਹ ਕੁੱਲ ਛੋਟੀਆਂ ਵੱਡੀਆਂ ਛੇ ਹਨ। ਇਨ੍ਹਾਂ ਵਿਚ ਸ਼ਾਮਲ ਹਨ : ਭੰਗਾਣੀ ਦੀ ਲੜਾਈ, ਨਾਦੌਣ ਦੀ ਲੜਾਈ, ਖਾਨਜ਼ਾਦੇ ਦੀ ਮੁਹਿੰਮ, ਹੁਸੈਨ ਖ਼ਾਨ ਦੀ ਮੁਹਿੰਮ, ਜੁਝਾਰ ਸਿੰਘ ਦੀ ਮੁਹਿੰਮ ਅਤੇ ਸ਼ਾਹਜ਼ਾਦਾ ਮੁਅੱਜ਼ਮ ਵੱਲੋਂ ਭੇਜੇ ਗਏ ਅਹਿਦੀਆਂ ਦੀ ਮੁਹਿੰਮ। ਇਨ੍ਹਾਂ ਸਾਰੀਆਂ ਲੜਾਈਆਂ ਜਾਂ ਮੁਹਿੰਮਾਂ ਨੂੰ ਇਕੋ ਲੜੀ ਵਿਚ ਨਹੀਂ ਰੱਖਿਆ ਜਾ ਸਕਦਾ। ਭਾਵੇਂ ਕਿ 'ਬਚਿਤ੍ਰ ਨਾਟਕ' ਅਤੇ ਹੋਰ ਗੁਰਮੁਖੀ ਲਿਖਤਾਂ ਵਿਚ ਇਨ੍ਹਾਂ ਨੂੰ ਇਕੋ ਲੜੀ ਵਿਚ ਰੱਖਿਆ ਗਿਆ ਹੈ।

ਇਨ੍ਹਾਂ ਸਾਰੀਆਂ ਲੜਾਈਆਂ ਦੇ ਕਾਰਣ ਵੱਖਰੇ ਸਨ, ਸਿੱਟੇ ਅਤੇ ਪਰਭਾਵ ਵੱਖਰੇ ਸਨ। ਭੰਗਾਣੀ ਦੀ ਲੜਾਈ ਨਿਰੋਲ ਗੁਰੂ ਗੋਬਿੰਦ ਸਿੰਘ ਅਤੇ ਗੜ੍ਹਵਾਲ ਰਿਆਸਤ ਦੇ ਰਾਜਾ ਫਤਿਹ ਸ਼ਾਹ ਦੇ ਵਿਚਕਾਰ ਸੀ। ਇਸ ਦਾ ਮੁੱਖ ਕਾਰਨ ਡੇਹਰਾਦੂਨ ਵਿਚਲੀ ਬਾਬਾ ਰਾਮ ਰਾਇ ਦੀ ਜਾਗੀਰ ਅਤੇ ਡੇਰੇ ਦਾ ਪਰਬੰਧ ਸੀ। ਫਤਿਹ ਸ਼ਾਹ ਸਮਝਦਾ ਸੀ ਕਿ ਉਸ ਦੀ ਰਿਆਸਤ ਵਿਚ ਅੰਤਮ ਫ਼ੈਸਲਾ ਰਾਜੇ ਦਾ ਅਧਿਕਾਰ ਹੈ ਜਦੋਂ ਕਿ ਗੁਰੂ ਜੀ ਸਮਝਦੇ ਸਨ ਕਿ ਸਿੱਖ ਸੰਗਤਾਂ ਦੀ ਜਾਇਦਾਦ ਉਪਰ ਅੰਤਮ ਫ਼ੈਸਲਾ ਸਿਰਫ ਸਿੱਖਾਂ ਦੇ ਗੁਰੂ ਦਾ ਹੀ ਹੋਵੇਗਾ। ਇਸ ਲੜਾਈ ਦਾ ਸਿੱਟਾ ਗੁਰੂ ਜੀ ਦੀ ਫਤਿਹ ਵਿਚ ਨਿਕਲਿਆ ਸੀ ਅਤੇ ਉਹ ਆਪਣੇ ਆਲੇ-ਦੁਆਲੇ ਦੀਆਂ ਪਹਾੜੀ ਰਿਆਸਤਾਂ ਵਿਚ ਇਕ ਤਾਕਤ ਮੰਨੇ ਜਾਣ ਲੱਗ ਪਏ ਸਨ।

ਭੰਗਾਣੀ ਦੀ ਲੜਾਈ ਤੋਂ ਪਿੱਛੋਂ ਨਾਦੌਣ ਦੀ ਲੜਾਈ ਹੋਈ ਸੀ। ਇਹ ਉਸ ਤਰ੍ਹਾਂ ਦੀ ਲੜਾਈ ਨਹੀਂ ਸੀ ਜਿਸ ਤਰ੍ਹਾਂ ਭੰਗਾਣੀ ਦੀ ਸੀ। ਨਾ ਹੀ ਇਹ ਲੜਾਈ ਗੁਰੂ ਜੀ ਅਤੇ ਪਹਾੜੀ ਰਾਜਿਆਂ ਵਿਚਕਾਰ ਸੀ ਅਤੇ ਨਾ ਹੀ ਇਹ ਲੜਾਈ ਗੁਰੂ ਜੀ ਉਪਰ ਥੋਪੀ ਗਈ ਸੀ। ਇਸ ਲੜਾਈ ਦਾ ਜ਼ਿਕਰ ਵੀ ਸਿਰਫ 'ਬਚਿਤ੍ਰ ਨਾਟਕ' ਅਤੇ ਉਸ ਤੋਂ ਪਿੱਛੋਂ ਦੀਆਂ ਗੁਰਮੁੱਖੀ ਦੀਆਂ ਲਿਖਤਾਂ ਵਿਚ ਹੀ ਆਉਂਦਾ ਹੈ। ਇਨ੍ਹਾਂ ਤੋਂ ਬਿਨਾਂ ਇਸ ਦਾ ਜ਼ਿਕਰ ਹੋਰ ਕਿਸੇ ਵੀ ਰਿਕਾਰਡ ਵਿਚ ਨਹੀਂ ਆਉਂਦਾ। 'ਬਚਿਤ੍ਰ ਨਾਟਕ' ਅਨੁਸਾਰ ਇਸ ਲੜਾਈ ਵਿਚ ਫਤਿਹ ਕਾਂਗੜੇ ਦੇ ਰਾਜਾ ਭੀਮ ਚੰਦ ਦੀ ਹੋਈ ਸੀ। ਇਸ ਤਰ੍ਹਾਂ ਕਿਸੇ ਰਾਜੇ ਦੀ ਫਤਿਹ ਪਰਾਪਤ ਲੜਾਈ ਬਾਰੇ ਵੀ ਉਸ ਰਿਆਸਤ ਦੇ ਕਿਸੇ ਰਿਕਾਰਡ ਵਿਚ ਐਸੀ ਸਫਲ ਲੜਾਈ ਦਾ ਜ਼ਿਕਰ ਨਾ ਹੋਵੇ, ਇਹ ਇਕ ਹੈਰਾਨੀ ਵਾਲੀ ਗੱਲ ਹੈ। ਕਾਂਗੜਾ-ਰਿਆਸਤ ਦੇ ਕਿਸੇ ਵੀ ਰਿਕਾਰਡ ਵਿਚ ਨਾਦੌਣ ਦੀ ਲੜਾਈ ਦਾ ਜ਼ਿਕਰ ਨਹੀਂ ਹੈ। ਇਹ ਲੜਾਈ ਅਲਫ਼ ਖ਼ਾਨ ਵੱਲੋਂ ਪਹਾੜੀ ਰਾਜਿਆਂ ਉਪਰ ਹਮਲਾ ਕਰਨ ਕਾਰਣ ਹੋਈ ਸੀ। ਗੁਰੂ ਸਾਹਿਬ ਨਾਲ ਅਲਫ਼ ਖ਼ਾਨ ਦੀ ਮੁਹਿੰਮ ਦਾ ਕੋਈ ਸਬੰਧ ਨਹੀਂ ਸੀ। ਇਹ ਤਾਂ ਹੋ ਸਕਦਾ ਹੈ ਕਿ ਰਾਜਾ ਭੀਮ ਚੰਦ ਖ਼ਤਰੇ ਵਿਚ ਘਿਰਿਆ ਗੁਰੂ ਸਾਹਿਬ ਦੀ ਅਤੇ ਹੋਰ ਗੁਆਂਢੀ ਰਾਜਿਆਂ ਦੀ ਸਹਾਇਤਾ ਪਰਾਪਤ ਕਰਨ ਬਾਰੇ ਸੋਚੇ ਪਰ ਇਹ ਹੋਣਾ ਸੰਭਵ ਨਹੀਂ ਕਿ ਗੁਰੂ ਸਾਹਿਬ ਅਜਿਹੀ ਰਾਜਨੀਤਕ ਲੜਾਈ ਵਿਚ ਖਾਹਮੁਖਾਹ ਹੀ ਜਾ ਕੇ ਉਲਝ ਪੈਣ। ਅਲਫ਼ ਖ਼ਾਨ ਦੀ ਮੁਹਿੰਮ ਨਿਰੋਲ ਰਾਜਨੀਤਕ ਸੀ ਅਤੇ ਇਸ ਦਾ ਸਬੰਧ ਵੀ ਗੁਰੂ ਸਾਹਿਬ ਨਾਲ ਕੋਈ ਨਹੀਂ ਸੀ। ਇਸ ਕਰਕੇ ਇਹ ਸ਼ੰਕਾ ਵਾਰ ਵਾਰ ਉੱਠਦੀ ਹੈ ਕਿ ਕੀ ਇਸ ਲੜਾਈ ਦੀ ਕੋਈ ਇਤਿਹਾਸਕ ਸਚਾਈ ਵੀ ਹੈ ਜਾਂ ਨਹੀਂ?

ਇਸ ਦੇ ਕੁਝ ਸਮੇਂ ਪਿੱਛੋਂ ਦਿਲਾਵਰ ਖ਼ਾਨ ਦੇ ਪੁੱਤਰ ਦੀ ਮੁਹਿੰਮ, ਫਿਰ ਹੁਸੈਨ ਖ਼ਾਨ ਅਤੇ ਜੁਝਾਰ ਸਿੰਘ ਦੀਆਂ ਮੁਹਿੰਮਾਂ ਵਿਚ ਸਿਰਫ਼ ਪਹਿਲੀ ਖ਼ਾਨਜ਼ਾਦੇ ਦੀ ਮੁਹਿੰਮ ਤੋਂ ਬਿਨਾਂ ਹੋਰ ਕਿਸੇ ਵਿਚ ਗੁਰੂ ਸਾਹਿਬ ਖੁਦ ਸ਼ਾਮਲ ਨਹੀਂ ਹੋਏ। ਇਨ੍ਹਾਂ ਮੁਹਿੰਮਾਂ ਦੇ ਅਸਫ਼ਲ ਰਹਿਣ ਨਾਲ ਸਗੋਂ ਪਹਾੜੀ ਰਾਜਿਆਂ ਦੀ ਤਾਕਤ ਵਧੀ ਸੀ। ਉਹ ਇਨ੍ਹਾਂ ਮੁਹਿੰਮਾਂ ਵਿਚ ਜੇਤੂ ਰਹੇ ਸਨ ਇਸ ਕਰਕੇ ਉਨ੍ਹਾਂ ਦੀਆਂ ਫ਼ੌਜਾਂ ਦੇ ਹੌਸਲੇ ਬੁਲੰਦ ਸਨ। ਰਾਜਿਆਂ ਦੀ ਇਸ ਤਾਕਤ ਦਾ ਨੁਕਸਾਨ ਗੁਰੂ ਸਾਹਿਬ ਨੂੰ ਜ਼ਰੂਰ ਹੋਣਾ ਸੀ। ਜਦੋਂ ਸ਼ਾਹਜ਼ਾਦਾ ਮੁਅੱਜ਼ਮ ਦੇ ਅਹਿਦੀਏ ਪਹਾੜੀ ਰਿਆਸਤਾਂ ਵਿਚ ਆਏ ਸਨ ਉਸ ਸਮੇਂ ਉਨ੍ਹਾਂ ਨੇ ਐਸੇ ਤਰੀਕੇ ਨਾਲ ਆਪਣੀ ਮੁਹਿੰਮ ਚਲਾਈ ਸੀ ਜਿਸ ਵਿਚ ਪਹਾੜੀ ਰਿਆਸਤਾ ਦਾ ਤਾਂ ਕਚੂਮਰ ਕੱਢ ਦਿੱਤਾ ਗਿਆ ਸੀ ਪਰ ਗੁਰੂ ਸਾਹਿਬ ਦੀਆਂ ਸਿੱਖ ਸੰਗਤਾਂ ਅਤੇ ਆਨੰਦਪੁਰ ਸਾਹਿਬ ਦੀ ਪੂਰੀ ਰਾਖੀ ਕੀਤੀ ਗਈ ਸੀ। ਇਸ ਕਾਰਵਾਈ ਦੇ ਪਿੱਛੇ ਭਾਵਨਾ ਇਹੀ ਕੰਮ ਕਰਦੀ ਹੋਵੇਗੀ ਕਿ ਲਗਾਤਾਰ ਤਿੰਨ ਮੁਹਿੰਮਾਂ (ਅਲਫ਼ ਖ਼ਾਨ, ਹੁਸੈਨ ਖ਼ਾਨ ਅਤੇ ਜੁਝਾਰ ਸਿੰਘ) ਵਿਚ ਪਰਾਪਤ ਕੀਤੀਆਂ ਸਫ਼ਲਤਾਵਾਂ ਕਰਕੇ ਪਹਾੜੀ ਰਾਜਿਆਂ ਦੀ ਤਾਕਤ ਇਤਨੀ ਵੱਧ ਗਈ ਸੀ ਕਿ ਉਹ ਗੁਰੂ ਜੀ ਲਈ ਵੀ ਅਤੇ ਮੁਗਲ ਸਮਾਰਾਜ ਲਈ ਵੀ ਖਤਰਾ ਬਣ ਗਏ ਸਨ। ਅਹਿਦੀਆਂ ਦੀ ਮੁਹਿੰਮ ਸਮੇਂ ਪਹਾੜੀ ਰਿਆਸਤਾਂ ਦੀ ਕੀਤੀ ਗਈ ਤਬਾਹੀ ਨੂੰ ਇਸੇ ਰੌਸ਼ਨੀ ਵਿਚ ਰੱਖ ਕੇ ਦੇਖਿਆ ਜਾਣਾ ਚਾਹੀਦਾ ਹੈ।

ਸ਼ਾਹਜ਼ਾਦਾ ਮੁਅੱਜ਼ਮ ਜਦੋਂ ਵੀ ਗੁਰੂ ਜੀ ਦੇ ਸਮੇਂ ਪੰਜਾਬ ਵਿਚ ਆਇਆ, ਭਾਵੇਂ ਉਹ ਸ਼ਾਹਜ਼ਾਦੇ ਦੇ ਤੌਰ 'ਤੇ ਆਇਆ ਭਾਵੇਂ ਬਾਦਸ਼ਾਹ ਦੇ ਤੌਰ 'ਤੇ ਉਸ ਨੇ ਗੁਰੂ ਜੀ ਨੂੰ ਧਾਰਮਿਕ ਮਾਨਤਾ ਦਿੱਤੀ ਸੀ। ਇਸ ਦੇ ਉਲਟ ਜਦੋਂ ਵੀ ਪਹਾੜੀ ਰਾਜੇ ਤਾਕਤਵਰ ਹੋਏ ਸਨ ਉਹ ਉਦੋਂ ਹੀ ਗੁਰੂ ਜੀ ਲਈ ਖ਼ਤਰਾ ਬਣ ਗਏ ਸਨ। ਗੁਰੂ ਜੀ ਵੱਲੋਂ ਆਖੀਰ ਨੂੰ 1705 ਈ. ਵਿਚ ਆਨੰਦਪੁਰ ਸਾਹਿਬ ਨੂੰ ਛੱਡ ਜਾਣ ਦੀ ਗੱਲ ਇਸੇ ਤੱਥ ਦੀ ਪਰੋੜ੍ਹਤਾ ਕਰਦੀ ਹੈ। ਇਸ ਤਰ੍ਹਾਂ ਇਹ ਕਿਹਾ ਜਾ ਸਕਦਾ ਹੈ ਕਿ ਖਾਲਸਾ ਸਾਜਣ ਤੋਂ ਪਹਿਲਾਂ ਦੀਆਂ ਲੜਾਈਆਂ ਜੋ ਗੁਰੂ ਸਾਹਿਬ ਨੇ ਪਹਾੜੀ ਰਾਜਿਆਂ ਨਾਲ ਲੜੀਆਂ ਸਨ ਅਤੇ ਜਿਨ੍ਹਾਂ ਦਾ ਜ਼ਿਕਰ 'ਬਚਿਤ੍ਰ ਨਾਟਕ' ਵਿਚ ਆਇਆ ਹੈ ਉਹ ਨਾ ਹੀ ਤਾਂ ਇਕੋ ਲੜੀ ਵਿਚ ਰੱਖੀਆਂ ਜਾ ਸਕਦੀਆਂ ਹਨ ਅਤੇ ਨਾ ਹੀ ਉਨ੍ਹਾਂ ਸਾਰੀਆਂ ਦਾ ਗੁਰੂ ਜੀ ਨਾਲ ਕੋਈ ਸਬੰਧ ਹੀ ਸੀ। ਇਨ੍ਹਾਂ ਦੇ ਕਾਰਣ ਅਤੇ ਪਰਭਾਵ ਵੱਖਰੇ ਵੱਖਰੇ ਸਨ।

## IV

ਪਹਿਲੀ ਬਿਸਾਖ ਸੰਮਤ 1756 ਮੁਤਾਬਕ 29-30 ਮਾਰਚ 1699 ਈ. ਨੂੰ ਖਾਲਸੇ ਦੀ ਸਾਜਨਾ ਕੀਤੀ ਗਈ ਸੀ। ਇਹ ਸਿੱਖ ਇਤਿਹਾਸ ਵਿਚ ਇਕ ਯੁਗ-ਪਲਟਾਊ ਘਟਨਾ ਸੀ। ਇਸ ਨੇ ਨਾ ਹੀ ਸਿਰਫ ਸਿੱਖ ਧਰਮ ਦੀ ਜੱਥੇਬੰਦਕ ਪਰਣਾਲੀ ਵਿਚ ਹੀ ਕਰਾਂਤੀਕਾਰੀ ਤਬਦੀਲੀਆਂ ਲਿਆਂਦੀਆਂ ਸਨ ਸਗੋਂ ਸਿੱਖ ਮਾਨਸਿਕਤਾ ਵਿਚ ਵੀ ਇਕ ਵਿਸ਼ੇਸ਼ ਕਿਸਮ ਦਾ ਅਹਿਸਾਸ ਭਰ ਦਿੱਤਾ ਸੀ। ਇਸ ਨੇ ਤਕਰੀਬਨ ਦੋ ਸੌ ਸਾਲ ਤੋਂ ਚਲੀ ਆ ਰਹੀ ਸਿਖ ਧਰਮ ਦੀ ਲਹਿਰ ਨੂੰ ਸੰਪੂਰਨ ਵੀ ਕੀਤਾ ਅਤੇ ਇਸ ਨੂੰ ਇਕ ਕੌਮੀ-ਪਛਾਣ ਵੀ ਪਰਦਾਨ ਕੀਤੀ। ਇਸ ਮਹਾਨ ਘਟਨਾ ਤੋਂ ਪਿੱਛੋਂ ਸਿੱਖ ਇਤਿਹਾਸ ਨੇ ਇਕ ਐਸਾ ਮੋੜ ਕੱਟਿਆ ਸੀ ਕਿ ਉਹ ਵਿਸ਼ਵ ਦੇ ਇਤਿਹਸਕਾਰਾਂ ਦੀ ਨਜ਼ਰ ਵਿਚ ਵਿਸ਼ੇਸ਼ ਖਿੱਚ ਦਾ ਕਾਰਣ ਬਣ ਗਿਆ ਸੀ। ਇਹ ਕਿਸੇ ਵਿਸ਼ੇਸ਼ ਸਮਾਜ ਦੀ ਕਾਇਆ ਕਲਪ ਕਰਨ ਵਾਲਾ ਇਕ ਅਦੁੱਤੀ ਕਾਰਨਾਮਾ ਸੀ ਜਿਸ ਨੇ ਸਿੱਖ ਸਿਧਾਂਤਾਂ ਅਤੇ ਸੰਕਲਪਾਂ ਨੂੰ ਨਾ ਹੀ ਸਿਰਫ ਇਕ ਸੰਸਥਾਤਮਕ ਰੂਪ ਹੀ ਪਰਦਾਨ ਕੀਤਾ ਸਗੋਂ ਇਨ੍ਹਾਂ ਸੰਸਥਾਵਾਂ ਰਾਹੀਂ ਦੁਨੀਆਂ ਸਾਹਮਣੇ ਐਸੀਆਂ ਪਰੰਪਰਾਵਾਂ ਵੀ ਕਾਇਮ ਕੀਤੀਆਂ ਸਨ ਜਿਹੜੀਆਂ ਆਪਣੇ ਆਪਣੇ ਖੇਤਰ ਵਿਚ ਸਭ ਤੋਂ ਪਹਿਲੀਆਂ ਸਾਬਤ ਹੋਈਆਂ ਸਨ। ਜਿਵੇਂ ਕਿ ਸਰਬੱਤ ਖਾਲਸੇ ਦੀ ਸੰਸਥਾ ਰਾਹੀਂ ਇਕ ਵਿਸ਼ੇਸ਼ ਕਿਸਮ ਦੀ ਜ਼ਮਹੂਰੀਅਤ ਦਾ ਸੰਕਲਪ ਅਤੇ ਪੰਜ ਪਿਆਰਿਆਂ ਦੇ ਰੂਪ ਵਿਚ ਬਹੁ-ਮੁੱਖੀ ਅਗਵਾਈ ਦਾ ਸੰਕਲਪ। ਅਜੋਕੀ ਭਾਸ਼ਾ ਵਿਚ ਇਸ ਬਹੁ-ਮੁੱਖੀ ਅਗਵਾਈ ਨੂੰ ਪਰਧਾਨਗੀ ਮੰਡਲ ਕਿਹਾ ਜਾਂਦਾ ਹੈ। ਕਿਸੇ ਕੌਮ ਦੀ ਉਸਾਰੀ ਵਿਚ ਜੇਕਰ ਕੋਈ ਇਕ ਨੀਯਤ ਦਿਨ ਜਨਮ ਦਿਨ ਦੇ ਤੌਰ 'ਤੇ ਸਮਝਿਆ ਜਾ ਸਕਦਾ ਹੈ ਤਾਂ ਉਹ ਸਿਰਫ ਸਿੱਖ ਕੌਮ ਹੈ ਜਿਸ ਨੂੰ ਇਕ ਵਿਸ਼ੇਸ਼ ਦਿਵਸ 'ਤੇ ਕੌਮੀ ਦਰਜਾ ਦੇ ਕੇ ਖਾਲਸਾ ਬਣਾਇਆ ਗਿਆ ਸੀ। ਇਹ ਸੀ ਖਾਲਸਾ ਪੰਥ ਦੀ ਸਾਜਨਾ।

ਖਾਲਸਾ ਪੰਥ ਦੀ ਇਤਨੀ ਵਿਸ਼ੇਸ਼ਤਾ ਹੋਣ ਦੇ ਬਾਵਜੂਦ ਵੀ ਕੁਝ ਇਕ ਐਸੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਜਿਹੜੀਆਂ ਇਸ ਦੇ ਇਤਿਹਾਸ ਨੂੰ ਲਿਖਣ ਵਿਚ ਸਾਹਮਣੇ ਆਉਂਦੀਆ ਹਨ। ਇਸ ਦੀ ਜਾਣਕਾਰੀ ਲੈਣ ਲਈ ਸਾਡੇ ਪਾਸ ਜੋ ਵੀ ਮੌਲਿਕ ਜਾਂ ਸਮਕਾਲੀ ਸੋਮੇ ਉਪਲਭਦ ਹਨ ਉਹ ਬਹੁਤ ਹੀ ਥੋੜੇ ਅਤੇ ਅਧੂਰੇ ਹਨ। ਇਸੇ ਮੁਸ਼ਕਲ ਦੇ ਕਾਰਣ ਹੀ ਖਾਲਸੇ ਦੀ ਸਾਜਨਾ ਦੇ ਸਮੁੱਚੇ ਕਾਂਡ ਵਿਚ ਇਤਿਹਾਸਕਾਰਾਂ ਵਿਚ ਵੱਖ-ਵੱਖ ਮੱਤ ਹਨ। ਵੈਸੇ ਤਾਂ ਮੌਲਿਕ ਅਤੇ ਸਮਕਾਲੀ ਕਿਸਮ ਦੇ ਸੋਮਿਆਂ ਵਿਚ ਇਸ ਦੀ ਸਾਜਨਾ ਨਾਲ ਸਬੰਧਤ ਸੰਨ-ਸੰਮਤ ਉੱਕਾ ਹੀ ਨਹੀਂ ਦਿੱਤਾ ਗਿਆ ਪਰ ਜਿਨ੍ਹਾਂ ਵਿਚ ਵੀ ਇਹ ਸੰਨ-ਸੰਮਤ ਦਿੱਤਾ ਗਿਆ ਹੈ ਉਹ ਠੀਕ ਨਹੀਂ ਹਨ। 1875 ਈ. ਤੋਂ ਪਹਿਲਾਂ ਦੀ ਕਿਸੇ ਵੀ ਕਿਸਮ ਦੀ ਲਿਖਤ ਵਿਚ ਜੋ

ਵੀ ਮੰਨ-ਮੰਨਤ ਦਿੱਤਾ ਗਿਆ ਹੈ ਉਹ ਮੰਨਣ-ਯੋਗ ਨਹੀਂ ਹੈ। ਇਸ ਦੀ ਰਹਿਤ-ਮਰਿਯਾਦਾ ਨੂੰ ਸੰਪੂਰਨ ਰੂਪ ਵਿਚ ਦਰਸਾਉਣ ਵਾਲੀ ਕੋਈ ਵੀ ਸਮਕਾਲੀ ਜਾਂ ਨਿਕਟ-ਸਮਕਾਲੀ ਲਿਖਤ ਨਹੀਂ ਹੈ। ਇਸ ਕਰਕੇ ਇਸ ਦਾ ਕਾਫੀ ਤੋਂ ਜ਼ਿਆਦਾ ਵਰਨਣ ਸਿਰਫ ਰਵਾਇਤਾਂ ਉਪਰ ਹੀ ਆਧਾਰਤ ਹੈ।

*'ਬਚਿਤ੍ਰ ਨਾਟਕ'* ਇਸ ਨਾਲ ਸਬੰਧਤ ਕੋਈ ਵੀ ਜਾਣਕਾਰੀ ਮੁਹੱਈਆ ਨਹੀਂ ਕਰਦਾ। ਗੁਰੂ ਗੋਬਿੰਦ ਸਿੰਘ ਜੀ ਦੇ *ਹੁਕਮਨਾਮੇ*, ਕਵੀ ਸੈਨਾਪਤਿ ਦੀ *ਸ੍ਰੀ ਗੁਰ ਸੋਭਾ*, ਭਾਈ ਗੁਰਦਾਸ ਦੂਜੇ ਦੀ ਵਾਰ (41ਵੀਂ) ਬਹੁਤ ਹੀ ਸੀਮਤ ਰੂਪ ਵਿਚ ਜਾਣਕਾਰੀ ਦਿੰਦੇ ਹਨ। *ਸਰਬ-ਲੋਹ ਗ੍ਰੰਥ* ਵਿਚ ਜਿਤਨੀ ਕੁ ਵੀ ਥੋੜੀ-ਬਹੁਤ ਜਾਣਕਾਰੀ ਹੈ ਉਹ ਆਪਾ-ਵਿਰੋਧੀ ਹੈ। ਗੁਰੂ-ਕਾਲ ਤੋਂ ਕਾਫੀ ਪਿੱਛੋਂ ਦੀਆਂ ਗੁਰਮੁਖੀ ਲਿਖਤਾਂ ਜਿਨ੍ਹਾਂ ਵਿਚ ਕੇਸਰ ਸਿੰਘ ਛਿੱਬਰ ਦਾ *'ਬੰਸਾਵਲੀਨਾਮਾ'*, ਸਰੂਪ ਦਾਸ ਭੱਲਾ ਦੀ *ਮਹਿਮਾ ਪ੍ਰਕਾਸ਼* (ਕਵਿਤਾ) ਆਪਾ-ਵਿਰੋਧ ਨਾਲ ਭਰਪੂਰ ਲਿਖਤਾਂ ਹਨ। ਇਨ੍ਹਾਂ ਤੋਂ ਜਿਤਨੀ ਕੁ ਜਾਣਕਾਰੀ ਖਾਲਸੇ ਦੀ ਸਾਜਨਾ ਦੇ ਸਬੰਧ ਵਿਚ ਉਸਾਰੂ ਰੂਪ ਵਿਚ ਮਿਲਦੀ ਹੈ ਉਸ ਤੋਂ ਕਿਤੇ ਜ਼ਿਆਦਾ ਵੱਧ ਖਾਲਸਾਈ ਸਿਧਾਂਤਾਂ ਦੇ ਵਿਰੁੱਧ ਗੱਲਾਂ ਦਰਜ ਹਨ। ਰਹਿਤਨਾਮਿਆਂ ਵਿਚੋਂ ਸਿਰਫ ਭਾਈ ਨੰਦ ਲਾਲ ਜੀ ਦੀਆਂ ਤਿੰਨੇ ਲਿਖਤਾਂ : ਰਹਿਤਨਾਮਾ, ਤਨਖ਼ਾਹਨਾਮਾ ਅਤੇ ਸਾਖੀ ਰਹਿਤ ਕੀ ਅਤੇ ਭਾਈ ਚਉਪਾ ਸਿੰਘ ਦਾ ਰਹਿਤਨਾਮਾ ਹੀ ਕਰੱਮਵਾਰ ਸਮਕਾਲੀ ਅਤੇ ਨਿਕਟ-ਸਮਕਾਲੀ ਲਿਖਤਾਂ ਹੋਣ ਦਾ ਮਾਣ ਪਰਾਪਤ ਕਰਦੀਆਂ ਹਨ। ਨਿਰਸੰਦੇਹ ਇਨ੍ਹਾਂ ਵਿਚ ਜੋ ਕੁਝ ਵੀ ਖਾਲਸਾ ਰਹਿਤ ਮਰਯਾਦਾ ਬਾਰੇ ਲਿਖਿਆ ਗਿਆ ਹੈ ਉਹ ਲਗਭਗ ਮੰਨਣਯੋਗ ਹੈ। ਬਾਕੀ ਦੇ ਰਹਿਤਨਾਮੇ ਨਾ ਹੀ ਸਮਕਾਲੀ ਜਾਂ ਨਿਕਟ-ਸਮਕਾਲੀ ਹਨ ਅਤੇ ਨਾ ਹੀ ਉਹ ਕੋਈ ਗੰਭੀਰ ਜਾਣਕਾਰੀ ਹੀ ਦਿੰਦੇ ਹਨ। ਭਾਈ ਸੁੱਖਾ ਸਿੰਘ ਅਤੇ ਭਾਈ ਕੋਇਰ ਸਿੰਘ ਦੇ ਗੁਰਬਿਲਾਸ ਕੋਈ ਵੀ ਗੰਭੀਰ ਕਿਸਮ ਦੀ ਜਾਣਕਾਰੀ ਨਹੀਂ ਦਿੰਦੇ। ਇਨ੍ਹਾਂ ਵਿਚ ਸੰਨ-ਸੰਮਤ ਤਾਂ ਗਲਤ ਹਨ ਹੀ ਸਗੋਂ ਇਨ੍ਹਾਂ ਦੀ ਵਿਆਖਿਆ ਵੀ ਖਾਲਸਾ ਰਹਿਤ-ਮਰਯਾਦਾ ਦੇ ਅਨੁਕੂਲ ਨਹੀਂ ਹੈ। ਉਨ੍ਹੀਵੀਂ ਸਦੀ ਦੇ ਪਿਛਲੇ ਅੱਧ ਵਿਚ ਭਾਵੇਂ ਸਿੰਘ ਸਭਾ ਲਹਿਰ ਨੇ ਖਾਲਸਾ ਰਹਿਤ-ਮਰਯਾਦਾ ਨੂੰ ਇਕ ਨਵੀਂ ਵਿਆਖਿਆ ਦੇਣੀ ਸ਼ੁਰੂ ਕੀਤੀ ਸੀ। ਇਸ ਦੇ ਵਿਆਖਿਆਕਾਰ ਭਾਈ ਵੀਰ ਸਿੰਘ ਅਤੇ ਭਾਈ ਕਾਨ੍ਹ ਸਿੰਘ ਨਾਭਾ ਸਨ। ਇਸ ਵਿਚਾਰ ਨੂੰ ਪਰਿੰਸੀਪਲ ਤੇਜਾ ਸਿੰਘ ਅਤੇ ਡਾ. ਗੰਡਾ ਸਿੰਘ ਨੇ ਸਿੱਖ ਇਤਿਹਾਸ ਨੂੰ ਮੁੜ ਤੋਂ ਲਿਖ ਕੇ ਪਾਠਕਾਂ ਸਾਹਮਣੇ ਰੱਖਿਆ ਸੀ। ਪਰ ਇਨ੍ਹਾਂ ਵਿਚਾਰਾਂ ਦੇ ਧਾਰਨੀ ਲੇਖਕਾਂ ਅਤੇ ਇਤਿਹਾਸਕਾਰਾਂ ਨੇ ਸਾਰੀਆਂ ਹੀ ਮੁੱਢਲੀਆਂ ਗੁਰਮੁਖੀ ਲਿਖਤਾਂ ਨੂੰ ਇਕੋ ਲੜੀ ਵਿਚ ਰੱਖ ਕੇ ਸਭ ਨੂੰ ਹੀ ਸਿੱਖ ਲਿਖਤਾਂ ਮੰਨ ਕੇ ਬਿਨਾਂ ਕਿਸੇ ਛਾਣਬੀਣ ਅਤੇ ਪੜਚੋਲ ਤੋਂ ਸਿੱਖ ਇਤਿਹਾਸ ਦੇ ਸਰੋਤ ਗਰਦਾਨ ਦਿੱਤਾ ਹੈ। ਇਨ੍ਹਾਂ ਵਿਚੋਂ ਕਈ ਲਿਖਤਾਂ ਸਿੱਖ ਵਿਚਾਰਾਂ ਦੇ ਵਿਰੁੱਧ ਹਨ ਅਤੇ ਕਈ ਸਿੱਖ ਧਰਮ ਦੀ ਲਹਿਰ ਦੇ ਵਿਰੋਧੀ ਲੇਖਕਾਂ ਨੇ ਸਿੱਖ ਵਿਚਾਰਧਾਰਾ ਦੇ ਵਿਰੁੱਧ ਲਿਖੀਆਂ ਸਨ। ਇਸ ਕਰਕੇ ਸਿੰਘ ਸਭਾ ਲਹਿਰ ਦੇ ਵਿਆਖਿਆਕਰਾਂ ਨੇ ਸਿੱਖ ਇਤਿਹਾਸ ਨੂੰ ਸਿੱਖ ਨਜ਼ਰੀਏ ਤੋਂ ਲਿਖਣ ਦੀ ਸ਼ੁਰੂਆਤ ਤਾਂ ਕਰ ਦਿੱਤੀ ਸੀ ਪਰ ਇਸ ਵਿਚ ਇਤਿਹਾਸਕ ਪੜਚੋਲਤਾ ਦੀ ਘਾਟ ਸੀ।

ਸਿੰਘ ਸਭਾ ਦੇ ਹੀ ਸਮਕਾਲੀ ਦੌਰ ਵਿਚ ਸਿੱਖ ਸਮਾਜ ਦੀ ਨਿਰਮਲ ਸੰਪਰਦਾ ਦੇ ਵਿਦਵਾਨ ਲੇਖਕਾਂ ਨੇ ਆਪਣੀ ਸੰਪਰਦਾਈ ਸੋਚ ਅਨੁਸਾਰ ਖਾਲਸੇ ਦੀ ਵਿਆਖਿਆ ਕਰਨੀ ਜਾਰੀ ਰੱਖੀ ਹੋਈ ਸੀ। ਇਸ ਸੰਪਰਦਾ ਦੇ ਦੋ ਮੁੱਖ ਵਿਦਵਾਨਾਂ ਪੰਡਿਤ ਤਾਰਾ ਸਿੰਘ ਨਰੋਤਮ ਅਤੇ ਗਯਾਨੀ ਗਯਾਨ ਸਿੰਘ ਨੇ ਸਿੰਘ ਸਭਾ ਦੇ ਮੁਕਾਬਲੇ ਤੇ ਆਪਣੀ ਸੋਚ ਨੂੰ ਬਰਕਰਾਰ ਰੱਖਦਿਆਂ ਹੋਇਆਂ ਸਿੱਖ ਇਤਿਹਾਸ ਦੀ ਪੁਨਰ-ਨਿਰਮਾਣਤਾ ਕੀਤੀ। ਇਸ ਦਾ ਸਿੱਟਾ ਇਹ ਹੋਇਆ ਸੀ ਕਿ ਸਿੱਖ ਇਤਿਹਾਸ ਦੀ ਅਤੇ ਸਿੱਖ ਧਰਮ ਦੀ ਵਿਆਖਿਆ ਦੀ ਪੁਨਰ-ਨਿਰਮਾਣਤਾ ਤਾਂ ਹੋਈ ਪਰ ਇਹ ਵੱਖ ਵੱਖ ਸੰਪਰਦਾਈ ਵਿਚਾਰਾਂ ਦਾ ਸ਼ਿਕਾਰ ਹੋ ਕੇ ਰਹਿ ਗਈ ਸੀ। ਸਿੱਖ ਇਤਿਹਾਸ ਦੇ ਹਿੰਦੂ ਇਤਿਹਾਸਕਾਰਾਂ ਨੇ ਖਾਲਸੇ ਦੀ ਸਾਜਨਾ ਨੂੰ ਬਿਲਕੁਲ ਇਕ ਨਵੇਂ ਦਰਿਸ਼ਟੀਕੋਣ ਤੋਂ ਲਿਆ ਹੈ। ਇਹ

ਹਨ ਗੋਕਲ ਚੰਦ ਨਾਰੰਗ, ਇੰਦੂ ਭੂਸ਼ਣ ਬੈਨਰਜੀ ਅਤੇ ਡਾ. ਹਰੀ ਰਾਮ ਗੁਪਤਾ ਆਦਿ। ਇਨ੍ਹਾਂ ਨੇ ਖਾਲਸੇ ਦੀ ਸਾਜਨਾ ਅਤੇ ਖਾਲਸੇ ਦੇ ਸੰਘਰਸ਼ ਨੂੰ ਹਿੰਦੂ ਸੁਧਾਰਵਾਦੀ ਅਤੇ ਭਾਰਤੀ ਰਾਸ਼ਟਰਵਾਦੀ ਦਰਿਸ਼ਟੀਕੋਣ ਤੋਂ ਬਿਆਨਿਆ ਹੈ। ਇਨ੍ਹਾਂ ਦਾ ਮੱਤ ਹੈ ਕਿ ਖਾਲਸੇ ਦੀ ਸਾਜਨਾ ਅਤੇ ਇਸ ਦਾ ਸੰਘਰਸ਼ ਭਾਰਤੀ ਰਾਸ਼ਟਰਵਾਦੀ ਸੋਚ ਨੂੰ ਉਜਾਗਰ ਕਰਨ ਲਈ ਸ਼ੁਰੂ ਕੀਤਾ ਗਿਆ ਸੀ। ਸਿੱਟੇ ਦੇ ਰੂਪ ਵਿਚ ਹੁਣ ਤਕ ਖਾਲਸੇ ਦੀ ਸਾਜਨਾ ਦੀ ਜੋ ਪੜਚੋਲ ਜਾਂ ਵਿਆਖਿਆ ਹੋਈ ਹੈ ਉਸ ਵਿਚ ਪਰੰਪਰਾਵਾਂ ਨੂੰ ਅੱਖੋਂ ਓਹਲੇ ਕੀਤਾ ਗਿਆ ਹੈ। ਖਾਲਸਈ ਰਵਾਇਤਾਂ ਨੂੰ ਨਜ਼ਰਅੰਦਾਜ਼ ਕਰਕੇ ਨਾ ਹੀ ਖਾਲਸੇ ਦੇ ਮਿਸ਼ਨ ਦੀ ਵਿਆਖਿਆ ਹੋ ਸਕਦੀ ਹੈ ਅਤੇ ਨਾ ਹੀ ਖਾਲਸੇ ਦੇ ਇਤਿਹਾਸ ਦੀ। ਰਵਾਇਤਾਂ ਸਭਿਆਚਾਰ ਦੀ ਨੀਂਹ ਹੁੰਦੀਆਂ ਹਨ। ਇਸ ਕਰਕੇ ਰਵਾਇਤਾਂ ਨੂੰ ਰੱਦ ਕਰਨਾ ਉਸ ਸਭਿਆਚਾਰ ਨੂੰ ਰੱਦ ਕਰਨ ਦੇ ਬਰਾਬਰ ਸਮਝਿਆ ਜਾਣਾ ਚਾਹੀਦਾ ਹੈ ਜਿਸ ਸਭਿਆਚਾਰ ਦੇ ਵਿਚ ਉਹ ਕੌਮ ਵਿਚਰ ਰਹੀ ਹੁੰਦੀ ਹੈ ਜਿਸ ਦਾ ਅਸੀਂ ਇਤਿਹਾਸ ਲਿਖਦੇ ਹਾਂ। ਕਿਸੇ ਕੌਮ ਦੇ ਲੋਕ-ਗੀਤ, ਲੋਕ-ਬੋਲੀਆਂ, ਲੋਕ-ਕਥਾਵਾਂ, ਸਾਖੀਆਂ, ਬੋਲੀਆਂ, ਸ਼ਬਦਾਵਲੀ ਆਦਿ ਗੱਲਾਂ ਅਮੀਰ ਸਭਿਆਚਾਰ ਅਤੇ ਅਮੀਰ ਰਵਾਇਤਾਂ ਦੀਆਂ ਪਰਤੀਕ ਹੁੰਦੀਆਂ ਹਨ। ਜੇ ਇਨ੍ਹਾਂ ਨੂੰ ਰੱਦ ਕਰਕੇ ਚੱਲਿਆ ਜਾਦਾ ਹੈ ਤਾਂ ਇਸ ਦਾ ਭਾਵ ਕੇਵਲ ਤੇ ਕੇਵਲ ਇਹੀ ਹੋ ਸਕਦਾ ਹੈ ਕਿ ਇਸ ਸਭਿਆਚਾਰ ਦੇ ਵਿਚ ਕਿਸੇ ਹੋਰ ਸਭਿਆਚਾਰ ਅਤੇ ਸੋਚ ਦੀ ਘੁਸਪੈਠ ਕੀਤੀ ਜਾ ਰਹੀ ਹੈ। ਖਾਲਸੇ ਦੇ ਮਿਸ਼ਨ ਦੀ ਵਿਆਖਿਆ ਰਵਾਇਤਾਂ ਉਪਰ ਆਧਾਰਤ ਹੈ। ਇੱਥੇ ਰਵਾਇਤ ਆਪਣੇ ਆਪ ਵਿਚ ਇਤਿਹਾਸ ਹੋ ਨਿਬੜੀ ਹੈ। ਅਜਿਹੀਆਂ ਲਿਖਤੀ ਗਵਾਹੀਆਂ ਨੂੰ ਅਸੀਂ ਕਿਵੇ 'ਅਪਣਾ ਲਵਾਂਗੇ ਜਿਹੜੀਆਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੇ ਸਿਧਾਂਤ ਦੇ ਵਿਰੁੱਧ ਸਿੱਟਾ ਕੱਢਦੀਆਂ ਹਨ। ਖਾਲਸੇ ਦਾ ਸਾਰਾ ਢਾਂਚਾ ਹੀ ਪੰਜ ਪਿਆਰਿਆਂ ਦੀ ਸੰਸਥਾ ਉਪਰ ਆਧਾਰਤ ਹੈ ਪਰ ਜੇ ਪੰਜ ਪਿਆਰਿਆਂ ਦੀ ਗੱਲ ਕਿਸੇ ਲਿਖਤੀ ਗਵਾਹੀ ਤੋਂ ਸਾਬਤ ਨਹੀਂ ਹੁੰਦੀ ਤਾਂ ਕੀ ਇਸ ਦਾ ਇਹ ਮਤਲਬ ਹੈ ਕਿ ਪੰਜ ਪਿਆਰੇ ਹੋਏ ਹੀ ਨਹੀਂ ਸਨ?

ਖਾਲਸਾ ਸਾਜੇ ਜਾਣ ਦੀ ਮਿਤੀ ਅਤੇ ਸਾਲ ਬਾਰੇ ਇਕ ਗੱਲ ਧਿਆਨ ਰੱਖਣਯੋਗ ਹੈ ਕਿ ਵਿਸਾਖ ਮਹੀਨੇ ਦੀ ਪਹਿਲੀ ਤਾਰੀਖ ਅਰਥਾਤ ਵਿਸਾਖੀ ਦੀ ਪੁਸ਼ਟੀ ਤਾਂ ਸਮਕਾਲੀ ਸਰੋਤਾਂ ਤੋਂ ਅਤੇ ਪਿੱਛੋਂ ਦੀਆਂ ਲਿਖਤਾਂ ਤੋਂ ਬਿਨਾਂ ਕਿਸੇ ਸ਼ੱਕ ਦੇ ਹੋ ਜਾਂਦੀ ਹੈ ਪਰ ਸਾਲ 1699 ਦੀ ਕਿਸੇ ਵੀ ਸੋਮੇ ਤੋਂ ਪੁਸ਼ਟੀ ਨਹੀਂ ਹੁੰਦੀ। ਇਹ ਸਾਲ ਇਕ ਪਰੰਪਰਾ ਅਨੁਸਾਰ ਅਤੇ ਕੁਝ ਅੰਦਾਜ਼ਿਆਂ ਦੇ ਆਧਾਰ 'ਤੇ ਮੰਨਿਆ ਗਿਆ ਹੈ। ਅੰਦਾਜ਼ਾ ਇਸ ਤਰ੍ਹਾਂ ਹੈ ਕਿ 'ਬਚਿਤ੍ਰ ਨਾਟਕ' ਵਿਚ ਵਰਨਣ ਕੀਤੀਆਂ ਗਈਆਂ ਘਟਨਾਵਾਂ ਸ਼ਹਿਜ਼ਾਦਾ ਮੁਅੱਜ਼ਮ ਦੇ ਆਗਮਨ ਤੱਕ ਦੀਆਂ ਹਨ ਅਤੇ ਇਹ ਅਖੀਰਲੀ ਘਟਨਾ 1698 ਈ. ਤੱਕ ਦੀ ਮੰਨੀ ਜਾਂਦੀ ਹੈ।[1] ਕਿਉਂਕਿ 1698 ਈ. ਤੱਕ 'ਬਚਿਤ੍ਰ ਨਾਟਕ' ਵਿਚ ਕਿਤੇ ਵੀ ਖਾਲਸਾ ਸ਼ਬਦ ਨਹੀਂ ਵਰਤਿਆ ਗਿਆ ਇਸ ਲਈ ਇਹ ਮੰਨ ਲਿਆ ਗਿਆ ਹੈ ਕਿ 1698 ਈ. ਤੋਂ ਪਹਿਲਾਂ ਖਾਲਸੇ ਦੀ ਸਾਜਨਾ ਨਹੀਂ ਕੀਤੀ ਗਈ ਸੀ। ਭਾਵੇਂ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਨਾਮਿਆਂ ਵਿਚ ਇਕ ਦੋ ਹੁਕਮਨਾਮੇ ਐਸੇ ਵੀ ਹਨ ਜੋ 1698 ਈ. ਦੇ ਜਾਂ ਇਸ ਤੋਂ ਪਹਿਲਾਂ ਦੇ ਹਨ ਜਿਨ੍ਹਾਂ ਵਿਚ ਖਾਲਸਾ ਸ਼ਬਦ ਵਰਤਿਆ ਗਿਆ ਹੈ। ਪਰ 1699 ਈ. ਦੇ ਅਤੇ ਇਸ ਤੋਂ ਪਿੱਛੋਂ ਦੇ ਹੁਕਮਨਾਮਿਆਂ ਵਿਚ ਲਗਾਤਾਰ ਖਾਲਸਾ ਸ਼ਬਦ ਦਾ ਅਤੇ ਮਸੰਦਾਂ ਨੂੰ ਨਾ-ਮੰਨਣ ਦਾ ਜ਼ਿਕਰ ਹੋਣ ਲੱਗ ਪਿਆ ਸੀ।[2] ਇਸ ਤੋਂ ਇਹ ਮੰਨ ਲਿਆ ਗਿਆ ਹੈ ਕਿ 1699 ਈ. ਦੀ ਵਿਸਾਖੀ 'ਤੇ ਖਾਲਸਾ ਪੰਥ ਦੀ

---

1. ਇਸ ਮੱਤ ਦੀ ਪੁਸ਼ਟੀ ਲਈ ਹੋਰ ਦੇਖੋ ਰੋਜ਼, ਐਚ.ਐਚ., *ਏ ਗਲਾਸਰੀ ਆਫ ਦਾ ਕਾਸਟਸ ਐਂਡ ਟਰਾਈਬਜ਼ ਆਫ ਦਾ ਪੰਜਾਬ*, ਵਾਲਿਊਮ ਪਹਿਲਾ, ਲਾਹੌਰ, 1919, ਪੰਨਾ 690, ਫੁੱਟ ਨੋਟ 2.
2. *ਹੁਕਮਨਾਮੇ* (ਸੰ. ਗੰਡਾ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1985, ਪੰਨੇ 160-173.

ਸਾਜਨਾ ਕੀਤੀ ਗਈ ਸੀ। ਗਯਾਨੀ ਗਯਾਨ ਸਿੰਘ, ਜੋ ਉਨ੍ਹੀਵੀਂ ਸਦੀ ਦੇ ਅਖੀਰਲੇ ਦਹਾਕਿਆਂ ਦਾ ਸਿੱਖ ਇਤਿਹਾਸਕਾਰ ਹੋਇਆ ਹੈ, ਨੇ ਪਹਿਲੀ ਵਾਰ ਖਾਲਸਾ ਸਾਜੇ ਜਾਣ ਦੀ ਮਿਤੀ ਪਹਿਲੀ ਵਿਸਾਖ, ਸੰਮਤ 1756 ਬਿ.[3] ਦਿੱਤੀ ਹੈ ਜਿਹੜੀ 29-30 ਮਾਰਚ 1699 ਈ. ਬਣਦੀ ਹੈ। ਗਯਾਨੀ ਗਯਾਨ ਸਿੰਘ ਦੀ ਲਿਖਤ ਤੋਂ ਇਲਾਵਾ ਹੋਰ ਕਿਸੇ ਵੀ ਗੁਰਮੁਖੀ ਲਿਖਤ ਵਿਚ ਇਹ ਮਿਤੀ ਨਹੀਂ ਦਿੱਤੀ ਗਈ। ਉਨ੍ਹਾਂ ਵਿਚ ਦਿੱਤੀਆਂ ਗਈਆਂ ਮਿਤੀਆਂ ਆਧੁਨਿਕ ਇਤਿਹਾਸਕਾਰਾਂ ਵੱਲੋਂ ਠੀਕ ਨਹੀਂ ਮੰਨੀਆਂ ਗਈਆਂ ਹਨ। ਇਸ ਤਰ੍ਹਾਂ ਸਿੱਖ ਇਤਿਹਾਸ ਦੇ ਆਧੁਨਿਕ ਯੁੱਗ ਦੇ ਇਤਿਹਾਸਕਾਰਾਂ ਨੇ ਖਾਲਸਾ ਸਾਜੇ ਜਾਣ ਦੀ ਮਿਤੀ 29-30 ਮਾਰਚ 1699 ਈ. ਮੁਤਾਬਕ ਪਹਿਲੀ ਬਿਸਾਖ ਸੰਮਤ 1756 ਬਿ. ਹੀ ਸਹੀ ਮੰਨੀ ਹੈ।

ਇਸ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਸੰਮਤ 1756 ਬਿ. (1699 ਈ.) ਦੀ ਪਹਿਲੀ ਵਿਸਾਖ ਨੂੰ ਆਨੰਦਪੁਰ ਸਾਹਿਬ ਵਿਖੇ ਸਿੱਖ ਸੰਗਤਾਂ ਦਾ ਮਹਾਨ ਇਕੱਠ ਕੀਤਾ। ਗੁਰੂ ਜੀ ਦੇ ਸਮਕਾਲੀ ਲੇਖਕ ਕਵੀ ਸੈਨਾਪਤਿ ਅਨੁਸਾਰ ਸਤਲੁਜ ਦਰਿਆ ਦੇ ਕੰਢੇ 'ਤੇ ਵਸੇ ਹੋਏ ਆਨੰਦਪੁਰ ਸਾਹਿਬ ਨਗਰ ਵਿਖੇ ਸਿੱਖ ਸੰਗਤਾਂ ਦਾ ਵਿਸ਼ਾਲ ਮੇਲਾ ਲੱਗਿਆ। ਦੇਸ਼ ਦੇ ਹਰ ਨਗਰ ਵਿਚੋਂ ਸੰਗਤਾਂ ਪਹੁੰਚੀਆਂ ਹੋਈਆਂ ਸਨ। ਗੁਰੂ ਜੀ ਨੇ ਸੰਗਤਾਂ ਨੂੰ ਆਪਣੇ ਇਸ ਵਿਚਾਰ ਤੋਂ ਜਾਣੂੰ ਕਰਵਾਇਆ ਕਿ ਉਨ੍ਹਾਂ ਨੇ ਖਾਲਸੇ ਦੀ ਸਾਜਨਾ ਕਰਨੀ ਹੈ। ਇਹ ਸੁਣ ਕੇ ਕੁਝ ਸੰਗਤਾਂ ਤਾਂ ਇਕ ਦਮ ਖਾਲਸਾ ਬਣਨ ਨੂੰ ਤਿਆਰ ਹੋ ਗਈਆਂ ਪਰ ਕੁਝ ਘਬਰਾ ਵੀ ਗਈਆਂ ਸਨ। ਗੁਰੂ ਸਾਹਿਬ ਖਾਲਸਾ ਸਾਜ ਕੇ ਸਿੱਖ ਸੰਗਤਾਂ ਦੇ ਮਨਾਂ ਵਿਚੋਂ ਸਭ ਕਿਸਮ ਦੇ ਸ਼ੱਕ-ਸ਼ੁਬਹੇ ਖ਼ਤਮ ਕਰ ਦੇਣਾ ਚਾਹੁੰਦੇ ਸਨ।[4]

ਖਾਲਸਾ ਵਿਸ਼ਵਾਸ ਅਤੇ ਰਵਾਇਤ ਅਨੁਸਾਰ ਗੁਰੂ ਸਾਹਿਬ ਨੇ ਸਮੁੱਚੇ ਇਕੱਠ ਵਿਚੋਂ ਐਸੇ ਪੰਜ ਸਿੱਖਾਂ ਦੀ ਚੋਣ ਕੀਤੀ ਜੋ ਆਪਣਾ ਸਿਰ ਗੁਰੂ ਜੀ ਲਈ ਵਾਰ ਸਕਦੇ ਸਨ। ਇਨ੍ਹਾਂ ਪੰਜ ਸਿੰਘਾਂ ਵਿਚ ਭਾਈ ਦਯਾ ਸਿੰਘ ਜੀ, ਭਾਈ ਧਰਮ ਸਿੰਘ ਜੀ, ਭਾਈ ਮੋਹਕਮ ਸਿੰਘ ਜੀ, ਭਾਈ ਹਿੰਮਤ ਸਿੰਘ ਜੀ ਅਤੇ ਭਾਈ ਸਾਹਿਬ ਸਿੰਘ ਜੀ ਸਨ। ਇਨ੍ਹਾਂ ਦੇ ਪਹਿਲੇ ਨਾਵਾਂ ਨਾਲ ਸਿੰਘ ਸ਼ਬਦ ਨਹੀਂ ਸੀ ਲੱਗਿਆ ਹੋਇਆ ਅਤੇ ਇਹ ਪੰਜੇ ਸਿੰਘ ਵੱਖ ਵੱਖ ਜਾਤਾਂ ਵਿਚੋਂ ਸਨ। ਭਾਈ ਦਯਾ ਸਿੰਘ ਜੀ ਲਾਹੌਰ ਦੇ ਖੱਤਰੀ ਸਨ, ਭਾਈ ਧਰਮ ਸਿੰਘ ਜੀ ਦਿੱਲੀ ਅਤੇ ਸਹਾਰਨਪੁਰ ਖੇਤਰ ਦੇ ਜੱਟ ਸਨ। ਬਾਕੀ ਦੇ ਤਿੰਨ ਸਿੱਖ ਪੰਜਾਬ ਤੋਂ ਬਾਹਰਲੇ, ਭਾਰਤ ਦੇ ਵੱਖ-ਵੱਖ ਇਲਾਕਿਆਂ ਨਾਲ ਸਬੰਧਤ ਸ਼ੂਦਰ ਜਾਤੀ ਦੇ ਲੋਕਾਂ ਵਿਚੋਂ ਸਨ। ਜਿਵੇਂ ਕਿ ਝਿਊਰ, ਨਾਈ ਅਤੇ ਛੀਂਬੇ। ਗੁਰੂ ਜੀ ਨੇ ਇਨ੍ਹਾਂ ਪੰਜਾਂ ਸਿੰਘਾਂ ਦੀ ਚੋਣ ਕਰਕੇ ਅੰਮ੍ਰਿਤ ਤਿਆਰ ਕੀਤਾ। ਇਸ ਦੀ ਤਿਆਰੀ ਲਈ, ਸ਼ੁੱਧ ਜਲ ਨੂੰ ਸਰਬਲੋਹ ਦੇ ਬਾਟੇ ਵਿਚ ਪਾਇਆ ਗਿਆ ਅਤੇ ਇਸ ਵਿਚ ਮਿੱਠੇ ਪਤਾਸੇ ਮਿਲਾਏ ਗਏ। ਸ਼ੁੱਧ ਜਲ ਅਤੇ ਮਿੱਠੇ ਪਤਾਸਿਆਂ ਦੇ ਮਿਸ਼ਰਣ ਨੂੰ ਸਰਬਲੋਹ ਦੇ ਖੰਡੇ ਨਾਲ ਹਿਲਾਇਆ ਗਿਆ। ਜਲ ਵਿਚ ਖੰਡਾ ਹਿਲਾਉਂਦੇ ਸਮੇਂ ਪੰਜ ਬਾਣੀਆਂ ਦਾ ਪਾਠ ਕੀਤਾ ਗਿਆ। ਇਨ੍ਹਾਂ ਪੰਜ ਬਾਣੀਆਂ ਵਿਚ ਸ਼ਾਮਲ ਸਨ : ਜਪੁਜੀ ਸਾਹਿਬ, ਆਨੰਦ ਸਾਹਿਬ, ਜਾਪ ਸਾਹਿਬ, ਪੰਜ ਸਵੱਯੇ ਅਤੇ ਚੌਪਈ। ਪੰਜਾਂ ਬਾਣੀਆਂ ਦੇ ਪੜ੍ਹੇ ਜਾਣ ਦੇ ਸਮੇਂ ਦੌਰਾਨ ਜਲ ਅਤੇ ਪਤਾਸਿਆਂ ਦਾ ਘੋਲ ਪੂਰੀ ਤਰ੍ਹਾਂ ਘੁਲ ਗਿਆ ਸੀ। ਇਸ ਤਰ੍ਹਾਂ ਅੰਮ੍ਰਿਤ ਤਿਆਰ ਕੀਤਾ ਗਿਆ। ਉਪਰੰਤ ਇਹ ਅੰਮ੍ਰਿਤ ਪੰਜਾਂ ਸਿੱਖਾਂ ਨੂੰ ਵਾਰੋ-ਵਾਰੀ ਬਾਟੇ ਵਿਚੋਂ ਪਿਲਾਇਆ ਗਿਆ। ਫਿਰ ਪੰਜਾਂ ਸਿੱਖਾਂ ਨੂੰ ਬੀਰ ਆਸਨ ਅਨੁਸਾਰ ਬਿਠਾ ਕੇ ਉਨ੍ਹਾਂ ਦੇ ਚੇਹਰਿਆਂ 'ਤੇ ਪੰਜ ਵਾਰ ਛਿੜਕਿਆ ਗਿਆ। ਪੰਜੇ ਵਾਰ ਹੀ ਉਨ੍ਹਾਂ ਦੇ ਸੀਸ ਦੇ ਕੇਸਾਂ ਵਿਚ ਛਿੜਕਿਆ ਗਿਆ। ਪੰਜ ਵਾਰ ਹੀ ਉਨ੍ਹਾਂ ਨੂੰ ਪੰਜ ਪੰਜ ਚੁਲੀਆਂ ਪੀਣ ਲਈ ਦਿੱਤੀਆਂ

---

3. ਗਯਾਨ ਸਿੰਘ, *ਤਵਾਰੀਖ ਗੁਰੂ ਖਾਲਸਾ*, (ਪੱਥਰ ਛਾਪ, ਪਹਿਲੀ), ਸਿਆਲਕੋਟ, 1891, ਪੰਨਾ 309.
4. ਕਵੀ ਸੈਨਾਪਤਿ, *ਸ੍ਰੀ ਗੁਰ ਸੋਭਾ* (ਸੰ. ਗੰਡਾ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1967, ਪੰਨਾ 20.

ਗਈਆਂ। ਹਰ ਵਾਰ ਚੁਲੀ ਪੀਣ ਸਮੇਂ ਪੰਜੇ ਸਿੱਖ "ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ" ਬੋਲਦੇ ਸਨ।[5] ਇਸ ਤਰ੍ਹਾਂ ਅੰਮ੍ਰਿਤ ਨੂੰ ਤਿਆਰ ਕਰਨ ਦੇ ਅਤੇ ਛਕਾਉਣ ਦੇ ਤਰੀਕੇ ਦਾ ਮਨੋਵਿਗਿਆਨਕ ਪਰਭਾਵ ਪੈਂਦਾ ਸੀ। ਸਰਬਲੋਹ ਦਾ ਦੋਧਾਰਾ ਖੰਡਾ ਸ਼ਕਤੀ ਦਾ ਪਰਤੀਕ ਸੀ ਜਿਸ ਦਾ ਭਾਵ ਸੀ ਕਿ ਮਨੁੱਖ ਦੀ ਹੋਂਦ ਜਾਂ ਇਸ ਸੰਸਾਰ ਦੀ ਹੋਂਦ ਸਿਰਫ ਸ਼ਕਤੀ 'ਤੇ ਹੀ ਆਧਾਰਤ ਹੈ। ਬਿਨਾਂ ਸ਼ਕਤੀ ਤੋਂ ਕੋਈ ਹੋਂਦ ਵੀ ਸਥਿਰ ਨਹੀਂ ਹੈ। ਗੁਰੂ ਬਾਣੀਆਂ ਦਾ ਪਾਠ ਆਤਮਿਕ ਸ਼ਕਤੀਆਂ ਨੂੰ ਮੁਹੱਈਆ ਕਰਨ ਦਾ ਆਧਾਰ ਸਨ। ਇਸ ਤਰ੍ਹਾਂ ਆਤਮਿਕ ਅਤੇ ਦੁਨਿਆਵੀ ਸ਼ਕਤੀ ਦਾ ਸੁਮੇਲ ਅੰਮ੍ਰਿਤ ਦਾ ਮਨੋਵਿਗਿਆਨਕ ਆਧਾਰ ਬਣਾਇਆ ਗਿਆ ਸੀ। ਇਸੇ ਤਰ੍ਹਾਂ ਜਦੋਂ ਅਜਿਹੀ ਆਤਮਿਕ ਸ਼ਕਤੀ ਨਾਲ ਭਰਪੂਰ ਅੰਮ੍ਰਿਤ ਵਿਅਕਤੀ ਦੀਆਂ ਅੱਖਾਂ ਵਿਚ ਅਤੇ ਸਿਰ ਵਿਚ ਛਿੜਕਿਆ ਗਿਆ ਸੀ ਤਾਂ ਇਸ ਦਾ ਭਾਵ ਸੀ ਕਿ ਅੰਮ੍ਰਿਤ ਛਕਣ ਤੋਂ ਪਿੱਛੋਂ ਅੰਮ੍ਰਿਤਧਾਰੀ ਖਾਲਸਾ ਆਤਮਿਕ ਤੌਰ 'ਤੇ ਅਤੇ ਸੰਸਾਰ ਤੌਰ 'ਤੇ ਸੁਤੰਤਰ ਹੋ ਗਿਆ ਹੈ। ਇਸ ਲਈ ਨਾ ਹੀ ਉਸ ਦੀ ਨਜ਼ਰ ਅਤੇ ਨਾ ਹੀ ਉਸ ਦਾ ਸਿਰ ਕਿਸੇ ਦੇ ਅੱਗੇ ਝੁਕਣਾ ਚਾਹੀਦਾ ਹੈ। ਅੰਮ੍ਰਿਤ ਸ਼ਬਦ ਆਪਣੇ ਆਪ ਵਿਚ ਹੀ ਇਕ ਪਰੰਪਰਿਕ ਤੌਰ 'ਤੇ ਵਿਸ਼ੇਸ਼ ਪਵਿੱਤਰਤਾ ਰੱਖਦਾ ਹੈ। ਪਰੰਪਰਕ ਤੌਰ 'ਤੇ ਮੁੱਢ ਕਦੀਮੋਂ ਹੀ ਪੰਜਾਬੀ ਸੱਭਿਆਚਾਰ ਵਿਚ ਅੰਮ੍ਰਿਤ ਨੂੰ ਇਕ ਵਿਸ਼ੇਸ਼ ਸ਼ਕਤੀ-ਵਰਧਕ ਔਸ਼ਧੀ ਮੰਨਿਆ ਗਿਆ ਹੈ। ਇਹੀ ਵਜ੍ਹਾ ਹੈ ਕਿ ਬੀਰ-ਰਸ ਭਰਪੂਰ ਅਤੇ ਅਧਿਆਤਮਕ ਵਾਤਾਵਰਨ ਵਿਚ ਤਿਆਰ ਕੀਤੇ ਗਏ ਮਿੱਠੇ ਜਲ ਨੂੰ ਅੰਮ੍ਰਿਤ ਜੈਸਾ ਪਵਿੱਤਰ ਨਾਂ ਦਿੱਤਾ ਗਿਆ ਸੀ। ਅੰਮ੍ਰਿਤ ਦੇ ਅਰਥ ਹਨ 'ਸਦਾ ਲਈ ਅਮਰ ਰੱਖਣ ਵਾਲੀ ਔਸ਼ਧੀ'।

ਚੁਣੇ ਗਏ ਪੰਜੇ ਸਿੰਘ ਨੀਲੇ ਲਿਬਾਸ[6] ਵਿਚ ਸਨ ਅਤੇ ਇਨ੍ਹਾਂ ਦੇ ਗਾਤਰੇ ਕਿਰਪਾਨਾਂ ਲਮਕ ਰਹੀਆਂ ਸਨ। ਇਨ੍ਹਾਂ ਪੰਜਾਂ ਸਿੰਘਾਂ ਦੇ ਨਾਵਾਂ ਨਾਲ 'ਸਿੰਘ' ਸ਼ਬਦ ਜੋੜੇ ਗਏ ਅਤੇ ਇਨ੍ਹਾਂ ਨੂੰ ਗੁਰੂ ਜੀ ਦੇ ਪੰਜ ਪਿਆਰਿਆਂ ਦਾ ਵਿਸ਼ੇਸ਼ਣ ਦਿੱਤਾ ਗਿਆ। ਇਹ ਪੰਜ ਪਿਆਰੇ ਖਾਲਸਾ ਪੰਥ ਦੇ ਪਹਿਲੇ ਪੰਜ ਮੈਂਬਰ ਸਨ। ਇਨ੍ਹਾਂ ਨੂੰ ਅੰਮ੍ਰਿਤ ਛਕਾਉਣ ਉਪਰੰਤ ਗੁਰੂ ਸਾਹਿਬ ਖੁਦ ਹੱਥ ਜੋੜ ਕੇ ਉਨ੍ਹਾਂ ਦੇ ਸਾਹਮਣੇ ਖੜ੍ਹੇ ਗਏ ਅਤੇ ਬੇਨਤੀ ਕੀਤੀ ਕਿ ਹੁਣ ਇਨ੍ਹਾਂ ਪੰਜ ਪਿਆਰਿਆਂ ਰਾਹੀਂ ਉਨ੍ਹਾਂ (ਗੁਰੂ) ਨੂੰ ਵੀ ਉਸੇ ਤਰ੍ਹਾਂ ਅੰਮ੍ਰਿਤ ਛਕਾਇਆ ਜਾਵੇ। ਇਸ ਤਰ੍ਹਾਂ ਦੀ ਬੇਨਤੀ ਸੁਣ ਕੇ ਸਭ ਨੂੰ ਹੈਰਾਨੀ ਹੋਈ ਪਰ ਇਹ ਗੁਰੂ ਜੀ ਦਾ ਹੀ ਹੁਕਮ ਸੀ। ਇਸ ਕਰ ਕੇ ਪੰਜਾਂ ਪਿਆਰਿਆਂ ਵਲੋਂ ਗੁਰੂ ਜੀ ਨੂੰ ਵੀ ਉਸੇ ਤਰ੍ਹਾਂ ਅੰਮ੍ਰਿਤ ਛਕਾਇਆ ਗਿਆ ਅਤੇ ਇਉਂ ਗੁਰੂ ਜੀ ਵੀ ਗੁਰੂ-ਰੂਪ ਖਾਲਸੇ ਦਾ ਮੈਂਬਰ ਬਣ ਗਏ। ਉਨ੍ਹਾਂ ਦੇ ਨਾਂ ਨਾਲ ਵੀ 'ਸਿੰਘ' ਸ਼ਬਦ ਜੁੜ ਗਿਆ। ਇਸੇ ਤਰ੍ਹਾਂ

---

5. ਇਹ ਸਾਰਾ ਢੰਗ-ਤਰੀਕਾ ਇਸ ਸਮੇਂ ਅੰਮ੍ਰਿਤ ਛਕਾਉਣ ਸਮੇਂ ਵਰਤੋਂ ਵਿਚ ਲਿਆਂਦਾ ਜਾਂਦਾ ਹੈ। ਵਰਤਮਾਨ ਢੰਗ ਮੁੱਢ-ਕਦੀਮੋਂ ਚਲੀ ਆ ਰਹੀ ਰਵਾਇਤ ਅਤੇ ਵਿਸ਼ਵਾਸ ਉਪਰ ਹੀ ਆਧਾਰਤ ਹੈ। ਇਸ ਲਈ ਸਾਨੂੰ ਵਰਤਮਾਨ ਢੰਗ ਨੂੰ ਹੀ ਅਪਣਾ ਕੇ ਉਸ ਸਮੇਂ ਦੀ ਗੱਲ ਕਰਨੀ ਚਾਹੀਦੀ ਹੈ।

6. ਖਾਲਸੇ ਦਾ ਨੀਲਾ ਲਿਬਾਸ ਦੱਸਣ ਵਾਲੀਆਂ ਸਾਡੇ ਪਾਸ ਤਿੰਨ ਭਰੋਸੇਯੋਗ ਗਵਾਹੀਆਂ ਹਨ। ਇਕ ਭਾਈ ਗੁਰਦਾਸ ਦੂਜੇ ਦੀ ਵਾਰ ਵਿਚ ਇਹ ਤੁਕ ਹੈ ਜਿਸ ਵਿਚ ਦੱਸਿਆ ਹੈ ਕਿ "ਇਸ ਤਰ੍ਹਾਂ ਨੀਲੇ ਲਿਬਾਸ ਵਿਚ ਸਸ਼ੋਭਤ ਭੁਝੰਗੀ ਖਾਲਸਾ ਸਿਰਜਿਆ ਗਿਆ।" (ਇਉਂ ਉਪਜੇ ਸਿੰਘ ਭੁਝੰਗੀਏ ਨੀਲ ਅੰਬਰਧਾਰਾ)। ਦੇਖੋ ਵਾਰਾਂ ਭਾਈ ਗੁਰਦਾਸ ਜੀ, ਐਸ. ਜੀ. ਪੀ. ਸੀ., ਅੰਮ੍ਰਿਤਸਰ, 1981, ਵਾਰ 41ਵੀਂ, ਪੰਨਾ 440.

    ਦੂਜੀ ਗਵਾਹੀ ਸਰੂਪ ਦਾਸ ਭੱਲਾ ਦੀ ਲਿਖਤ *ਮਹਿਮਾ ਪ੍ਰਕਾਸ਼* (ਕਵਿਤਾ) ਵਿਚੋਂ ਮਲਦੀ ਹੈ। ਇਸ ਵਿਚ ਦੱਸਿਆ ਗਿਆ ਹੈ ਕਿ 'ਸਿਰਾਂ ਤੇ ਕੇਸ ਰੱਖੇ, ਨੀਲੇ ਪਹਿਰਾਵੇ ਵਾਲਾ ਅਤੇ ਸਿੰਘ ਦੀ ਸੰਗਿਆ ਹੇਠ ਤੇਜ ਧਾਰਕ ਖਾਲਸਾ ਸਿਰਜਿਆ ਗਿਆ ਸੀ।' (ਸੀਸ ਕੇਸ ਨੀਲ ਅੰਬਰੀ ਸਿੰਘ ਸੰਗ੍ਯਾ ਤੇਜ ਨਿਵਾਸ), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1971, ਪੰਨਾ 825, ਤੀਜੀ ਗਵਾਹੀ ਕੇਸਰ ਸਿੰਘ ਛਿੱਬਰ ਦੀ ਹੈ;

ਸੀਸ ਕੇਸ ਰਖ ਸਿਪਾਹੀ ਕਰਨੇ। ਕੱਛ ਬਸਤਰ ਬੰਧਵਾਇ ਸਿੰਘ ਨਾਮ ਧਰਨੇ॥
ਮਹਾਂ ਕਾਲ ਦਾ ਬਾਣਾ ਨੀਲਾ ਪਹਿਰਾਵਣਾ॥ ਬੰਸਾਵਲੀਨਾਮਾ, ਚਰਣ 10ਵਾਂ।

ਮਾਤਾ ਸੁੰਦਰੀ ਜੀ ਨੂੰ ਵੀ ਅੰਮ੍ਰਿਤ ਛਕਾ ਕੇ ਉਨ੍ਹਾਂ ਦਾ ਨਾਂ ਸਾਹਿਬ ਕੌਰ ਰੱਖਿਆ ਗਿਆ। ਇਸ ਨਾਲ ਦੁਨੀਆਂ ਦੇ ਇਤਿਹਾਸ ਵਿਚ ਬਿਲਕੁਲ ਹੀ ਇਕ ਨਿਵੇਕਲੀ ਘਟਨਾ ਵਾਪਰ ਗਈ ਸੀ। ਖਾਲਸੇ ਦੀ ਸਾਜਨਾ ਕਰਨ ਵਾਲਾ ਮਾਲਕ ਖੁਦ ਵੀ ਆਪਣੇ ਸਾਜੇ ਹੋਏ ਖਾਲਸੇ ਦਾ ਚੇਲਾ ਬਣ ਗਿਆ ਸੀ। ਗੁਰੂ ਗੋਬਿੰਦ ਸਿੰਘ ਜੀ ਖਾਲਸੇ ਦੇ ਗੁਰੂ ਵੀ ਸਨ ਅਤੇ ਖਾਲਸੇ ਦੇ ਚੇਲੇ ਵੀ ਸਨ। ਗੁਰੂ ਜੀ ਦੇ ਹੀ ਇਕ ਹੋਰ ਸਮਕਾਲੀ ਕਵੀ ਭਾਈ ਗੁਰਦਾਸ ਦੂਜੇ ਨੇ ਆਪਣੀ ਇਕ ਰਚਨਾ ਵਿਚ ਇਹ ਗੱਲ ਕਹੀ ਹੈ:

*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ।*

ਇਸ ਤਰ੍ਹਾਂ ਪੰਜਾਂ ਪਿਆਰਿਆਂ ਨੂੰ ਖਾਲਸਾ ਬਣਾ ਕੇ ਉਨ੍ਹਾਂ ਨੂੰ ਅੱਗੇ ਹੋਰ ਸਿੱਖ ਸੰਗਤਾਂ ਨੂੰ ਅੰਮ੍ਰਿਤ ਛਕਾਉਣ ਦਾ ਅਧਿਕਾਰ ਦਿੱਤਾ ਗਿਆ। ਕਿਹਾ ਜਾਂਦਾ ਹੈ ਕਿ ਉਸੇ ਦਿਨ ਬੀਹ ਹਜ਼ਾਰ ਸਿੱਖਾਂ ਨੇ ਅੰਮ੍ਰਿਤ ਛਕਿਆ। ਅੰਮ੍ਰਿਤ ਛਕਾਉਣ ਉਪਰੰਤ ਗੁਰੂ ਸਾਹਿਬ ਨੇ ਖਾਲਸੇ ਨੂੰ ਹਦਾਇਤਾਂ ਦਿੰਦਿਆਂ ਕਿਹਾ ਕਿ ਉਹ ਇਸ ਦਿਨ ਤੋਂ ਖਾਲਸਾ ਬਣ ਗਏ ਹਨ। ਹੁਣ ਉਹ ਸਿੱਧਾ ਆਪਣੇ ਗੁਰੂ ਨਾਲ ਜੁੜ ਗਏ ਹਨ। ਹੁਣ ਉਨ੍ਹਾਂ ਅਤੇ ਖਾਲਸੇ ਵਿਚਕਾਰ ਕੋਈ ਤੀਸਰੀ ਧਿਰ ਨਹੀਂ ਹੈ। ਖਾਲਸਾ ਬਣੇ ਸਿੱਖਾਂ ਦੇ ਜੀਵਨ ਦਾ ਅੰਮ੍ਰਿਤ ਛਕਣ ਤੋਂ ਪਹਿਲਾਂ ਦਾ ਜੀਵਨ ਖਤਮ ਹੋ ਗਿਆ ਹੈ। ਉਨ੍ਹਾਂ ਦੇ ਪਹਿਲੇ ਵਿਸ਼ਵਾਸ ਅਤੇ ਪਹਿਲੇ ਪਰਿਵਾਰਕ ਤੇ ਜਾਤੀ ਪਿਛੋਕੜ ਸਭ ਖਤਮ ਹੋ ਗਏ ਹਨ। ਖਾਲਸਾ ਬਣ ਕੇ ਉਨ੍ਹਾਂ ਦਾ ਨਵਾਂ ਜੀਵਨ ਸ਼ੁਰੂ ਹੋਇਆ ਹੈ।[7] ਇਸ ਨਵੇਂ ਜੀਵਨ ਵਿਚ ਉਹ ਕੇਵਲ ਤੇ ਕੇਵਲ ਗੁਰੂ ਦਾ ਖਾਲਸਾ ਹਨ। ਉਨ੍ਹਾਂ ਦਾ ਪਿਤਾ ਗੁਰੂ ਗੋਬਿੰਦ ਸਿੰਘ ਹੈ ਅਤੇ ਮਾਤਾ ਸਾਹਿਬ ਕੌਰ ਹੈ। ਸਮੂਹ ਖਾਲਸਾ ਗੁਰੂ ਗੋਬਿੰਦ ਸਿੰਘ ਜੀ ਦੀ ਔਲਾਦ ਅਤੇ ਵਸਨੀਕ ਆਨੰਦਪੁਰ ਸਾਹਿਬ ਦਾ ਹੈ। ਹੁਣ ਉਨ੍ਹਾਂ ਦਾ ਇਕੋ-ਇਕ ਨਿਸ਼ਚਾ ਗੁਰੂ ਸਾਹਿਬਾਨ ਦੀ ਗੁਰਬਾਣੀ ਹੈ ਅਤੇ ਉਹ ਇਕੋ ਅਕਾਲ-ਪੁਰਖ ਦੇ ਉਪਾਸ਼ਕ ਹਨ। ਸਮੁੱਚਾ ਖਾਲਸਾ ਇਕ ਭਾਈਚਾਰਾ ਹੋਣਾ ਸੀ ਜਿਸ ਵਿਚ ਕੋਈ ਉਚ-ਨੀਚ ਅਤੇ ਛੋਟੇ-ਵੱਡੇ ਦੀ ਸੋਚਣੀ ਨਹੀਂ ਹੋਣੀ ਸੀ। ਇਸ ਸਮੇਂ ਦੀ ਅਜਿਹੀ ਤਕਰੀਰ ਨੂੰ ਇਕ ਮੁਸਲਿਮ ਲੇਖਕ ਬੂਟੇ ਸ਼ਾਹ ਨੇ ਸਭ ਤੋਂ ਪਹਿਲੀ ਵਾਰ ਆਪਣੀ ਲਿਖਤ *ਤਵਾਰੀਖ਼-ਏ-ਪੰਜਾਬ* ਵਿਚ ਦਿੱਤਾ ਹੈ। ਭਾਵੇਂ ਬੂਟੇ ਸ਼ਾਹ ਉਨ੍ਹੀਵੀਂ ਸਦੀ ਦੇ ਪੰਜਵੇਂ ਦਹਾਕੇ ਦਾ ਲੇਖਕ ਹੈ ਪਰ ਉਸ ਨੇ ਪਹਿਲੀ ਵਾਰ ਇਹ ਬਿਆਨ ਆਪਣੀ ਲਿਖਤ ਵਿਚ ਦਿੱਤਾ ਹੈ। ਸਮਝਿਆ ਜਾਂਦਾ ਹੈ ਕਿ ਉਸ ਦਾ ਇਹ ਕਥਨ ਉਸ ਸਮੇਂ ਵਿਚ ਉਨ੍ਹਾਂ ਗੁਪਤ ਤੌਰ 'ਤੇ ਭੇਜੀਆਂ ਗਈਆਂ ਸਰਕਾਰੀ ਨਾਮਾਨਿਗਾਰਾਂ ਦੀਆਂ ਰਿਪੋਰਟਾਂ ਉਪਰ ਆਧਾਰਤ ਹੈ ਜਿਹੜੀਆਂ ਖਾਲਸਾ ਸਾਜੇ ਜਾਣ ਵੇਲੇ ਆਨੰਦਪੁਰ ਸਾਹਿਬ ਵਿਖੇ ਇਕੱਠ ਵਿਚ ਸ਼ਾਮਲ ਸਰਕਾਰੀ ਗੁਪਤਚਰਾਂ ਵੱਲੋਂ ਔਰੰਗਜ਼ੇਬ ਨੂੰ ਭੇਜੀਆਂ ਗਈਆਂ ਸਨ। ਬੂਟੇ ਸ਼ਾਹ ਅਨੁਸਾਰ ਗੁਰੂ ਸਾਹਿਬ ਨੇ ਖਾਲਸਾ ਸਜੇ ਸਿੰਘਾਂ ਦੇ ਇਕੱਠ ਨੂੰ ਸੰਬੋਧਨ ਕਰਦਿਆਂ ਇਹ ਸ਼ਬਦ ਕਹੇ ਸਨ: "ਮੇਰੀ ਇੱਛਾ ਹੈ ਕਿ ਤੁਸੀਂ ਸਭ ਇਕ ਮੱਤ ਦੇ ਅਨੁਯਾਈ ਅਤੇ ਇਕੋ ਰਸਤੇ ਦੇ ਪਾਂਧੀ ਬਣ ਜਾਓ ਅਤੇ ਧਰਮ ਦੇ ਸਾਰੇ ਵਿਤਕਰਿਆਂ ਨੂੰ ਆਪਣੇ ਦਿਮਾਗ ਵਿਚੋਂ ਕੱਢ ਦੇਵੋ। ਹਿੰਦੂਆਂ ਦੀਆਂ ਚਾਰੇ ਜਾਤਾਂ ਨੂੰ ਜਿਨ੍ਹਾਂ ਪਰਤੀ ਵੱਖ-ਵੱਖ ਨੀਯਮ ਸ਼ਾਸ਼ਤਰਾਂ ਵਿਚ ਦਿੱਤੇ ਗਏ ਹਨ ਪੂਰੀ ਤਰ੍ਹਾਂ ਤਿਆਗ ਦਿੱਤਾ

---

7. ਅੱਜ ਤੇ ਕਾਫੀ ਸਮਾਂ ਪਹਿਲਾਂ ਅੰਮ੍ਰਿਤ ਛਕਾਉਣ ਸਮੇਂ ਇਹ ਰਸਮ ਅਪਣਾਈ ਜਾਂਦੀ ਸੀ ਕਿ ਅੰਮ੍ਰਿਤ ਛਕਾਉਣ ਪਿੱਛੋਂ ਅੰਮ੍ਰਿਤਧਾਰੀ ਸਿੰਘ ਦਾ ਪਹਿਲਾ ਨਾਂ ਬਦਲ ਕੇ ਨਵਾਂ ਰੱਖ ਦਿੱਤਾ ਜਾਂਦਾ ਸੀ। ਇਸ ਦਾ ਭਾਵ ਸੀ ਕਿ ਇਹ ਜੀਵਨ ਬਿਲਕੁਲ ਨਵਾਂ ਹੈ ਅਤੇ ਪੁਰਾਣਾ ਜੀਵਨ ਖ਼ਤਮ ਸਮਝਿਆ ਜਾਂਦਾ ਸੀ। ਪਰ ਅਜੋਕੇ ਯੁੱਗ ਵਿਚ ਜਨਮ ਸਰਟੀਫਿਕੇਟਾਂ ਉਪਰ ਲਿਖੇ ਗਏ ਨਾਵਾਂ ਦੇ ਬਦਲਾਉਣ ਦੀ ਸਮੱਸਿਆ ਖੜ੍ਹੀ ਹੋ ਜਾਂਦੀ ਸੀ। ਇਸ ਸਮੱਸਿਆ ਨੂੰ ਹੱਲ ਕਰਨ ਲਈ ਅਜੋਕੇ ਪਰਚਾਰਕਾਂ ਨੇ ਅੰਮ੍ਰਿਤਧਾਰੀ ਵਿਅਕਤੀ ਦਾ ਨਾਂ ਬਦਲਣਾ ਛੱਡ ਦਿੱਤਾ ਹੈ। ਪਰ ਸਿਧਾਂਤਕ ਤੌਰ 'ਤੇ ਉਸ ਦਾ ਖਾਲਸਈ ਜੀਵਨ ਅੰਮ੍ਰਿਤ ਛੱਕਣ ਤੋਂ ਬਾਅਦ ਦਾ ਹੀ ਮੰਨਿਆ ਜਾਂਦਾ ਹੈ।

ਜਾਏ ਅਤੇ ਮਿਲਵਰਤਨ ਦਾ ਰਾਹ ਧਾਰਨ ਕਰਕੇ ਇਕ ਦੂਸਰੇ ਨਾਲ ਖੁਲ੍ਹਮ-ਖੁਲ੍ਹਾ ਮਿਲਿਆ ਜਾਏ। ਕੋਈ ਵੀ ਆਪਣੇ ਆਪ ਨੂੰ ਦੂਸਰਿਆਂ ਨਾਲੋਂ ਚੰਗੇਰਾ ਨਾ ਸਮਝੇ। ਪੁਰਾਣੇ ਧਰਮ ਗਰੰਥਾਂ ਨੂੰ ਨਾ ਮੰਨੋ। ਤੁਹਾਡੇ ਵਿਚੋਂ ਕੋਈ ਵੀ ਦਰਿਆ ਗੰਗਾ ਦੀ ਅਤੇ ਹੋਰ ਐਸੇ ਯਾਤਰਾ ਅਸਥਾਨਾਂ ਦੀ ਜੋ ਹਿੰਦੂ ਧਰਮ ਵਿਚ ਪਵਿੱਤਰ ਗਿਣੇ ਜਾਂਦੇ ਹਨ, ਪੂਜਾ ਨਾ ਕਰੇ ਅਤੇ ਨਾ ਹੀ ਹਿੰਦੂ ਇਸ਼ਟਾਂ ਜਿਵੇਂ ਰਾਮ, ਕਰਿਸ਼ਨ, ਬ੍ਰਹਮਾ ਅਤੇ ਦੁਰਗਾ ਆਦਿ ਦੀ ਪੂਜਾ ਕਰੇ ਪਰ ਤੁਹਾਡੇ ਵਿਚੋਂ ਹਰ ਕੋਈ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਉੱਤਰਅਧਿਕਾਰੀ ਵਿਚ ਸ਼ਰਧਾ ਰੱਖੇ। ਚਾਰੇ ਵਰਣਾਂ ਦੇ ਲੋਕ ਮੇਰਾ ਅੰਮ੍ਰਿਤ ਛਕਣ, ਇਕੋ ਬਾਟੇ ਵਿਚੋਂ ਪਰਸ਼ਾਦ ਛਕਣ ਅਤੇ ਇਕ ਦੂਸਰੇ ਲਈ ਘਿਰਣਾ ਦੀ ਭਾਵਨਾ ਮਨ ਵਿਚ ਨਾ ਰੱਖਣ।"[8] ਭਾਵੇਂ ਬੂਟੇ ਸ਼ਾਹ ਦਾ ਇਹ ਬਿਆਨ ਪੂਰਾ ਨਹੀਂ ਹੈ ਸਗੋਂ ਇਸ ਤੋਂ ਅੱਗੇ ਹੋਰ ਵੀ ਕਾਫੀ ਕੁਝ ਇਸ ਵਿਚ ਜੋੜਿਆ ਗਿਆ ਹੈ। ਜਿਸ ਵਿਚ ਗੁਰੂ ਤੇਗ ਬਹਾਦੁਰ ਜੀ ਦੀ ਸ਼ਹਾਦਤ ਦਾ ਬਦਲਾ ਲੈਣ ਦੀ ਗੱਲ ਵੀ ਕਹੀ ਗਈ ਹੈ। ਇਹ ਵੀ ਕਿ ਭਾਵੇਂ ਇਸ ਬਿਆਨ ਨੂੰ ਗੁਰੂ ਸਾਹਿਬ ਦੇ ਆਪਣੇ ਸਿੱਧੇ ਭਾਸ਼ਣ ਦੇ ਤੌਰ 'ਤੇ ਦਿੱਤਾ ਗਿਆ ਹੈ ਜਿਹੜਾ ਕੇ ਇਤਿਹਾਸਕ ਤੌਰ 'ਤੇ ਦਰੁਸਤ ਨਹੀਂ ਹੈ ਪਰ ਇਸ ਵਿਚੋਂ, ਖਾਲਸੇ ਦੇ ਇਕੱਠ ਬਾਰੇ ਅਤੇ ਉਸ ਵਿਚ ਗੁਰੂ ਜੀ ਵੱਲੋਂ ਕਹੀਆਂ ਗਈਆਂ ਗੱਲਾਂ ਬਾਰੇ ਜੋ ਪਰੰਪਰਿਕ ਤੌਰ 'ਤੇ ਲੋਕ ਧਾਰਨਾ ਪੀੜ੍ਹੀ-ਦਰ-ਪੀੜ੍ਹੀ ਤੁਰੀ ਆਉਂਦੀ ਸੀ, ਉਸ ਦੀ ਜਾਣਕਾਰੀ ਜ਼ਰੂਰ ਮਿਲਦੀ ਹੈ। ਸਿੱਖ ਇਤਿਹਾਸਕਾਰਾਂ[9] ਨੇ ਇਸ ਨੂੰ ਹੂਬਹੂ ਅਪਣਾਇਆ ਹੈ ਜਿਹੜੀ ਕਿ ਇਸ ਗੱਲ ਨੂੰ ਦਰਸਾਉਂਦੀ ਹੈ ਕਿ ਅਜੋਕੇ ਸਿੱਖ ਜਜ਼ਬਾਤ ਵੀ ਇਸ ਨੂੰ ਮਨਜ਼ੂਰ ਕਰਦੇ ਹਨ। ਭਾਵੇਂ ਕੁਝ ਕੁ ਆਧੁਨਿਕ ਸਿੱਖ ਇਤਿਹਾਸਕਾਰ, ਜਿਹੜੇ ਕਿ ਨਿਰੋਲ ਤੱਥ ਆਧਾਰਤ ਗੱਲ ਕਰਨਾ ਚਾਹੁੰਦੇ ਹਨ, ਨੇ ਇਸ ਨੂੰ ਇਕ ਰਵਾਇਤ ਮੰਨ ਕੇ ਇਸ ਦੀ ਅਹਿਮੀਅਤ ਨੂੰ ਮੰਨਣ ਤੋਂ ਇਨਕਾਰ ਕੀਤਾ ਹੈ।[10] ਪਰ ਇਸ ਦੀ ਇਕ ਵਿਸ਼ੇਸ਼ ਇਤਿਹਾਸਕ ਅਹਿਮੀਅਤ ਹੈ ਜਿਸ ਨੂੰ ਨਜ਼ਰ-ਅੰਦਾਜ਼ ਨਹੀਂ ਕੀਤਾ ਜਾ ਸਕਦਾ।

ਖਾਲਸੇ ਦੀ ਸਾਜਨਾ ਸਮਾਜਕ ਅਤੇ ਧਾਰਮਿਕ ਤੌਰ 'ਤੇ ਇਕ ਬੜਾ ਸਖ਼ਤ ਕਰਾਂਤੀਕਾਰੀ ਕਦਮ ਸੀ। ਇਸ ਕਰਕੇ, ਭਾਰਤੀ ਸਮਾਜ ਦੀਆ ਉਹ ਤਾਕਤਾਂ ਇਸ ਨੂੰ ਛੇਤੀ ਕੀਤਿਆਂ ਸਹਿਣ ਨਹੀਂ ਕਰ ਸਕੀਆਂ ਜਿਹੜੀਆਂ ਧਾਰਮਿਕ ਅਤੇ ਸਮਾਜਿਕ ਤੌਰ 'ਤੇ ਸਮੁੱਚੇ ਭਾਈਚਾਰੇ ਨੂੰ ਜਾਤ-ਵੰਡ ਪਰਣਾਲੀ ਵਿਚ ਜਕੜ ਕੇ ਰੱਖਣਾ ਚਾਹੁੰਦੀਆਂ ਸਨ। ਇਹ ਜਾਣਕਾਰੀ ਭਰੋਸੇਯੋਗ ਸਰੋਤਾਂ ਤੋਂ ਮਿਲਦੀ ਹੈ ਕਿ ਖਾਲਸੇ ਦੀ ਸਾਜਨਾ ਸਮੇਂ ਬਰਾਹਮਣ ਅਤੇ ਕੁਝ ਖੱਤਰੀ ਵਰਗ ਦੇ ਲੋਕ ਖਾਲਸੇ ਦੇ ਮਿਸ਼ਨ ਤੋਂ ਇਨਕਾਰੀ ਹੋ ਕੇ, ਹਾਜ਼ਰ ਇਕੱਠ ਵਿਚੋਂ ਉਠ ਕੇ ਚਲੇ ਗਏ ਸਨ। ਉਨ੍ਹਾਂ ਨੂੰ ਆਪਣੇ ਸਰੇਸ਼ਠ-ਜਾਤੀ ਦਾ ਹੋਣ ਉੱਤੇ ਮਾਣ ਸੀ ਅਤੇ ਉਹ ਸਮਝਦੇ ਸਨ ਕਿ ਨੀਵੀਆਂ ਜਾਤਾਂ ਦੇ ਵਿਅਕਤੀਆਂ ਨਾਲ ਇਕੋ ਹੀ ਬਾਟੇ ਵਿਚੋਂ ਅੰਮ੍ਰਿਤ ਛਕ ਕੇ ਉਹ ਕਿਸ ਤਰ੍ਹਾਂ ਆਪਣੇ ਵਡੇਰਿਆਂ ਦੀ ਰਵਾਇਤ ਨੂੰ ਤੋੜ ਸਕਦੇ ਸਨ।[11] ਪਰ ਗੁਰੂ ਗੋਬਿੰਦ ਸਿੰਘ ਜੀ ਨੇ ਅਜਿਹੇ ਲੋਕਾਂ ਦੀ ਕੋਈ ਪਰਵਾਹ ਨਹੀਂ ਕੀਤੀ ਅਤੇ ਗੱਜ ਬੱਜ ਕੇ ਐਲਾਨ ਕੀਤਾ ਸੀ ਕਿ ਉਨ੍ਹਾਂ ਦੀ ਅਸਲ ਤਾਕਤ ਇਹ ਗਰੀਬ ਲੋਕ

---

8. ਗੁਲਾਮ ਮੁਹੱਈ-ਉਦ-ਦੀਨ ਬੂਟੇ ਸ਼ਾਹ, *ਤਵਾਰੀਖ-ਏ-ਪੰਜਾਬ* (1843 ਈ.), ਪੰਜਾਬੀ ਤਰਜਮਾ, ਅਣਪਰਕਾਸ਼ਿਤ, ਲਾਇਬਰੇਰੀ, ਪੰਜਾਬ ਇਤਿਹਾਸ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।
9. ਮਿਸਾਲ ਦੇ ਤੌਰ 'ਤੇ ਦੇਖੋ, ਤੇਜਾ ਸਿੰਘ ਗੰਡਾ ਸਿੰਘ, *ਸਿੱਖ ਇਤਿਹਾਸ : 1469-1765*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1985, ਪੰਨਾ 82.
10. ਮਿਸਾਲ ਦੇ ਤੌਰ 'ਤੇ ਦੇਖੋ, ਜੇ. ਐਸ. ਗਰੇਵਾਲ, *ਫਰੋਮ ਗੁਰੂ ਨਾਨਕ ਟੂ ਮਹਾਰਾਜਾ ਰਣਜੀਤ ਸਿੰਘ* (ਐਸੇਜ਼ ਇਨ ਸਿੱਖ ਹਿਸਟਰੀ), ਅੰਮ੍ਰਿਤਸਰ, 1972, ਪੰਨੇ 57-58.
11. ਸੈਨਾਪਤਿ, *ਪੂਰਵਅੰਕਤ*, ਪੰਨਾ 33, ਕੋਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ 10*, (ਸੰ. ਸਮਸ਼ੇਰ ਸਿੰਘ), ਪੰਜਾਬੀ ਯੂਨੀ., ਪਟਿਆਲਾ, 1968, ਪੰਨੇ 133-34; ਮੈਕਾਲਿਫ, *ਪੂਰਵਅੰਕਤ*, ਪੰਨਾ 94 ਅਤੇ ਇੰਦੂ ਭੂਸ਼ਨ ਬੈਨਰਜੀ, *ਖਾਲਸੇ ਦੀ ਉਤਪਤੀ*, ਜਿਲਦ ਦੂਜੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1996, ਪੰਨਾ 120.

ਹੀ ਹਨ। ਇਨ੍ਹਾਂ ਦੀ ਸ਼ਕਤੀ ਨਾਲ ਹੀ ਉਨ੍ਹਾਂ ਨੇ ਅਨਿਆਇ ਅਤੇ ਜ਼ੁਲਮ ਦੇ ਖਿਲਾਫ ਛੇੜੇ ਹੋਏ ਯੁੱਧਾਂ ਨੂੰ ਫਤਿਹ ਕਰਨਾ ਹੈ ਅਤੇ ਇਨ੍ਹਾਂ ਦੀ ਸ਼ਕਤੀ ਨਾਲ ਹੀ ਉਨ੍ਹਾਂ ਨੇ ਹਰ ਕਿਸਮ ਦੀ ਮੁਸ਼ਕਲ 'ਤੇ ਕਾਬੂ ਪਾਉਣਾ ਹੈ।[12] ਇਸ ਤਰ੍ਹਾਂ ਖਾਲਸੇ ਦੀ ਸਾਜਨਾ, ਉੱਚ-ਜਾਤੀ ਦੇ ਲੋਕਾਂ ਦੀ ਸਰਗਰਮ ਵਿਰੋਧਤਾ ਦੀ ਮੌਜੂਦਗੀ ਵਿਚ ਕੀਤੀ ਗਈ ਸੀ। ਇਸ ਨੂੰ ਬਰਾਹਮਣਾਂ ਅਤੇ ਕੁਝ ਖੱਤਰੀਆਂ ਨੇ ਆਪਣੀ ਸ਼ਾਨ ਲਈ ਇਕ ਜ਼ਬਰਦਸਤ ਚਣੌਤੀ ਸਮਝਿਆ ਸੀ।

ਅੰਮ੍ਰਿਤ ਦੀ ਰਸਮ ਦੇ ਨਾਲ ਹੀ ਖਾਲਸੇ ਲਈ ਪੰਜ ਕਕਾਰ ਜਰੂਰੀ ਬਣਾ ਦਿੱਤੇ ਗਏ ਸਨ। ਇਨ੍ਹਾਂ ਪੰਜ ਕਕਾਰਾਂ ਦਾ ਮਤਲਬ ਹੈ ਕਿ ਜਿਹੜੀਆਂ ਪੰਜ ਵਾਸਤਾਂ ਖਾਲਸੇ ਨੂੰ ਅਪਣਾਉਣ ਲਈ ਜਰੂਰੀ ਬਣਾ ਦਿੱਤੀਆਂ ਗਈਆਂ ਸਨ ਉਨ੍ਹਾਂ ਦੇ ਨਾਂ ਪੰਜਾਬੀ ਦੇ 'ਕੱਕਾ' ਅੱਖਰ ਨਾਲ ਸ਼ੁਰੂ ਹੁੰਦੇ ਹਨ। 'ਕੱਕਾ' ਅੱਖਰ ਨਾਲ ਸ਼ੁਰੂ ਹੋਣ ਕਰਕੇ ਇਨ੍ਹਾਂ ਨੂੰ ਪੰਜ 'ਕੱਕਿਆਂ' ਵਾਲੀਆਂ ਵਸਤਾਂ ਜਾਂ 'ਪੰਜ ਕਕਾਰ' ਕਹਿਣਾ ਸ਼ੁਰੂ ਕਰ ਦਿੱਤਾ ਸੀ। ਇਹ ਸਨ: ਕੱਕਾ ਕੇਸ਼, ਕੱਕਾ ਕੰਘਾ, ਕੱਕਾ ਕੜਾ, ਕੱਕਾ ਕਿਰਪਾਨ ਅਤੇ ਕੱਕਾ ਕਛਹਿਰਾ। ਸਮੂਹ ਖਾਲਸਾ ਭਾਈਚਾਰੇ ਨੂੰ ਆਪਣੇ ਸਰੀਰ ਦੇ ਸਾਰੇ ਕੇਸ ਸਾਬਤ-ਸੂਰਤ ਰੱਖਣ ਲਈ ਕਿਹਾ ਗਿਆ ਸੀ ਅਰਥਾਤ ਕਿਸੇ ਵੀ ਅੰਮ੍ਰਿਤਧਾਰੀ ਸਿੰਘ ਨੇ ਆਪਣੇ ਸਰੀਰ ਦਾ ਕੋਈ ਵੀ ਰੋਮ ਕਟਵਾਉਣਾ ਨਹੀਂ ਸੀ। ਰੋਮ ਕਟਵਾਉਣਾ ਇਕ ਐਸੀ ਬੱਜਰ ਕੁਰਹਿਤ ਮੰਨੀ ਗਈ ਸੀ ਜਿਸ ਦੇ ਵਾਪਰਨ ਨਾਲ ਉਸ ਵਿਅਕਤੀ ਨੂੰ ਖਾਲਸਾ ਭਾਈਚਾਰੇ ਵਿਚੋਂ ਕੱਢਿਆ ਜਾ ਸਕਦਾ ਸੀ। ਇਸ ਕਰਕੇ ਸਭ ਤੋਂ ਪਹਿਲੀ ਵਸਤੂ ਕੱਕਾ ਕੇਸ਼ ਖਾਲਸੇ ਦੀ ਰਹਿਤ ਦਾ ਅੰਗ ਬਣਾਈ ਗਈ ਸੀ। ਕੇਸ਼ਾਂ ਦੀ ਸਫਾਈ ਲਈ ਕੰਘੇ ਦਾ ਰੱਖਣਾ ਜ਼ਰੂਰੀ ਸੀ। ਇਸ ਦੀ ਪਾਲਣਾ ਕਰਨ ਲਈ ਹਰ ਸਮੇਂ ਕੰਘੇ ਨੂੰ ਕੇਸ਼ਾਂ ਵਿਚ ਰੱਖਣ ਦੀ ਹਦਾਇਤ ਕੀਤੀ ਗਈ। ਇਸ ਤਰ੍ਹਾਂ ਕੱਕਾ ਕੰਘਾ, ਖਾਲਸਾ ਰਹਿਤ ਦਾ ਦੂਜਾ ਅੰਗ ਬਣਿਆ। ਖਾਲਸਾ ਇਕ ਵਿਸ਼ੇਸ਼ ਜ਼ਾਬਤੇ ਵਾਲਾ ਜਾਂ ਸਵੈ-ਜ਼ਾਬਤੇ ਵਾਲਾ ਜੱਥੇਬੰਦਕ ਢਾਂਚਾ ਸੀ। ਇਸ ਵਿਸ਼ੇਸ਼ ਜ਼ਾਬਤੇ ਦਾ ਪਰਤੀਕ ਲੋਹੇ ਦਾ ਕੜਾ ਬਣਾਇਆ ਗਿਆ। ਇਸ ਦਾ ਮਤਲਬ ਸੀ ਕਿ ਕੜਾ ਪਹਿਨਿਆ ਹੋਇਆ ਵਿਅਕਤੀ ਆਪਣੇ ਆਪ ਵਿਚ ਇਕ ਵਿਸ਼ੇਸ਼ ਖਾਲਸਈ ਜ਼ਾਬਤੇ ਵਿਚ ਬੱਝਿਆ ਹੋਇਆ ਹੈ। ਇਉਂ ਕੜਾ ਖਾਲਸਾ ਰਹਿਤ ਦਾ ਤੀਜਾ ਅੰਗ ਬਣ ਗਿਆ। ਕਿਰਪਾਨ ਆਤਮ-ਰੱਖਿਆ ਲਈ ਜਾਂ ਆਤਮ-ਸਨਮਾਨ ਲਈ ਜ਼ਰੂਰੀ ਸੀ। ਇਸ ਨਾਲ ਹਰ ਖਾਲਸਾ ਮੈਂਬਰ ਦੀ ਸ਼ਖ਼ਸੀਅਤ ਇਕ ਵਿਸ਼ੇਸ਼ ਖਿੱਚ ਦਾ ਪਰਤੀਕ ਬਣਦੀ ਸੀ। ਇਸ ਲਈ ਕਿਰਪਾਨ ਖਾਲਸਾ ਰਹਿਤ ਦਾ ਚੌਥਾ ਅਟੁੱਟ ਅੰਗ ਬਣ ਗਈ ਸੀ। ਕਛਹਿਰਾ, ਵਿਕਅਤੀ ਦੇ ਜਤ-ਸਤ ਦਾ ਪਰਤੀਕ ਹੈ। ਇਹ ਇਕ ਬਿਲਕੁਲ ਹੀ ਨਵਾਂ ਖਾਲਸਾ ਸਟਾਈਲ ਸੀ ਵਿਅਕਤੀ ਦੇ ਕੱਛੇ ਦਾ। ਇਸ ਤੋਂ ਪਹਿਲਾਂ ਭਾਰਤੀ ਸਮਾਜ ਵਿਚ ਲੰਗੋਟੀ ਜਾਂ ਜਾਂਗੀਆ ਜਾਂ ਨਿੱਕਰ ਹੀ ਪਰਚੱਲਤ ਸੀ ਪਰ ਗੁਰੂ ਜੀ ਨੇ ਇਕ ਵਿਸ਼ੇਸ਼ ਕਿਸਮ ਦਾ ਕਛਹਿਰਾ ਤਿਆਰ ਕਰਵਾ ਕੇ ਖਾਲਸੇ ਨੂੰ ਪਹਿਨਣ ਲਈ ਕਿਹਾ। ਇਸ ਦੀ ਬਣਤਰ ਇਸ ਤਰ੍ਹਾਂ ਦੀ ਸੀ ਕਿ ਵਿਅਕਤੀ ਇਕੱਲੇ ਕਛਹਿਰੇ ਨਾਲ ਵੀ ਆਪਣੇ ਪਰਿਵਾਰ ਵਿਚ ਬੈਠ ਸਕਦਾ ਸੀ। ਇਹ ਗੱਲ ਲੰਗੋਟ ਜਾਂ ਨਿੱਕਰ ਨਾਲ ਨਹੀਂ ਸੀ ਹੁੰਦੀ। ਇਹ ਇਕ ਨਿਰੋਲ ਖਾਲਸਾ ਸਭਿਆਚਾਰ ਦਾ ਪਰਤੀਕ ਹੈ ਜੋ ਵਿਅਕਤੀ ਦੀ ਪਰੌੜ ਸੋਚ ਨੂੰ ਦਰਸਾਉਂਦਾ ਹੈ। ਇਸ ਲਈ ਕਛਹਿਰਾ ਖਾਲਸਾ ਰਹਿਤ ਦਾ ਪੰਜਵਾਂ ਅੰਗ ਬਣਾਇਆ ਗਿਆ ਸੀ।

ਇਨ੍ਹਾਂ ਪੰਜ ਵਸਤਾਂ ਬਾਰੇ ਇਹ ਗੱਲ ਧਿਆਨ ਰੱਖਣ ਯੋਗ ਹੈ ਕਿ ਇਹ ਸਾਰੀਆਂ ਵਸਤਾਂ ਕੋਈ ਨਵੀਆਂ

---

12. ਜੁੱਧ ਜਿਤੇ ਇਨ ਹੀ ਕੇ ਪ੍ਰਸਾਦਿ ਇਨ ਹੀ ਕੇ ਪ੍ਰਸਾਦਿ ਸੁ ਦਾਨ ਕਰੇ।
ਅਘੁ ਆਉਘ ਟਰੈ ਇਨ ਹੀ ਕੇ ਪ੍ਰਸਾਦਿ ਇਨ ਹੀ ਕੀ ਕ੍ਰਿਪਾ ਫੁਨ ਧਾਮ ਭਰੇ।
ਇਨ ਹੀ ਕੇ ਪ੍ਰਸਾਦਿ ਸੁ ਬਿਦਿਆ ਲਈ ਇਨ ਹੀ ਕੀ ਕ੍ਰਿਪਾ ਸਭ ਸਤ੍ਰ ਮਰੇ।
ਇਨ ਹੀ ਕੀ ਕ੍ਰਿਪਾ ਸੇ ਸਜੇ ਹਮ ਹੈਂ ਨਹੀਂ ਮੋ ਸੋ ਗਰੀਬ ਕਰੋਰ ਪਰੈ। ਦਸਮ ਗ੍ਰੰਥ, ਪੰਨਾ 716.

ਨਹੀਂ ਸਨ ਸਗੋਂ ਇਨ੍ਹਾਂ ਵਿਚੋਂ ਕੁਝ ਸਿੱਖ ਧਰਮ ਵਿਚ ਪਹਿਲੋਂ ਹੀ ਪਰਚੱਲਤ ਸਨ। ਖਾਲਸਾ ਸਾਜੇ ਜਾਣ ਨਾਲ ਤਾਂ ਇਨ੍ਹਾਂ ਦੀ ਵਰਤੋਂ ਜ਼ਰੂਰੀ ਬਣਾ ਦਿੱਤੀ ਗਈ ਸੀ। ਕੇਸ ਪਹਿਲੋਂ ਹੀ ਸਿੱਖ ਧਰਮ ਵਿਚ ਪਵਿੱਤਰ ਮੰਨੇ ਜਾਂਦੇ ਸਨ। ਕਿਰਪਾਨ ਵੀ ਪਹਿਲੋਂ ਹੀ ਰੱਖੀ ਜਾਂਦੀ ਸੀ। ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਮੀਰੀ-ਪੀਰੀ ਦੀਆਂ ਪਹਿਨੀਆਂ ਦੋ ਕਿਰਪਾਨਾਂ ਇਸ ਦਾ ਸਬੂਤ ਹਨ।

ਖਾਲਸੇ ਨੂੰ ਹਦਾਇਤ ਸੀ ਕਿ ਉਹ ਸਵੇਰੇ-ਸ਼ਾਮ ਪੰਜ ਬਾਣੀਆਂ; ਜਪੁਜੀ ਸਾਹਿਬ, ਆਨੰਦ ਸਾਹਿਬ, ਜਾਪ ਸਾਹਿਬ, ਪੰਜ ਸਵੱਯੇ ਅਤੇ ਚੌਪਈ ਦਾ ਪਾਠ ਕਰੇ।[13] ਇਹ ਵੀ ਹਦਾਇਤ ਸੀ ਕਿ ਖਾਲਸਾ ਪੰਜ ਕਿਸਮ ਦੇ ਵਿਅਕਤੀਆਂ ਨਾਲ ਕਿਸੇ ਵੀ ਕਿਸਮ ਦਾ ਸਮਾਜਿਕ ਮੇਲ-ਜੋਲ ਨਾ ਰੱਖੇ। ਇਹ ਪੰਜ ਕਿਸਮ ਦੇ ਵਿਅਕਤੀ ਸਨ : ਤਮਾਕੂ ਪੀਣ ਵਾਲੇ ਵਿਅਕਤੀ, ਭੱਦਣ ਦੀ ਕਿਰਿਆ ਅਰਥਾਤ ਸਿਰ ਮੁੰਨਣ ਵਾਲੇ ਵਿਅਕਤੀ, ਮਸੰਦ ਜਾਂ ਮਸੰਦਾਂ ਨੂੰ ਮੰਨਣ ਵਾਲੇ ਵਿਅਕਤੀ, ਉਹ ਵਿਅਕਤੀ ਜਿਹੜੇ ਸਿੱਖ ਸੰਗਤ ਵਿਚ ਨਹੀਂ ਬੈਠਦੇ ਅਤੇ ਖਾਲਸੇ ਦੀ ਨਿੰਦਿਆ ਅਰਥਾਤ ਵਿਰੋਧਤਾ ਕਰਦੇ ਹਨ।[14] ਖਾਲਸਈ ਰਵਾਇਤ ਅਨੁਸਾਰ ਪਿਰਥੀ ਚੰਦੀਏ (ਮੀਣੇ), ਧੀਰ ਮੱਲੀਏ ਅਤੇ ਰਾਮ ਰਾਈਏ ਵੀ ਸਮਾਜਕ ਬਾਈਕਾਟ ਕੀਤੇ ਜਾਣੇ ਵਾਲੇ ਵਿਅਕਤੀਆਂ ਵਿਚ ਸ਼ਾਮਲ ਸਨ। ਖਾਲਸੇ ਨੂੰ ਇਹ ਵੀ ਹਦਾਇਤ ਸੀ ਕਿ ਉਹ ਸਿਵਾਏ ਅਕਾਲ ਪੁਰਖ ਤੋਂ ਹੋਰ ਕਿਸੇ ਵੀ ਦੇਵੀ-ਦੇਵਤੇ ਜਾਂ ਹਿੰਦੂ ਮਿਥਿਹਾਸ ਅਨੁਸਾਰ ਨੀਯਤ ਕੀਤੀਆਂ ਰਸਮਾਂ ਅਤੇ ਰਿਵਾਜਾਂ ਵਿਚ, ਮੜ੍ਹੀਆਂ ਅਤੇ ਮਸਾਣੀਆਂ ਵਿਚ ਕੋਈ ਵਿਸ਼ਵਾਸ ਨਾ ਰੱਖੇ। ਉਹ ਸਿਰਫ *ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਗੁਰਬਾਣੀ ਦੀ ਸਿੱਖਿਆ ਉਪਰ ਹੀ ਅਮਲ ਕਰੇ। ਹਰ ਅੰਮ੍ਰਿਤਧਾਰੀ ਖਾਲਸਾ ਮਰਦ ਆਪਣੇ ਨਾਂ ਨਾਲ 'ਸਿੰਘ' ਸ਼ਬਦ ਜੋੜੇ ਅਤੇ ਔਰਤ 'ਕੌਰ' ਦਾ ਸ਼ਬਦ ਜੋੜੇ। ਭਾਵੇਂ ਸਿੰਘ ਸ਼ਬਦ ਰਾਜਪੂਤਾਂ ਵਿਚ ਵੀ ਪਰਚੱਲਤ ਸੀ ਪਰ ਰਾਜਪੂਤਾਂ ਨੇ ਕਦੇ ਵੀ ਇਸ ਨੂੰ ਧਾਰਮਿਕ ਸੋਚ ਅਨੁਸਾਰ ਨਹੀਂ ਅਪਨਾਇਆ। ਸਿੱਖ ਜਗਤ ਨੇ ਸਿੰਘ ਸ਼ਬਦ ਨੂੰ ਆਪਣੀ ਕੌਮੀ ਪਛਾਣ ਲਈ ਪੂਰੇ ਜਜ਼ਬਾਤੀ ਲਗਾਓ ਨਾਲ ਇਕ ਧਾਰਮਿਕ ਮਰਯਾਦਾ ਵਜੋਂ ਅਤੇ ਪੂਰਨ ਗੁਰ-ਮਰਯਾਦਾ ਅਨੁਸਾਰ ਅਪਣਾਇਆ ਹੋਇਆ ਹੈ। ਖਾਲਸੇ ਨੂੰ ਹਦਾਇਤ ਸੀ ਕਿ ਹਰ ਅੰਮ੍ਰਿਤਧਾਰੀ ਸਿੰਘ ਇਕ ਦੂਜੇ ਨੂੰ ਮਿਲਣੇ ਸਮੇਂ 'ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ' ਬੁਲਾਵੇ। ਇਉਂ ਅੰਮ੍ਰਿਤ ਛਕਾਉਣ ਦੀ ਰਸਮ ਵਿਚੋਂ ਸਿਰਜੇ ਗਏ ਖਾਲਸੇ ਬਾਰੇ ਇਹ ਕਿਹਾ ਜਾ ਸਕਦਾ ਹੈ ਕਿ ਖਾਲਸਾ ਕੇਵਲ ਤੇ ਕੇਵਲ ਖੰਡੇ-ਬਾਟੇ ਦੇ ਅੰਮ੍ਰਿਤ ਵਿਚੋਂ ਹੀ ਪੈਦਾ ਹੋਇਆ ਹੈ। ਖਾਲਸਾ ਮਾਂ ਦੇ ਪੇਟ ਵਿਚੋਂ ਜਾਂ ਮਾਤਾ-ਪਿਤਾ ਦੇ ਸਰੀਰਕ ਸਬੰਧਾਂ ਵਿਚੋਂ ਪੈਦਾ ਹੋਣ ਵਾਲਾ ਜੀਵ ਨਹੀਂ ਹੈ। ਇਹ ਖੰਡੇ ਅਤੇ ਬਾਟੇ ਦੇ ਰੂਹਾਨੀ ਸੰਗਮ ਵਿਚੋਂ ਪੈਦਾ ਹੋਣ ਵਾਲਾ ਆਦਰਸ਼ ਮਨੁੱਖ ਹੈ। ਕਿਉਂਕਿ ਇਹ ਆਦਰਸ਼ ਮਨੁੱਖ ਮਾਂ ਦੇ ਪੇਟ ਵਿਚੋਂ ਜਨਮ ਨਹੀਂ ਲੈਂਦਾ ਇਸ ਕਰਕੇ ਇਸ ਦੀ ਮੌਤ ਵੀ ਨਹੀਂ ਹੁੰਦੀ। ਮੌਤ ਵੀ ਉਸੇ ਵਿਅਕਤੀ ਦੀ ਹੁੰਦੀ ਹੈ ਜੋ ਮਾਂ ਦੇ ਪੇਟ ਵਿਚੋਂ ਜਨਮ ਲੈਂਦਾ ਹੈ। ਖੰਡੇ ਬਾਟੇ ਦੇ ਅੰਮ੍ਰਿਤ ਵਿਚੋਂ ਪੈਦਾ ਹੋਇਆ ਖਾਲਸਾ ਸਦਾ ਅਮਰ ਹੈ। ਇਸ ਤਰ੍ਹਾਂ ਖਾਲਸਾ ਸਿਧਾਂਤ ਵਿਚੋਂ ਪੈਦਾ ਹੋਇਆ ਸੁਤੰਤਰ ਵਿਅਕਤੀ ਹੈ।

ਇੱਥੇ ਇਕ ਨੁਕਤਾ ਇਹ ਵੀ ਧਿਆਨ ਦੇਣ ਯੋਗ ਹੈ ਕਿ ਖਾਲਸੇ ਦੀ ਸਾਜਨਾ ਕਰਨ ਸਮੇਂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਆਪ ਨੂੰ ਪੰਜ ਪਿਆਰਿਆਂ ਸਾਹਮਣੇ ਸਮਰਪਤ ਕਰ ਦਿੱਤਾ ਸੀ ਅਤੇ ਉਨ੍ਹਾਂ ਪਾਸੋਂ ਅੰਮ੍ਰਿਤ ਛਕ ਕੇ ਉਨ੍ਹਾਂ ਨੂੰ ਇਕ ਗੁਰੂ ਦਾ ਦਰਜਾ ਦੇ ਦਿੱਤਾ ਸੀ। ਪੰਜ ਪਿਆਰੇ ਖਾਲਸਾ ਪੰਥ ਦੀ ਨੁਮਾਇੰਦਗੀ ਕਰਦੇ ਸਨ ਇਸ ਲਹੀ ਇਹ ਮੰਨਿਆ ਜਾਣਾ ਸੁਭਾਵਿਕ ਹੈ ਕਿ ਸਿਧਾਂਤਕ ਤੌਰ 'ਤੇ ਗੁਰੂ ਜੀ ਨੇ ਸ਼ਖ਼ਸੀ ਗੁਰਿਆਈ

---

13. ਇਹ ਨਿਰੋਲ ਖਾਲਸਾ ਰਵਾਇਤ ਅਨੁਸਾਰ ਹੈ। ਮੁੱਢਲੀ ਲਿਖਤ ਕੋਈ ਵੀ ਐਸਾ ਵੇਰਵਾ ਨਹੀਂ ਦਿੰਦੀ।
14. ਇਹ ਪੰਜ ਕਿਸਮਾਂ ਦੇ ਵਿਅਕਤੀ ਸੈਨਾਪਤਿ ਰਾਹੀਂ ਵਰਨਣ ਕੀਤੇ ਗਏ ਹਨ : *ਸ੍ਰੀ ਗੁਰ ਸੋਭਾ*, ਪੰਨੇ 22-28

ਨੂੰ ਖਾਲਸਾ ਸਾਜਨ ਸਮੇਂ ਹੀ ਖਾਲਸੇ ਵਿਚ ਸਮਿਲਤ ਕਰ ਦਿੱਤਾ ਸੀ। ਭਾਵੇਂ ਅਮਲੀ ਤੌਰ 'ਤੇ ਇਹ ਸ਼ਖ਼ਸ਼ੀ ਗੁਰਿਆਈ ਗੁਰੂ ਜੀ ਦੇ ਜੋਤੀ-ਜੋਤ ਸਮਾਉਣ ਨਾਲ ਹੀ ਸਮਾਪਤ ਹੋਈ ਸੀ। ਸ਼ਬਦ-ਗੁਰੂ ਦਾ ਸਿਧਾਂਤ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਸਿੱਖ ਧਰਮ ਵਿਚ ਪਰਚੱਲਤ ਸੀ ਇਸ ਕਰਕੇ ਸਿਧਾਂਤਕ ਤੌਰ 'ਤੇ ਗ੍ਰੰਥ ਸਾਹਿਬ ਦੀ ਸਰਬਉੱਚਤਾ ਹਮੇਸ਼ਾਂ ਹੀ ਸਿੱਖ ਸਮਾਜ ਵਿਚ ਰਹੀ ਹੈ। ਗੁਰੂ ਗ੍ਰੰਥ ਸਾਹਿਬ ਦਾ ਸੰਕਲਪ ਅਰਥਾਤ ਗ੍ਰੰਥ ਸਾਹਿਬ ਨੂੰ ਆਤਮਿਕ ਗੁਰੂ ਦਾ ਦਰਜਾ ਅਮਲੀ ਤੌਰ 'ਤੇ, ਉਪਰ ਵਰਨਣ ਕੀਤੇ ਅਨੁਸਾਰ, ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਨਾਲ ਹੀ ਪਰਾਪਤ ਹੋਇਆ ਸੀ ਪਰ ਇਹ ਸਭ ਕੁਝ ਸਿਧਾਂਤਕ ਤੌਰ 'ਤੇ ਖਾਲਸੇ ਦੀ ਸਾਜਨਾ ਕਰਨ ਸਮੇਂ ਹੀ ਸਥਾਪਤ ਕਰ ਦਿੱਤਾ ਗਿਆ ਸੀ।

ਖਾਲਸੇ ਦੀ ਸਾਜਨਾ ਸਿੱਖ ਇਤਿਹਾਸ ਵਿਚ ਇਕ ਯੁੱਗ ਪਲਟਾਉ ਘਟਨਾ ਸੀ। ਇਸ ਨੇ ਸਿੱਖ ਸਮਾਜ ਨੂੰ ਤਾਂ ਪਰਭਾਵਤ ਕਰਨਾ ਹੀ ਕਰਨਾ ਸੀ ਸਗੋਂ ਇਸ ਨੇ ਭਾਰਤੀ ਸਮਾਜ ਨੂੰ ਵੀ ਪੂਰੀ ਤਰ੍ਹਾਂ ਪਰਭਾਵਤ ਕੀਤਾ ਸੀ। ਇਸ ਤੋਂ ਪਿੱਛੋਂ ਦੇ ਸਮੇਂ ਵਿਚ ਭਾਰਤ ਦੇ ਉੱਤਰ-ਪੱਛਮੀ ਖੇਤਰ ਵਿਚ ਵਾਪਰਨ ਵਾਲੀ ਕੋਈ ਵੀ ਘਟਨਾ ਖਾਲਸੇ ਦੇ ਪਰਭਾਵ ਤੋਂ ਰਹਿਤ ਨਹੀਂ ਸੀ। ਇਸ ਲਈ ਖਾਲਸੇ ਦੀ ਸਾਜਨਾ ਪੰਜਾਬ ਦੇ ਇਤਿਹਾਸ ਵਿਚ ਖਾਸ ਕਰਕੇ ਅਤੇ ਭਾਰਤ ਦੇ ਇਤਿਹਾਸ ਵਿਚ ਆਮ ਕਰਕੇ ਇਕ ਨਵਾਂ ਮੋੜ ਦੇਣ ਵਾਲੀ ਸਾਬਤ ਹੋਈ ਸੀ।

ਖਾਲਸੇ ਦੀ ਸਾਜਨਾ ਨਾਲ ਸਿੱਖ ਸੰਗਤਾਂ ਮਸੰਦਾਂ ਦੇ ਕੰਟਰੋਲ ਤੋਂ ਆਜ਼ਾਦ ਹੋ ਗਈਆਂ ਸਨ। ਹੁਣ ਉਹ ਸਿੱਧੇ ਤੌਰ 'ਤੇ ਆਪਣੇ ਗੁਰੂ ਨਾਲ ਸਬੰਧਤ ਹੋ ਗਈਆਂ ਸਨ। ਉਨ੍ਹਾਂ ਨੂੰ ਇਹ ਅਹਿਸਾਸ ਕਰਵਾ ਦਿੱਤਾ ਗਿਆ ਸੀ ਕਿ ਉਨ੍ਹਾਂ ਅਤੇ ਗੁਰੂ ਵਿਚਕਾਰ ਹੁਣ ਕੋਈ ਹੋਰ ਤੀਜੀ ਧਿਰ ਨਹੀਂ ਹੈ। ਇਸ ਗੱਲ ਨੂੰ ਅੰਮ੍ਰਿਤਧਾਰੀ ਖਾਲਸੇ ਨੇ ਇਉਂ ਵੀ ਅਪਣਾ ਲਿਆ ਸੀ ਕਿ ਅੰਮ੍ਰਿਤ ਛਕਣ ਤੋਂ ਪਿੱਛੋਂ ਉਹ ਸਿਵਾਏ ਆਪਣੇ ਗੁਰੂ ਤੋਂ ਹੋਰ ਕਿਸੇ ਵੀ ਦੁਨਿਆਵੀ ਤਾਕਤ ਦੇ ਅਧੀਨ ਨਹੀਂ ਹਨ। ਇਸ ਅਹਿਸਾਸ ਨੇ ਖਾਲਸੇ ਦੀ ਹਸਤੀ ਨੂੰ ਸੁਤੰਤਰ ਬਣਾ ਦਿੱਤਾ ਸੀ। ਇਸ ਅਹਿਸਾਸ ਨਾਲ ਜਦੋਂ ਖਾਲਸਾ ਆਨੰਦਪੁਰ ਸਾਹਿਬ ਵਿਖੇ ਆਪਣੇ ਗੁਰੂ ਦੀ ਰਹਿਨੁਮਾਈ ਵਿਚ ਇਕੱਠਾ ਹੁੰਦਾ ਸੀ ਤਾਂ ਉਹ ਇਸ ਧਰਤੀ 'ਤੇ ਆਪਣੇ ਆਪ ਨੂੰ ਇਕ ਸੁਤੰਤਰ ਤਾਕਤ ਸਮਝਦਾ ਸੀ। ਉਸ ਸਮੇਂ ਦਾ ਸਮਕਾਲੀ ਲੇਖਕ ਸੈਨਾਪਤਿ ਲਿਖਦਾ ਹੈ ਕਿ ਇਸ ਸੁਤੰਤਰਤਾ ਦੇ ਅਹਿਸਾਸ ਨਾਲ ਖਾਲਸਾ ਘੋੜ-ਸੁਆਰ ਹੋ ਕੇ ਆਨੰਦਪੁਰ ਸਾਹਿਬ ਦੇ ਆਲੇ ਦੁਆਲੇ ਦੇ ਪਿੰਡਾਂ ਵਿਚ ਨਿਕਲਦਾ ਸੀ। ਜਿਸ ਪਿੰਡ ਦੇ ਲੋਕ ਖਾਲਸੇ ਦਾ ਮਿਸ਼ਨ ਅਪਣਾਉਣ ਨੂੰ ਤਿਆਰ ਹੋ ਜਾਂਦੇ ਸਨ ਉਨ੍ਹਾਂ ਨੂੰ ਖਾਲਸਾ ਆਪਣੀ ਰੱਖਿਆ ਵਿਚ ਲੈ ਲੈਂਦਾ ਸੀ ਅਤੇ ਜਿਹੜਾ ਪਿੰਡ ਇਹ ਮਿਸ਼ਨ ਅਪਣਾਉਣ ਤੋਂ ਇਨਕਾਰ ਕਰ ਦਿੰਦਾ ਸੀ ਉਸ ਨੂੰ ਖਾਲਸਾ ਸੋਧ ਦਿੰਦਾ ਸੀ।[15] ਇਸ ਤੋਂ ਇਲਾਵਾ, ਕਿਉਂਕਿ ਆਨੰਦਪੁਰ ਸਾਹਿਬ ਵਿਖੇ ਸੈਂਕੜੇ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਹਰ ਸਮੇਂ ਖਾਲਸਾ ਇਕੱਠਾ ਹੋਇਆ ਰਹਿੰਦਾ ਸੀ ਇਸ ਲਈ ਇਤਨੇ ਵੱਡੇ ਇਕੱਠ ਦੇ ਰੂਪ ਵਿਚ ਜੁੜੇ ਵਿਅਕਤੀਆਂ ਦੇ ਖਾਣੇ ਤਿਆਰ ਕਰਨ ਲਈ ਲੱਕੜਾਂ ਦਾ ਇਕੱਠਾ ਕਰਨਾ, ਘੋੜੇ ਅਤੇ ਹੋਰ ਜਾਨਵਰਾਂ ਦੇ ਲਈ ਘਾਹ-ਪੱਠੇ ਇਕੱਠੇ ਕਰਨਾ ਇਕ ਰੋਜ਼ਾਨਾਂ ਦੀ ਭਾਰੀ ਲੋੜ ਸੀ। ਇਹ ਸਾਰੀ ਜ਼ਰੂਰਤ ਆਨੰਦਪੁਰ ਸਾਹਿਬ ਦੇ ਆਲੇ-ਦੁਆਲੇ ਦੇ ਪਿੰਡਾਂ ਵਿਚੋਂ ਹੀ ਪੂਰੀ ਕੀਤੀ ਜਾਂਦੀ ਸੀ। ਸੈਨਾਪਤਿ ਤਾਂ ਇੱਥੋਂ ਤਕ ਕਹਿੰਦਾ ਹੈ ਕਿ ਆਨੰਦਪੁਰ ਸਾਹਿਬ ਦੇ ਆਲੇ ਦੁਆਲੇ ਦੇ ਸਾਰੇ ਪਿੰਡ ਖਾਲਸੇ ਨੇ ਜਿੱਤ ਲਏ ਸਨ।[16] ਇਸ ਨਾਲ ਕਹਿਲੂਰ ਰਿਆਸਤ ਦੇ ਮੁਖੀ ਨੂੰ ਆਪਣੀ ਤਾਕਤ ਲਈ ਖ਼ਤਰਾ ਮਹਿਸੂਸ ਹੋਣ ਲੱਗ ਪਿਆ ਸੀ। ਉਨ੍ਹਾਂ ਪਿੰਡਾਂ ਦੇ ਲੋਕ ਕਹਿਲੂਰ ਦੇ ਰਾਜੇ ਪਾਸ ਇਕੱਠੇ ਹੋ ਕੇ ਜਾਂਦੇ ਸਨ ਅਤੇ ਆਪਣੀ ਸੁਰੱਖਿਆ ਦੀ ਮੰਗ ਕਰਦੇ ਸਨ। ਇਸ ਤਰ੍ਹਾਂ

---

15. ਸੈਨਾਪਤਿ, *ਪੂਰਵਅੰਕਤ*, ਪੰਨਾ 66.
16. *ਉਕਤ*, ਪੰਨਾ ਓਹੀ।

  

ਆਨੰਦਪੁਰ ਸਾਹਿਬ ਵਿਖੇ ਅਤੇ ਕਹਿਲੂਰ ਰਿਆਸਤ ਦੀ ਰਾਜਧਾਨੀ ਬਿਲਾਸਪੁਰ ਵਿਖੇ ਦੋ ਵਿਰੋਧੀ ਤਾਕਤਾਂ ਦਾ ਇਕੱਠ ਹੋਣਾ ਸ਼ੁਰੂ ਹੋ ਗਿਆ। ਆਨੰਦਪੁਰ ਸਾਹਿਬ ਵਿਖੇ ਖਾਲਸਾ ਮਿਸ਼ਨ ਨੂੰ ਅਪਨਾਉਣ ਵਾਲੇ ਲੋਕ ਇਕੱਠੇ ਹੁੰਦੇ ਸਨ ਅਤੇ ਬਿਲਾਸਪੁਰ ਵਿਖੇ ਖਾਲਸੇ ਦੇ ਵਿਰੋਧੀ ਲੋਕ ਇਕੱਠੇ ਹੁੰਦੇ ਸਨ। ਕਹਿਲੂਰ ਦੇ ਰਾਜੇ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਕਹਿਲੂਰ ਰਿਆਸਤ ਲਈ ਨਜ਼ਰਾਨੇ ਦੇ ਤੌਰ 'ਤੇ ਮੁਆਮਲੇ ਦੀ ਰਕਮ ਦੀ ਮੰਗ ਕੀਤੀ ਪਰ ਗੁਰੂ ਜੀ ਨੇ ਇਹ ਮੰਗ ਪੂਰੀ ਕਰਨ ਤੋਂ ਇਨਕਾਰ ਕਰ ਦਿੱਤਾ।[17] ਸਿੱਟੇ ਵਜੋਂ ਕਹਿਲੂਰ ਦੇ ਰਾਜਾ ਨੇ ਆਪਣੇ ਗੁਆਂਢੀ ਰਾਜਿਆਂ ਦੀ ਮਦਦ ਨਾਲ, ਆਨੰਦਪੁਰ ਸਾਹਿਬ ਉਪਰ ਹਮਲਾ ਕਰ ਦਿੱਤਾ। ਭਾਵੇਂ ਇਹ ਹਮਲਾ ਵੀ ਅਤੇ ਇਸ ਪਿੱਛੋਂ ਕੀਤੇ ਗਏ ਹੋਰ ਹਮਲੇ ਵੀ ਖਾਲਸੇ ਨੇ ਪਛਾੜ ਦਿੱਤੇ ਸਨ ਪਰ ਇਨ੍ਹਾਂ ਹਮਲਿਆਂ ਦੀ ਲੜੀ ਲਗਾਤਾਰ 1705 ਦੇ ਅਖੀਰ ਤੱਕ ਜਾਰੀ ਰਹੀ ਸੀ। ਅਖੀਰ 'ਤੇ ਜਦੋਂ ਕਹਿਲੂਰ ਦੇ ਰਾਜੇ ਨੇ ਸਰਹਿੰਦ ਦੇ ਸੂਬੇਦਾਰ ਵਜ਼ੀਰ ਖ਼ਾਨ ਦੀ ਫ਼ੌਜੀ ਮਦਦ ਲੈ ਕੇ ਹਮਲਾ ਕੀਤਾ ਤਾਂ ਖਾਲਸਾ ਜ਼ਿਆਦਾ ਦੇਰ ਤੱਕ ਇਸ ਹਮਲੇ ਦੇ ਦਬਾਅ ਨੂੰ ਰੋਕ ਨਾ ਸਕਿਆ ਅਤੇ 1705 ਈ. ਦੇ ਅਖੀਰ ਵਿਚ ਖਾਲਸੇ ਨੂੰ ਆਨੰਦਪੁਰ ਸਾਹਿਬ ਖਾਲੀ ਕਰਨਾ ਪੈ ਗਿਆ ਸੀ। ਇਸ ਤਰ੍ਹਾਂ ਖਾਲਸੇ ਦੀ ਸਾਜਨਾ ਨਾਲ ਤਤਕਾਲੀਨ ਤੌਰ 'ਤੇ ਗੁਰੂ ਗੋਬਿੰਦ ਸਿੰਘ ਜੀ ਦੇ ਕਹਿਲੂਰ ਦੇ ਰਾਜੇ ਨਾਲ ਸਬੰਧ ਬਿਗੜ ਗਏ ਸਨ।

ਖਾਲਸੇ ਦੀ ਸਾਜਨਾ ਨਾਲ ਮਸੰਦ ਪਰਨਾਲੀ ਦੀ ਥਾਂ 'ਤੇ ਕਿਉਂਕਿ ਇਕ ਐਸਾ ਪਰਬੰਧ ਸਥਾਪਤ ਕੀਤਾ ਗਿਆ ਸੀ ਜਿਸ ਅਧੀਨ ਖਾਲਸਾ ਆਪਣਾ ਪਰਬੰਧ ਖੁਦ ਕਰ ਸਕਦਾ ਸੀ। ਖਾਲਸੇ ਦੀ ਲੀਡਰਸ਼ਿਪ ਇਕ-ਪੁਰਖੀ ਦੀ ਥਾਂ 'ਤੇ ਪੰਜ ਪਿਆਰਿਆਂ ਦੇ ਰੂਪ ਵਿਚ ਪੰਜ-ਪੁਰਖੀ ਹੋ ਗਈ ਸੀ। ਇਨ੍ਹਾਂ ਪੰਜ ਪਿਆਰਿਆਂ ਦੀ ਚੋਣ ਵੀ ਖਾਲਸੇ ਨੇ ਆਪਣੇ ਇਕੱਠ ਵਿਚੋਂ ਆਪ ਹੀ ਕਰਨੀ ਸੀ। ਫਿਰ ਇਨ੍ਹਾਂ ਪੰਜ ਪਿਆਰਿਆਂ ਦੀ ਅਗਵਾਈ ਹੇਠ ਖਾਲਸੇ ਨੇ ਸਰਬਸੰਮਤੀ ਨਾਲ ਸਾਰੇ ਫੈਸਲੇ ਕਰਨੇ ਸਨ। ਖਾਲਸੇ ਨੂੰ ਇਹ ਵਿਸ਼ਵਾਸ ਦਰਿੜ੍ਹ ਕਰਵਾ ਦਿੱਤਾ ਗਿਆ ਸੀ ਕਿ ਗੁਰੂ ਖਾਲਸੇ ਦੇ ਵਿਚ ਹੀ ਵੱਸਦਾ ਹੈ ਅਤੇ ਖਾਲਸਾ ਗੁਰੂ ਦਾ ਹੀ ਆਪਣਾ ਦੂਸਰਾ ਰੂਪ ਹੈ। (ਖਾਲਸਾ ਮੇਰੋ ਰੂਪ ਹੈ ਖਾਸ। ਖਾਲਸਾ ਮੇਂ ਹਉਂ ਕਰੋ ਨਿਵਾਸ।) ਇਸ ਲਈ ਖਾਲਸਾ ਜੋ ਵੀ ਫੈਸਲਾ ਸਰਬਸੰਮਤੀ ਨਾਲ ਕਰੇਗਾ ਉਹ ਗੁਰੂ ਦਾ ਫੈਸਲਾ ਹੀ ਮੰਨਿਆ ਜਾਵੇਗਾ। ਇਸ ਭਾਵਨਾ ਵਿਚੋਂ ਸਰਬੱਤ ਖਾਲਸੇ ਦਾ ਸੰਕਲਪ ਉਭਰ ਕੇ ਸਾਹਮਣੇ ਆਇਆ। ਆਖਰਕਾਰ ਸਰਬੱਤ ਖਾਲਸਾ, ਸਮੁੱਚੇ ਸਿੱਖ ਜਗਤ ਦੀ ਇਕ ਪਾਰਲੀਮੈਂਟਰੀ ਸੰਸਥਾ ਬਣ ਕੇ ਸਥਾਪਤ ਹੋਇਆ। ਬਰਿਟਿਸ਼ ਲਿਖਾਰੀ ਮੈਲਕਾਮ ਅਤੇ ਗਾਰਡਨ[18] ਵੀ ਇਸ ਮੱਤ ਦੇ ਧਰਨੀ ਹਨ ਕਿ ਖਾਲਸੇ ਦੀ ਸਾਜਨਾ ਨਾਲ ਹੀ ਸਰਬੱਤ ਖਾਲਸੇ ਦੀ ਸੰਸਥਾ ਸਥਾਪਤ ਹੋ ਗਈ ਸੀ। 1699 ਈ. ਤੋਂ ਪਹਿਲਾਂ ਕਿਸੇ ਵੀ ਦੇਸ਼ ਵਿਚ ਅਤੇ ਕਿਸੇ ਵੀ ਸਮਾਜ ਵਿਚ ਐਸਾ ਜ਼ਮਹੂਰੀ ਸਿਧਾਂਤ ਪਰਚੱਲਤ ਨਹੀਂ ਸੀ। ਇਸ ਲਈ ਇਹ ਕਹਿਣ ਵਿਚ ਕੋਈ ਵੀ ਅੱਤ ਕਥਨੀ ਨਹੀਂ ਹੈ ਕਿ ਖਾਲਸੇ ਦੀ ਸਾਜਨਾ ਨਾਲ ਸੰਸਾਰ ਸਾਹਮਣੇ ਇਕ ਐਸਾ ਜ਼ਮਹੂਰੀ ਸੰਕਲਪ ਪਹਿਲੀ ਵਾਰ ਹੋਂਦ ਵਿਚ ਆਇਆ ਜਿਸ ਨੇ ਆਉਣ ਵਾਲੇ ਸਮੇਂ ਵਿਚ ਜ਼ਮਹੂਰੀਅਤ ਦੇ ਵਿਕਾਸ ਲਈ ਰਸਤਾ ਸਾਫ ਕਰ ਦਿੱਤਾ ਸੀ। ਗੋਕਲ ਚੰਦ ਨਾਰੰਗ ਲਿਖਦਾ ਹੈ ਕਿ "ਉਹ (ਗੁਰੂ ਜੀ) ਪਹਿਲੇ ਭਾਰਤੀ ਨੇਤਾ ਸਨ ਜਿਨ੍ਹਾਂ ਨੇ ਲੋਕ-ਰਾਜੀ ਨੀਯਮ ਸਿਖਾਏ ਅਤੇ ਆਪਣੇ ਪੈਰੋਕਾਰਾਂ ਨੂੰ ਭਰਾਵਾਂ ਵਾਂਗ ਰਹਿਣ ਦਾ ਪਾਠ ਪੜ੍ਹਾਇਆ ਅਤੇ ਗੁਰਮਤੇ ਅਨੁਸਾਰ ਅਮਲ ਕਰਨ ਦਾ ਸਬਕ

---

17. *ਉਕਤ*, ਪੰਨਾ 49.
18. ਮੈਲਕਾਮ, *ਸਕੈਚ ਆਫ ਦਾ ਸਿੱਖਸ* (1812), ਚੰਡੀਗੜ੍ਹ, 1981 (ਰੀਪਰਿੰਟ), ਪੰਨਾ 41, ਗਾਰਡਨ, *ਦ ਸਿੱਖਸ* (1883), ਲੈਂਗੂਏਜ ਡੀਪਾਰਟਮੈਂਟ, ਪੰਜਾਬ, ਪਟਿਆਲਾ, 1970 (ਰੀਪਰਿੰਟ), ਪੰਨਾ 53.

ਸਿਖਾਇਆ।"[19] ਬੈਨਰਜੀ ਦੇ ਸ਼ਬਦਾਂ ਅਨੁਸਾਰ, "ਖਾਲਸੇ ਦਾ ਸੰਕਲਪ ਪੂਰਨ-ਭਾਂਤ ਲੋਕਤੰਤਰਿਕ ਸੰਗਠਿਤ ਭਾਈਚਾਰੇ ਦਾ ਸੀ, ਜਿਹੜਾ ਪੂਰੀ ਤਰ੍ਹਾਂ ਸ਼ਸ਼ਤਰਬੱਧ ਸੀ ਅਤੇ ਸਹੀ ਮਾਰਗ ਨੂੰ ਕਾਇਮ ਰੱਖਣ ਲਈ ਸੰਘਰਸ਼ ਕਰ ਰਿਹਾ ਸੀ ਅਤੇ ਹਰ ਤਰ੍ਹਾਂ ਦੇ ਜ਼ੁਲਮ ਅਤੇ ਅਨਿਆ ਵਿਰੁੱਧ ਬਿਨਾ ਕਿਸੇ ਢਿੱਲ ਦੇ ਲਗਾਤਾਰ ਜੂਝ ਰਿਹਾ ਸੀ।"[20]

ਕਨਿੰਘਮ ਲਿਖਦਾ ਹੈ ਕਿ ਸਿੱਖਾਂ ਦੇ ਆਖਰੀ ਗੁਰੂ ਨੇ ਦਬੇ-ਕੁਚਲੇ ਲੋਕਾਂ ਦੀਆਂ ਦਬਾਈਆਂ ਤਾਕਤਾਂ ਨੂੰ ਬੜੇ ਹੀ ਪਰਭਾਵਸ਼ਾਲੀ ਢੰਗ ਨਾਲ ਜਗਾ ਦਿੱਤਾ ਸੀ ਅਤੇ ਉਨ੍ਹਾਂ ਦੀਆਂ ਇੱਛਾਵਾਂ ਨੂੰ, ਸਮਾਜਿਕ ਸੁਤੰਤਰਤਾ ਅਤੇ ਰਾਸ਼ਟਰੀ ਪਰਭੁੱਸਤਾ ਨੂੰ ਹਾਸਲ ਕਰਨ ਦੇ ਉਦੇਸ਼ ਨਾਲ ਭਰ ਦਿੱਤਾ ਸੀ। ਇਹ ਕਥਨ ਆਪਣੇ ਆਪ ਵਿਚ ਖਾਲਸੇ ਦੇ ਪਰਭਾਵ ਨੂੰ ਭਲੀ ਭਾਂਤ ਪਰਗਟ ਕਰਦਾ ਹੈ। ਖਾਲਸੇ ਦੀ ਸਾਜਨਾ ਬਾਅਦ, ਖਾਲਸਈ ਭਾਈਚਾਰਾ ਜਾਤ-ਪਾਤ ਦੀ ਸੋਚਣੀ ਤੋਂ ਇਕ ਦਮ ਮੁਕਤ ਸੀ। ਅੰਮ੍ਰਿਤ ਛਕਣ ਨਾਲ ਖਾਲਸਾ ਬਣੇ ਵਿਅਕਤੀ ਦਾ ਪਿਛਲਾ ਪਿਛੋਕੜ ਖ਼ਤਮ ਸਮਝਿਆ ਜਾਣਾ ਸੀ। ਉਸ ਦਾ ਪਹਿਲਾ ਜਨਮ, ਉਸ ਦੇ ਪਹਿਲੇ ਕਰਮ, ਉਸ ਦੀ ਪਹਿਲੀ ਜਾਤ ਉਸ ਦੇ ਪਹਿਲੇ ਵਿਸ਼ਵਾਸ ਸਭ ਖ਼ਤਮ ਹੋ ਜਾਣੇ ਸਨ। ਖਾਲਸਾ ਬਣਨ ਉਪਰੰਤ ਉਸ ਦਾ ਨਵਾਂ ਜੀਵਨ ਸ਼ੁਰੂ ਹੋਣਾ ਸੀ। ਇਸ ਵਿਚ ਉਹ ਸਿਰਫ ਤੇ ਸਿਰਫ ਖਾਲਸਾ ਹੋਣਾ ਸੀ। ਉਸ ਦਾ ਪਿਤਾ ਗੁਰੂ ਗੋਬਿੰਦ ਸਿੰਘ ਅਤੇ ਉਸ ਦੀ ਨਾਗਰਿਕਤਾ ਆਨੰਦਪੁਰ ਸਾਹਿਬ ਦੀ ਮੰਨੀ ਜਾਣੀ ਸੀ। ਇਉਂ ਜਿੱਥੇ ਖਾਲਸਾ ਭਾਈਚਾਰਾ ਗੁਰੂ ਗੋਬਿੰਦ ਸਿੰਘ ਜੀ ਦੀ ਸੰਤਾਨ ਦੇ ਤੌਰ 'ਤੇ ਸਮਝਿਆ ਜਾਣਾ ਸੀ ਉੱਥੇ ਉਸ ਲਈ ਆਨੰਦਪੁਰ ਸਾਹਿਬ ਇਕ ਨਗਰ-ਰਾਜ (city state) ਦੇ ਤੌਰ 'ਤੇ ਮੰਨਿਆ ਜਾਣਾ ਸੀ। ਜਾਤ-ਪਾਤ ਤੋਂ ਰਹਿਤ ਸਮਾਜਿਕ ਸੁਤੰਤਰਤਾ ਦੇ ਇਸ ਅਹਿਸਾਸ ਨੇ ਭਾਰਤੀ ਸਮਾਜ ਦੇ ਦਬੇ-ਕੁਚਲੇ ਲੋਕਾਂ ਵਿਚ ਇਤਨਾ ਹੁਲਾਸ ਪੈਦਾ ਕਰ ਦਿੱਤਾ ਸੀ ਕਿ ਉਹ ਧੜਾ-ਧੜ ਅੰਮ੍ਰਿਤ ਛਕ ਕੇ ਖਾਲਸਾ ਸਜਣੇ ਸ਼ੁਰੂ ਹੋ ਗਏ ਸਨ। ਇਸ ਨਾਲ ਖਾਲਸੇ ਦੀ ਗਿਣਤੀ ਵਿਚ ਵਾਧਾ ਹੋਣਾ ਸ਼ੁਰੂ ਹੋ ਗਿਆ ਸੀ[21] ਅਤੇ ਬਰਾਹਮਣਬਾਦ ਨੂੰ ਕਰਾਰੀ ਸੱਟ ਵੱਜੀ ਸੀ। ਇਸ ਨਾਲ ਉਨ੍ਹਾਂ ਉੱਚ ਸ਼ਰੇਣੀਆਂ ਦੀ ਸਰਦਾਰੀ ਨੂੰ ਵੀ ਖ਼ਤਰਾ ਪੈਦਾ ਹੋ ਗਿਆ ਸੀ ਜਿਨ੍ਹਾਂ ਨੇ ਹੁਣ ਤੱਕ ਨੀਵੀਆਂ ਜਾਤੀਆਂ ਦੇ ਲੋਕਾਂ ਨੂੰ ਦਬਾ ਕੇ ਰਖਿਆ ਸੀ। ਇਸ ਗੱਲ ਦੀ ਜਾਣਕਾਰੀ ਭਰੋਸੇਯੋਗ ਸਰੋਤਾਂ ਤੋਂ ਮਿਲਦੀ ਹੈ ਕਿ ਖਾਲਸੇ ਦੀ ਸਾਜਨਾ ਸਮੇਂ ਉੱਥੇ ਹਾਜਰ ਬਰਾਹਮਣ ਅਤੇ ਕੁਝ ਖੱਤਰੀ ਲੋਕ ਉਠ ਕੇ ਚਲੇ ਗਏ ਸਨ। ਉਨ੍ਹਾਂ ਨੇ ਨੀਵੀਆਂ ਜਾਤਾਂ ਦੇ ਸ਼ੂਦਰ ਲੋਕਾਂ ਨੂੰ ਆਪਣੇ ਬਰਾਬਰ ਬਿਠਾਉਣ ਤੋਂ ਅਤੇ ਉਨ੍ਹਾਂ ਨਾਲ ਰਲ ਕੇ ਇਕੋ ਬਾਟੇ ਵਿਚੋਂ ਅੰਮ੍ਰਿਤ ਛਕਣ ਤੋਂ ਇਨਕਾਰ ਕਰ ਦਿੱਤਾ ਸੀ।[22] ਪਰ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਦੀ ਕੋਈ ਪਰਵਾਹ ਨਹੀ ਕੀਤੀ ਸੀ। ਸਗੋਂ ਜਾਤ-ਪਾਤ ਦੀ ਇਸ ਬੁਰਿਆਈ ਨੂੰ ਜੜ੍ਹਾਂ ਤੋਂ ਉਖੇੜਨ ਲਈ ਇਹ ਐਲਾਨ ਕੀਤਾ ਕਿ ਉਨ੍ਹਾਂ ਦਾ ਸਿੱਖ ਉਦੋਂ ਤੱਕ ਸੱਚਾ ਸਿੱਖ ਨਹੀਂ ਅਖਵਾ ਸਕੇਗਾ ਜਦੋ ਤੱਕ ਉਹ ਇਸ ਜਾਤ-ਵੰਡ ਦੀ ਭੈੜੀ ਸੋਚ ਨੂੰ ਛੱਡੇਗਾ ਨਹੀਂ ਅਤੇ ਆਪਣੇ ਸਾਰੇ ਸਾਥੀਆਂ ਨੂੰ ਆਪਣੇ ਭਰਾ ਨਹੀਂ ਸਮਝੇਗਾ।[23] ਨੀਵੀਂ ਜਾਤ ਦਾ ਸ਼ੂਦਰ ਵਿਅਕਤੀ ਜਦੋ ਅੰਮ੍ਰਿਤ ਛਕ ਕੇ ਸਿਰ 'ਤੇ ਪੱਗ ਪਹਿਨਦਾ ਸੀ, ਗਾਤਰੇ ਕਿਰਪਾਨ ਧਾਰਨ ਕਰਦਾ ਸੀ, ਸੰਗਤ

---

19. ਗੋਕਲ ਚੰਦ ਨਾਰੰਗ, *ਸਿੱਖ ਮਤ ਦਾ ਪਰਿਵਰਤਨ* (ਪੰਜਾਬੀ ਅਨੁਵਾਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1990, ਪੰਨਾ 105.
20. *ਖਾਲਸੇ ਦੀ ਉਤਪਤੀ*, ਪੰਨਾ 119.
21. ਸੀ. ਐਚ. ਪੇਨ., *ਏ ਸ਼ਰਟ ਹਿਸਟਰੀ ਆਫ ਦਾ ਸਿੱਖਸ*, ਲੰਡਨ (ਨੋ ਡੇਟ), ਪੰਨਾ 28.
22. ਸੈਨਾਪਿਤ, *ਪੂਰਵਅੰਕਤ*, ਧਿਆਉ, ਬੰਦ 5; ਅਤੇ ਕੋਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ 10*, (1843 ਈ. — ਸੰਪਾਦਕ ਸਮਸ਼ੇਰ ਸਿੰਘ ਅਸ਼ੋਕ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968, ਪੰਨੇ 133-134.
23. ਗੋਕਲ ਚੰਦ ਨਾਰੰਗ, *ਪੂਰਵਅੰਕਤ*, ਪੰਨਾ 80.

ਵਿਚ ਬਰਾਬਰ ਬੈਠ ਕੇ ਪਰਸ਼ਾਦਾ ਛਕਦਾ ਸੀ ਅਤੇ ਘੋੜ-ਸੁਆਰ ਹੋ ਕੇ ਵਿਚਰਦਾ ਸੀ, ਤਾਂ ਇਸ ਸਭ ਕੁਝ ਨੇ ਉਸ ਨੂੰ ਇਕ ਅਪਾਰ ਖੁਸ਼ੀ ਮੁਹੱਈਆ ਕੀਤੀ ਸੀ। ਇਸ ਨਾਲ ਨਾ ਹੀ ਸਿਰਫ ਉਸ ਦਾ ਸਮਾਜਕ ਰੁਤਬਾ ਹੀ ਉੱਚਾ ਹੁੰਦਾ ਸੀ ਸਗੋਂ ਉਸ ਦੇ ਸਰੀਰ ਦਾ ਬਾਹਰੀ ਲਿਬਾਸ ਵੀ ਉਸ ਨੂੰ ਇਕ ਸਰਦਾਰੀ ਰੋਅਬ ਬਖ਼ਸ਼ਦਾ ਸੀ। ਇਸ ਤਰ੍ਹਾਂ ਗੁਰੂ ਜੀ ਦੇ ਅੰਮ੍ਰਿਤ ਨੇ ਉਨ੍ਹਾਂ ਦੀ ਮਾਨਸਿਕਤਾ ਉਪਰ ਇਕ ਜਾਦੂਈ ਅਸਰ ਕੀਤਾ ਸੀ ਅਤੇ ਇਸ ਨਵੀਂ ਸੋਚ ਨੇ ਉਨ੍ਹਾਂ ਨੂੰ ਕਮਾਲ ਦੇ ਨਿਪੁੰਨ ਸਿਪਾਹੀ ਵੀ ਬਣਾ ਦਿੱਤਾ ਸੀ। ਇਸ ਤਰ੍ਹਾਂ ਖਾਲਸਾ ਇਨ੍ਹਾਂ ਲੋਕਾਂ ਨੂੰ ਸਮਾਜਕ ਬਰਾਬਰਤਾ ਪਰਦਾਨ ਕਰਨ ਵਾਲਾ ਅਤੇ ਮਾਨਸਿਕ ਸੰਤੁਸ਼ਟੀ ਦੇਣ ਵਾਲਾ ਇਕ ਨਵਾਂ ਇਨਕਲਾਬ ਬਣ ਗਿਆ ਸੀ। ਇਹ ਲੋਕ ਐਸੇ ਸੰਤ-ਸਿਪਾਹੀ ਸਾਬਤ ਹੋਏ ਜਿਨ੍ਹਾਂ ਦੇ ਮੁੱਖ ਵਿਚ ਵਾਹਿਗੁਰੂ ਦਾ ਨਾਮ ਹੁੰਦਾ ਸੀ ਪਰ ਮਨ ਵਿਚ ਧਰਮ-ਯੁੱਧ ਦੀ ਭਾਵਨਾ ਹੁੰਦੀ ਸੀ (ਮੁਖ ਮੇਂ ਹਰਿ ਚਿਤ ਮੇਂ ਜੁਧ ਬਿਚਾਰੇ)। ਦੁਨੀਆਂ ਦੇ ਇਤਿਹਾਸ ਵਿਚ ਐਸੀ ਕੋਈ ਵੀ ਇਤਿਹਾਸਕ ਘਟਨਾ ਨਹੀਂ ਵੇਖੀ ਗਈ ਜਦੋਂ ਕਿ ਵਿਅਕਤੀ ਦੇ ਜੀਵਨ-ਢੰਗ ਵਿਚ ਹੀ ਪੂਰੀ ਤਬਦੀਲੀ ਆਈ ਹੋਵੇ। ਇਸ ਤਰ੍ਹਾਂ ਕਨਿੰਘਮ ਦੇ ਉਕਤ ਕਥਨ ਨੂੰ ਇਹ ਦਰਸਾਉਣ ਲਈ ਵੀ ਵਰਤਿਆ ਜਾ ਸਕਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਸਾਜਨਾ ਕਰਕੇ ਦਬੇ-ਕੁਚਲੇ ਲੋਕਾਂ ਦੀਆਂ ਸੁੱਤੀਆਂ ਪਈਆਂ ਸ਼ਕਤੀਆਂ ਨੂੰ ਨਾ ਹੀ ਸਿਰਫ ਜਗਾ ਦਿੱਤਾ ਸੀ ਅਤੇ ਉਨ੍ਹਾਂ ਵਿਚ ਨਾ ਹੀ ਸਿਰਫ ਸਮਾਜਿਕ ਬਰਾਬਰਤਾ ਅਤੇ ਰਾਸ਼ਟਰੀ ਭਾਵਨਾ ਦਾ ਅਹਿਸਾਸ ਹੀ ਭਰ ਦਿੱਤਾ ਸੀ ਸਗੋਂ ਗੁਰੂ ਜੀ ਨੇ ਇਸ ਤਰ੍ਹਾਂ ਆਪਣੇ ਆਪ ਨੂੰ ਉਨ੍ਹਾਂ ਲੋਕਾਂ ਦੇ ਦਿਲੀ ਜਜ਼ਬਿਆਂ ਦਾ ਮਾਲਕ ਵੀ ਬਣਾ ਲਿਆ ਸੀ। ਖਾਲਸਾ ਬਣੇ ਵਿਅਕਤੀਆਂ ਨੂੰ ਇਹ ਵਿਸ਼ਵਾਸ ਵੀ ਕਰਵਾ ਦਿੱਤਾ ਸੀ ਕਿ ਉਹ ਅਕਾਲ ਪੁਰਖ ਦੀ ਲਾਡਲੀ ਫ਼ੌਜ ਹਨ।

ਖਾਲਸੇ ਦੀ ਸਾਜਨਾ ਨਾਲ ਸਮੁੱਚੇ ਸਿੱਖ ਜਗਤ ਵਿਚ ਸਿੱਖਾਂ ਦੇ ਬਾਹਰੀ ਸਰੂਪ ਲਈ ਅਤੇ ਗੁਰਬਾਣੀ ਦੇ ਨਿਤਨੇਮ ਲਈ ਇਕ ਵਿਸ਼ੇਸ਼ ਕਿਸਮ ਦੀ ਰਹਿਤ-ਮਰਯਾਦਾ ਨਿਰਧਾਰਤ ਕੀਤੀ ਗਈ ਸੀ। ਸਮਾਜਕ ਤੌਰ 'ਤੇ ਵਿਚਰਨ ਲਈ ਵੀ ਵਿਸ਼ੇਸ਼ ਦਿਸ਼ਾ-ਨਿਰਦੇਸ਼ ਨੀਯਤ ਕੀਤੇ ਗਏ ਸਨ। ਜਿਵੇਂ ਕਿ : ਪੰਜ ਕਕਾਰਾਂ ਦਾ ਧਾਰਨ ਕਰਨਾ, ਸਾਬਤ ਸੂਰਤ ਕੇਸ ਰੱਖਣੇ, ਇਕ ਵਿਸ਼ੇਸ਼ ਕਿਸਮ ਦਾ ਲਿਬਾਸ ਪਹਿਨ ਕੇ ਰੱਖਣਾ ਜਿਸ ਦੀ ਇਤਿਹਾਸਕ ਤੌਰ 'ਤੇ ਗਵਾਹੀ ਨੀਲੇ ਰੰਗ ਦੇ ਲਿਬਾਸ ਦੀ ਮਿਲਦੀ ਹੈ, ਰੋਜ਼ਾਨਾ ਦੀ ਬੋਚਾਲ ਵਿਚ ਇਕ ਵਿਸ਼ੇਸ਼ ਕਿਸਮ ਦੀ ਸ਼ਬਦਾਵਲੀ ਨੂੰ ਅਪਣਾਉਣਾ, ਹਰ ਮਰਦ ਅਤੇ ਔਰਤ ਦੇ ਨਾਵਾਂ ਨਾਲ ਕਰਮਵਾਰ 'ਸਿੰਘ' ਅਤੇ 'ਕੌਰ' ਸ਼ਬਦ ਦਾ ਜੋੜਨਾ, ਸਿਰਫ ਗੁਰਬਾਣੀ ਵਿਚ ਹੀ ਵਿਸ਼ਵਾਸ ਰੱਖਣਾ, ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਸੰਤਾਨ ਸਮਝ ਕੇ ਅਤੇ ਆਨੰਦਪੁਰ ਸਾਹਿਬ ਦੇ ਨਗਰ-ਰਾਜ ਦੇ ਨਾਗਰਿਕ ਸਮਝ ਕੇ ਸਮਾਜਕ ਸੁਤੰਤਰਤਾ ਦੇ ਸੰਕਲਪ ਨੂੰ ਅਪਨਾਉਣਾ ਆਦਿ ! ਆਦਿ !! ਹਰ ਕਿਸਮ ਦੀ ਸੰਸਾਰਕ ਗੁਲਾਮੀ ਨੂੰ ਦਿਲੋਂ ਖ਼ਤਮ ਕਰਕੇ ਸਿਰਫ ਕੇਸਰੀ ਨਿਸ਼ਾਨ ਸਾਹਿਬ ਦੇ ਝੰਡੇ ਹੇਠ ਆਪਣੇ ਆਪ ਨੂੰ ਇਕ ਸੁਤੰਤਰ ਸਮਾਜ ਦੇ ਤੌਰ 'ਤੇ ਸਮਝਣ ਨਾਲ ਸਮੁੱਚੇ ਸਿੱਖ ਜਗਤ ਵਿਚ ਇਕ ਕੌਮੀ-ਇਕਰੂਪਤਾ ਦਾ ਅਹਿਸਾਸ ਪੈਦਾ ਹੋ ਗਿਆ ਸੀ। ਇਸ ਨਾਲ ਖਾਲਸਾ, ਸਿੱਖ ਜਗਤ ਦੀ ਕੌਮੀ-ਇਕਰੂਪਤਾ ਦਾ ਪਰਤੀਕ ਬਣ ਗਿਆ। ਜੋ ਗੁਣ ਇਕ ਸੁਤੰਤਰ ਕੌਮ ਦੀ ਪਰਿਭਾਸ਼ਾ ਨੂੰ ਨਿਰਧਾਰਤ ਕਰਨ ਲਈ, ਰਾਜਨੀਤਕ ਸਿਧਾਂਤਾਂ ਦੇ ਤੌਰ 'ਤੇ ਜ਼ਰੂਰੀ ਹੁੰਦੇ ਹਨ, ਖਾਲਸੇ ਦੀ ਸਾਜਨਾ ਨਾਲ ਸਿੱਖ ਜਗਤ ਵਿਚ ਉਹ ਸਾਰੇ ਗੁਣ ਸ਼ਾਮਲ ਹੋ ਗਏ ਸਨ। ਅਰਥਾਤ ਇਕੋ ਸੋਚ (ਜ਼ੁਲਮ ਦੇ ਖਿਲਾਫ਼ ਜੂਝਣਾ), ਇਕੋ ਬੋਲੀ (ਪੰਜਾਬੀ), ਇਕੋ ਲਿਪੀ (ਗੁਰਮੁਖੀ), ਇਕੋ ਫਲਸਫਾ (ਗੁਰੂ ਗ੍ਰੰਥ ਸਾਹਿਬ), ਇਕੋ ਝੰਡਾ (ਕੇਸਰੀ ਨਿਸ਼ਾਨ ਸਾਹਿਬ), ਸੁਤੰਤਰ ਹੋਣ ਦੀ ਇੱਛਾ-ਸ਼ਕਤੀ, ਕੁਰਬਾਨੀ ਦੀ ਭਾਵਨਾ, ਇਕ ਵਿਸ਼ੇਸ਼ ਧਰਤੀ (ਪੰਜਾਬ) ਆਦਿ ਗੱਲਾਂ ਖਾਲਸੇ ਦੀ ਸਾਜਨਾ ਨਾਲ ਪਰਾਪਤ ਹੋ ਗਈਆਂ ਸਨ। "ਰਾਸ਼ਟਰਵਾਦ ਦਾ ਪਹਿਲਾ ਤੱਤ ਏਕਤਾ ਹੈ ਜਿਸ ਨੇ ਗੁਰੂ ਗੋਬਿੰਦ ਸਿੰਘ ਦਾ ਧਿਆਨ ਖਿੱਚਿਆ। ਉਨ੍ਹਾਂ ਨੇ ਜਾਣ ਲਿਆ ਸੀ

ਕਿ ਜਾਤ-ਪਾਤ ਏਕਤਾ ਦੇ ਰਾਹ ਵਿਚ ਸਭ ਤੋਂ ਵੱਡੀ ਰੁਕਾਵਟ ਹੈ। ਵਿਸ਼ੇਸ਼ ਤੌਰ 'ਤੇ ਉਹ ਜਾਤ-ਪਾਤ ਜਿਹੜੀ ਉਨ੍ਹਾਂ ਦੇ ਸਮੇਂ ਮੌਜੂਦ ਸੀ।"[24]

ਖਾਲਸੇ ਦੀ ਸਾਜਨਾ ਨਾਲ ਸਿੱਖਾਂ ਵਿਚ ਇਕ ਨਵੀਂ ਭਾਸ਼ਾ ਅਤੇ ਨਵੀਂ ਸ਼ਬਦਾਵਲੀ ਦਾ ਸੰਚਾਰ ਹੋ ਗਿਆ ਸੀ। ਜਿਵੇਂ ਕਿ 'ਬੋਲੇ ਸੋ ਨਿਹਾਲ। ਸਤਿ ਸਿਰੀ ਅਕਾਲ'; 'ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ', ਸਿੰਘ, ਕੌਰ, ਪੰਜ ਪਿਆਰੇ, ਇੱਥੋਂ ਤੱਕ ਕਿ ਖਾਲਸਾ, ਸਰਬੱਤ ਖਾਲਸਾ, ਪੰਥ, ਗੁਰਮੱਤਾ, ਫਤਿਹ, ਇਕ ਨੂੰ ਸਵਾ ਲੱਖ, ਚੜ੍ਹਦੀਆਂ ਕਲਾਂ ਆਦਿ ਸ਼ਬਦ ਪੰਜਾਬੀ ਬੋਲੀ ਵਿਚ ਨਵੇਂ ਸ਼ਾਮਲ ਹੋ ਗਏ ਅਤੇ ਇਹ ਸ਼ਬਦਾਵਲੀ ਕੇਵਲ ਤੇ ਕੇਵਲ ਖਾਲਸੇ ਦੀ ਹੀ ਦੇਣ ਹੈ। ਇਸ ਨਾਲ ਪੰਜਾਬੀ ਦੇ ਸ਼ਬਦ ਕੋਸ਼ ਵਿਚ ਤਾਂ ਵਾਧਾ ਹੋਇਆ ਹੀ ਹੋਇਆ ਸੀ ਸਗੋਂ ਇਹ ਸ਼ਬਦ ਚੜ੍ਹਦੀਆਂ ਕਲਾਂ ਦੇ ਵੀ ਪਰਤੀਕ ਸਨ। ਕਿਸੇ ਕੌਮ ਵੱਲੋਂ ਰੋਜ਼ਾਨਾ ਦੇ ਜੀਵਨ ਦੌਰਾਨ ਵਰਤੋਂ ਵਿਚ ਆਉਣ ਵਾਲੇ ਸ਼ਬਦ ਉਸ ਦੀ ਸੋਚ ਅਤੇ ਭਾਵਨਾ ਦੇ ਹੀ ਪਰਤੀਕ ਹੁੰਦੇ ਹਨ। ਇਸ ਤੋਂ ਇਲਾਵਾ ਭਾਰਤੀ ਪਰੰਪਰਾਵਾਂ ਦੇ ਬਿਲਕੁਲ ਉਲਟ ਪੰਜਾਬੀ ਬੋਲਚਾਲ ਵਿਚ ਆਮ ਕਰਕੇ ਅਤੇ ਖਾਲਸੇ ਦੀ ਬੋਲਚਾਲ ਵਿਚ ਖਾਸ ਕਰਕੇ ਇਸਤਰੀ ਲਿੰਗ ਦੀ ਭਾਵਨਾ ਵਿਚ ਬੋਲੇ ਜਾਣ ਵਾਲੇ ਸ਼ਬਦਾਂ ਦੀ ਥਾਂ 'ਤੇ ਪੁਲਿੰਗ ਭਾਵਨਾ ਵਿਚ ਬੋਲੇ ਜਾਣ ਵਾਲੇ ਸਬ਼ਦ ਪਰਚੱਲਤ ਹੋ ਗਏ ਸਨ। ਜਿਵੇਂ ਕਿਰਪਾਨ ਜਾਂ ਤਲਵਾਰ ਨੂੰ ਸਿਰੀ ਸਾਹਿਬ, ਪੱਗ ਨੂੰ ਦਸਤਾਰਾ, ਮੁੱਛਾਂ ਨੂੰ ਮੁਛਹਿਰੇ, ਦਾੜ੍ਹੀ ਨੂੰ ਦਾੜ੍ਹਾ, ਕੱਛ ਨੂੰ ਕਛਹਿਰਾ, ਦਾਲ ਨੂੰ ਦਾਲਾ, ਚਾਹ ਨੂੰ ਚਾਹਟਾ ਆਦਿ। ਇਨ੍ਹਾਂ ਸ਼ਬਦਾਂ ਰਾਹੀਂ ਇਕ ਵਿਸ਼ੇਸ਼ ਭਾਈਚਾਰੇ ਦੀ ਚੜ੍ਹਦੀ ਕਲਾ ਦਾ ਪਰਗਟਾਵਾ ਹੁੰਦਾ ਸੀ ਜਿਸ ਨਾਲ ਪੰਜਾਬੀ ਬੋਲੀ ਦੀ ਸ਼ਬਦਾਵਲੀ ਵਿਚ ਜੰਗਜੂ ਭਾਵਨਾ ਭਰੀ ਗਈ ਸੀ।

ਜੇਕਰ ਸਿੱਖ ਧਰਮ ਦੀ ਸ਼ੁਰੂਆਤ 1499 ਈ. ਤੋਂ ਮੰਨ ਲਈ ਜਾਵੇ ਜਦੋਂ ਕਿ ਗੁਰੂ ਨਾਨਕ ਦੇਵ ਜੀ ਨੇ ਅੰਦਾਜ਼ਨ 30 ਸਾਲ ਦੀ ਉਮਰ ਵਿਚ ਧਰਮ ਪਰਚਾਰ ਸ਼ੁਰੂ ਕੀਤਾ ਸੀ ਤਾਂ ਖਾਲਸੇ ਦੀ ਸਾਜਨਾ ਨਾਲ ਸਿੱਖ ਧਰਮ ਦੇ ਪਰਚਾਰ ਦੀਆਂ ਦੋ ਸਦੀਆਂ ਦਾ ਵਿਕਾਸ ਸੰਪੂਰਨ ਹੋ ਗਿਆ ਸੀ। ਸਿੱਖ ਲਹਿਰ ਨੇ ਨੌਂ ਪੀੜ੍ਹੀਆਂ ਦੌਰਾਨ ਜਿਸ ਆਦਰਸ਼ ਵਿਅਕਤੀ 'ਗੁਰਮੁਖ' ਦੀ ਅਤੇ ਇਨ੍ਹਾਂ ਗੁਰਮੁਖਾਂ ਦੀਆਂ ਸੰਗਤਾਂ ਦੀ ਸਿਰਜਣਾ ਕੀਤੀ ਸੀ ਉਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਕਰੱਮਵਾਰ ਖਾਲਸਾ ਅਤੇ ਸਰਬੱਤ ਖਾਲਸਾ ਦੇ ਰੂਪ ਵਿਚ ਸਾਜ ਕੇ ਸੰਪੂਰਣ ਅਤੇ ਆਖਰੀ ਤੌਰ 'ਤੇ ਇਕ ਸਵੈ-ਸ਼ਾਸਤ ਅਤੇ ਸਵੈ-ਨਿਰਣਾਇਕ ਪਰਬੰਧ ਵਿਚ ਪਰੋ ਦਿੱਤਾ ਸੀ। ਇਸੇ ਤਰ੍ਹਾਂ ਜਿਸ ਆਦਿ ਗ੍ਰੰਥ ਦੀ ਸਿਰਜਣਾ ਗੁਰੂ ਅਰਜਨ ਦੇਵ ਜੀ ਨੇ ਕੀਤੀ ਸੀ ਖਾਲਸੇ ਦੀ ਸਾਜਨਾ ਨਾਲ ਉਹੀ ਮਹਾਨ ਗ੍ਰੰਥ ਸ਼ਬਦ-ਗੁਰੂ ਦੇ ਰੂਪ ਵਿਚ ਸਰਬਉੱਚ ਦਰਜਾ ਪਰਾਪਤ ਕਰ ਗਿਆ ਸੀ। ਜਿਸ ਕਿਰਪਾਨ ਨੂੰ ਗੁਰੂ ਹਰਿ ਗੋਬਿੰਦ ਸਾਹਿਬ ਨੇ ਮੀਰੀ ਅਤੇ ਪੀਰੀ ਦੀ ਪਰਤੀਕ ਮੰਨ ਕੇ ਪਹਿਨਿਆ ਸੀ ਉਹੀ ਕਿਰਪਾਨ ਖਾਲਸੇ ਦੀ ਸਾਜਨਾ ਨਾਲ ਖਾਲਸੇ ਦੇ ਜੀਵਨ ਦਾ ਅਨਿੱਖੜਵਾਂ ਅੰਗ ਬਣ ਗਈ ਸੀ। ਜਿਸ ਅਕਾਲ ਤਖ਼ਤ ਸਾਹਿਬ ਨੂੰ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਿੱਖ ਜਗਤ ਦੇ ਸੰਸਾਰਕ ਮਾਮਲਿਆਂ ਨੂੰ ਨਜਿੱਠਣ ਵਾਲੀ ਸਰਬਉੱਚ ਸੰਸਥਾ ਬਣਾਇਆ ਸੀ, ਖਾਲਸੇ ਦੀ ਸਾਜਨਾ ਪਿੱਛੋਂ ਅਠਾਰ੍ਹਵੀਂ ਸਦੀ ਦੌਰਾਨ ਓਹੀ ਅਕਾਲ ਤਖਤ ਖਾਲਸੇ ਦੀ ਸਰਬਉੱਚ ਅਦਾਲਤ ਦੇ ਰੂਪ ਵਿਚ ਉਭਰ ਕੇ ਸਾਹਮਣੇ ਆਇਆ ਸੀ। ਇਸ ਤਰ੍ਹਾਂ ਖਾਲਸੇ ਦੀ ਸਾਜਨਾ ਨਾਲ ਸਿੱਖ ਧਰਮ ਦਾ ਉਹ ਵਿਕਾਸ ਸਿਖਰ 'ਤੇ ਪਹੁੰਚ ਗਿਆ ਸੀ ਜਿਸ ਨੂੰ ਦੋ ਸੌ ਸਾਲ ਪਹਿਲਾਂ ਸ਼ੁਰੂ ਕੀਤਾ ਗਿਆ ਸੀ। ਗੋਕਲ ਚੰਦ ਨਾਰੰਗ ਨੇ ਬਹੁਤ ਹੀ ਭਾਵਪੂਰਤ ਸ਼ਬਦਾਂ ਵਿਚ ਇਸ ਤੱਥ ਨੂੰ ਇਉਂ ਬਿਆਨ ਕੀਤਾ ਹੈ, "ਉਹ ਬੀਜ ਜਿਹੜਾ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਫਲਦਾਰ ਬਣ ਗਿਆ ਸੀ ਉਸ ਨੂੰ ਬੀਜਿਆ ਗੁਰੂ ਨਾਨਕ ਦੇਵ ਜੀ ਨੇ ਸੀ ਅਤੇ ਉਨ੍ਹਾਂ ਦੇ ਬਾਕੀ ਦੇ ਉੱਤਰਅਧਿਕਾਰੀਆਂ ਨੇ ਇਸ ਨੂੰ ਪਾਣੀ ਨਾਲ ਸਿੰਜਿਆ

24. ਗੋਕਲ ਚੰਦ ਨਾਰੰਗ, *ਪੂਰਵਅੰਕਤ*, ਪੰਨਾ 82.

ਸੀ। ਜਿਸ ਤਲਵਾਰ ਨੇ ਖਾਲਸੇ ਦੀ ਸ਼ਾਨ ਦਾ ਮਾਰਗ ਤਿਆਰ ਕੀਤਾ ਸੀ, ਬਿਨਾਂ ਸ਼ੱਕ ਉਹ ਗੁਰੂ ਗੋਬਿੰਦ ਸਿੰਘ ਜੀ ਰਾਹੀਂ ਤਿਆਰ ਕੀਤੀ ਗਈ ਸੀ ਪਰ ਇਸ ਦਾ ਲੋਹਾ ਗੁਰੂ ਨਾਨਕ ਦੇਵ ਜੀ ਨੇ ਮੁਹੱਈਆ ਕੀਤਾ ਸੀ।"[25]

ਸਿੱਖ ਇਤਿਹਾਸ ਦੇ ਲੇਖਕਾਂ ਵਿਚ ਖਾਲਸੇ ਦੇ ਅਰਥਾਂ ਬਾਰੇ ਹੁਣ ਤੱਕ ਮੁੱਖ ਤੌਰ 'ਤੇ ਦੋ ਵਿਚਾਰ ਚਲਦੇ ਆ ਰਹੇ ਹਨ। ਇਕ ਵਿਚਾਰ ਅਨੁਸਾਰ ਖਾਲਸੇ ਨੂੰ ਸ਼ੁੱਧ ਹਿਰਦੇ ਵਾਲੇ ਵਿਅਕਤੀ ਦੇ ਤੌਰ ਤੇ ਅਰਥਾਤ ਸਭ ਕਿਸਮ ਦੇ ਲੋਭ-ਲਾਲਚਾਂ ਤੋਂ ਮੁਕਤ ਦੇ ਤੌਰ 'ਤੇ ਬਿਆਨਿਆ ਜਾਂਦਾ ਹੈ। ਇਸ ਤਰ੍ਹਾਂ ਖਾਲਸਾ ਸ਼ਬਦ ਨੂੰ ਖਾਲਿਸ ਕਹਿ ਕੇ ਵੀ ਪੁਕਾਰਿਆ ਜਾਂਦਾ ਹੈ। ਇਸ ਮੱਤ ਦੇ ਧਾਰਨੀ ਲੇਖਕ ਆਪਣੇ ਅਰਥਾਂ ਦਾ ਆਧਾਰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤ ਕਬੀਰ ਜੀ ਦੀ ਇਸ ਤੁਕ : "ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤ ਤਿਨ ਲਾਗੀ"[26] ਨੂੰ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨੇ ਜਾਂਦੇ ਸਵੱਯਾਂ ਵਿਚਲੀ ਇਸ ਤੁਕ "ਪੂਰਨ ਜੋਤ ਜਗੇ ਘਟ ਮੈ ਤਬ ਖਾਲਸਾ ਤਾਹਿ ਨਖਾਲਸ ਜਾਨੈ।" ਨੂੰ ਬਣਾਉਂਦੇ ਹਨ। ਪਰ ਇਨ੍ਹਾਂ ਤੁਕਾਂ ਰਾਹੀਂ ਪਰਗਟ ਹੋ ਰਹੇ ਅਰਥਾਂ ਨੂੰ ਖਾਲਸੇ ਉਪਰ ਲਾਗੂ ਕਰਨ ਤੋਂ ਪਹਿਲਾਂ ਇਨ੍ਹਾਂ ਕੁਝ ਗੱਲਾਂ 'ਤੇ ਵਿਚਾਰ ਕਰਨੀ ਜ਼ਰੂਰੀ ਹੈ। ਪਹਿਲਾ ਇਹ ਕਿ ਕਬੀਰ ਜੀ ਦੀ ਤੁੱਕ ਦਾ ਜਾਂ ਕਬੀਰ ਜੀ ਦੇ ਕਥਨਾਂ ਦਾ ਖਾਲਸੇ ਦੇ ਨਾਲ ਕਿਸੇ ਵੀ ਤਰ੍ਹਾਂ ਦਾ ਕੋਈ ਸਬੰਧ ਨਹੀਂ ਹੈ। ਉਹ ਖਾਲਸੇ ਦੀ ਸਾਜਨਾ ਤੋਂ ਬਹੁਤ ਸਮਾਂ ਪਹਿਲਾਂ ਹੋ ਚੁੱਕਿਆ ਸੀ। ਇੱਥੋਂ ਤੱਕ ਕਿ ਉਸ ਨੂੰ ਗੁਰੂ ਨਾਨਕ ਦੇਵ ਜੀ ਤੋਂ ਵੀ ਪਹਿਲਾਂ ਦਾ ਹੋਇਆ ਮੰਨਿਆ ਜਾਂਦਾ ਹੈ। ਇਸ ਕਰਕੇ ਉਸ ਦੇ ਕਥਨ ਕਿਸੇ ਹੋਰ ਸਥਿਤੀ ਨੂੰ ਸਾਹਮਣੇ ਰੱਖ ਕੇ ਉਚਾਰੇ ਗਏ ਸਨ ਜਿਨ੍ਹਾਂ ਦਾ ਖਾਲਸੇ ਨਾਲ ਕੋਈ ਸਬੰਧ ਨਹੀਂ ਬਣਦਾ। ਦੂਜਾ ਜੋ ਸਵੱਯਾਂ ਵਿਚਲੀ ਤੁਕ ਹੈ ਇਹ ਵਿਅਕਤੀ ਦੇ ਮਨ ਦੀ ਅਵਸਥਾ ਨੂੰ ਜਾਂ ਵਿਅਕਤੀ ਦੇ ਅੰਦਰੂਨੀ ਗੁਣਾਂ ਨੂੰ ਬਿਆਨ ਕਰਦੀ ਹੈ। ਇਸ ਦਾ ਖਾਲਸੇ ਦੇ ਸਰੂਪ ਨਾਲ ਅਤੇ ਖਾਲਸੇ ਦੇ ਸਮਾਜਕ ਰੁਤਬੇ ਨਾਲ ਕੋਈ ਸਬੰਧ ਨਹੀਂ ਹੈ। ਇਸ ਨੂੰ ਹੋਰ ਸਪਸ਼ਟ ਕਰਨ ਲਈ ਇਹ ਮਿਸਾਲ ਦੇਣੀ ਕੋਈ ਅਢੁਕਵੀਂ ਨਹੀਂ ਹੋਵੇਗੀ ਕਿ ਜਿਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਵਿਚ 'ਨਿਰਮਲ' ਜਾਂ 'ਉਦਾਸੀ' ਸ਼ਬਦ ਆਉਂਦੇ ਹਨ ਅਤੇ ਇਨ੍ਹਾਂ ਸ਼ਬਦਾਂ ਦਾ ਨਿਰਮਲ ਸੰਪਰਦਾ ਜਾਂ ਉਦਾਸੀ ਸੰਪਰਦਾ ਨਾਲ ਕੋਈ ਸਬੰਧ ਨਹੀਂ ਉਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨੇ ਜਾਂਦੇ ਸਵੱਯੇ ਵਿਚ ਆਏ 'ਖਾਲਸਾ' ਅਤੇ 'ਨਖਾਲਸ' ਸ਼ਬਦਾਂ ਨੂੰ ਵੀ ਸੰਸਾਰਕ ਤੌਰ 'ਤੇ ਵਿਚਰ ਰਹੇ ਖਾਲਸਾ ਭਾਈਚਾਰੇ ਦੇ ਸਮੂਹ ਉਪਰ ਲਾਗੂ ਨਹੀਂ ਕੀਤਾ ਜਾ ਸਕਦਾ।

ਖਾਲਸਾ ਸ਼ਬਦ ਦੇ ਦੂਜੇ ਅਰਥ ਇਕ ਸੁਤੰਤਰ ਵਿਅਕਤੀ ਤੋਂ ਜਾਂ ਅਜਿਹੇ ਵਿਅਕਤੀ ਤੋਂ ਲਏ ਗਏ ਹਨ ਜਿਹੜਾ ਸਿੱਧੇ ਤੌਰ 'ਤੇ ਆਪਣੇ ਗੁਰੂ ਨਾਲ ਸਬੰਧਤ ਹੈ। ਇਹ ਅਰਥ, ਸੁਲਤਾਨਾਂ ਦੇ ਸਮੇਂ ਅਤੇ ਫਿਰ ਪਿੱਛੋਂ ਮੁਗਲ ਬਾਦਸ਼ਾਹਾਂ ਦੇ ਸਮੇਂ ਇਕ ਵਿਸ਼ੇਸ਼ ਕਿਸਮ ਦੀ ਜ਼ਮੀਨ ਨੂੰ ਦਰਸਾਉਣ ਵਾਲੇ ਖਾਲਸਾ ਸ਼ਬਦ 'ਤੇ ਆਧਾਰਤ ਹਨ। ਖਾਲਸਾ ਜ਼ਮੀਨ ਉਸ ਜ਼ਮੀਨ ਨੂੰ ਕਿਹਾ ਜਾਦਾ ਸੀ ਜਿਹੜੀ ਸਿੱਧੀ ਬਾਦਸ਼ਾਹ ਦੀ ਨਿਗਰਾਨੀ ਹੇਠ ਬੀਜੀ ਜਾਂ ਬਾਹੀ ਜਾਂਦੀ ਸੀ। ਇਸ ਜ਼ਮੀਨ ਉਪਰ ਨਾ ਹੀ ਕੋਈ ਜਾਗੀਰਦਾਰ ਹੁੰਦਾ ਸੀ ਅਤੇ ਨਾ ਹੀ ਕੋਈ ਹਿੱਸੇਦਾਰ। ਇਸ ਦੀ ਸਾਰੀ ਆਮਦਨ ਅਤੇ ਸਾਰਾ ਖਰਚ ਬਾਦਸ਼ਾਹ ਦਾ ਆਪਣਾ ਹੁੰਦਾ ਸੀ। ਪਰਸ਼ੀਅਨ ਡਿਕਸ਼ਨਰੀ ਦੇ ਅਨੁਸਾਰ ਵੀ ਖਾਲਸਾ ਸ਼ਬਦ ਦੇ ਇਹੀ ਅਰਥ ਲਏ ਗਏ ਹਨ। ਅਰਥਾਤ "ਵੋਹ ਜ਼ਮੀਨ-ਏ -ਬਾਦਸ਼ਾਹੀ ਜੋ ਕਿਸੀ ਕੀ ਜਾਗੀਰ ਨ ਹੋ"।[27] ਬਿਲਕੁਲ ਇਸੇ ਰੋਸ਼ਨੀ ਵਿਚ ਜਦੋਂ ਖਾਲਸਾ ਸ਼ਬਦ ਨੂੰ ਅੰਮ੍ਰਿਤ

---

25. *ਉਕਤ*, ਪੰਨਾ 17.
26. *ਗੁਰੂ ਗ੍ਰੰਥ ਸਾਹਿਬ*, ਪੰਨਾ 654.
27. *ਸਟੈਂਡਰਡ ਪਰਸ਼ੀਅਨ ਡਿਕਸ਼ਨਰੀ*, ਅਲਾਹਾਬਾਦ, 1931, ਪੰਨਾ 250.

ਧਾਰੀ ਸਿੰਘਾਂ ਦੇ ਸਮੂਹ ਉਪਰ ਲਾਗੂ ਕੀਤਾ ਗਿਆ ਤਾਂ ਇਸ ਦੇ ਅਰਥ ਸਨ ਕਿ ਉਹ ਸਿੱਖ ਜਿਹੜੇ ਕਿਸੇ ਮਸੰਦ ਦੇ ਅਧੀਨ ਨਹੀਂ ਹਨ ਸਗੋਂ ਸਿੱਧੇ ਤੌਰ 'ਤੇ ਆਪਣੇ ਗੁਰੂ ਨਾਲ ਜੁੜ ਗਏ ਹਨ। ਇਨ੍ਹਾਂ ਅਰਥਾਂ ਨੂੰ ਜੇ ਹੋਰ ਵੀ ਸੰਖੇਪ ਰੂਪ ਵਿਚ ਵਰਨਣ ਕਰਨਾ ਹੋਵੇ ਤਾਂ ਇਹ ਸ਼ਬਦ ਵਰਤੇ ਜਾ ਸਕਦੇ ਹਨ: "ਗੁਰੂ ਦੇ ਉਹ ਸਿੱਖ ਜੋ ਕਿਸੇ ਦੇ ਅਧੀਨ ਨਹੀਂ ਹਨ।"[28] ਇਸ ਤਰ੍ਹਾਂ ਇਨ੍ਹਾਂ ਸ਼ਬਦਾਂ ਤੋਂ ਖਾਲਸੇ ਦੇ ਇਨ੍ਹਾਂ ਅਰਥਾਂ ਨੂੰ ਜਦੋਂ ਹੋਰ ਅਸੀਮਤ ਰੂਪ ਵਿਚ ਵਿਆਖਿਆ ਜਾਂਦਾ ਹੈ ਤਾਂ ਇਹ ਵਿਆਖਿਆ ਇਕ ਸੁਤੰਤਰ ਮਨੁੱਖ ਨੂੰ ਦਰਸਾਉਂਦੀ ਹੈ।

ਕਵੀ ਸੈਨਾਪਤਿ ਨੇ ਵੀ ਖਾਲਸੇ ਦੇ ਇਹੀ ਅਰਥ ਦਿੱਤੇ ਹਨ। ਉਹ ਦਿੱਲੀ ਵਿਖੇ ਖਾਲਸੇ ਅਤੇ ਬਰਾਹਮਣ ਸਮਾਜ ਵਿਚ ਪੈਦਾ ਹੋਏ ਝਗੜੇ ਦੀ ਗੱਲ ਕਰਦਾ ਹੋਇਆ ਦੱਸਦਾ ਹੈ ਕਿ ਜਦੋਂ ਬਰਾਹਮਣ ਸਮਾਜ ਨੇ ਦਿੱਲੀ ਦੇ ਹਾਕਮ ਕੋਲ ਜਾ ਕੇ ਇਹ ਸ਼ਿਕਾਇਤ ਕੀਤੀ ਕਿ ਇਹ ਸਿੱਖ ਆਪਣੇ ਆਪ ਨੂੰ ਖਾਲਸਾ ਕਿਉਂ ਅਖਵਾਉਂਦੇ ਹਨ ਜਦੋਂ ਕਿ ਖਾਲਸਾ ਅਖਵਾਉਣ ਦਾ ਅਧਿਕਾਰ ਤਾਂ ਸਿਰਫ਼ ਬਾਦਸ਼ਾਹ ਨੂੰ ਹੈ।[29] ਇਸ ਦੇ ਜਵਾਬ ਵਿਚ ਜਦੋਂ ਸਿੱਖ ਉਸ ਹਾਕਮ ਨੂੰ ਸਪਸ਼ਟੀਕਰਨ ਦਿੰਦੇ ਹੋਏ ਕਹਿੰਦੇ ਹਨ ਕਿ ਪਹਿਲਾਂ ਉਨ੍ਹਾਂ ਦੇ ਗੁਰੂ ਦੇ ਜਿਹੜੇ ਨਾਇਬ ਹੁੰਦੇ ਸਨ ਉਨ੍ਹਾਂ ਨੂੰ ਮਸੰਦ ਕਿਹਾ ਜਾਂਦਾ ਸੀ। ਹੁਣ ਉਨ੍ਹਾਂ ਦੇ ਗੁਰੂ ਨੇ ਇਨ੍ਹਾਂ ਮਸੰਦਾਂ ਨੂੰ ਹਟਾ ਦਿੱਤਾ ਹੈ ਅਤੇ ਸਾਰੇ ਸਿੱਖਾਂ ਨੂੰ ਆਪਣੇ ਨਾਲ ਸਿੱਧੇ ਤੌਰ 'ਤੇ ਜੋੜ ਕੇ ਖਾਲਸਾ ਬਣਾ ਲਿਆ ਹੈ।[30]

ਸਭ ਤੋਂ ਅਹਿਮ ਗੱਲ ਇਹ ਹੈ ਕਿ ਖਾਲਸਾ ਅਰਬੀ-ਫਾਰਸੀ ਦਾ ਸ਼ਬਦ ਹੈ। ਜਿਸ ਬੋਲੀ ਨਾਲ ਕੋਈ ਸ਼ਬਦ ਸਬੰਧਤ ਹੁੰਦਾ ਹੈ ਉਸ ਦੇ ਉਸੇ ਬੋਲੀ ਵਾਲੇ ਅਰਥ ਲੈਣੇ ਚਾਹੀਦੇ ਹਨ। ਖਾਲਿਸ ਸ਼ਬਦ ਖਾਲਸਾ ਸ਼ਬਦ ਦਾ ਬਿਗੜਿਆ ਹੋਇਆ ਰੂਪ ਹੈ। ਵੈਸੇ ਵੀ ਖਾਲਿਸ ਸ਼ਬਦ ਦੇ ਅਰਥ ਸ਼ੁੱਧ ਜਾਂ ਪਵਿੱਤਰ ਨਹੀਂ ਹੋ ਸਕਦੇ। ਇਹ ਧੱਕੇ ਨਾਲ ਕੋਈ ਅਰਥ ਕੱਢਣ ਵਾਲੀ ਗੱਲ ਹੈ। ਪਰਚੱਲਤ ਧਾਰਨਾ ਅਨੁਸਾਰ ਖਾਲਿਸ ਸ਼ਬਦ ਨੂੰ 'ਨਿਰੋਲ' ਦੇ ਅਰਥਾਂ ਵਿਚ ਹੀ ਲਿਖਿਆ ਜਾ ਸਕਦਾ ਹੈ। ਸ਼ੁੱਧ ਜਾਂ ਪਵਿੱਤਰ ਅਰਥ ਸਿਰਫ ਖਾਲਸਾ ਸ਼ਬਦ ਨੂੰ ਸੰਸਕ੍ਰਿਤ ਜਾਂ ਹਿੰਦੀ ਪਰਭਾਵ ਵਾਲਾ ਸ਼ਬਦ ਬਣਾ ਕੇ ਹੀ ਲਏ ਜਾ ਸਕਦੇ ਹਨ। ਅਰਬੀ-ਫਾਰਸੀ ਮੂਲ ਵਾਲੇ ਸ਼ਬਦ ਨੂੰ ਸੰਸਕਰਿਤ ਜਾਂ ਹਿੰਦੀ ਪਰਭਾਵ ਵਾਲੇ ਸ਼ਬਦਾਂ ਵਿਚ ਢਾਲਣਾ ਨਿਆਏ-ਯੁਕਤ ਗੱਲ ਨਹੀਂ ਹੈ। ਭਾਵੇਂ ਖਾਲਸਾ ਸ਼ਬਦ ਵਰਤਮਾਨ ਸਮੇਂ ਵਿਚ ਸਿੱਖਾਂ ਦੀ ਨਿੱਤ ਦੀ ਬੋਲਚਾਲ ਵਿਚ ਇਤਨਾ ਰਚ-ਮਿਚ ਗਿਆ ਹੈ ਕਿ ਇਹ ਸਿਰਫ ਪੰਜਾਬੀ ਬੋਲੀ ਦਾ ਹੀ ਸ਼ਬਦ ਮੰਨਿਆ ਜਾਣ ਲੱਗ ਪਿਆ ਹੈ। ਜਿਤਨੀ ਵਰਤੋਂ ਇਸ ਦੀ ਅੱਜ ਪੰਜਾਬੀ ਬੋਲੀ ਵਿਚ ਹੋ ਰਹੀ ਹੈ ਇਤਨੀ ਵਰਤੋਂ ਤਾਂ ਇਸ ਦੀ ਅਰਬੀ ਅਤੇ ਫਾਰਸੀ ਵਿਚ ਵੀ ਨਹੀਂ ਹੋ ਰਹੀ। ਸੰਸਕਰਿਤ ਅਤੇ ਹਿੰਦੀ ਵਿਚ ਤਾਂ ਉੱਕਾ ਹੀ ਨਹੀਂ। ਇਸ ਲਈ ਇਸ ਸ਼ਬਦ ਦੇ ਉਹ ਹੀ ਅਰਥ ਲਏ ਜਾਣੇ ਚਾਹੀਦੇ ਹਨ ਜਿਹੜੇ ਇਸ ਦੀ ਮੌਲਿਕ ਰੂਪ ਵਾਲੀ ਬੋਲੀ ਪਰਦਾਨ ਕਰਦੀ ਹੈ ਅਤੇ ਜਿਹੜੀ ਬੋਲੀ ਵਿਚ ਉਸ ਦੀ ਜਿਆਦਾ ਵਰਤੋਂ ਹੋ ਰਹੀ ਹੈ। ਪੰਜਾਬੀ ਬੋਲ-ਚਾਲ ਵਿਚ ਵੀ ਖਾਲਸਾ ਉਸ ਵਿਅਕਤੀ ਨੂੰ ਆਖਿਆ ਜਾਂਦਾ ਹੈ ਜਿਹੜਾ ਸਭ ਕਿਸਮ ਦੀ ਗੁਲਾਮੀ ਤੋਂ ਮੁਕਤ ਹੈ ਅਤੇ ਇਕ ਸੁਤੰਤਰ ਵਿਅਕਤੀਤਵ ਰੱਖਦਾ ਹੈ।

ਇਸੇ ਭਾਵ ਨੂੰ ਪਰਗਟਾਉਣ ਵਾਲੇ ਕਈ ਤੱਥ ਹੋਰ ਸਾਡੇ ਸਾਹਮਣੇ ਹਨ। ਸਰਬਲੋਹ ਗਰੰਥ ਵਿਚ

---

28. ਕਨਿੰਘਮ ਵੀ ਲਗਭਗ ਇਹੋ ਹੀ ਅਰਥ ਕੱਢਦਾ ਹੈ। ਦੇਖੋ ਉਸ ਦੀ ਲਿਖਤ, ਪੂਰਵਅੰਕਤ, ਪੰਨਾ 63.

29. ਪਾਤਸ਼ਾਹ ਦਿੱਲੀ ਪਤ ਸੋਈ। ਕਹਤ ਖਾਲਸਾ ਤਾਂ ਕੋ ਹੋਈ।
ਤੁਮੇ ਖਾਲਸਾ ਕਿਆ ਮਤਿ ਧਾਰਾ। ਸੋ ਬਿਧਿ ਕਹੀਐ ਸੋਚ ਵਿਚਾਰਾ। ਸੈਨਾਪਤਿ, ਪੂਰਵਅੰਕਤ, ਪੰਨਾ 45.

30. ਤਬ ਸਿਖਨ ਯਹ ਬਾਤ ਬਤਾਈ। ਸਤਿਗੁਰ ਪੁਰਖ ਮਹਾ ਸੁਖਦਾਈ।
ਆਗੈ ਜਿਨ ਕੇ ਨਾਇਬ ਹੋਤੇ। ਨਾਵ ਮਸੰਦ ਸਗਲ ਥੇ ਜੇਤੇ।
ਸੋ ਸਤਿਗੁਰ ਕੀਏ ਦੂਰ ਸਬ ਪਰਮ ਜੋਤ ਨਿਜ ਧਾਰ।
ਸਗਲ ਸਿਖ ਭਏ ਖਾਲਸਾ ਸੁਣੀਐ ਸਾਚ ਬਿਚਾਰ। ਉਕਤ, ਪੰਨਾ ਓਹੀ।

ਖਾਲਸੇ ਦੀ ਸਾਜਨਾ ਅਕਾਲ ਪੁਰਖ ਦੀ ਇੱਛਾ ਅਨੁਸਾਰ ਹੋਈ ਦਰਸਾਈ ਗਈ ਹੈ ਅਤੇ ਖਾਲਸੇ ਨੂੰ ਅਕਾਲ ਪੁਰਖ ਦੀ ਫ਼ੌਜ ਦੱਸਿਆ ਗਿਆ ਹੈ।[31] ਇਸੇ ਲਈ ਹੀ "ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ" ਦੇ ਸ਼ਬਦ ਹਰ ਖਾਲਸੇ ਵੱਲੋਂ ਇਕ ਦੂਜੇ ਨੂੰ ਮਿਲਣ ਸਮੇਂ ਇਕ ਦੂਜੇ ਨੂੰ ਸੰਬੋਧਨ ਕਰਕੇ ਉਚਾਰੇ ਜਾਂਦੇ ਹਨ। ਇਨ੍ਹਾਂ ਸ਼ਬਦਾਂ ਦਾ ਭਾਵ ਹੈ ਕਿ ਖਾਲਸਾ ਵਾਹਿਗੁਰੂ ਨਾਲ ਸਬੰਧਤ ਹੈ ਅਤੇ ਇਸ ਦੀ ਫਤਿਹ ਵਾਹਿਗੁਰੂ ਦੀ ਹੀ ਆਪਣੀ ਫਤਿਹ ਹੈ। ਖਾਲਸੇ ਦਾ ਅਕਾਲ ਪੁਰਖ ਦੀ ਇੱਛਾ ਨਾਲ ਪੈਦਾ ਹੋਣਾ, ਖਾਲਸੇ ਦਾ ਅਕਾਲ ਪੁਰਖ ਦੀ ਫ਼ੌਜ ਦੇ ਰੂਪ ਵਿਚ ਵਿਚਰਨਾ ਅਤੇ ਖਾਲਸੇ ਦੀ ਫਤਿਹ ਵਾਹਿਗੁਰੂ ਦੀ ਹੀ ਫਤਿਹ ਸਮਝਣਾ ਆਦਿ ਸਭ ਗੱਲਾਂ ਖਾਲਸੇ ਨੂੰ ਇਕ ਸੁਤੰਤਰ ਅਤੇ ਨਿਰਭੈ ਵਿਅਕਤੀ ਦੇ ਤੌਰ 'ਤੇ ਹੀ ਸਥਾਪਤ ਕਰਦੀਆਂ ਹਨ।

## V

ਖਾਲਸੇ ਦੀ ਸਾਜਨਾ ਨਾਲ ਜਿੱਥੇ ਸਮੁੱਚੀ ਸਿੱਖ ਕੌਮ ਵਿਚ ਰਾਸ਼ਟਰੀ ਪੱਧਰ ਦੀ ਇਕ-ਰੂਪਤਾ ਨਿਸ਼ਚਿਤ ਹੋ ਗਈ ਸੀ ਉੱਥੇ ਉਹ ਇਕ ਮਰਯਾਦਾ ਤਹਿਤ ਹਥਿਆਰ-ਬੰਦ ਵੀ ਹੋ ਗਈ ਸੀ। ਇਸ ਸਭ ਕੁਝ ਦੇ ਨਾਲ ਖਾਲਸਾ ਭਾਈਚਾਰੇ ਵਿਚੋਂ ਜਾਤ-ਪਾਤ ਬਿਲਕੁਲ ਖ਼ਤਮ ਹੋ ਗਈ ਸੀ। ਅੰਮ੍ਰਿਤ ਛੱਕਣ ਤੋਂ ਬਾਅਦ ਅੰਮ੍ਰਿਤਧਾਰੀ ਵਿਅਕਤੀ ਨੇ ਕੇਵਲ ਗੁਰੂ ਗੋਬਿੰਦ ਸਿੰਘ ਜੀ ਦਾ ਖਾਲਸਾ ਹੋਣਾ ਸੀ। ਉਸ ਦੀ ਜਾਤ-ਗੋਤ, ਉਸ ਦਾ ਪਹਿਲਾ ਅਕੀਦਾ ਅਤੇ ਸੋਚ ਸਭ ਕੁਝ ਖਤਮ ਹੋ ਗਿਆ ਸੀ। ਇਸ ਕਰਕੇ ਸ਼ੂਦਰ ਲੋਕਾਂ ਨੇ ਜਦੋਂ ਅੰਮ੍ਰਿਤ ਛੱਕਣ ਪਿੱਛੋਂ ਆਪਣੇ ਆਪ ਨੂੰ ਹਥਿਆਰ-ਬੰਦ ਅਤੇ ਘੋੜਸੁਆਰ ਹੋਏ ਦੇਖਿਆ ਤਾਂ ਉਨ੍ਹਾਂ ਨੇ ਇਸ ਨੂੰ ਇਕ ਚਮਤਕਾਰ ਹੀ ਸਮਝਿਆ ਸੀ। ਉਹ ਸਮੂਹਾਂ ਦੇ ਰੂਪ ਵਿਚ ਉਮਡ ਕੇ ਧੜਾ-ਧੜ ਆਨੰਦਪੁਰ ਸਾਹਿਬ ਪਹੁੰਚਣੇ ਸ਼ੁਰੂ ਹੋ ਗਏ ਸਨ ਅਤੇ ਹਥਿਆਰਬੰਦ ਹੋ ਕੇ ਘੋੜਿਆਂ 'ਤੇ ਅਸਵਾਰ ਹੋ ਇਉਂ ਬਾਹਰ ਨਿਕਲਦੇ ਸਨ ਜਿਵੇਂ ਕਿ ਉਹ ਮੁੱਦਤਾ ਦੇ ਸਰਦਾਰ ਬਣੇ ਹੁੰਦੇ ਸਨ। ਇਸ ਤਰ੍ਹਾਂ ਆਨੰਦਪੁਰ ਸਾਹਿਬ ਵਿਖੇ ਹਰ ਸਮੇਂ ਸੈਂਕੜਿਆਂ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਹਥਿਆਬੰਦ ਸਿੰਘ ਰਹਿਣ ਲੱਗ ਪਏ ਸਨ।[1] ਇਨ੍ਹਾਂ ਦਾ ਨਿਸ਼ਚਾ ਸਿਰਫ ਆਪਣੇ ਗੁਰੂ ਵਿਚ ਸੀ। ਇਨ੍ਹਾਂ ਦਾ ਝੰਡਾ ਕੇਵਲ ਕੇਸਰੀ ਨਿਸ਼ਾਨ ਸਾਹਿਬ ਸੀ; ਇਨ੍ਹਾਂ ਨੇ ਸਿਰਫ ਆਪਣੇ ਗੁਰੂ ਦਾ ਹੀ ਹੁਕਮ ਮੰਨਣਾ ਸੀ। ਇਸ ਤਰ੍ਹਾਂ ਜੇ ਇਹ ਵੀ ਕਿਹਾ ਜਾਵੇ ਕਿ ਆਨੰਦਪੁਰ ਸਾਹਿਬ ਖਾਲਸੇ ਦਾ ਇਕ ਨਗਰ ਰਾਜ (city state) ਹੀ ਬਣ ਗਿਆ ਸੀ ਤਾਂ ਵੀ ਇਸ ਵਿਚ ਕੋਈ ਅਤਿ-ਕਥਨੀ ਨਹੀ ਹੋ ਸਕਦੀ। ਖਾਲਸੇ ਦੀ ਸਾਜਨਾ ਅਸਲ ਵਿਚ, ਜ਼ੁਲਮ ਅਤੇ ਬੇਇਨਸਾਫੀ ਦੇ ਖਿਲਾਫ ਸੰਘਰਸ਼ ਦਾ ਇਕ ਐਲਾਨ ਹੀ ਸੀ ਅਤੇ ਖਾਲਸੇ ਨੇ ਦਸਾਂ ਨਹੁੰਆਂ ਨਾਲ ਕਿਰਤ ਕਰਨ ਵਾਲੇ, ਵੰਡ ਕੇ ਛੱਕਣ ਵਾਲੇ ਅਤੇ ਵਾਹਿਗੁਰੂ ਦਾ ਨਾਮ ਜਪਣ ਵਾਲੇ ਲੋਕਾਂ ਦਾ ਰਾਜ ਕਾਇਮ ਕਰਨਾ ਸੀ।

ਆਨੰਦਪੁਰ ਸਾਹਿਬ ਉਸ ਰਾਜ ਵਿਚ ਸ਼ਾਮਲ ਸੀ ਜਿੱਥੇ ਉੱਚੀਆਂ ਜਾਤਾਂ ਦੀ ਸਰਦਾਰੀ ਸੀ ਅਤੇ ਨੀਵੀਆਂ ਜਾਤਾਂ ਨੂੰ ਦਬਾ ਕੇ ਅਤੇ ਸਮਾਜ ਵਿਚੋਂ ਛੇਕ ਕੇ ਰਖਿਆ ਹੋਇਆ ਸੀ। ਖਾਲਸੇ ਦਾ ਸੁੰਤਤਰ, ਜਾਤ-ਪਾਤ ਰਹਿਤ ਅਤੇ ਜ਼ੁਲਮ-ਜਬਰ ਦੇ ਖਿਲਾਫ ਐਲਾਨ ਅਜਿਹੇ ਸਮਾਜਕ ਅਤੇ ਰਾਜਸੀ ਢਾਂਚੇ ਦੇ ਅੰਦਰ ਇਕ ਵਿਰੋਧੀ ਸੰਕਲਪ ਹੀ ਸੀ। ਇਕ ਰਿਆਸਤ ਵਿਚ ਅਜਿਹੇ ਦੋ ਵਿਰੋਧੀ ਵਿਚਾਰਾਂ ਦੀ ਟੱਕਰ ਅੱਟਲ ਸੀ। ਇੱਥੇ ਇਕ ਗੱਲ ਹੋਰ ਵੀ ਧਿਆਨ ਰੱਖਣ ਯੋਗ ਹੈ ਕਿ ਖਾਲਸੇ ਦੀ ਸਾਜਨਾ ਤੋਂ ਪਹਿਲਾਂ ਅੰਦਾਜਨ 1698 ਈ.

---

31. ਖਾਲਸਾ ਅਕਾਲ ਪੁਰਖ ਕੀ ਫੌਜ। ਪ੍ਰਗਟਾਓ ਖਾਲਸਾ ਪ੍ਰਮਾਤਮ ਕੀ ਮੋਜ। ਸਰਬ ਲੋਹ ਗ੍ਰਥਿ, ਪਟਿਆਲਾ।
1. ਗਯਾਨ ਸਿੰਘ, *ਤਵਾਰੀਖ ਗੁਰੂ ਖਾਲਸਾ* (ਪੱਥਰ ਛਾਪ), ਸਿਆਲਕੋਟ, 1891, ਪੰਨਾ 308.

  

ਵਿਚ ਸ਼ਾਹਜਾਦਾ ਮੁਅੱਜ਼ਮ (ਪਿੱਛੋਂ ਬਾਦਸ਼ਾਹ ਬਹਾਦਰ ਸ਼ਾਹ) ਦੇ ਆਉਣ ਸਮੇਂ ਆਨੰਦਪੁਰ ਸਾਹਿਬ ਵਿਖੇ ਜਿਹੜੇ ਦੋ ਵਾਰ ਕੁਝ ਅਹਿਦੀਏ ਫ਼ੌਜ ਲੈ ਕੇ ਆਏ ਸਨ ਉਨ੍ਹਾਂ ਨੇ ਹੋਰਨਾਂ ਪਹਾੜੀ ਰਾਜਿਆਂ ਦੇ ਨਾਲ ਨਾਲ ਕਹਿਲੂਰ ਦੇ ਰਾਜਾ ਭੀਮ ਚੰਦ ਦੀ ਰਿਆਸਤ ਨੂੰ ਵੀ ਤਬਾਹ ਕਰ ਸੁੱਟਿਆ ਸੀ। ਅਹਿਮ ਗੱਲ ਇਹ ਸੀ ਕਿ ਉਨ੍ਹਾਂ ਨੇ ਗੁਰੂ ਘਰ ਦੇ ਸ਼ਰਧਾਲੂ ਲੋਕਾਂ ਦੀ ਮਦਦ ਵਜੋਂ ਉਨ੍ਹਾਂ ਸਭ ਲੋਕਾਂ ਨੂੰ ਉਜਾੜ ਸੁੱਟਿਆ ਸੀ ਜੋ ਗੁਰੂ ਘਰ ਦੇ ਵਿਰੋਧੀ ਸਨ। ਇਸ ਨਾਲ ਗੁਰੂ ਗੋਬਿੰਦ ਸਿੰਘ ਜੀ ਦੀ ਤਾਕਤ ਆਨੰਦਪੁਰ ਸਾਹਿਬ ਵਿਖੇ, ਉੱਥੋਂ ਦੇ ਰਾਜੇ ਦੇ ਮੁਕਾਬਲੇ 'ਤੇ ਹੋਰ ਮਜ਼ਬੂਤੀ ਨਾਲ ਸਥਾਪਤ ਹੋ ਗਈ ਸੀ। ਇਸ ਘਟਨਾ ਨੂੰ ਵੀ ਖਾਲਸੇ ਦੀ ਸਾਜਨਾ ਦੇ ਪਿੱਛੇ ਇਕ ਸਹਾਇਕ ਤੱਥ ਮੰਨਣਾ ਚਾਹੀਦਾ ਹੈ। ਪੱਕੇ ਪੈਰਾਂ 'ਤੇ ਖੜ੍ਹੇ ਹੋਏ ਬਿਨਾਂ ਖਾਲਸੇ ਦੀ ਸਾਜਨਾ ਦਾ ਕੰਮ ਸੌਖਾ ਨਹੀਂ ਸੀ ਅਤੇ ਨਾ ਹੀ ਖਾਲਸੇ ਦੀ ਸਾਜਨਾ ਨੂੰ ਮਹਿਜ ਇਕ ਸਰਸਰੀ ਜਿਹੀ 'ਸੰਗਤਾਂ ਨੂੰ ਖਾਲਸਾ ਬਣਾ ਲੈਣ ਵਾਲੀ ਘਟਨਾ' ਹੀ ਮੰਨਣਾ ਚਾਹੀਦਾ ਹੈ। ਇਹ ਇਕ ਬਹੁਤ ਗੰਭੀਰ ਘਟਨਾ ਸੀ ਅਤੇ ਇਸ ਦੇ ਸਿੱਟੇ ਵੀ ਬੜੇ ਗੰਭੀਰ ਕਿਸਮ ਦੇ ਸਨ। ਹੋਰਨਾਂ ਗੱਲਾਂ ਦੇ ਨਾਲ ਨਾਲ ਇਹ ਇੱਕ ਹਥਿਆਰਬੰਦ ਸੰਘਰਸ਼ ਦਾ ਅਤੇ ਸਿੱਖਾਂ ਦੀ ਸੁਤੰਤਰਤਾ ਦਾ ਐਲਾਨ ਵੀ ਸੀ। ਬਿਨਾਂ ਪੱਕੇ ਪੈਰਾਂ 'ਤੇ ਖੜ੍ਹਿਆਂ ਇਹ ਗੱਲ ਹੋ ਨਹੀਂ ਸਕਦੀ ਸੀ। ਭੰਗਾਣੀ ਦੀ ਸਫਲ ਲੜਾਈ, ਨਾਦੌਣ ਦੀ ਸਫਲ ਲੜਾਈ, ਆਨੰਦਪੁਰ ਸਾਹਿਬ ਤੋਂ ਦਿਲਾਵਰ ਖ਼ਾਨ ਦੇ ਪੁੱਤਰ ਦਾ ਅਸਫਲ ਮੁੜ ਜਾਣਾ, ਹੁਸੈਨੀ ਖ਼ਾਨ ਦਾ ਮਾਰਿਆ ਜਾਣਾ ਅਤੇ ਅਹਿਦੀਆਂ ਰਾਹੀਂ ਗੁਰੂ ਘਰ ਵਿਰੋਧੀ ਲੋਕਾਂ ਨੂੰ ਤਬਾਹ ਕਰ ਦੇਣ ਦੀਆਂ ਘਟਨਾਵਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਮਜਬੂਤ ਪੈਰਾਂ ਉਪਰ ਖੜ੍ਹਿਆ ਕਰ ਦਿੱਤਾ ਸੀ। ਬਿਨਾਂ ਸ਼ੱਕ, ਜਿੱਥੋਂ ਤੱਕ ਰਿਆਸਤ ਕਾਇਮ ਕਰਨ ਦੀ ਗੱਲ ਸੀ ਜਾਂ ਕਿਸੇ ਰਾਜੇ ਦੀ ਤਾਕਤ ਖੋਹ ਕੇ ਉਸ ਦਾ ਰਾਜ ਹੜੱਪ ਕਰਨ ਦੀ ਗੱਲ ਸੀ ਜਾਂ ਵੱਧ ਤੋਂ ਵੱਧ ਜ਼ਮੀਨ ਰੋਕ ਕੇ ਆਪਣੀ ਜਾਗੀਰ ਕਾਇਮ ਕਰਨ ਦੀ ਗੱਲ ਸੀ, ਗੁਰੂ ਜੀ ਦਾ ਇਸ ਤਰ੍ਹਾਂ ਦਾ ਉੱਕਾ ਹੀ ਕੋਈ ਮਿਸ਼ਨ ਨਹੀਂ ਸੀ। ਪਰ ਇਸ ਸੱਚਾਈ ਨੂੰ ਵੀ ਮੰਨਣਾ ਪੈਣਾ ਹੈ ਕਿ ਆਨੰਦਪੁਰ ਸਾਹਿਬ ਵਿਚ ਖਾਲਸਾ ਆਪਣੇ ਆਤਮ-ਨਿਰਣੈ ਦੇ ਅਧਿਕਾਰ ਨੂੰ ਕਾਇਮ ਰੱਖ ਕੇ ਵਿਚਰਨਾ ਚਾਹੁੰਦਾ ਸੀ। ਆਤਮ-ਨਿਰਣੈ ਦੇ ਅਧਿਕਾਰ ਦਾ ਭਾਵ ਹੈ ਕਿ ਗੁਰੂ ਜੀ ਨੇ ਆਪਣੇ ਖਾਲਸਾਈ ਮਿਸ਼ਨ ਦੀ ਪੂਰਤੀ ਨਿਰਬਿਘਨ ਜਾਰੀ ਰੱਖਣੀ ਸੀ। ਖਾਲਸੇ ਦਾ ਇਕ ਸੁਤੰਤਰ ਮਿਸ਼ਨ ਸੀ। ਇਹ ਮਿਸ਼ਨ ਸੁਤੰਤਰਤਾ ਨਾਲ ਵਿਚਰ ਕੇ ਹੀ ਪੂਰਾ ਹੋ ਸਕਦਾ ਸੀ। ਖਾਲਸੇ ਦਾ ਆਪਣਾ ਨਿਸ਼ਾਨ ਸੀ ਤੇ ਆਪਣਾ ਹੀ ਵਿਧਾਨ (ਰਹਿਤ-ਮਰਯਾਦਾ) ਸੀ। ਖਾਲਸੇ ਦੀ ਆਪਣੀ ਸੋਚ ਸੀ ਤੇ ਆਪਣਾ ਹੀ ਨਿਸ਼ਚਾ ਸੀ। ਖਾਲਸੇ ਦਾ ਆਪਣਾ ਹੀ ਨੇਤਾ ਸੀ ਅਤੇ ਆਪਣੀ ਹੀ ਇਕ ਜੱਥੇਬੰਦਕ ਪਰਣਾਲੀ ਸੀ। ਇਸ ਵਿਚ ਕਿਸੇ ਬਾਹਰਲੀ ਧਿਰ ਦੀ ਕੋਈ ਦਖ਼ਲ-ਅੰਦਾਜੀ ਨਹੀਂ ਹੋਣੀ ਚਾਹੀਦੀ ਸੀ। ਇਸੇ ਤਰ੍ਹਾਂ ਰੋਜ਼ਾਨਾ ਦੀਆਂ ਲੋੜਾਂ ਦੀ ਪੂਰਤੀ ਲਈ ਖਾਲਸੇ ਨੂੰ ਆਪਣੇ ਘੋੜਿਆਂ ਲਈ ਘਾਹ-ਪੱਠੇ ਦੀ ਜ਼ਰੂਰਤ ਸੀ। ਹਜ਼ਾਰਾਂ ਆਦਮੀਆਂ ਦਾ ਲੰਗਰ ਤਿਆਰ ਕਰਨ ਲਈ ਅਨਾਜ ਅਤੇ ਲੱਕੜਾਂ ਦੀ ਜ਼ਰੂਰਤ ਸੀ। ਇਨ੍ਹਾਂ ਹਜ਼ਾਰਾਂ ਹਥਿਆਰ-ਬੰਦ ਸਿੰਘਾਂ ਲਈ ਹਥਿਆਰ ਮੁਹੱਈਆ ਕਰਾਉਣ ਵਾਸਤੇ ਹਥਿਆਰਾਂ ਦੀ ਖੁੱਲੀ ਵਿਤਰਨ-ਪਰਨਾਲੀ ਦੀ ਲੋੜ ਸੀ ਜਾਂ ਇਨ੍ਹਾਂ ਦੇ ਤਿਆਰ ਕਰਨ ਦੇ ਕਰਖਾਨੇ ਸਥਾਪਤ ਕਰਨੇ ਜ਼ਰੂਰੀ ਸਨ। ਇਹ ਉਕਤ ਦੋ ਗੱਲਾਂ ਜੇਕਰ ਨਿਰਬਿਘਨ ਚਲਦੀਆਂ ਸਨ ਤਾਂ ਗੁਰੂ ਜੀ ਦਾ ਕਹਿਲੂਰ ਦੇ ਰਾਜੇ ਨਾਲ ਕੋਈ ਵਿਰੋਧ ਨਹੀ ਸੀ ਪਰ ਜੇਕਰ ਰਾਜਾ ਇਹ ਸਭ ਕੁਝ ਨਹੀਂ ਹੋਣ ਦੇਣਾ ਚਾਹੁੰਦਾ ਸੀ ਤਾਂ ਇਹ ਵਿਰੋਧ ਆਪਣੇ ਆਪ ਹੀ ਪੈਦਾ ਹੋ ਜਾਣਾ ਸੀ।

ਇਸ ਤੱਥ ਦੀ ਪਰੋੜ੍ਹਤਾ ਲਈ ਸਾਨੂੰ ਅਨੇਕਾਂ ਗਵਾਹੀਆਂ ਮਿਲ ਜਾਂਦੀਆਂ ਹਨ ਕਿ ਗੁਰੂ ਜੀ ਨੇ ਕੋਸ਼ਿਸ਼ ਕੀਤੀ ਸੀ ਕਿ ਉਕਤ ਲੋੜਾਂ ਆਪਸੀ ਰਜ਼ਾ-ਮੰਦੀ ਨਾਲ ਉਪਲਭੱਧ ਹੋ ਸਕਣ। ਸਿੱਖ ਇਤਿਹਾਸ ਨੂੰ ਆਧੁਨਿਕ ਲੀਹਾਂ 'ਤੇ ਲਿਖਣ ਵਾਲਾ ਸਭ ਤੋਂ ਪਹਿਲਾ ਇਤਿਹਾਸਕਾਰ ਗਯਾਨੀ ਗਯਾਨ ਸਿੰਘ ਲਿਖਦਾ ਹੈ ਕਿ ਜਦੋਂ ਸਿੰਘ ਆਨੰਦਪੁਰ ਸਾਹਿਬ ਤੋਂ ਬਾਹਰ ਘਾਹ, ਪੱਠੇ ਅਤੇ ਲੱਕੜਾਂ ਆਦਿ ਲੈਣ ਜਾਂਦੇ ਸਨ ਤਾਂ ਸਥਾਨਕ ਲੋਕਾਂ

ਨਾਲ ਉਨ੍ਹਾਂ ਦਾ ਤਕਰਾਰ ਹੋ ਜਾਂਦਾ ਸੀ। ਉਹ ਲੋਕ ਰਾਜੇ ਪਾਸ ਸ਼ਿਕਾਇਤ ਕਰਦੇ ਸਨ ਅਤੇ ਰਾਜਾ ਗੁਰੂ ਜੀ ਪਾਸ ਆਪਣੇ ਬੰਦੇ ਭੇਜ ਕੇ ਲੋਕਾਂ ਦੀ ਉਕਤ ਸ਼ਿਕਾਇਤ ਬਾਰੇ ਦੱਸਦਾ ਸੀ। ਗੁਰੂ ਜੀ ਦਾ ਕਹਿਣਾ ਸੀ ਕਿ ਜੇ ਕਰ ਰਾਜਾ ਉਨ੍ਹਾਂ ਨੂੰ ਲੋੜ ਅਨੁਸਾਰ ਇਹ ਵਸਤਾਂ ਮੁਹੱਈਆ ਕਰਵਾ ਦੇਵੇ ਤਾਂ ਸਿੰਘ ਆਪ ਇਕੱਠੀਆਂ ਨਹੀਂ ਕਰਨਗੇ। ਰਾਜਾ ਇਹ ਲੋੜਾਂ ਪੂਰੀਆਂ ਕਰਨ ਦਾ ਵਾਇਦਾ ਤਾ ਕਰ ਲੈਂਦਾ ਸੀ ਪਰ ਲਗਾਤਾਰ ਨਿਰਬਿਘਨ ਮੁਹੱਈਆ ਨਹੀਂ ਕਰਦਾ ਸੀ। ਲਗਾਤਾਰ ਮੁਹੱਈਆ ਨਾ ਹੋਣ ਦੀ ਸੂਰਤ ਵਿਚ ਸਿੰਘ ਆਪ ਜਾਂਦੇ ਸਨ। ਇਸ ਤਰ੍ਹਾਂ ਸਿੰਘਾਂ ਦਾ ਅਤੇ ਸਥਾਨਕ ਲੋਕਾਂ ਦਾ ਝਗੜਾ ਵੱਧਦਾ ਸੀ।[2] ਗਯਾਨ ਸਿੰਘ ਤੋਂ ਪਹਿਲਾਂ ਦੇ ਲੇਖਕ ਸੁੱਖਾ ਸਿੰਘ[3] ਨੇ ਵੀ ਅਤੇ ਗੁਰੂ ਜੀ ਦੇ ਸਮਕਾਲੀ ਲੇਖਕ ਕਵੀ ਸੈਨਾਪਤਿ ਨੇ ਵੀ ਇਹ ਗੱਲ ਲਿਖੀ ਹੈ। ਸੈਨਾਪਤਿ ਅਨੁਸਾਰ ਜਦੋਂ ਸਿੰਘ ਘੋੜਸੁਆਰ ਹੋ ਕੇ ਪਿੰਡਾਂ ਵਿਚ ਰਸਦ ਲੈਣ ਲਈ ਜਾਂਦੇ ਸਨ ਤਾਂ ਅਜਿਹੇ ਪਿੰਡ ਜਿਹੜੇ ਸੁਲਹਾ-ਸਫਾਈ ਨਾਲ ਰਸਦ ਦੇ ਦਿੰਦੇ ਸੀ ਉਨ੍ਹਾਂ ਦੀ ਖਾਲਸਾ ਰਾਖੀ ਕਰਦਾ ਸੀ ਪਰ ਜਿਹੜੇ ਇਸ ਤਰ੍ਹਾਂ ਰਸਦ ਨਹੀਂ ਦਿੰਦੇ ਸਨ ਉਨ੍ਹਾਂ ਪਾਸੋਂ ਨੀਅਤ ਮੁੱਲ ਦੇ ਕੇ ਧੱਕੇ ਨਾਲ ਰਸਦ ਲੈ ਲਈ ਜਾਂਦੀ ਸੀ।[4] ਸਿੱਖ ਇਤਿਹਾਸ ਦੇ ਇਸ ਸਮੇਂ ਬਾਰੇ ਲਿਖਣ ਵਾਲੇ ਆਧੁਨਿਕ ਇਤਿਹਾਸਕਾਰ ਵੀ ਇਸ ਗੱਲ ਦੀ ਪੁਸ਼ਟੀ ਕਰਦੇ ਹਨ।[5] ਇਸ ਤਰ੍ਹਾਂ ਦੋ ਵਿਰੋਧੀ ਧਿਰਾਂ ਦੇ ਵੱਖ ਵੱਖ ਇਕੱਠ ਹੋਣੇ ਸ਼ੁਰੂ ਹੋ ਗਏ। ਜ਼ੁਲਮ ਅਤੇ ਜਬਰ ਦੇ ਖਿਲਾਫ ਲੜਨ ਵਾਲੇ ਲੋਕ, ਜੋ ਸਮੁੱਚੇ ਦੇਸ਼ ਦੇ ਵੱਖ ਵੱਖ ਖੇਤਰਾਂ ਵਿਚੋਂ ਆਉਂਦੇ ਸਨ, ਆਨੰਦਪੁਰ ਸਾਹਿਬ ਵਿਖੇ ਇਕੱਠੇ ਹੁੰਦੇ ਸਨ। ਇਸ ਵਿਸ਼ਾਲ ਇਕੱਠ ਦੀਆਂ ਲੋੜਾਂ ਦੀ ਪੂਰਤੀ ਲਈ ਰਸਦ ਆਦਿ ਲੈਣ ਲਈ ਜਦੋਂ ਸਿੰਘਾਂ ਦੀਆਂ ਟੁਕੜੀਆਂ ਬਾਹਰ ਜਾਂਦੀਆਂ ਸਨ ਤਾਂ ਸਥਾਨਕ ਵਿਰੋਧੀ ਲੋਕ ਬਿਲਾਸਪੁਰ ਪਹੁੰਚ ਕੇ ਇਕੱਠੇ ਹੁੰਦੇ ਸਨ। ਇਸ ਤਰ੍ਹਾਂ ਆਨੰਦਪੁਰ ਸਾਹਿਬ ਅਤੇ ਬਿਲਾਸਪੁਰ ਦੋ ਵਿਰੋਧੀ ਕੈਂਪਾਂ ਦੇ ਕੇਂਦਰ ਬਣ ਗਏ ਸਨ। ਕਹਿਲੂਰ ਦੇ ਰਾਜੇ ਨੇ ਇਸ ਸਭ ਕੁਝ ਨੂੰ ਆਪਣੀ ਸ਼ਕਤੀ ਲਈ ਖਤਰਾ ਸਮਝਿਆ ਸੀ ਅਤੇ ਉਹ ਇਸ ਖਤਰੇ ਨੂੰ ਖਤਮ ਕਰਨ ਲਈ ਆਪਣੇ ਗੁਆਂਢੀ ਪਹਾੜੀ ਰਾਜਿਆਂ ਨਾਲ ਸਲਾਹ ਮਸ਼ਵਰੇ ਕਰਨ ਲੱਗ ਪਿਆ ਸੀ।

ਪਹਿਲੇ ਉਪਾਅ ਵਜੋਂ ਰਾਜੇ ਨੇ ਆਪਣੇ ਪਿੰਡਾਂ ਦੀ ਰੱਖਿਆ ਕਰਨ ਲਈ ਆਪਣੀਆਂ ਸੈਨਿਕ ਟੁਕੜੀਆਂ ਤਾਇਨਾਤ ਕਰ ਦਿੱਤੀਆਂ ਸਨ ਤਾਂ ਕਿ ਇਹ ਟੁਕੜੀਆਂ ਰਸਦ-ਪਾਣੀ ਇਕੱਠਾ ਕਰਨ ਲਈ ਆਉਣ ਵਾਲੇ ਸਿੰਘ ਜੱਥਿਆਂ ਨੂੰ ਰੋਕ ਸਕਣ। ਇਸ ਤਹਿਤ ਇਕ ਵਾਰ ਰਸਦ ਲੈਣ ਲਈ ਗਏ ਖਾਲਸਾ ਜੱਥਿਆਂ ਦੀ ਇਨ੍ਹਾਂ ਸੈਨਿਕ ਟੁਕੜੀਆਂ ਨਾਲ ਮੁੱਠ-ਭੇੜ ਹੋ ਗਈ ਸੀ। ਇਹ ਸੈਨਿਕ ਟੁਕੜੀਆਂ ਬਲੀਆ ਚੰਦ ਅਤੇ ਆਲਮ ਚੰਦ ਨਾਂ ਦੇ ਮੁਖੀਆਂ ਜਾਂ ਰਾਜਿਆਂ ਦੇ ਅਧੀਨ ਸਨ। ਮੁੱਠ-ਭੇੜ ਵਿਚ ਸਿੰਘਾਂ ਨੇ ਇਨ੍ਹਾਂ ਸੈਨਿਕ ਟੁਕੜੀਆਂ ਨੂੰ ਵੀ ਭਜਾ ਦਿੱਤਾ ਸੀ।[6] ਪਿੰਡਾਂ ਵਿਚ ਤਾਇਨਾਤ ਸੈਨਿਕ ਟੁਕੜੀਆਂ ਨੂੰ ਭਜਾਉਣ ਤੋਂ ਪਿੱਛੋਂ ਖਾਲਸਾ ਜੱਥੇ ਆਪਣੀ ਤਾਕਤ ਵਿਚ ਇਤਨੇ ਆਤਮ ਵਿਸ਼ਵਾਸੀ ਹੋ ਗਏ ਸਨ ਕਿ ਉਹ ਪਿੰਡਾਂ ਨੂੰ ਇਹ ਗੱਲ ਸਪਸ਼ਟ ਰੂਪ ਵਿਚ ਪੁੱਛਣ ਲੱਗ ਪਏ ਸਨ ਕਿ ਕੀ ਉਹ ਖਾਲਸਾ ਮਿਸ਼ਨ ਨੂੰ ਅਪਣਾਉਂਦੇ ਹਨ ਜਾਂ ਨਹੀਂ? ਜਿਹੜਾ ਪਿੰਡ ਜਾਂ ਜਿਸ ਪਿੰਡ ਦੇ ਮੁੱਖੀ ਖਾਲਸਾ ਮਿਸ਼ਨ ਨੂੰ ਅਪਣਾ ਲੈਂਦੇ ਸਨ ਉਹਨਾਂ ਨੂੰ ਖਾਲਸਾ ਆਪਣੀ ਸੁਰੱਖਿਆ ਹੇਠ ਲੈ ਲੈਂਦਾ ਸੀ। ਜਿਹੜੇ ਨਹੀਂ ਅਪਣਾਉਂਦੇ ਸਨ ਉਨ੍ਹਾਂ ਨੂੰ ਦੁਸ਼ਮਣ ਦੇ ਪਿੰਡ ਸਮਝ ਕੇ ਸੋਧ ਦਿੱਤਾ ਜਾਂਦਾ ਸੀ। ਇਸੇ ਤਰ੍ਹਾਂ

---

2. ਉਕਤ, ਪੰਨਾ 311.
3. *ਗੁਰਬਿਲਾਸ ਪਾਤਸ਼ਾਹੀ 10*, ਪਟਿਆਲਾ, 1989, ਪੰਨਾ 197.
4. *ਸ੍ਰੀ ਗੁਰ ਸੋਭਾ* (ਸੰ. ਗੰਡਾ ਸਿੰਘ), ਪਟਿਆਲਾ, 1967, ਧਿਆਉ ਗਿਆਰਵਾਂ, ਬੰਦ 1-4.
5. ਮਿਸਾਲ ਦੇ ਤੌਰ 'ਤੇ ਦੇਖੋ ਇੰਦੂ ਭੂਸ਼ਣ ਬੈਨਰਜੀ, *ਖਾਲਸੇ ਦੀ ਉਤਪਤੀ*, ਜਿਲਦ ਦੂਜੀ (ਪੰਜਾਬੀ ਅਨੁਵਾਦ), ਪਟਿਆਲਾ, 1996, ਪੰਨਾ 127.
6. ਗਯਾਨ ਸਿੰਘ, *ਪੂਰਵਅੰਕਤ*, ਪੰਨਾ 311; ਮੈਕਾਲਿਫ, *ਦ ਸਿੱਖ ਰਿਲੀਜਨ*, ਜਿਲਦ ਪੰਜਵੀਂ, ਨਿਊ ਦੇਹਲੀ, 1963, ਪੰਨਾ 120.

ਕਹਿਲੂਰ ਰਾਜ ਦੀਆਂ ਸੈਨਿਕ ਟੁਕੜੀਆਂ ਕਰਦੀਆਂ ਸਨ। ਖਾਲਸਈ ਸੁਰੱਖਿਆ ਹੇਠ ਲਏ ਗਏ ਪਿੰਡਾਂ ਨੂੰ ਉਹ ਉਜਾੜ ਦਿੰਦੀਆਂ ਸਨ। ਇਸ ਤਰ੍ਹਾਂ ਖਾਲਸੇ ਦੇ ਹਮਾਇਤੀ ਅਤੇ ਵਿਰੋਧੀ ਪਿੰਡਾਂ ਵਿਚਕਾਰ ਇਕ ਲਕੀਰ ਖਿੱਚੀ ਗਈ ਸੀ। ਸੈਨਾਪਤਿ ਦਾ ਕਥਨ ਹੈ ਕਿ ਇਸ ਤਰ੍ਹਾਂ ਖਾਲਸੇ ਨੇ ਆਨੰਦਪੁਰ ਸਾਹਿਬ ਦੇ ਆਲੇ-ਦੁਆਲੇ ਦੇ ਅਨੇਕਾਂ ਪਿੰਡ ਆਪਣੇ ਕਬਜ਼ੇ ਵਿਚ ਕਰ ਲਏ ਸਨ।[7]

ਕਹਿਲੂਰ ਦੇ ਰਾਜਾ ਅਜਮੇਰ ਚੰਦ ਲਈ ਇਹ ਘਟਨਾਵਾਂ ਬਹੁਤ ਗੰਭੀਰ ਸਨ। ਉਸ ਨੇ ਆਪਣੇ ਗੁਆਂਢੀ ਰਾਜਿਆਂ ਤੋਂ ਸੈਨਿਕ ਮਦਦ ਲੈ ਕੇ ਆਨੰਦਪੁਰ ਸਾਹਿਬ ਉਪਰ ਸਿੱਧਾ ਹਮਲਾ ਕਰਨ ਦੀ ਵਿਉਂਤ ਬਣਾਈ। ਇਸ ਦੀ ਪੂਰਤੀ ਵਜੋਂ ਰਾਜੇ ਨੇ ਪਹਿਲਾਂ ਗੁਰੂ ਜੀ ਨੂੰ ਇਕ ਧਮਕੀ ਭਰਿਆ ਪੱਤਰ ਲਿਖਿਆ ਜਿਸ ਵਿਚ ਕਿਹਾ ਗਿਆ ਸੀ ਕਿ ਉਹ ਜਾਂ ਤਾਂ ਆਨੰਦਪੁਰ ਸਾਹਿਬ ਵਿਖੇ ਰਹਿਣ ਦਾ ਟੈਕਸ ਭਰਨ ਨਹੀਂ ਤਾਂ ਉਹ ਇਸ ਜਗਾਹ ਨੂੰ ਖਾਲੀ ਕਰ ਜਾਣ। ਗੁਰੂ ਸਾਹਿਬ ਨੇ ਇਸ ਪੱਤਰ ਦਾ ਜਵਾਬ ਦਿੰਦਿਆਂ ਕਿਹਾ ਕਿ ਜੇ ਰਾਜੇ ਨੂੰ ਪੈਸੇ ਦੀ ਲੋੜ ਹੈ ਤਾਂ ਉਹ ਉਨ੍ਹਾਂ ਦੇ ਦਰਬਾਰ ਵਿਚ ਪੇਸ਼ ਹੋ ਕੇ ਜਿਤਨੇ ਪੈਸੇ ਚਾਹੀਂਦੇ ਹਨ ਉਤਨੇ ਹੀ ਲੈ ਸਕਦਾ ਹੈ ਪਰ ਜੇ ਉਹ ਉਹਨਾਂ ਨੂੰ ਡਰਾ ਕੇ ਕਰ ਦੇ ਤੌਰ 'ਤੇ ਪੈਸੇ ਲੈਣਾ ਚਾਹੁੰਦਾ ਹੈ ਤਾਂ ਉਹ ਇਕ ਪੈਸਾ ਵੀ ਦੇਣ ਲਈ ਤਿਆਰ ਨਹੀਂ ਹਨ।[8] ਨਤੀਜੇ ਦੇ ਤੌਰ 'ਤੇ ਰਾਜਾ ਅਜਮੇਰ ਚੰਦ ਨੇ ਗੁਆਂਢੀ ਰਾਜੇ ਹਿੰਡੂਰ ਦੀ ਸੈਨਾ ਨੂੰ ਨਾਲ ਲੈ ਕੇ ਆਪਣੀ ਫ਼ੌਜ ਨਾਲ ਆਨੰਦਪੁਰ ਸਾਹਿਬ ਨੂੰ ਜਾ ਘੇਰਿਆ। ਚਾਰੇ ਪਾਸਿਆਂ ਤੋਂ ਜਿੰਨੇ ਵੀ ਆਉਣ-ਜਾਣ ਦੇ ਰਸਤੇ ਸਨ ਉਹ ਸਭ ਬੰਦ ਕਰ ਦਿੱਤੇ ਗਏ ਸਨ।[9]

ਇਸ ਹਮਲੇ ਦਾ ਜਵਾਬ ਦੇਣ ਲਈ ਗੁਰੂ ਜੀ ਨੇ ਆਨੰਦਪੁਰ ਸਾਹਿਬ ਵਿਖੇ ਹਾਜ਼ਰ ਸਿੰਘਾਂ ਨੂੰ ਸਾਹਿਬਜ਼ਾਦਾ ਅਜੀਤ ਸਿੰਘ ਦੀ ਅਗਵਾਈ ਹੇਠ ਵੱਖ ਵੱਖ ਥਾਵਾਂ 'ਤੇ ਤਾਇਨਾਤ ਕਰ ਦਿੱਤਾ ਸੀ। ਜਿਸ ਥਾਂ 'ਤੇ ਘੇਰਾ ਪਾਉਣ ਵਾਲੇ ਰਾਜੇ ਅਤੇ ਸੈਨਿਕ ਕਮਾਂਡਰ ਇਕੱਠੇ ਹੋ ਕੇ ਲੜਾਈ ਦੀਆਂ ਵਿਉਂਤਾਂ ਬਣਾ ਰਹੇ ਸਨ ਸਾਹਿਬਜ਼ਾਦਾ ਅਜੀਤ ਸਿੰਘ ਨੇ ਸਿੱਧਾ ਉਸੇ ਥਾਂ ਉਪਰ ਹਮਲਾ ਕਰ ਦਿੱਤਾ। ਹਮਲੇ ਦੌਰਾਨ ਸਿੰਘਾਂ ਨੇ ਰਣਸਿੰਗਿਆਂ ਅਤੇ ਨਗਾਰਿਆਂ ਨਾਲ ਐਸਾ ਕੜਕਵਾਂ ਸ਼ੋਰ ਮਚਾਇਆ ਕਿ ਇਕੱਠੇ ਹੋਏ ਸਾਰੇ ਹਮਲਾਵਰ ਨੇਤਾ ਘਬਰਾ ਗਏ।[10] ਸ਼ਾਇਦ ਰਾਜਿਆਂ ਨੂੰ ਗੁਰੂ ਜੀ ਵੱਲੋਂ ਮੁਕਾਬਲੇ ਦੀ ਉਮੀਦ ਨਹੀਂ ਸੀ। ਕਹਿਲੂਰ ਦੇ ਰਾਜੇ ਨੇ ਆਪਣੇ ਪਰਧਾਨ ਵਜ਼ੀਰ ਤੋਂ ਪੁੱਛਿਆ ਕਿ ਉਨ੍ਹਾਂ ਨੂੰ ਹੁਣ ਕੀ ਕਰਨਾ ਚਾਹੀਂਦਾ ਹੈ। ਪਰਧਾਨ ਵਜ਼ੀਰ ਨੇ ਜਵਾਬ ਦਿੱਤਾ ਕਿ ਜਦੋਂ ਉਹ ਘੇਰਾ ਪਾ ਕੇ ਬੈਠੇ ਹੀ ਹਨ ਤਾਂ ਲੜਾਈ ਕਰਨੀ ਚਾਹੀਂਦੀ ਹੈ। ਹੁਣ ਸੁਲਹਾ ਸਫਾਈ ਕਰਨ ਦੀ ਗੱਲ ਤਾਂ ਕੋਈ ਡਰਪੋਕ ਵਿਅਕਤੀ ਹੀ ਸੁਝਾਅ ਸਕਦਾ ਹੈ। ਇਸ ਅਨੁਸਾਰ ਰਾਜੇ ਤੋਂ ਇਜਾਜ਼ਤ ਲੈ ਕੇ ਸਮੁੱਚੀ ਹਮਲਾਵਰ ਸੈਨਾ ਨੇ ਲੜਾਈ ਸ਼ੁਰੂ ਕਰ ਦਿੱਤੀ।

ਕਵੀ ਸੈਨਾਪਤਿ ਨੇ ਇਸ ਲੜਾਈ ਦਾ ਅੱਖੀਂ ਦੇਖਿਆ ਚਿੱਤਰ ਇਸ ਤਰ੍ਹਾਂ ਪੇਸ਼ ਕੀਤਾ ਹੈ: ਸਭ ਤੋਂ ਪਹਿਲਾਂ ਬੰਦੂਕਾਂ ਰਾਹੀਂ ਲੜਾਈ ਕੀਤੀ ਗਈ, ਬੰਦੂਕਾਂ ਦੇ ਪਿੱਛੋਂ ਤੀਰ ਕਮਾਨਾਂ ਨਾਲ ਅਤੇ ਤੀਰ ਕਮਾਨਾਂ ਤੋਂ ਪਿੱਛੋਂ ਤਲਵਾਰਾਂ ਸੂਤ ਲਈਆਂ ਗਈਆਂ।[11] ਦੋਵਾਂ ਧਿਰਾਂ ਦੇ ਸਿਪਾਹੀ ਅੱਗੇ ਹੋ ਹੋ ਕੇ ਲੜਦੇ ਸਨ। ਕਦੇ ਇਕ ਨਾਲ ਇਕ ਅਤੇ ਕਦੇ ਦੋ ਨਾਲ ਦੋ ਬੰਦੇ ਇਕ ਇਕ 'ਤੇ ਟੁੱਟ ਪੈਂਦੇ ਸਨ। ਖਾਲਸਾ ਵਾਹਿਗੁਰੂ ਨੂੰ ਹਾਜ਼ਰ-

---

7. ਪੂਰਵਅੰਕਤ, ਧਿਆਉ ਗਿਆਰ੍ਹਵਾਂ, ਦੋਹਰਾ 3 ਅਤੇ 4.
8. ਉਕਤ, ਪੰਨੇ ਓਹੀ।
9. ਉਕਤ, ਧਿਆਉ ਅੱਠਵਾਂ, ਬੰਦ 8-11.
10. ਉਕਤ, ਬੰਦ 17-19.
11. ਉਕਤ, ਬੰਦ 25.

ਨਾਜ਼ਰ ਸਮਝ ਕੇ ਲੜ ਰਿਹਾ ਸੀ। ਉਸ ਦੇ ਮਨ ਵਿਚ ਅਥਾਹ ਜੋਸ਼ ਸੀ। ਅਜੀਤ ਸਿੰਘ ਸਿੰਘਾਂ ਦੇ ਅੱਗੇ ਹੋ ਕੇ ਇਤਨੀ ਦਲੇਰੀ ਨਾਲ ਲੜ ਰਿਹਾ ਸੀ ਕਿ ਦੇਖਣ ਵਾਲੇ ਸਭ ਹੈਰਾਨ ਹੋ ਰਹੇ ਸਨ। ਅਜੀਤ ਸਿੰਘ ਦੀ ਯੁੱਧ-ਕਲਾ ਨੂੰ ਦੇਖ ਕੇ ਰਾਜਿਆਂ ਦੀ ਸੁੱਧ-ਬੁੱਧ ਭੁੱਲ ਗਈ ਸੀ। ਅਜੀਤ ਸਿੰਘ ਨੇ ਪੂਰੀ ਤਾਕਤ ਨਾਲ ਪਹਾੜੀ ਰਾਜਿਆਂ ਦੀ ਫ਼ੌਜ ਦਾ ਮੂੰਹ ਮੋੜ ਦਿੱਤਾ ਸੀ।[12] ਕਵੀ ਸੈਨਾਪਤਿ ਲਿਖਦਾ ਹੈ ਕਿ ਇਸ ਗਹਿ-ਗੱਚ ਲੜਾਈ ਵਿਚ ਕੁਝ ਡੱਟ ਕੇ ਲੜਦੇ ਸਨ ਪਰ ਕੁਝ ਡਰ ਕੇ ਲੁੱਕ ਜਾਂਦੇ ਸਨ। ਕਈ ਜਖ਼ਮੀ ਹੋ ਕੇ ਬੇਹਾਲ ਹੋਏ ਡਿੱਗੇ ਪਏ ਸਨ ਅਤੇ ਕਈ ਜਖ਼ਮਾਂ ਤੋਂ ਪੀੜਤ ਸਿਰਾਂ ਨੂੰ ਮਾਰਦੇ ਹੋਏ ਬਿਕਰਾਲ ਆਵਾਜ਼ਾਂ ਕੱਢ ਰਹੇ ਸਨ। ਕਈ ਪਾਣੀ ਦੀ ਪਿਆਸ ਨਾਲ ਕੁਰਲਾ ਰਹੇ ਸਨ ਅਤੇ ਕਈ ਡਰ ਕੇ ਆਪਣੇ ਹਥਿਆਰ ਛੱਡ ਕੇ ਦੌੜ ਗਏ ਸਨ। ਪਰ ਸੂਰਮੇ ਸਿੰਘ ਇਕ ਦੂਜੇ ਦੇ ਅੱਗੇ ਹੋ ਕੇ ਲੜ ਰਹੇ ਸਨ ਅਤੇ ਮਰਨ ਤੋਂ ਨਹੀਂ ਡਰਦੇ ਸਨ।[13]

ਇਹ ਲੜਾਈ ਕਈ ਦਿਨ ਚਲਦੀ ਰਹੀ। ਖਾਲਸਾ ਇਸ ਲੜਾਈ ਵਿਚ ਭਾਰੂ ਰਿਹਾ ਸੀ ਅਤੇ ਰਾਜਿਆਂ ਦੀ ਫ਼ੌਜ ਨੇ ਹਾਰ ਮੰਨ ਲਈ ਸੀ। ਖਾਲਸੇ ਦੇ ਜ਼ੋਰ ਨੂੰ ਦੇਖ ਕੇ ਰਾਜੇ ਕਹਿਲੂਰ ਨੇ ਆਪਣੇ ਵਜ਼ੀਰ ਨਾਲ ਸਲਾਹ ਕੀਤੀ ਕਿ ਆਪਣੀ ਇੱਜ਼ਤ ਬਚਾਉਣ ਦਾ ਕੋਈ ਉਪਾਅ ਕੀਤਾ ਜਾਵੇ। ਉਪਾਅ ਇਹ ਕੀਤਾ ਗਿਆ ਕਿ ਉਨ੍ਹਾਂ ਨੇ ਇਕ ਗਊ ਦੇ ਕੇ ਆਪਣੇ ਏਲਚੀ, ਗੁਰੂ ਗੋਬਿੰਦ ਸਿੰਘ ਜੀ ਪਾਸ ਭੇਜੇ। ਉਨ੍ਹਾਂ ਨੇ ਗਊ ਦੀ ਕਸਮ ਖਾ ਕੇ ਗੁਰੂ ਜੀ ਨੂੰ ਯਕੀਨ ਦੁਆਇਆ ਕਿ ਜੇਕਰ ਗੁਰੂ ਜੀ ਕੁਝ ਸਮੇਂ ਵਾਸਤੇ ਆਨੰਦਪੁਰ ਸਾਹਿਬ ਨੂੰ ਛੱਡ ਕੇ ਚਲੇ ਜਾਣ ਤਾਂ ਉਹ ਇੱਜ਼ਤ ਸਮੇਤ ਆਪਣੀਆਂ ਫ਼ੌਜਾਂ ਵਾਪਸ ਲਿਜਾ ਸਕਦੇ ਹਨ। ਗੁਰੂ ਜੀ ਨੇ ਇਹ ਗੱਲ ਤੁਰੰਤ ਮੰਨ ਲਈ ਅਤੇ ਆਨੰਦਪੁਰ ਸਾਹਿਬ ਨੂੰ ਛੱਡ ਕੇ ਨਿਰਮੋਹਗੜ੍ਹ ਪਹੁੰਚ ਕੇ ਠਹਿਰਾ ਕਰ ਲਿਆ ਸੀ।[14]

ਇਹ ਲੜਾਈ 31 ਭਾਦੋਂ ਅਤੇ ਇਕ ਅੱਸੂ, ਸੰਮਤ 1757 ਬਿ. ਮੁਤਾਬਕ 31 ਅਗਸਤ ਅਤੇ ਇਕ ਸਤੰਬਰ 1700 ਈ. ਨੂੰ ਲੜੀ ਗਈ ਸੀ।[15]

**ਨਿਰਮੋਹਗੜ੍ਹ ਦੀ ਲੜਾਈ :** ਜਦੋਂ ਗੁਰੂ ਜੀ ਖਾਲਸੇ ਸਮੇਤ ਆਨੰਦਪੁਰ ਸਾਹਿਬ ਨੂੰ ਛੱਡ ਕੇ ਨਿਰਮੋਹਗੜ੍ਹ[16] ਵਿਖ ਆ ਗਏ ਸਨ ਤਾਂ ਪਹਾੜੀ ਰਾਜਿਆਂ ਦੀ ਫ਼ੌਜ ਨੇ ਖਾਲਸੇ ਉਪਰ ਪਿੱਛੋਂ ਅਚਾਨਕ ਹੀ ਹਮਲਾ ਕਰ ਦਿੱਤਾ ਸੀ ਅਤੇ ਆਨੰਦਪੁਰ ਸਾਹਿਬ ਨੂੰ ਲੁੱਟ ਲਿਆ ਸੀ।[17] ਇਸ ਦੇ ਜਵਾਬ ਵਿਚ ਖਾਲਸੇ ਨੇ ਵੀ ਕਹਿਲੂਰ ਦੇ ਨਿਰਮੋਹਗੜ੍ਹ ਦੇ ਆਲੇ-ਦੁਆਲੇ ਦੇ ਉਹ ਸਾਰੇ ਪਿੰਡ ਲੁੱਟ ਲਏ ਸਨ ਜਿਹੜੇ ਰਾਜਿਆਂ ਦੇ ਹਮਾਇਤੀ ਸਨ। ਗੁਰੂ ਜੀ ਦਾ ਇਕ ਮੁੱਖੀ ਸਿੰਘ ਸਾਹਿਬ ਚੰਦ ਇਸ ਲੜਾਈ ਦੌਰਾਨ ਹੀ ਮਾਰਿਆ ਗਿਆ ਸੀ। ਇਸ ਦੀ ਲਾਸ਼ ਦਾ ਸੰਸਕਾਰ ਖਾਲਸੇ ਨੇ ਲੜਾਈ ਵਿਚ ਜਿੱਤ ਪਰਾਪਤ ਕਰਨ ਤੋਂ ਪਿੱਛੋਂ ਨਿਰਮੋਹਗੜ੍ਹ ਵਿਖੇ ਹੀ ਕਰ ਦਿੱਤਾ ਸੀ।[18] ਜਦ ਇਸ ਤਰ੍ਹਾਂ ਨਿਰਮੋਹਗੜ੍ਹ ਵਿਖੇ ਵੀ ਪਹਾੜੀ ਸੈਨਾ ਦਾ ਖਾਲਸੇ ਨੇ ਮੂੰਹ ਮੋੜ ਦਿੱਤਾ ਸੀ ਤਾਂ ਰਾਜਾ ਕਹਿਲੂਰ ਚਿੰਤਾ ਵਿਚ ਡੁੱਬ ਗਿਆ ਅਤੇ ਕਹਿਣ ਲੱਗਾ ਕਿ ਖਾਲਸੇ ਦੀ ਤਾਕਤ ਦੀ ਹੁਣ ਪੂਰੀ ਧੁੰਮ ਪੈ ਗਈ ਹੈ ਇਸ ਦਾ ਜ਼ਰੂਰ ਕੋਈ ਇਲਾਜ ਕਰਨਾ ਚਾਹੀਦਾ ਹੈ। ਸੈਨਾਪਤਿ ਅਨੁਸਾਰ ਇਸ ਇਲਾਜ ਵਜੋਂ ਉਸ ਨੇ ਆਪਣਾ ਵਜ਼ੀਰ ਬਾਦਸ਼ਾਹ (ਸੁਲਤਾਨ) ਔਰੰਗਜ਼ੇਬ ਪਾਸ ਭੇਜਿਆ। ਔਰੰਗਜ਼ੇਬ ਨੇ ਸਰਹਿੰਦ ਦੇ ਸੂਬੇਦਾਰ ਨੂੰ

---

12. *ਉਕਤ*, ਬੰਦ 26-31.
13. *ਉਕਤ*, ਬੰਦ 32-35.
14. *ਉਕਤ*, ਬੰਦ 36-40.
15. *ਉਕਤ*, (ਭੂਮਿਕਾ), ਪੰਨਾ 49.
17. *ਸ੍ਰੀ ਗੁਰ ਸੋਭਾ*, ਧਿਆਓ ਨੌਵਾਂ, ਬੰਦ 1.
18. *ਉਕਤ*, ਬੰਦ 7.

ਇਨ੍ਹਾਂ ਦੀ ਫ਼ੌਜੀ ਮਦਦ ਕਰਨ ਦਾ ਹੁਕਮ ਦਿੱਤਾ। ਸਰਹਿੰਦ ਦੇ ਸੂਬੇਦਾਰ ਨੇ ਇਨ੍ਹਾਂ ਹੁਕਮਾਂ ਤਹਿਤ ਆਪਣੀ ਫ਼ੌਜ ਪਹਾੜੀ ਰਾਜਿਆਂ ਦੀ ਮਦਦ ਲਈ ਭੇਦੀ।[19]

ਭਾਵੇਂ ਸੈਨਾਪਤਿ ਨੇ ਉਕਤ ਬਿਆਨ ਰਾਹੀਂ ਇਹ ਦੱਸਣ ਦੀ ਕੋਸ਼ਿਸ਼ ਕੀਤੀ ਹੈ ਕਿ ਰਾਜੇ ਬਾਦਸ਼ਾਹ ਪਾਸ ਮਦਦ ਲੈਣ ਲਈ ਗਏ ਸਨ ਪਰ ਇਸ ਬਾਰੇ ਕੁਝ ਇਕ ਗੱਲਾਂ ਦਾ ਧਿਆਨ ਰੱਖਣਾ ਜ਼ਰੂਰੀ ਹੈ ਕਿ ਇਕ ਤਾਂ ਬਾਦਸ਼ਾਹ ਉਸ ਸਮੇਂ ਦੱਖਣ ਵਿਚ ਸੀ ਅਤੇ ਦੱਖਣ ਵਿਚ ਬਾਦਸ਼ਾਹ ਤੱਕ ਪਹੁੰਚਣਾ ਬਹੁਤ ਮੁਸ਼ਕਲ ਸੀ। ਇਹ ਪਹੁੰਚ ਵੱਧ ਤੋਂ ਵੱਧ ਦਿੱਲੀ ਤੱਕ ਜਾਂ ਫਿਰ ਸਰਹਿੰਦ ਤੀਕ ਹੋ ਸਕਦੀ ਸੀ। ਦੂਜਾ, ਕਿਉਂਕਿ ਪਹਾੜੀ ਰਾਜੇ ਮੁਗ਼ਲ ਸਲਤਨਤ ਦੀ ਸੈਨਿਕ ਮਦਦ ਨਹੀਂ ਕਰਦੇ ਸਨ ਸਗੋਂ ਇਸ ਦੇ ਇਵਜ਼ਾਨੇ ਵਜੋਂ ਸਿਰਫ ਪੈਸੇ ਹੀ ਭਰਦੇ ਸਨ ਇਸ ਲਈ ਰਾਜੇ ਆਪਣੇ ਲਈ ਬਾਦਸ਼ਾਹ ਪਾਸ ਸੈਨਿਕ ਮਦਦ ਮੰਗਣ ਜਾਣ, ਇਹ ਗੱਲ ਠੀਕ ਨਹੀਂ ਜਾਪਦੀ। ਪੰਜਾਬ ਦੀਆਂ ਪਹਾੜੀ ਰਿਆਸਤਾਂ ਸਿਰਫ ਕਾਂਗੜਾ ਅਤੇ ਸਰਹਿੰਦ ਦੇ ਫ਼ੌਜਦਾਰਾਂ ਦੀ ਨਿਗਰਾਨੀ ਹੇਠ ਸਨ ਇਸ ਲਈ ਸੈਨਿਕ ਮਦਦ ਵੱਧ ਤੋਂ ਵੱਧ ਕਾਂਗੜਾ ਅਤੇ ਸਰਹਿੰਦ ਦੇ ਫ਼ੌਜਦਾਰਾਂ ਪਾਸੋਂ ਹੀ ਮੰਗੀ ਜਾ ਸਕਦੀ ਸੀ। ਉਹ ਵੀ ਕੀਮਤ ਦੇ ਕੇ। ਇਸ ਲਈ ਬਾਦਸ਼ਾਹ ਪਾਸ ਜਾਣ ਦੀ ਗੱਲ ਜਾਂ ਤਾਂ ਸੰਕੇਤਕ ਹੈ ਤੇ ਜਾਂ ਫਿਰ ਗਲਤ ਹੈ।

ਉਧਰ ਗੁਰੂ ਜੀ ਨੇ ਹੁਕਮਨਾਮੇ ਭੇਜ ਕੇ ਸਾਰੇ ਪਿੰਡਾਂ ਵਿਚੋਂ ਸਿੰਘਾਂ ਨੂੰ ਬੁਲਾ ਲਿਆ। ਸਭ ਸਿੰਘ ਗੁਰੂਜੀ ਦੇ ਦਰਬਾਰ ਵਿਚ ਪਹੁੰਚ ਗਏ ਸਨ। ਇਸ ਸਮੇਂ ਕੱਤਕ ਦੀ ਪੂਰਨਮਾਸ਼ੀ ਦਾ ਗੁਰਪੁਰਬ ਸੀ। ਇਸ ਗੁਰਪੁਰਬ 'ਤੇ ਵੈਸੇ ਵੀ ਸਿੱਖ ਸੰਗਤਾਂ ਹੁੰਮ-ਹੁਮਾ ਕੇ ਪਹੁੰਚੀਆਂ ਸਨ। ਗੁਰੂ ਜੀ ਨੇ ਸਭ ਨੂੰ ਹਥਿਆਰ ਪਕੜਾ ਕੇ ਲੜਨ ਲਈ ਤਿਆਰ ਕਰ ਦਿੱਤਾ। ਆਨੰਦਪੁਰ ਸਾਹਿਬ ਦੇ ਉਪਰ ਮੁਗ਼ਲਾਂ ਅਤੇ ਪਹਾੜੀ ਰਾਜਿਆਂ ਦੀ ਸੰਯੁਕਤ ਸੈਨਾ ਨੇ ਚੜ੍ਹਾਈ ਕੀਤੀ। ਆਲੇ ਦੁਆਲੇ ਦੇ ਗੁੱਜਰ ਅਤੇ ਹੋਰ ਗਵਾਰ ਲੋਕ ਵੀ ਇਸ ਸੰਯੁਕਤ ਫ਼ੌਜ ਨਾਲ ਰਲ ਕੇ ਉਮੱਡ ਪਏ ਸਨ।[20] ਇਸ ਅਥਾਹ ਲਸ਼ਕਰ ਨੇ ਆਨੰਦਪੁਰ ਸਾਹਿਬ ਨੂੰ ਚਹੁੰ ਪਾਸਿਆਂ ਤੋਂ ਘੇਰ ਲਿਆ ਸੀ। ਸੈਨਾਪਤਿ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਇਸ ਘੇਰੇ ਵਿਚ ਇਸ ਤਰ੍ਹਾਂ ਬੈਠੇ ਜਾਪਦੇ ਸਨ ਜਿਵੇ ਕਿਸੇ ਅੰਗੂਠੀ ਵਿਚ ਨਗ੍ਹ ਜੜਿਆ ਹੁੰਦਾ ਹੈ ਜਾਂ ਤਾਰਿਆਂ ਦੇ ਵਿਚ ਚੰਨ ਘਿਰਿਆ ਹੋਇਆ ਹੁੰਦਾ ਹੈ। ਇਸ ਤਰ੍ਹਾਂ ਇਸ ਅਥਾਹ ਦਲ ਅਤੇ ਸਿੰਘਾਂ ਵਿਚਕਾਰ ਸੱਤ ਪਹਿਰ ਘਮਸਾਨ ਦੀ ਲੜਾਈ ਹੋਈ। ਆਖਰ ਤੁਰਕ ਫ਼ੌਜ ਪਿੱਛੇ ਹਟਣ ਲਈ ਮਜ਼ਬੂਰ ਹੋ ਗਈ। ਗੁਰੂ ਜੀ ਨਿਰਮੋਹਗੜ੍ਹ ਦੀ ਥਾਂ ਛੱਡ ਕੇ ਸਤਲੁਜ ਦਰਿਆ ਦੇ ਕੰਢੇ ਉਪਰ ਚਲੇ ਗਏ। ਦਰਿਆ ਨੂੰ ਪਾਰ ਕਰਨ ਸਮੇਂ ਫਿਰ ਗਹਿਗੱਚ ਲੜਾਈ ਹੋਈ। ਇੱਥੇ ਸਵਾ ਪਹਿਰ ਲੜਾਈ ਹੁੰਦੀ ਰਹੀ। ਇੱਥੋਂ ਵੀ ਸਿੰਘਾਂ ਨੇ ਦੁਸ਼ਮਣ ਦੇ ਸੰਯੁਕਤ ਦਲ ਦੇ ਮੂੰਹ ਮੋੜ ਦਿੱਤੇ। ਪਰ ਗੁਰੂ ਜੀ ਇੱਥੇ ਨਾ ਟਿਕੇ। ਬਿਸਾਲੀ ਰਿਆਸਤ ਦਾ ਰਾਜਾ ਗੁਰੂ ਜੀ ਨੂੰ ਆਪਣੀ ਰਿਆਸਤ ਵਿਚ ਲੈ ਗਿਆ। ਇਸ ਤਰ੍ਹਾਂ ਗੁਰੂਜੀ ਬਿਭੌਰ ਸਾਹਿਬ ਆ ਬਿਰਾਜੇ।[21]

ਕਵੀ ਸੈਨਾਪਤਿ ਦੀ ਇਸ ਲੜਾਈ ਦੇ ਵਰਨਣ ਵਿਚ ਵੀ ਤਾਰੀਖ ਨਹੀਂ ਦਿੱਤੀ ਗਈ। ਪਰ ਜਿਵੇਂ ਕਿ ਸੈਨਾਪਤਿ ਨੇ ਮਹਾਂ-ਕਾਤਕੀ[22] (ਕੱਤਕ ਦੀ ਪੂਰਨਮਾਸ਼ੀ) ਦਾ ਜ਼ਿਕਰ ਕੀਤਾ ਹੈ ਇਸ ਲਈ ਨਿਸ਼ਚੇ ਹੀ ਇਹ ਲੜਾਈ ਕੱਤਕ ਮਹੀਨੇ ਦੇ ਅਖੀਰਲੇ ਦਿਨਾਂ ਵਿਚ ਹੋਈ ਹੋਵੇਗੀ। ਭਾਵ ਕਿ ਆਨੰਦਪੁਰ ਸਾਹਿਬ ਨੂੰ ਖਾਲੀ

---

19. ਉਕਤ, ਬੰਦ 9-13
20. ਉਕਤ, ਬੰਦ 13-21.
21. ਉਕਤ, ਬੰਦ 35-41.
22. ਉਕਤ, ਧਿਆਉ ਦਸਵਾਂ, ਬੰਦ 1-11.

ਕਰਨ ਤੋਂ 20-22 ਦਿਨਾਂ ਬਾਅਦ ਹੀ ਬਿਭੌਰ ਸਾਹਿਬ ਵਾਲੀ ਥਾਂ 'ਤੇ ਰਹਿਣ ਸਮੇਂ ਬਸਾਲੀ ਅਤੇ ਖੇੜਾ-ਕਲਮੋਟ ਦੇ ਪਿੰਡਾਂ ਦੇ ਵਸਨੀਕਾਂ ਵੱਲੋਂ ਸਿੱਖ ਸੰਗਤਾਂ ਨੂੰ ਲੁੱਟ ਲਿਆ ਗਿਆ ਸੀ। ਹੋ ਸਕਦਾ ਹੈ ਕਿ ਇਹ ਲੁੱਟ-ਰਾਜਿਆਂ ਵੱਲੋਂ ਦਿੱਤੀ ਗਈ ਸ਼ਹਿ ਕਰਕੇ ਹੋਈ ਹੋਵੇ। ਸੈਨਾਪਤਿ ਨੇ ਬਸਾਲੀ ਅਤੇ ਕਲਮੋਟ ਪਿੰਡਾਂ ਵਿਚ ਉੱਥੋਂ ਦੇ ਲੋਕਾਂ ਨਾਲ ਗੁਰੂ ਜੀ ਦੀਆਂ ਹੋਈਆਂ ਝੜੱਪਾਂ ਦਾ ਜ਼ਿਕਰ ਕੀਤਾ ਹੈ। ਜਦੋਂ ਗੁਰੂ ਜੀ ਨਿਰਮੋਹਗੜ੍ਹ ਤੋਂ ਹੱਟ ਕੇ ਸਤਲੁਜ ਦਰਿਆ ਦਾ ਕੰਢਾ ਪਾਰ ਕਰ ਰਹੇ ਸਨ ਤਾਂ ਉੱਥੇ ਦੁਸ਼ਮਣ ਨਾਲ ਬਿਜਈ ਲੜਾਈ ਕਰਨ ਉਪਰੰਤ ਬਿਸਾਲੀ ਵਿਖੇ ਆਏ ਸਨ। ਬਸਾਲੀ ਰਿਆਸਤ ਵਿਚ ਜਿਹੜੀ ਥਾਂ 'ਤੇ ਗੁਰੂ ਸਾਹਿਬ ਦਾ ਕੈਂਪ ਲਗਾਇਆ ਹੋਇਆ ਸੀ ਉਹ ਬਿਭੌਰ ਸਾਹਿਬ ਵਾਲਾ ਅਸਥਾਨ ਸੀ।

ਜਦੋਂ ਗੁਰੂ ਸਾਹਿਬ ਬਿਭੌਰ ਸਾਹਿਬ ਵਾਲੇ ਅਸਥਾਨ 'ਤੇ ਰਹਿ ਰਹੇ ਸੀ ਤਾਂ ਉੱਥੇ ਹੀ ਸਿੱਖ ਸੰਗਤਾਂ ਦਾ ਆਉਣਾ-ਜਾਣਾ ਸ਼ੁਰੂ ਹੋ ਗਿਆ ਸੀ। ਲੇਕਿਨ ਇੱਥੋਂ ਦੇ ਆਲੇ-ਦੁਆਲੇ ਦੇ ਉਨ੍ਹਾਂ ਪਿੰਡਾਂ ਦੇ ਲੋਕ, ਜਿਹੜੇ ਬਸਾਲੀ ਰਿਆਸਤ ਤੋਂ ਬਾਹਰ ਦੇ ਸਨ ਅਤੇ ਕਹਿਲੂਰ ਸਟੇਟ ਵਿਚ ਸਨ, ਆਉਣ-ਜਾਣ ਵਾਲੀਆਂ ਸਿੱਖ ਸੰਗਤਾਂ ਨੂੰ ਲੁੱਟਣ ਦੀ ਕੋਸ਼ਿਸ਼ ਕਰਦੇ ਸਨ। ਇਨ੍ਹਾਂ ਵਿਚ ਕਲਮੋਟ ਦੇ ਪਿੰਡ ਦਾ ਖਾਸ ਤੌਰ 'ਤੇ ਜ਼ਿਕਰ ਹੈ। ਕਵੀ ਸੈਨਾਪਤਿ ਦੱਸਦਾ ਹੈ ਕਿ ਕਲਮੋਟ ਵਿਚ ਘੁਮੰਡੀ ਅਤੇ ਗਰੂਰੀ ਕਿਸਮ ਦੇ ਲੋਕ ਰਹਿੰਦੇ ਸਨ। ਇਨ੍ਹਾਂ ਨੇ ਕਈ ਵਾਰ ਸਿੱਖ-ਸੰਗਤਾਂ ਨੂੰ ਲੁੱਟਣ ਦੀ ਕੋਸ਼ਿਸ਼ ਕੀਤੀ ਸੀ। ਜਦੋਂ ਸਿੱਖਾਂ ਵੱਲੋਂ ਗੁਰੂ ਜੀ ਪਾਸ ਇਸ ਬਾਰੇ ਦੱਸਿਆ ਗਿਆ ਤਾਂ ਗੁਰੂ ਜੀ ਅਜਿਹੇ ਲੋਕਾਂ ਨੂੰ ਸੋਧਣ ਲਈ ਚੜ੍ਹ ਪਏ ਸਨ। ਖਾਲਸੇ ਨੇ ਕਲਮੋਟ ਪਿੰਡ ਨੂੰ ਚਹੁੰ-ਪਾਸਿਆਂ ਤੋਂ ਘੇਰ ਲਿਆ। ਕਲਮੋਟ ਦੇ ਲੋਕ ਵੀ ਇਕੱਠੇ ਹੋ ਕੇ ਮੁਕਾਬਲਾ ਕਰਨ ਲਈ ਤਿਆਰ ਹੋ ਗਏ ਸਨ। ਸਾਰੀ ਰਾਤ ਕਲਮੋਟ ਨੂੰ ਘੇਰ ਕੇ ਰੱਖਿਆ ਗਿਆ। ਦੂਸਰੇ ਦਿਨ, ਸੂਰਜ ਚੜ੍ਹਨ ਸਾਰ ਹੀ ਖਾਲਸੇ ਨੇ ਪੂਰੇ ਜ਼ੋਰ ਨਾਲ ਹਮਲਾ ਕੀਤਾ। ਪਹਿਲਾਂ ਪਹਿਲਾਂ ਦੋਨੋਂ ਪਾਸਿਆਂ ਤੋਂ ਤੀਰ-ਕਮਾਨਾਂ ਦੀ ਬੁਛਾੜ ਕੀਤੀ ਗਈ ਸੀ। ਪਰ ਖਾਲਸੇ ਦਾ ਜ਼ੋਰ ਪੈ ਜਾਣ ਕਾਰਣ ਕਲਮੋਟ ਦੇ ਲੋਕ ਪਿੰਡ ਛੱਡ ਕੇ ਭੱਜ ਨਿਕਲੇ ਸਨ। ਗੁਰੂ ਸਾਹਿਬ ਕਲਮੋਟ ਦੇ ਲੁਟੇਰੇ ਲੋਕਾਂ ਉਪਰ ਜਿੱਤ ਪਰਾਪਤ ਕਰਕੇ ਵਾਪਸ ਬਿਭੌਰ ਸਾਹਿਬ ਆ ਗਏ ਸਨ। ਇੱਥੇ ਹੀ ਕਹਿਲੂਰ ਦਾ ਰਾਜਾ ਗੁਰੂ ਜੀ ਨੂੰ ਆ ਮਿਲਿਆ। ਉਸ ਨੇ ਆਪਣੀ ਪਿਛਲੀ ਕਾਰ-ਗੁਜ਼ਾਰੀ ਦੀ ਮੁਆਫੀ ਮੰਗੀ ਅਤੇ ਗੁਰੂ ਜੀ ਨੂੰ ਆਨੰਦਪੁਰ ਸਾਹਿਬ ਵਿਖੇ ਆਉਣ ਦੀ ਬੇਨਤੀ ਕੀਤੀ।[23]

ਜਾਪਦਾ ਹੈ ਕਿ ਗੁਰੂ ਸਾਹਿਬ ਖਾਲਸੇ ਦੀ ਸਾਜਨਾ ਵਾਲੇ ਸਾਲ ਦੇ ਅਖੀਰ ਵਿਚ ਆਨੰਦਪੁਰ ਸਾਹਿਬ ਵਾਪਸ ਪਹੁੰਚ ਗਏ ਸਨ। ਭਾਵੇਂ ਕਿ ਸੈਨਾਪਤਿ ਨੇ ਇਸ ਦੀ ਕੋਈ ਤਾਰੀਖ ਨਹੀਂ ਦਿੱਤੀ। ਗੁਰੂ ਜੀ ਦਾ 1757ਬਿ.ਅਰਥਾਤ 1699 ਈ. ਦਾ ਸਾਰਾ ਸਾਲ, ਖਾਲਸਾ ਸਾਜੇ ਜਾਣ ਤੋਂ ਪਿੱਛੋਂ ਪਹਾੜੀ ਰਾਜਿਆਂ ਦੀ ਸੈਨਾ ਨਾਲ ਹੀ ਹੋਈਆਂ ਲੜਾਈਆਂ ਵਿਚ ਬੀਤ ਗਿਆ ਸੀ। ਬਸਾਲੀ ਵਿਖੇ ਬਿਭੌਰ ਸਾਹਿਬ ਦੇ ਅਸਥਾਨ 'ਤੇ ਗੁਰੂ ਸਾਹਿਬ ਥੋੜ੍ਹਾ ਸਮਾਂ ਹੀ ਰਹੇ ਪਰਤੀਤ ਹੁੰਦੇ ਹਨ। 1700 ਈ. ਦੇ ਸ਼ੁਰੂ ਵਿਚ ਗੁਰੂ ਸਾਹਿਬ ਵਾਪਸ ਆਨੰਦਪੁਰ ਸਾਹਿਬ ਆ ਗਏ ਸਨ।

### ਆਨੰਦਪੁਰ ਸਾਹਿਬ ਦਾ ਦੂਸਰਾ ਯੁੱਧ :

ਗੁਰੂ ਗੋਬਿੰਦ ਸਿੰਘ ਜੀ 1700 ਈ. ਦੇ ਸ਼ੁਰੂ ਵਿਚ ਬਸਾਲੀ ਰਿਆਸਤ (ਬਿਭੌਰ ਸਾਹਿਬ) ਤੋਂ ਵਾਪਸ ਆਨੰਦਪੁਰ ਸਾਹਿਬ ਪਹੁੰਚ ਗਏ ਸਨ। 1705 ਈ. ਦੇ ਅਖੀਰਲੇ ਮਹੀਨੇ ਵਿਚ ਗੁਰੂ ਸਾਹਿਬ ਨੇ ਆਨੰਦਪੁਰ ਸਾਹਿਬ ਨੂੰ ਛੱਡਿਆ ਸੀ। ਇਸ ਤਰ੍ਹਾਂ ਇਹ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਗੁਰੂ ਸਾਹਿਬ ਆਨੰਦਪੁਰ

---

23. *ਉਕਤ,* ਬੰਦ 12-26.

  

ਸਾਹਿਬ ਦੇ ਪਹਿਲੇ ਯੁੱਧ ਤੋਂ ਵਿਹਲੇ ਹੋ ਕੇ ਤਕਰੀਬਨ 6 ਸਾਲ ਆਨੰਦਪੁਰ ਸਾਹਿਬ ਵਿਖੇ ਰਹੇ ਸਨ। ਇਨ੍ਹਾਂ ਵਿਚਕਾਰਲੇ ਪੰਜ ਸਾਲਾਂ ਦੇ ਸਮੇਂ ਵਿਚ ਜ਼ਰੂਰ ਹੀ ਗੁਰੂ ਸਾਹਿਬ ਨੇ ਆਨੰਦਪੁਰ ਸਾਹਿਬ ਦੀ ਸੁਰੱਖਿਆ ਪਰਣਾਲੀ ਨੂੰ ਮਜ਼ਬੂਤ ਕੀਤਾ ਹੋਣਾ ਹੈ। ਆਨੰਦਪੁਰ ਸਾਹਿਬ ਦੇ ਵਿਚ ਅਤੇ ਆਲੇ-ਦੁਆਲੇ ਤਕਰੀਬਨ ਛੇ ਕਿਲ੍ਹਿਆਂ ਬਾਰੇ ਸੁਣਿਆ ਜਾਂਦਾ ਹੈ। ਇਹ ਸਨ ਕਿਲ੍ਹਾ ਆਨੰਦਗੜ੍ਹ ਖਾਸ, ਕਿਲ੍ਹਾ ਤਖ਼ਤ ਸਿਰੀ ਕੇਸਗੜ੍ਹ ਸਾਹਿਬ, ਕਿਲ੍ਹਾ ਲੋਹਗੜ੍ਹ ਸਾਹਿਬ, ਕਿਲ੍ਹਾ ਹੋਲਗੜ੍ਹ ਸਾਹਿਬ, ਕਿਲ੍ਹਾ ਫਤਿਹਗੜ੍ਹ ਸਾਹਿਬ ਅਤੇ ਕਿਲ੍ਹਾ ਤਾਰਾਗੜ੍ਹ ਸਾਹਿਬ। ਇਨ੍ਹਾਂ ਵਿਚ ਕਿਲ੍ਹਾ ਆਨੰਦਪੁਰ ਸਾਹਿਬ ਅਤੇ ਕਿਲ੍ਹਾ ਕੇਸਗੜ੍ਹ ਸਾਹਿਬ ਬਾਰੇ ਤਾਂ ਇਹ ਕਿਹਾ ਜਾ ਸਕਦਾ ਹੈ ਕਿ ਇਹ ਕਿਲ੍ਹੇ ਪਾਉਂਟਾ ਸਾਹਿਬ ਤੋਂ 1688 ਈ. ਵਿਚ ਵਾਪਸ ਆ ਕੇ ਉਸਾਰੇ ਹੋਣਗੇ ਕਿਉਂਕਿ ਇਸ ਤਰ੍ਹਾਂ ਦੀ ਥੋੜ੍ਹੀ ਜਿਹੀ ਜਾਣਕਾਰੀ 'ਬਚਿਤ੍ਰ ਨਾਟਕ' ਦੀ ਲਿਖਤ ਤੋਂ ਮਿਲਦੀ ਹੈ (ਕਾਹਿਲੂਰ ਮੈ ਬਾਂਧਿਓ ਆਣ ਆਨੰਦਪੁਰ ਗਾਂਵ)। ਜਿਸ ਤਰ੍ਹਾਂ ਦਾ ਹਮਲਾ 1699 ਈ. ਦੇ ਅਖੀਰਲੇ ਮਹੀਨਿਆਂ ਵਿਚ ਗੁਆਂਢੀ ਰਾਜਿਆਂ ਦੀ ਸੈਨਿਕ ਮਦਦ ਲੈ ਕੇ ਕਹਿਲੂਰ ਦੇ ਰਾਜਾ ਅਜਮੇਰਚੰਦ ਨੇ ਆਨੰਦਪੁਰ ਸਾਹਿਬ ਉਪਰ ਕੀਤਾ ਸੀ, ਉਸ ਤਰ੍ਹਾਂ ਦਾ ਹਮਲਾ ਉਸ ਵੱਲੋਂ ਫੇਰ ਵੀ ਕੀਤਾ ਜਾ ਸਕਦਾ ਸੀ। ਇਸ ਖਤਰੇ ਤੋਂ ਬਚਣ ਲਈ ਜ਼ਰੂਰ ਹੀ ਗੁਰੂ ਜੀ ਨੇ ਇਹ ਉਕਤ ਦੱਸੇ ਕਿਲ੍ਹੇ ਤਾਮੀਰ ਕਰਵਾ ਲਏ ਹੋਣਗੇ। ਕਿਸੇ ਰਿਆਸਤ ਵਿਚ ਰਾਜੇ ਦੀ ਇਜਾਜ਼ਤ ਤੋਂ ਬਗੈਰ ਕਿਲ੍ਹੇ ਉਸਾਰ ਲੈਣਾ ਉਸ ਰਿਆਸਤ ਦੇ ਰਾਜੇ ਦੀ ਪਰਭੂਸੱਤਾ ਨੂੰ ਰੱਦ ਕਰਨ ਵਾਲੀ ਹੀ ਗੱਲ ਸੋਚੀ ਜਾ ਸਕਦੀ ਹੈ। ਵੈਸੇ ਤਾਂ ਖਾਲਸੇ ਦੀ ਸਾਜਨਾ ਦਾ ਭਾਵ ਹੀ ਆਨੰਦਪੁਰ ਸਾਹਿਬ ਵਿਚ ਖਾਲਸੇ ਦੀ ਸੁਤੰਤਰਤਾ ਦੇ ਐਲਾਨਨਾਮੇ ਤੋਂ ਹੀ ਲਿਆ ਜਾਣਾ ਚਾਹੀਦਾ ਹੈ। ਇਸ ਘਟਨਾ ਨਾਲ ਜਿੱਥੇ ਖਾਲਸੇ ਨੂੰ ਹਥਿਆਰਬੰਦ ਕੀਤਾ ਗਿਆ ਸੀ ਉੱਥੇ ਇਹ ਵੀ ਐਲਾਨਿਆ ਗਿਆ ਸੀ ਕਿ ਖਾਲਸਾ ਸਿਰਫ ਗੁਰੂ ਗੋਬਿੰਦ ਸਿੰਘ ਜੀ ਤੋਂ ਬਿਨਾਂ ਹੋਰ ਕਿਸੇ ਵੀ ਦੁਨਿਆਵੀ ਵਿਅਕਤੀ ਨੂੰ ਜਾਂ ਦੇਵੀ-ਦੇਵਤੇ ਨੂੰ ਆਪਣਾ ਗੁਰੂ ਜਾਂ ਨੇਤਾ ਨਹੀਂ ਮੰਨੇਗਾ। ਇਹ ਦੋਵੇਂ ਗੱਲਾਂ ਹੀ ਕਹਿਲੂਰ ਦੇ ਰਾਜੇ ਦੀ ਪਰਭੂਸੱਤਾ ਨੂੰ ਵੰਗਾਰਦੀਆਂ ਸਨ। ਕਿਲ੍ਹਿਆਂ ਦੀ ਸਥਾਪਨਾ ਨਾਲ ਤਾਂ ਇਸ ਵਿਚ ਰਹਿੰਦੀ-ਖੂੰਹਦੀ ਕਸਰ ਵੀ ਪੂਰੀ ਕਰ ਦਿੱਤੀ ਗਈ ਸੀ। ਕਿਲ੍ਹੇ ਵੀ ਐਸੀਆਂ ਸਥਿਤੀਆਂ 'ਤੇ ਬਣਾਏ ਗਏ ਸਨ ਜਿਹੜੇ ਆਨੰਦਪੁਰ ਸਾਹਿਬ ਨੂੰ ਆਉਣ ਵਾਲੇ ਰਸਤਿਆਂ ਉਪਰ ਨਿਗਾਹ ਰੱਖਣ ਵਾਲੇ ਸਨ। ਇਕ ਤਰ੍ਹਾਂ ਨਾਲ ਆਨੰਦਪੁਰ ਸਾਹਿਬ ਦਾ ਆਲਾ-ਦੁਆਲਾ ਕਿਲ੍ਹਿਆਂ ਨਾਲ ਪੂਰੀ ਤਰ੍ਹਾਂ ਮੋਰਚੇਬੰਦ ਕਰ ਲਿਆ ਗਿਆ ਸੀ। ਆਨੰਦਪੁਰ ਸਾਹਿਬ ਵਿਚ ਹਰ ਸਮੇਂ ਹਥਿਆਰਬੰਦ ਅਤੇ ਘੋੜ-ਸੁਆਰ ਖਾਲਸਾ ਰਹਿੰਦਾ ਸੀ। ਆਨੰਦਪੁਰ ਸਾਹਿਬ ਦੇ ਕਿਲ੍ਹਿਆਂ ਉਪਰ ਕੇਸਰੀ ਨਿਸ਼ਾਨ ਸਾਹਿਬ ਲਹਿਰਾਉਂਦੇ ਸਨ। ਸਵੇਰੇ-ਸ਼ਾਮ ਰਣਜੀਤ ਨਗਾਰਾ ਬਜਾਇਆ ਜਾਂਦਾ ਸੀ ਜੋ ਗੁਰੂ ਜੀ ਦੀ ਅਤੇ ਖਾਲਸੇ ਦੀ ਸੁਤੰਤਰ ਹੈਸੀਅਤ ਨੂੰ ਦਰਸਾਉਂਦਾ ਸੀ। ਕਾਹਿਲੂਰ ਦਾ ਰਾਜ ਬਰਾਹਮਣਵਾਦ ਦੀਆਂ ਨੀਤੀਆਂ ਦੀ ਪਰੱਤੀਨਿਧਤਾ ਕਰਦਾ ਸੀ ਜਦੋਂ ਕਿ ਆਨੰਦਪੁਰ ਸਾਹਿਬ ਇਸ ਦੇ ਬਿਲਕੁਲ ਵਿਪਰੀਤ ਸੰਕਲਪ ਉਭਾਰ ਰਿਹਾ ਸੀ। ਇਸ ਤਰ੍ਹਾਂ ਦੇਖਿਆਂ ਇਹ ਕਹਿਣ ਵਿਚ ਕੋਈ ਅਤਿਕਥਨੀ ਨਹੀਂ ਸਮਝੀ ਜਾਣੀ ਚਾਹੀਦੀ ਕਿ ਆਨੰਦਪੁਰ ਸਾਹਿਬ ਕਹਿਲੂਰ ਦੇ ਰਾਜੇ ਦੀ ਪਰਭੂਸੱਤਾ ਤੋਂ ਬਿਲਕੁਲ ਇਕ ਸੁਤੰਤਰ ਨਗਰ ਬਣ ਚੁੱਕਿਆ ਸੀ। ਇਸ ਨੂੰ ਖਾਲਸੇ ਦਾ ਨਗਰ-ਰਾਜ (city state) ਵੀ ਕਿਹਾ ਜਾ ਸਕਦਾ ਹੈ। ਇਸ ਸਭ ਕੁਝ ਨੂੰ ਕਹਿਲੂਰ ਦੇ ਰਾਜੇ ਵਲੋਂ ਸਹਾਰਨਾ ਸੰਭਵ ਨਹੀਂ ਸੀ।

ਇਸ ਦੇ ਨਾਲ ਹੀ ਤੱਤਕਾਲੀਨ ਕਾਰਣ ਦੇ ਤੌਰ 'ਤੇ ਇਕ ਵਜ੍ਹਾ ਇਹ ਵੀ ਸੀ ਕਿ ਆਨੰਦਪੁਰ ਸਾਹਿਬ ਵਿਖੇ ਖਾਲਸੇ ਦਾ ਇਕੱਠ ਹਰ ਸਮੇਂ ਬਣਿਆ ਰਹਿੰਦਾ ਸੀ। ਜਿਵੇਂ ਕਿ ਪਹਿਲਾਂ ਵੀ ਲਿਖਿਆ ਗਿਆ ਹੈ ਕਿ ਸੈਂਕੜੇ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਰਹਿ ਰਹੇ ਵਿਅਕਤੀਆਂ ਦਾ ਲੰਗਰ-ਪਾਣੀ ਤਿਆਰ ਕਰਨ ਲਈ ਅਤੇ ਇਤਨੀ ਹੀ ਗਿਣਤੀ ਵਿਚਲੇ ਘੋੜਿਆਂ, ਬਲਦਾਂ, ਮੱਝਾਂ ਅਤੇ ਹੋਰ ਜਾਨਵਰਾਂ ਦੇ ਚਾਰੇ-ਪੱਠੇ ਦਾ ਵੀ ਹਰ ਸਮੇਂ ਮਿਲਦੇ ਰਹਿਣਾ ਜ਼ਰੂਰੀ ਹੈ। ਸਿੱਖ ਸੰਗਤਾਂ ਦੇ ਲੰਗਰ-ਪਾਣੀ ਲਈ ਭਾਵੇਂ ਆਨੰਦਪੁਰ ਸਾਹਿਬ ਦੇ ਆਲੇ

-ਦੁਆਲੇ ਦੇ ਪਿੰਡਾਂ ਤੋਂ ਇਲਾਵਾ ਪੰਜਾਬ ਦੇ ਹੋਰ ਪਿੰਡਾਂ ਵਿਚੋਂ ਵੀ ਅਨਾਜ ਵਗੈਰਾ ਪਹੁੰਚਦਾ ਹੋਵੇਗਾ ਪਰ ਜ਼ਰੂਰ ਹੀ ਇੱਥੇ ਦੇ ਆਲੇ-ਦੁਆਲੇ ਦੇ ਪਿੰਡਾਂ ਉਪਰ ਇਸ ਦਾ ਪਰਭਾਵ ਪੈਣਾ ਹੀ ਪੈਣਾ ਸੀ। ਜੇਕਰ ਕਹਿਲੂਰ ਰਿਆਸਤ ਦਾ ਗੁਰੂ ਜੀ ਪਰੱਤੀ ਸਹਿਯੋਗਮਈ ਵਰਤਾਓ ਰਹਿੰਦਾ ਸੀ ਫਿਰ ਤਾਂ ਇਸ ਦਾ ਮਿਲਣਾ ਲਗਾਤਾਰ ਠੀਕ ਰਹਿ ਸਕਦਾ ਸੀ ਪਰ ਜੇਕਰ ਇਸ ਵਿਚ ਰਤਾ ਭਰ ਵੀ ਰਾਜੇ ਦਾ ਸਹਿਯੋਗ ਘੱਟਦਾ ਸੀ ਜਾਂ ਰਾਜੇ ਦਾ ਝੁਕਾਅ ਵਿਰੋਧਤਾ ਵਾਲਾ ਹੋ ਜਾਂਦਾ ਸੀ ਤਾਂ ਜ਼ਰੂਰ ਹੀ ਇਸ ਦੇ ਉਪਲਬਧ ਹੋਣ ਵਿਚ ਬਿਘਨ ਪੈਂਦਾ ਸੀ। ਬਿਘਨ ਪੈਣ ਦੀ ਸੂਰਤ ਵਿਚ ਆਨੰਦਪੁਰ ਸਾਹਿਬ ਵਿਚ ਇਕੱਠੇ ਹੋਏ ਖਾਲਸੇ ਦੇ ਲੰਗਰ-ਪਾਣੀ ਨੂੰ ਤਿਆਰ ਕਰਨ ਦੀ ਔਖਿਆਈ ਆਉਣੀ ਸੀ। ਇਹ ਮਾਮਲਾ ਇਤਨਾ ਪੇਚੀਦਾ ਸੀ ਕਿ ਇਸ ਨੂੰ ਹਰ ਹਾਲਤ ਵਿਚ ਹੱਲ ਕਰਨਾ ਹੀ ਪੈਣਾ ਸੀ। ਹੱਲ ਨਾ ਹੋਣ ਦੀ ਸੂਰਤ ਵਿਚ ਲੜਾਈ ਦਾ ਖਤਰਾ ਅਟੱਲ ਸੀ।

ਜਿਵੇਂ ਕਿ ਆਨੰਦਪੁਰ ਸਾਹਿਬ ਦੇ ਪਹਿਲੇ ਹਮਲੇ ਸਮੇਂ ਵੀ ਇਹ ਦੱਸਿਆ ਜਾ ਚੁੱਕਿਆ ਹੈ ਕਿ ਬਾਹਰੋਂ ਰਸਦ ਬਗੈਰਾਂ ਉਗਰਾਹੁਣ ਸਮੇਂ ਸਿੰਘਾਂ ਅਤੇ ਸਥਾਨਕ ਲੋਕਾਂ ਵਿਚ ਵਿਰੋਧ ਹੋ ਜਾਂਦਾ ਸੀ। ਇਸ ਤਰ੍ਹਾਂ ਦੇ ਹਾਲਾਤ ਦੋ ਸਾਲਾਂ ਤੋਂ ਕੁਝ ਵੱਧ ਸਮਾਂ ਰਹੇ ਸਨ। ਪਹਿਲਾਂ ਲਿਖਿਆ ਜਾ ਚੁੱਕਿਆ ਹੈ ਕਿ ਪਹਿਲੇ ਯੁੱਧ ਤੋਂ ਬਾਅਦ ਦੂਜੇ ਯੁੱਧ ਦੇ ਵਿਚਕਾਰਲਾ ਸਮਾਂ ਤਕਰੀਬਨ ਛੇ ਕੁ ਸਾਲ ਦਾ ਸੀ। ਸੈਨਾਪਤਿ ਦੋ ਕੁ ਸਾਲ ਤੋਂ ਕੁਝ ਵੱਧ ਸਮਾਂ ਦੱਸਦਾ ਹੈ ਜਦੋਂ ਕਿ ਖਾਲਸੇ ਦੀ ਆਲੇ-ਦੁਆਲੇ ਦੇ ਪਿੰਡਾਂ ਨਾਲ ਕਸ਼-ਮ-ਕਸ਼ ਚਲਦੀ ਰਹੀ ਸੀ। ਇਸ ਤਰ੍ਹਾਂ ਅਸੀਂ ਸਹਿਜੇ ਹੀ ਇਹ ਅਨੁਮਾਨ ਲਗਾ ਸਕਦੇ ਹਾਂ ਕਿ ਮਸਾਂ ਚਾਰ ਕੁ ਸਾਲਾਂ ਦੇ ਸਮੇਂ ਤੱਕ ਹੀ ਰਾਜੇ ਦਾ ਸਹਿਯੋਗ ਰਿਹਾ ਸੀ। ਪਿੱਛੋਂ ਜਦੋਂ ਉਸ ਦਾ ਸਹਿਯੋਗੀ ਰਵਈਆ ਬਦਲ ਗਿਆ ਸੀ ਤਾਂ ਖਾਲਸੇ ਨੂੰ ਖੁਦ ਆਪਣੀ ਤਾਕਤ ਨਾਲ ਰਸਦ ਇਕੱਠੀ ਕਰਨੀ ਪਈ ਸੀ। ਇਕ ਤਾਂ ਆਨੰਦਪੁਰ ਸਾਹਿਬ ਦੇ ਆਲੇ-ਦੁਆਲੇ ਹਰ ਮੁੱਖ ਰਸਤੇ ਉਪਰ ਕਿਲ੍ਹੇ ਉਸਾਰ ਲੈਣਾ ਅਤੇ ਦੂਜਾ ਰਿਆਸਤ ਦੇ ਪਿੰਡਾਂ ਵਿਚੋਂ ਰਸਦ ਇਕੱਠੀ ਕਰਨਾ ਇਹ ਦੋ ਗੱਲਾਂ ਆਨੰਦਪੁਰ ਸਾਹਿਬ ਦੇ ਦੂਸਰੇ ਯੁੱਧ ਦਾ ਮੁੱਖ ਕਾਰਣ ਬਣ ਗਈਆਂ ਸਨ।

ਕਹਿਲੂਰ ਦੇ ਰਾਜੇ ਨੇ ਇਹ ਸੋਚ ਕੇ ਕਿ ਖਾਲਸੇ ਦਾ ਦਬਦਬਾ ਹਰ ਪਾਸੇ ਵੱਧਦਾ ਜਾ ਰਿਹਾ ਹੈ ਅਤੇ ਇਸ ਨੂੰ ਰੋਕਣ ਲਈ ਉਸ ਨੇ ਆਪਣੀ ਅਤੇ ਆਪਣੇ ਗੁਆਂਢੀ ਰਾਜਿਆਂ ਦੀ ਸੈਨਾ ਇਕੱਠੀ ਕਰ ਲਈ। ਗੁਰੂ ਜੀ ਨੇ ਵੀ ਆਨੰਦਪੁਰ ਸਾਹਿਬ ਦੇ ਆਲੇ-ਦੁਆਲੇ ਪੂਰੀ ਮੋਰਚਾਬੰਦੀ ਕਰ ਲਈ ਸੀ। ਵੱਖ ਵੱਖ ਥਾਵਾਂ 'ਤੇ ਵੱਖ ਵੱਖ ਸਿੰਘਾਂ ਦੀ ਅਗਵਾਈ ਵਿਚ ਜੱਥੇ ਨੀਅਤ ਕਰ ਦਿੱਤੇ ਗਏ ਸਨ। ਪੰਜ ਸੌ ਸਿੰਘਾਂ ਦਾ ਇਕ ਜੱਥਾ ਸ਼ੇਰ ਸਿੰਘ ਅਤੇ ਨਾਹਰ ਸਿੰਘ ਦੀ ਅਗਵਾਈ ਵਿਚ ਕਿਲ੍ਹਾ ਲੋਹਗੜ੍ਹ ਵਿਚ ਤਾਇਨਾਤ ਕੀਤਾ ਗਿਆ ਸੀ। ਭਾਈ ਮੋਹਕਮ ਸਿੰਘ ਦੀ ਅਗਵਾਈ ਹੇਠ ਇਕ ਜੱਥਾ ਕਿਲ੍ਹਾ ਤਾਰਾਗੜ੍ਹ ਵਿਚ ਤਾਇਨਾਤ ਸੀ। ਪੰਜ ਸੌ ਸਿੰਘਾਂ ਦਾ ਹੀ ਇਕ ਜੱਥਾ ਭਾਈ ਆਲਮ ਸਿੰਘ ਅਤੇ ਉਦੈ ਸਿੰਘ ਦੀ ਅਗਵਾਈ ਵਿਚ ਕਿਲ੍ਹਾ ਹੋਲਗੜ੍ਹ ਵਿਖੇ ਤਾਇਨਾਤ ਕੀਤਾ ਹੋਇਆ ਸੀ। ਸਾਹਿਬਜ਼ਾਦਾ ਅਜੀਤ ਸਿੰਘ ਸਾਰੇ ਖਾਲਸਾ ਜੱਥਿਆਂ ਦਾ ਮੁੱਖੀ ਜਰਨੈਲ ਸੀ ਜੋ ਕਿਲ੍ਹਾ ਕੇਸਗੜ੍ਹ ਤੋਂ ਸਾਰੀ ਸਥਿਤੀ ਤੇ ਨਿਗਰਾਨੀ ਰੱਖ ਰਿਹਾ ਸੀ। ਗੁਰੂ ਸਾਹਿਬ ਖੁਦ ਕਿਲ੍ਹਾ ਆਨੰਦਗੜ੍ਹ ਵਿਖੇ ਸਾਰੇ ਮੋਰਚਿਆਂ ਨੂੰ ਦੇਖ ਰਹੇ ਸਨ।[24]

ਗੁਰੂ ਕੀਆਂ ਸਾਖੀਆਂ ਅਨੁਸਾਰ ਸੰਮਤ 1762 ਬਿ. ਦੇ ਜੇਠ ਮਹੀਨੇ ਦੀ ਪੰਜ ਤਾਰੀਖ਼ ਮੁਤਾਬਿਕ 5-6 ਮਈ 1705 ਈ. ਨੂੰ ਪਹਾੜੀ ਅਤੇ ਮੁਗ਼ਲ ਫ਼ੌਜਦਾਰ ਦੀ ਮਿਲਵੀ ਸੈਨਾ ਨੇ ਆਨੰਦਪੁਰ ਸਾਹਿਬ ਨੂੰ ਘੇਰਾ ਪਾ ਲਿਆ ਸੀ।[25]

---

24. ਸੁੱਖ ਸਿੰਘ, *ਪੂਰਵਅੰਕਤ*, ਪੰਨੇ 217-19; ਗਯਾਨ ਸਿੰਘ, *ਪੂਰਵਅੰਕਤ*, ਪੰਨਾ 314; ਹਰਬੰਸ ਸਿੰਘ, *ਗੁਰੂ ਗੋਬਿੰਦ ਸਿੰਘ*, ਚੰਡੀਗੜ੍ਹ, 1966, ਪੰਨੇ 96-97.
25. ਸਰੂਪ ਸਿੰਘ ਕੌਸ਼ਿਸ਼, *ਗੁਰੂ ਕੀਆਂ ਸਾਖੀਆਂ* (ਸੰ. ਪਿਆਰਾ ਸਿੰਘ ਪਦਮ), ਪਟਿਆਲਾ, 1986, ਪੰਨਾ 143.

  

ਦੋਹਾਂ ਪਾਸਿਆਂ ਤੋਂ ਲੜਾਈ ਸ਼ੁਰੂ ਹੋ ਗਈ। ਸੈਨਾਪਤਿ ਲਿਖਦਾ ਹੈ ਜਦੋਂ ਖਾਲਸੇ ਨੇ ਕਿਲ੍ਹਾ ਕੇਸਗੜ੍ਹ ਸਾਹਿਬ ਤੋਂ ਤੋਪ ਚਲਾਈ ਸੀ ਤਾਂ ਪਹਾੜੀ ਰਾਜੇ ਘਬਰਾ ਗਏ ਸਨ।[26] ਹੋ ਸਕਦਾ ਹੈ ਕਿ ਪਹਾੜੀ ਰਾਜਿਆਂ ਨੂੰ ਗੁਰੂ ਜੀ ਕੋਲ ਕਿਸੇ ਤੋਪ ਦੀ ਮੌਜੂਦਗੀ ਦੀ ਉਮੀਦ ਨਹੀਂ ਸੀ ਕਿਉਂਕਿ ਉਨ੍ਹਾਂ ਦੀ ਆਪਣੀ ਸੈਨਾ ਕੋਲ ਕੋਈ ਤੋਪ ਨਹੀਂ ਸੀ। ਨਤੀਜੇ ਵਜੋਂ ਰਾਜਾ ਕਹਿਲੂਰ ਨੇ ਸਰਹਿੰਦ, ਲਾਹੌਰ ਅਤੇ ਜੰਮੂ ਦੇ ਮੁਗ਼ਲ ਫ਼ੌਜਦਾਰਾਂ ਕੋਲੋਂ ਵੀ ਫ਼ੌਜੀ ਮਦਦ ਮੰਗੀ। ਇਨ੍ਹਾਂ ਤਿੰਨਾਂ ਫ਼ੌਜਦਾਰਾਂ ਦੀਆਂ ਮਿਲਵੀਆਂ ਫ਼ੌਜਾਂ ਨੇ ਸੰਯੁਕਤ ਰੂਪ ਵਿਚ ਆਨੰਦਪੁਰ ਸਾਹਿਬ 'ਤੇ ਹਮਲਾ ਕੀਤਾ। ਆਲੇ - ਦੁਆਲੇ ਦੇ ਪਿੰਡਾਂ ਦੇ ਰੰਘੜ ਅਤੇ ਗੁਜੱਰ ਲੋਕਾਂ ਨੂੰ ਵੀ ਲੁੱਟ-ਖਸੁੱਟ ਕਰਨ ਲਈ ਇਕੱਠਾ ਕਰ ਲਿਆ ਗਿਆ ਸੀ। ਸੈਨਾਪਤਿ ਲਿਖਦਾ ਹੈ ਕਿ ਇਸ ਮੁਲਖਈਏ ਨੇ ਐਸਾ ਖਰੂਦ ਮਚਾਇਆ ਸੀ ਕਿ ਮੈਦਾਨਾਂ ਵਿਚ ਲੜ ਰਹੇ ਬਹਾਦਰਾਂ ਨੂੰ ਇਕ ਦੂਜੇ ਦੀ ਸੁੱਧ ਨਹੀਂ ਰਹੀ ਸੀ।[27] ਪਰ ਜਦੋਂ ਇਤਨੀ ਵਿਸ਼ਾਲ ਗਿਣਤੀ ਵਿਚ ਇਕੱਠੇ ਹੋਏ ਮੁਲਖਈਏ ਨੂੰ ਵੀ ਖਾਲਸੇ ਨੇ ਨਗਰ ਵਿਚ ਦਖ਼ਲ ਨਹੀਂ ਹੋਣ ਦਿੱਤਾ ਤਾਂ ਮੁਗ਼ਲ ਫ਼ੌਜਦਾਰ ਨੇ ਸਲਾਹ ਦਿੱਤੀ ਕਿ ਸਿੱਧੇ ਮੱਥੇ ਲੜਨ ਦੀ ਵਜਾਏ ਨਗਰ ਨੂੰ ਘੇਰ ਰੱਖਿਆ ਜਾਵੇ। ਇਸ ਤਰ੍ਹਾਂ ਆਨੰਦਪੁਰ ਸਾਹਿਬ ਦੇ ਨਗਰ ਨੂੰ ਚਾਰੇ ਪਾਸਿਆਂ ਤੋਂ ਘੇਰਾ ਪਾ ਲਿਆ ਗਿਆ। ਜਿੰਨੇ ਵੀ ਬਾਹਰੋਂ ਆਉਣ ਜਾਣ ਦੇ ਰਾਸਤੇ ਸਨ ਸਭ ਬੰਦ ਕਰ ਦਿੱਤੇ ਗਏ ਸਨ। ਦਰਿਆ ਦੇ ਕੰਢਿਆਂ ਉਪਰ ਫ਼ੌਜ ਤਾਇਨਾਤ ਕਰ ਦਿੱਤੀ ਗਈ ਤਾਂ ਕਿ ਸਿੰਘ ਇੱਥੋਂ ਪਾਣੀ ਨਾ ਲੈ ਸਕਣ। ਇਸ ਤਰ੍ਹਾਂ ਆਨੰਦਪੁਰ ਸਾਹਿਬ ਦਾ ਸੰਬੰਧ ਬਾਹਰਲੇ ਲੋਕਾਂ ਅਤੇ ਪਿੰਡਾਂ ਨਾਲੋਂ ਬਿਲਕੁੱਲ ਟੁੱਟ ਗਿਆ ਸੀ। ਅੰਦਰਲੀ ਰਸਦ ਨਾਲ ਜਿਤਨਾ ਕੁ ਸਮਾਂ ਲੰਘ ਸਕਦਾ ਸੀ ਉਹ ਲੰਘਾਇਆ ਗਿਆ। ਪਰ ਜਦੋਂ ਸਾਰੀ ਰਸਦ ਖ਼ਤਮ ਹੋ ਗਈ ਤਾਂ ਸਿੰਘ ਜੱਥੇ ਰਾਤ ਨੂੰ ਅਚਾਨਕ ਗੁਰੀਲਾ ਵਿਧੀ ਨਾਲ ਉਨ੍ਹਾਂ ਥਾਵਾਂ 'ਤੇ ਛਾਪੇ ਮਰਦੇ ਸਨ ਜਿੱਥੇ ਘੇਰਾ ਪਾਉਣ ਵ਼ਾਲੀ ਫ਼ੌਜ ਦੇ ਅੰਨ-ਭੰਡਾਰ ਸਨ। ਕਵੀ ਸੈਨਾਪਤਿ ਇਕ ਰਾਤ ਦੀ ਘਟਨਾ ਦਾ ਵੇਰਵਾ ਦਿੰਦਾ ਹੋਇਆ ਲਿਖਦਾ ਹੈ ਕਿ ਜਦੋਂ ਇਕ ਜੱਥਾ ਰਾਤ ਨੂੰ ਛੁੱਪ ਕੇ ਦੁਸ਼ਮਣ ਦੇ ਅੰਨ-ਭੰਡਾਰ ਉਪਰ ਛਾਪਾ ਮਾਰ ਕੇ ਅਨਾਜ ਲੁੱਟਣ ਗਿਆ ਸੀ ਤਾਂ ਉਹ ਸਾਰਾ ਜੱਥਾ ਹੀ ਇਸ ਕਾਰਵਾਈ ਵਿਚ ਮਾਰਿਆ ਗਿਆ ਸੀ। ਜਦੋਂ ਇਸ ਗੱਲ ਦਾ ਪਤਾ ਗੁਰੂ ਜੀ ਨੂੰ ਲੱਗਿਆ ਤਾਂ ਉਨ੍ਹਾਂ ਨੇ ਬੜੀ ਸਖ਼ਤਾਈ ਨਾਲ ਇਸ ਤਰ੍ਹਾਂ ਦੇ ਛਾਪਿਆਂ 'ਤੇ ਪਾਬੰਦੀ ਲਗਾ ਦਿੱਤੀ ਸੀ। ਹੁਕਮ ਕਰ ਦਿੱਤਾ ਗਿਆ ਸੀ ਕਿ ਉਨ੍ਹਾਂ ਦੇ ਹੁਕਮ ਤੋਂ ਬਿਨਾਂ ਕੋਈ ਵੀ ਸਿੰਘ ਦੁਸ਼ਮਣ 'ਤੇ ਹਮਲਾ ਨਹੀਂ ਕਰੇਗਾ।[28]

ਪਾਣੀ ਦੀ ਤੰਗੀ ਇਸ ਤੋਂ ਵੀ ਜਿਆਦਾ ਸੀ। ਪਾਣੀ ਦਾ ਮੁੱਖ ਸਰੋਤ ਦਰਿਆ ਸੀ। ਉਸ ਨੂੰ ਦੁਸ਼ਮਣ ਨੇ ਪੂਰੀ ਤਰ੍ਹਾਂ ਆਪਣੇ ਕਬਜ਼ੇ ਵਿਚ ਕੀਤਾ ਹੋਇਆ ਸੀ। ਚਾਰ-ਚਾਰ ਦੀਆਂ ਟੋਲੀਆਂ ਬਣਾ ਕੇ ਸਿੰਘ ਪਾਣੀ ਲੈਣ ਲਈ ਨਿਕਲਦੇ ਸਨ। ਦੋ ਜਣੇ ਦੁਸ਼ਮਣ ਨਾਲ ਲੜਦੇ ਰਹਿੰਦੇ ਸਨ ਅਤੇ ਦੋ ਜਣੇ ਪਾਣੀ ਭਰ ਕੇ ਲਿਜਾਂਦੇ ਸਨ।

ਅਜਿਹੀਆਂ ਛਾਪਾ ਮਾਰ ਕਾਰਵਾਈਆਂ ਨੂੰ ਰੋਕਣ ਲਈ ਦੁਸ਼ਮਣ ਨੇ ਸਖ਼ਤੀ ਨਾਲ ਹਰ ਥਾਂ 'ਤੇ ਸਖ਼ਤ ਪਹਿਰੇ ਲਗਾ ਦਿੱਤੇ ਸਨ ਤਾਂ ਕਿ ਸਿੰਘ ਕਿਸੇ ਪਾਸਿਓਂ ਵੀ ਅਨਾਜ-ਪਾਣੀ ਪਰਾਪਤ ਨਾ ਕਰ ਸਕਣ। ਅਨਾਜ ਦੀ ਤੰਗੀ ਕਰਕੇ ਸਾਰੇ ਪਾਸੇ ਹਾਹਾਕਾਰ ਮੱਚੀ ਪਈ ਸੀ। ਇਕ ਸੇਰ ਅਨਾਜ ਇਕ ਰੁਪਏ ਦਾ ਵਿਕਦਾ ਸੀ। ਇਤਨੇ ਮਹਿੰਗੇ ਮੁੱਲ ਵਿਚ ਵੀ ਪੂਰਾ ਅਨਾਜ ਨਹੀ ਮਿਲਦਾ ਸੀ।[29] ਚੋਰੀ-ਛੁਪੇ ਸਿੰਘ, ਘੇਰਾ ਪਾਈ ਸੈਨਿਕਾਂ ਨਾਲ, ਮਹਿੰਗੇ ਮੁੱਲ 'ਤੇ ਅਨਾਜ ਜਾਂ ਆਟਾ ਲੈਣ ਦੇ ਸੌਦੇ ਕਰਦੇ ਸਨ। ਇਸ ਤਰ੍ਹਾਂ ਕਦੇ-ਕਦਾਈ ਜਿਆਦਾ ਮੁੱਲ ਅਦਾ ਕਰਨ 'ਤੇ ਦੁਸ਼ਮਣ ਦੇ ਸੈਨਿਕਾਂ ਕੋਲੋਂ ਉਨ੍ਹਾਂ ਦੀ ਹੀ ਰਸਦ ਵਿਚੋਂ ਆਟਾ ਬਗੈਰਾ ਲੈ ਲਿਆ ਜਾਂਦਾ

---

26. ਸੈਨਾਪਤਿ, ਬੰਦ 12.
27. ਉਕਤ, ਬੰਦ 19-43.
28. ਉਕਤ, ਬੰਦ 53-54.
29. ਉਕਤ, ਬੰਦ 29-43.

  

ਸੀ ਪਰ ਇਹ ਸਭ ਸਿਰਫ ਕੁਝ-ਇਕ ਥਾਵਾਂ 'ਤੇ ਹੀ ਹੁੰਦਾ ਸੀ ਅਤੇ ਉਹ ਵੀ ਸਿਰਫ ਡੰਗ ਟਪਾਉਣ ਲਈ। ਨਗਰ ਦੇ ਲੋਕ ਗੁਰੂ ਜੀ ਅੱਗੇ ਆ ਕੇ ਫਰਿਆਦ ਕਰਦੇ ਸਨ ਕਿ ਉਨ੍ਹਾਂ ਦਾ ਅਨਾਜ ਤੋਂ ਬਿਨਾਂ ਗੁਜ਼ਾਰਾ ਨਹੀ ਹੋ ਰਿਹਾ। ਇਸ ਕਰਕੇ ਉਨ੍ਹਾਂ ਨੂੰ ਨਗਰ ਛੱਡ ਜਾਣਾ ਚਾਹੀਦਾ ਹੈ। ਗੁਰੂ ਸਾਹਿਬ ਨਗਰ ਨੂੰ ਛੱਡਣ ਲਈ ਤਿਆਰ ਨਹੀਂ ਸਨ। ਉਨ੍ਹਾਂ ਨੂੰ ਪਤਾ ਸੀ ਕਿ ਦੁਸ਼ਮਣ ਉਸ ਸੂਰਤ ਵਿਚ ਵੀ ਉਨ੍ਹਾਂ ਹਮਲੇ ਕਰਨੋਂ ਹਟੇਗਾ ਨਹੀ।

ਦੁਸ਼ਮਣ ਦਾ ਇਸ ਤਰ੍ਹਾਂ ਦਾ ਵਿਵਹਾਰ ਵੀ ਉਹ ਪਹਿਲਾਂ ਕਈ ਵਾਰ ਦੇਖ ਚੁੱਕੇ ਸਨ। *ਗੁਰੂ ਕੀਆਂ ਸਾਖੀਆਂ* ਵਿਚ ਇਹ ਵੀ ਲਿਖਿਆ ਹੈ ਕਿ ਗੁਰੂ ਜੀ ਅਤੇ ਬਾਦਸ਼ਾਹ ਵਿਚਕਾਰ ਖ਼ਤੋ-ਖ਼ਿਤਾਬਤ ਵੀ ਚੱਲ ਰਹੀ ਸੀ। ਇਸ ਕਰਕੇ ਗੁਰੂ ਜੀ ਇਸ ਗੱਲ ਦੀ ਉਡੀਕ ਵੀ ਕਰ ਰਹੇ ਸਨ ਕਿ ਸ਼ਾਇਦ ਔਰੰਗਜ਼ੇਬ ਦੇ ਹੁਕਮ ਨਾਲ ਹੀ ਆਨੰਦਪੁਰ ਸਾਹਿਬ ਦਾ ਘੇਰਾ ਚੁੱਕਿਆ ਜਾਵੇਗਾ।[30]

ਜਦੋਂ ਨਗਰ ਦੇ ਲੋਕਾਂ ਨੇ ਦਬਾਅ ਪਾਉਣਾ ਜ਼ਾਰੀ ਰੱਖਿਆ ਅਤੇ ਸਭ ਪਾਸਿਓਂ ਨਗਰ ਨੂੰ ਛੱਡ ਕੇ ਚਲੇ ਜਾਣ ਦਾ ਵਿਚਾਰ ਜ਼ੋਰ ਫੜ ਗਿਆ ਤਾਂ ਗੁਰੂ ਜੀ ਨੇ ਸਭ ਨੂੰ ਮੁਖ਼ਾਤਿਬ ਹੋ ਕੇ ਕਿਹਾ ਕਿ ਨਗਰ ਛੱਡ ਜਾਣ ਦੀ ਸੂਰਤ ਵਿਚ ਜੇਕਰ ਕੋਈ ਮਾੜੀ ਘਟਨਾ ਵਾਪਰ ਗਈ ਤਾਂ ਉਸ ਦੇ ਜ਼ਿੰਮੇਵਾਰ ਉਹ ਸਾਰੇ ਹੀ ਹੋਣਗੇ। ਜੇਕਰ ਇਹ ਗੱਲ ਸਭ ਨੂੰ ਮਨਜ਼ੂਰ ਹੈ ਤਾਂ ਉਹ ਉਨ੍ਹਾਂ ਕੋਲ ਆ ਕੇ ਦਸਖ਼ਤ ਕਰ ਦੇਣ। ਇਸ ਤਰ੍ਹਾਂ ਦੀ ਲਿਖਤ ਕਰਵਾ ਕੇ ਗੁਰੂ ਜੀ ਨੇ ਸਭ ਨੂੰ ਆਨੰਦਪੁਰ ਸਾਹਿਬ ਨੂੰ ਖਾਲੀ ਕਰਨ ਦਾ ਐਲਾਨ ਕਰ ਦਿੱਤਾ।[31] ਹਰ ਇਕ ਸਿੰਘ ਨੂੰ ਇਹ ਹਦਾਇਤ ਕਰ ਦਿੱਤੀ ਗਈ ਸੀ ਕਿ ਉਹ ਆਪਣੇ ਖਾਣ ਜੋਗਾ ਅਨਾਜ ਆਪਣੇ ਸਿਰ 'ਤੇ ਚੁੱਕ ਲਵੇ। ਬਾਕੀ ਸਮਾਨ ਨੂੰ ਅੱਗ ਲਗਾ ਕੇ ਸਾੜ ਦਿੱਤਾ ਜਾਵੇ। ਇਸ ਤਰ੍ਹਾਂ 6-7 ਪੋਹ ਸੰਮਤ 1762 ਬਿ. ਮੁਤਾਬਕ 5-6 ਦਸੰਬਰ 1705 ਈ. ਦੀ ਰਾਤ ਨੂੰ ਗੁਰੂ ਸਾਹਿਬ ਆਨੰਦਪੁਰ ਸਾਹਿਬ ਨੂੰ ਖਾਲੀ ਕਰਕੇ ਰੋਪੜ ਦੀ ਤਰਫ ਨੂੰ ਰਵਾਨਾ ਹੋ ਗਏ ਸਨ।

ਆਨੰਦਪੁਰ ਸਾਹਿਬ ਨੂੰ ਖਾਲੀ ਕਰਨ ਤੋਂ ਪਹਿਲਾ ਭਾਈ ਗੁਰਬਖ਼ਸ਼ ਦਾਸ ਉਦਾਸੀ ਨੂੰ ਗੁਰਦੁਆਰਾ ਸੀਸ ਗੰਜ ਸਾਹਿਬ ਦੀ ਦੇਖ ਭਾਲ ਕਰਨ ਲਈ ਉੱਥੇ ਰਹਿਣ ਦਾ ਹੁਕਮ ਕੀਤਾ ਗਿਆ। ਉਪਰੰਤ ਸਭ ਤੋਂ ਪਹਿਲਾ ਮਾਤਾ ਗੁਜਰੀ ਜੀ ਦੇ ਨਾਲ ਸਾਰੇ ਪਰਿਵਾਰਾਂ ਨੂੰ ਭੇਜਿਆ ਗਿਆ। ਉਨ੍ਹਾਂ ਦੇ ਪਿੱਛੇ ਭਾਈ ਉਦੈ ਸਿੰਘ ਦਾ ਜੱਥਾ ਤੁਰਿਆ। ਬਾਕੀ ਸਾਰਾ ਖਾਲਸਾ ਦਲ ਸਾਹਿਬਜ਼ਾਦਾ ਅਜੀਤ ਸਿੰਘ ਦੀ ਕਮਾਂਡ ਹੇਠ ਜਾ ਰਿਹਾ ਸੀ। ਗੁਰੂ ਸਾਹਿਬ ਭਾਈ ਦਯਾ ਸਿੰਘ, ਭਾਈ ਧਰਮ ਸਿੰਘ, ਭਾਈ ਮੁਹਕਮ ਸਿੰਘ, ਭਾਈ ਹਿੰਮਤ ਸਿੰਘ ਅਤੇ ਭਾਈ ਸਾਹਿਬ ਸਿੰਘ ਦੇ ਨਾਲ ਸਭ ਤੋਂ ਪਿੱਛੋਂ ਤੁਰੇ ਸਨ। ਗੁਰੂ ਸਾਹਿਬ ਅਜੇ ਮਸਾਂ ਹੀ ਨਿਰਮੋਹਗੜ੍ਹ ਵਾਲੀ ਥਾਂ 'ਤੇ ਪਹੁੰਚੇ ਸਨ ਕਿ ਅਚਾਨਕ ਹੀ ਪਿੱਛੋਂ ਦੁਸ਼ਮਣ ਦੀਆਂ ਫ਼ੌਜਾਂ ਆ ਪਈਆਂ ਸਨ। ਗੁਰੂ ਸਾਹਿਬ ਨੇ ਭਾਈ ਉਦੈ ਸਿੰਘ ਦੇ ਜੱਥੇ ਨੂੰ ਹਦਾਇਤ ਕੀਤੀ ਕਿ ਉਹ ਦੁਸ਼ਮਣ ਨੂੰ ਵੱਧ ਤੋਂ ਵੱਧ ਸਮੇਂ ਤੱਕ ਉਲਝਾ ਕੇ ਰੱਖਣ ਦੀ ਕੋਸ਼ਿਸ਼ ਕਰੇ ਤਾਂ ਕਿ ਸਾਰੇ ਪਰਿਵਾਰ ਸਰਸਾ ਨਦੀ ਨੂੰ ਪਾਰ ਕਰਕੇ ਦੂਰ ਚਲੇ ਜਾਣ। ਜਾਪਦਾ ਹੈ ਕਿ ਦੁਸ਼ਮਣ ਦਾ ਜੋਰ ਜਿਆਦਾ ਪੈ ਗਿਆ ਸੀ ਜਿਸ ਕਰਕੇ ਨਾ ਹੀ ਤਾਂ ਪਰਿਵਾਰ ਹੀ ਠੀਕ ਤਰੀਕੇ ਨਾਲ ਸਰਸਾ ਨਦੀ ਨੂੰ ਪਾਰ ਕਰ ਸਕੇ ਸਨ ਅਤੇ ਨਾ ਹੀ ਭਾਈ ਉਦੈ ਸਿੰਘ ਹੀ ਬਚਾ ਕਰ ਸਕਿਆ ਸੀ। ਸਾਰੇ ਪਰਿਵਾਰ ਇਸ ਹਫੜਾ-ਦਫੜੀ ਵਿਚ ਵਿੱਛੜ ਗਏ ਸਨ ਅਤੇ ਭਾਈ ਉਦੈ ਸਿੰਘ ਸਮੇਤ ਆਪਣੇ ਜੱਥੇ ਦੇ, ਸ਼ਹੀਦ ਹੋ ਗਿਆ ਸੀ। ਲੇਕਿਨ ਸਾਹਿਬਜ਼ਾਦਾ ਅਜੀਤ ਸਿੰਘ ਦੀ ਅਗਵਾਈ ਹੇਠ ਖਾਲਸਾ ਜੱਥਿਆਂ ਨੇ ਗੁਰੂ ਸਾਹਿਬ ਅਤੇ ਪੰਜ ਪਿਆਰਿਆਂ ਨੂੰ

---

30. ਸਰੂਪ ਸਿੰਘ ਕੌਸ਼ਿਸ਼, *ਪੂਰਵਅੰਕਤ*, ਪੰਨਾ 143.
31. ਸਤਿਗੁਰ ਕਹੀ ਸੁਨੋ ਬਿਧਿ ਸਾਈ। ਬੁਰਾ ਹੋਤ ਤੁਮਰੇ ਸਿਰ ਭਾਈ।
ਯਉ ਸਬ ਸੇ ਤਉ ਹੱਦ ਲਿਖਵਾਏ। ਹੋਹੁ ਤਯਾਰ ਤਬੈ ਫੁਰਮਾਏ। ਸੈਨਾਪਤਿ, ਉਕਤ, ਬੰਦ 62.

  

ਦੁਸ਼ਮਣ ਦੀ ਮਾਰ ਤੋਂ ਬਚਾ ਕੇ ਰੱਖਿਆ ਹੋਇਆ ਸੀ। ਜਾਨੀ ਨੁਕਸਾਨ ਬਹੁਤ ਹੋ ਗਿਆ ਸੀ। ਜਾਪਦਾ ਹੈ ਕਿ ਦੁਸ਼ਮਣ ਦੀਆਂ ਫ਼ੌਜਾਂ ਸਰਸਾ ਨਦੀ ਤੋਂ ਪਿੱਛੇ ਹੀ ਮੁੜ ਗਈਆਂ ਸਨ। ਕਿਉਂਕਿ ਸਰਸਾ ਨਦੀ ਤੋਂ ਲੈ ਕੇ ਰੋਪੜ ਤੱਕ ਕਿਸੇ ਹੋਰ ਲੜਾਈ ਦੀ ਜਾਣਕਾਰੀ ਨਹੀਂ ਮਿਲਦੀ। ਰੋਪੜ ਸਰਹਿੰਦ ਦੇ ਸੂਬੇ ਵਿਚ ਸੀ। ਸਰਹਿੰਦ ਦੀ ਸੈਨਾ ਆਨੰਦਪੁਰ ਸਾਹਿਬ ਨੂੰ ਘੇਰਾ ਪਾਉਣ ਵਿਚ ਸ਼ਾਮਲ ਸੀ। ਗੁਰੂ ਸਾਹਿਬ ਇੱਥੇ ਜਿਆਦਾ ਸਮਾਂ ਨਹੀਂ ਠਹਿਰੇ। ਉਹ ਵਾਹੋ-ਦਾਹੀ ਆਪਣੇ ਬਚੇ ਹੋਏ ਗਿਣਤੀ ਦੇ ਸਿੰਘਾਂ ਨਾਲ ਮਾਲਵੇ ਦੇ ਪਿੰਡਾਂ ਵਿਚ ਪਹੁੰਚਣਾ ਚਾਹੁੰਦੇ ਸਨ।

ਭਾਵੇਂ ਰੋਪੜ ਖਾਸ ਦੀਆਂ ਸਥਾਨਕ ਰਵਾਇਤਾਂ ਇਹ ਜਾਣਕਾਰੀ ਦਿੰਦੀਆਂ ਹਨ ਕਿ ਗੁਰੂ ਸਾਹਿਬ, ਆਨੰਦਪੁਰ ਸਾਹਿਬ ਤੋਂ ਆਉਂਦੇ ਹੋਏ ਇੱਥੇ ਕੁਝ ਸਮਾਂ ਠਹਿਰੇ ਸਨ। ਵਰਤਮਾਨ ਗੁਰਦੁਆਰਾ ਭੱਠਾ ਸਾਹਿਬ ਗੁਰੂ ਸਾਹਿਬ ਦੇ ਠਹਿਰਣ ਵਾਲੀ ਥਾਂ ਨੂੰ ਦਰਸਾਉਂਦਾ ਹੈ। ਇੱਥੇ ਇਕ ਭੱਠਾ ਸੀ। ਗੁਰੂ ਸਾਹਿਬ ਅਤੇ ਉਨ੍ਹਾਂ ਦੇ ਸਾਥੀ ਭਾਵੇਂ ਕੁਝ ਸਮਾਂ ਆਰਾਮ ਕਰਨ ਲਈ ਜਾਂ ਕੁਝ ਖਾਣ ਪੀਣ ਲਈ ਇਸ ਭੱਠੇ ਵਾਲੀ ਥਾਂ ਅੰਦਰ ਰਹੇ ਸਨ। ਇਸ ਦੇ ਨੇੜੇ ਹੀ ਕੋਟਲਾ ਨਿਹੰਗ ਵਿਖੇ ਨਿਹੰਗ ਖ਼ਾਨ ਪਠਾਣ ਦੇ ਘਰ ਵੀ ਗੁਰੂ ਜੀ ਦੀ ਆਮਦ ਦੀ ਜਾਣਕਾਰੀ ਮਿਲਦੀ ਹੈ। ਸੰਭਵ ਹੈ ਕਿ ਸੂਹੀਆਂ ਦੀਆਂ ਨਜ਼ਰਾਂ ਤੋਂ ਬਚਣ ਲਈ ਸਿੰਘ ਆਪਣੇ ਘੋੜਿਆਂ ਸਮੇਤ ਭੱਠੇ ਦੀ ਚਾਰ ਦਿਵਾਰੀ ਅੰਦਰ ਛੁਪ ਕੇ ਖੜ੍ਹੇ ਹੋਣ ਅਤੇ ਨਿੰਹਗ ਖ਼ਾਨ ਪਠਾਣ ਆਪਣੇ ਘਰੋਂ ਗੁਰੂ ਜੀ ਲਈ ਅਤੇ ਉਨ੍ਹਾਂ ਦੇ ਸਿੰਘਾਂ ਲਈ ਖਾਣਾ ਬਗੈਰਾ ਤਿਆਰ ਕਰ ਕੇ ਲਿਆਇਆ ਹੋਵੇ। ਪਰ ਇੱਥੇ ਜ਼ਿਆਦਾ ਸਮੇਂ ਦਾ ਠਹਿਰਾ ਸੰਭਵ ਨਹੀਂ ਸੀ। ਕਿਉਂਕਿ ਆਨੰਦਪੁਰ ਸਾਹਿਬ ਵਿਖੇ ਘੇਰਾ ਪਾਉਣ ਵਾਲੀ ਫ਼ੌਜ ਵਿਚ ਸਰਹਿੰਦ ਦੀ ਸੈਨਾ ਵੀ ਸੀ। ਇਸ ਨੇ ਵੀ ਇਧਰ ਹੀ ਆਉਣਾ ਸੀ। ਉਸ ਦੇ ਇੱਥੇ ਪਹੁੰਚਣ ਤੋਂ ਪਹਿਲਾਂ ਹੀ ਗੁਰੂ ਸਾਹਿਬ ਨੂੰ ਇੱਥੋਂ ਰਵਾਨਾ ਹੋਣਾ ਜ਼ਰੂਰੀ ਸੀ। ਗੁਰੂ ਸਾਹਿਬ ਰੋਪੜ ਤੋਂ ਮਾਲਵੇ ਵੱਲ ਨੂੰ ਜਾਣ ਲਈ ਸਰਹਿੰਦ ਵੱਲ ਦੇ ਮੁੱਖ ਰਸਤੇ ਰਾਹੀਂ ਜਾਣ ਦੀ ਬਜਾਏ ਬੂਰ-ਮਾਜਰੇ ਅਤੇ ਕੋਟਲੀ ਪਿੰਡਾਂ ਵਿਚੋਂ ਦੀ ਹੁੰਦੇ ਹੋਏ ਚਮਕੌਰ ਸਾਹਿਬ ਵੱਲ ਨੂੰ ਰਵਾਨਾ ਹੋ ਗਏ ਸਨ। ਉਨ੍ਹਾਂ ਨਾਲ ਗਿਣਤੀ ਦੇ ਚਾਲੀ ਸਿੰਘ ਸਨ ਜਿਨ੍ਹਾਂ ਵਿਚੋਂ ਦੋ ਵੱਡੇ ਸਾਹਿਬਜ਼ਾਦੇ, ਅਜੀਤ ਸਿੰਘ ਅਤੇ ਜੁਝਾਰ ਸਿੰਘ, ਪੰਜ ਪਿਆਰੇ ਸਨ। ਇਨ੍ਹਾਂ ਤੋਂ ਇਲਾਵਾ ਭਾਈ ਮਾਨ ਸਿੰਘ, ਭਾਈ ਜੀਵਨ ਸਿੰਘ ਆਦਿ ਸਿੰਘ ਵੀ ਸਨ।

ਚਮਕੌਰ ਸਾਹਿਬ ਦੇ ਬਾਹਰਵਾਰ ਉੱਥੋਂ ਦੇ ਸਥਾਨਕ ਜ਼ਿਮੀਂਦਾਰ ਦਾ ਇਕ ਬਾਗ ਸੀ। ਗੁਰੂ ਸਾਹਿਬ ਇਸ ਬਾਗ ਵਿਚ ਠਹਿਰ ਗਏ ਸਨ। ਰੋਪੜ ਤੋਂ ਇਹ ਥਾਂ ਤਕਰੀਬਨ 25 ਕਿਲੋਮੀਟਰ ਦੀ ਵਿੱਥ 'ਤੇ ਹੋਵੇਗੀ। ਜਦੋਂ ਜ਼ਿਮੀਂਦਾਰ ਦੇ ਘਰ ਇਹ ਖਬਰ ਪਹੁੰਚੀ ਕਿ ਉਸ ਦੇ ਬਾਗ ਵਿਚ ਗੁਰੂ ਸਾਹਿਬ ਅਤੇ ਉਨ੍ਹਾਂ ਦੇ ਸਿੰਘ ਪਹੁੰਚੇ ਹੋਏ ਹਨ ਤਾਂ ਉਹ ਜ਼ਿਮੀਂਦਾਰ ਗੁਰੂ ਜੀ ਨੂੰ ਆਪਣੇ ਘਰ ਲਿਆਉਣ ਲਈ ਬਾਗ ਵਿਚ ਪਹੁੰਚਿਆ। ਉਸ ਦੀ ਬੇਨਤੀ 'ਤੇ ਗੁਰੂ ਸਾਹਿਬ ਅਤੇ ਉਨ੍ਹਾਂ ਦੇ ਚਾਲੀ ਸਿੰਘ ਸਾਥੀ ਉਸ ਜ਼ਿਮੀਂਦਾਰ ਦੇ ਘਰ ਪਹੁੰਚ ਗਏ। ਇਹ ਸਾਰੀ ਜਾਣਕਾਰੀ ਗੁਰੂ ਜੀ ਦੇ ਸਮਕਾਲੀ ਕਵੀ ਸੈਨਾਪਤਿ ਦੀ ਦਿੱਤੀ ਹੋਈ ਹੈ। ਭਾਵੇਂ ਸੈਨਾਪਤਿ ਨੇ ਉਸ ਜ਼ਿਮੀਂਦਾਰ ਦਾ ਨਾਂ ਨਹੀਂ ਲਿਖਿਆ ਪਰ ਉਪਰੋਕਤ ਕਥਨ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਇਹ ਜ਼ਿਮੀਂਦਾਰ ਆਪਣੇ ਖੇਤਰ ਦਾ ਕੋਈ ਤਕੜਾ ਅਮੀਰ ਕਿਸਾਨ ਹੋਵੇਗਾ ਜਿਹੜਾ ਇਕ ਬਾਗ ਦਾ ਵੀ ਮਾਲਕ ਸੀ ਅਤੇ ਜਿਸ ਦਾ ਘਰ ਚਾਲੀ ਸਿੰਘਾਂ ਅਤੇ ਉਨ੍ਹਾਂ ਦੇ ਘੋੜਿਆਂ ਨੂੰ ਠਹਿਰਾਉਣ ਲਈ ਕਾਫੀ ਖੁੱਲ੍ਹਾ-ਚੌੜਾ ਹੋਵੇਗਾ। ਨਿੱਕੇ-ਮੋਟੇ ਵਿਅਕਤੀ ਦੀ ਤਾਂ ਇਤਨੀ ਹਿੰਮਤ ਹੀ ਨਹੀਂ ਪੈ ਸਕਦੀ। ਮੈਲਕਾਮ ਨੇ ਇਸ ਨੂੰ ਚਮਕੌਰ ਦਾ ਰਾਜਾ ਲਿਖਿਆ ਹੈ।[32] ਭਾਵੇਂ ਕੁਝ ਵੀ ਹੋਵੇ ਇਹ ਵਿਅਕਤੀ ਜ਼ਰੂਰ ਹੀ ਤਕੜੇ ਪਿਛੋਕੜ ਵਾਲਾ ਹੋਵੇਗਾ ਅਤੇ ਗੁਰੂ ਜੀ ਦਾ ਸ਼ਰਧਾਲੂ ਸੀ।

---

32. *Sketch of The Sikhs* (1812), Chandigarh, 1981 (reprint), p. 52.

ਗੁਰੂ ਜੀ ਦੇ ਇੱਥੇ ਰਹਿਣ ਦੀ ਸੂਹ ਸਰਹਿੰਦ ਪਹੁੰਚ ਗਈ ਸੀ। ਇਹ ਖ਼ਬਰ ਸੁਣ ਕੇ ਸਰਹਿੰਦ ਦੇ ਨਾਵਬ ਨੇ ਆਪਣੀ ਸੈਨਾ ਤੁਰੰਤ ਹੀ ਚਮਕੌਰ ਵੱਲ ਨੂੰ ਭੇਜ ਦਿੱਤੀ ਤਾਂ ਕਿ ਰਾਤੋ-ਰਾਤ ਹੀ ਗੁਰੂ ਜੀ ਨੂੰ ਘੇਰ ਕੇ ਪਕੜ ਲਿਆ ਜਾਵੇ। ਰਸਤੇ ਦੇ ਪਿੰਡਾਂ ਵਿਚੋਂ ਹੀ ਅਣਗਿਣਤ ਮੁੱਲਖਈਆ ਇਕੱਠਾ ਕਰ ਲਿਆ ਗਿਆ ਸੀ। ਸਿੱਟੇ ਵਜੋਂ ਅਣਗਿਣਤ ਮੁੱਲਖਈਏ ਨੇ ਸਰਹਿੰਦ ਦੀ ਸੈਨਾ ਨਾਲ ਚਮਕੌਰ ਸਾਹਿਬ ਨੂੰ ਚਾਰੇ ਪਾਸਿਆਂ ਤੋਂ ਘੇਰ ਲਿਆ ਸੀ। ਇਸ ਅਚਨਚੇਤ ਪਏ ਘੇਰੇ ਦਾ ਮੁਕਾਬਲਾ ਕਰਨ ਲਈ ਉਸ ਘਰ ਵਿਚ ਜਿਤਨਾ ਕੁ ਪਰਬੰਧ ਹੋ ਸਕਿਆ ਉਹ ਤੁਰਤ-ਫੁਰਤ ਕੀਤਾ ਗਿਆ। ਜ਼ਫਰਨਾਮੇ ਵਿਚ ਗੁਰੂ ਜੀ ਨੇ ਜੋ ਕੁਝ ਵੀ ਜਾਣਕਾਰੀ ਇਸ ਲੜਾਈ ਬਾਰੇ ਦਿੱਤੀ ਹੈ ਉਸ ਅਨੁਸਾਰ "ਕਾਲੀਆਂ ਵਰਦੀਆਂ ਵਾਲੀ ਅਣਗਿਣਤ ਫ਼ੌਜ ਮੱਖੀਆਂ ਦੇ ਝੁੰਡ ਦੀ ਤਰ੍ਹਾਂ ਸ਼ੋਰ ਮਚਾਉਂਦੀ ਹੋਈ ਇਕ ਦਮ ਉਸ ਹਵੇਲੀ 'ਤੇ ਟੁੱਟ ਪਈ ਸੀ।[33] ਚਮਕੌਰ ਸਾਹਿਬ ਨੂੰ ਚਾਰੇ ਪਾਸਿਆਂ ਤੋਂ ਇਸ ਤਰ੍ਹਾਂ ਘੇਰ ਲਿਆ ਸੀ ਜਿਸ ਤਰ੍ਹਾਂ ਫਸਲ ਦੇ ਦੁਆਲੇ ਵਾੜ ਕੀਤੀ ਹੁੰਦੀ ਹੈ। ਕਿਸੇ ਪਾਸੇ ਵੀ ਨਿਕਲਣ ਲਈ ਕੋਈ ਰਸਤਾ ਨਹੀਂ ਸੀ।[34] ਘੇਰਾ ਪਾਉਣ ਵਾਲੀ ਫ਼ੌਜ ਘਰਾਂ ਦੀ ਓਟ ਲੈ ਲੈ ਕੇ ਅੱਗੇ ਹਵੇਲੀ ਵੱਲ ਵੱਧ ਰਹੀ ਸੀ।" ਜ਼ਫਰਨਾਮੇ ਵਿਚ ਦੱਸਿਆ ਗਿਆ ਹੈ ਕਿ "ਜਿਹੜਾ ਵੀ ਕੋਈ ਦੀਵਾਰ ਦੀ ਓਟ ਤੋਂ ਜ਼ਰਾ ਕੁ ਵੀ ਬਾਹਰ ਆਇਆ ਉਹ ਤੁਰੰਤ ਹੀ ਤੀਰਾਂ ਦੀ ਮਾਰ ਦਾ ਸ਼ਿਕਾਰ ਹੋ ਜਾਂਦਾ ਸੀ। ਫਿਰ ਦੀਵਾਰਾਂ ਦੀ ਓਟ ਤੋਂ ਕੋਈ ਵੀ ਸਾਹਮਣੇ ਨਹੀਂ ਆਉਂਦਾ ਸੀ ਅਤੇ ਇਉਂ ਉਹ ਤੀਰਾਂ ਦੀ ਮਾਰ ਤੋਂ ਬਚੇ ਰਹੇ ਸਨ।"[35] ਗੁਰੂ ਸਾਹਿਬ ਅਤੇ ਉਨ੍ਹਾਂ ਦੇ ਮੁੱਠੀ ਭਰ ਸਿੰਘ ਹਵੇਲੀ ਦੇ ਉਪਰੋਂ ਚਾਰੇ ਪਾਸੇ ਤੀਰ ਛੱਡ ਰਹੇ ਸਨ। ਜਿਸ ਤਰ੍ਹਾਂ ਵੀ ਹਵੇਲੀ ਦੀਆਂ ਛੱਤਾਂ ਉਪਰੋਂ ਮੋਰਚੇਬੰਦੀ ਹੋ ਸਕਦੀ ਸੀ ਉਸੇ ਤਰ੍ਹਾਂ ਝੱਟ-ਪੱਟ ਕੀਤੀ ਗਈ ਸੀ। ਕਿਉਂਕਿ ਨਾ ਹੀ ਤਾਂ ਇੱਥੇ ਗੁਰੂ ਸਾਹਿਬ ਦਾ ਲੜਾਈ ਕਰਨ ਦਾ ਕੋਈ ਇਰਾਦਾ ਸੀ ਅਤੇ ਨਾ ਹੀ ਇਹ ਹਵੇਲੀ ਲੜਾਈ ਲਈ ਬਣਾਈ ਗਈ ਸੀ। ਇਹ ਤਾਂ ਇਕ ਦਮ ਘੇਰਾ ਪੈ ਜਾਣ ਕਾਰਣ ਆਪਣਾ ਬਚਾਅ ਕਰਨ ਵਾਲੀ ਗੱਲ ਸੀ। ਸੰਭਵ ਤੌਰ 'ਤੇ ਇਹ ਹਵੇਲੀ ਜ਼ਿਮੀਂਦਾਰ ਦੇ ਪਰਿਵਾਰ ਦੀ ਰਿਹਾਇਸ਼ ਸੀ। ਉਸ ਦੇ ਪਰਿਵਾਰ ਦੀ ਅਤੇ ਉਸ ਜ਼ਿਮੀਂਦਾਰ ਦੀ ਇਸ ਲੜਾਈ ਵਿਚ ਕੀ ਹਾਲਤ ਹੋਈ ਹੋਵੇਗੀ ਇਸ ਬਾਰੇ ਅੰਦਾਜ਼ਾ ਲਗਾਉਣਾ ਕੋਈ ਔਖਾ ਨਹੀਂ ਹੈ।

ਜ਼ਫਰਨਾਮੇ ਵਿਚ ਹਮਲਾ ਕਰਨ ਵਾਲੀ ਫ਼ੌਜ ਦੇ ਇਕ ਜਰਨੈਲ ਦਾ ਨਾਂ ਨਾਹਰ ਖਾਂ ਦੱਸਿਆ ਗਿਆ ਹੈ। ਗੁਰੂ ਜੀ ਦੱਸਦੇ ਹਨ: "ਜਦੋਂ ਨਾਹਰ ਖਾਂ ਨੂੰ ਮੈਂ ਮੈਦਾਨੇ ਜੰਗ ਵਿਚ ਆਇਆ ਦੇਖਿਆ ਤਾਂ ਉਸ ਨੇ ਫੌਰਨ ਹੀ ਮੇਰੇ ਤੀਰ ਦਾ ਸੁਆਦ ਚੱਖਿਆ। ਉਸ ਦੀ ਭਿਆਨਕ ਹੋਈ ਹਾਲਤ ਨੂੰ ਦੇਖ ਕੇ ਬਾਕੀ ਦੇ ਸ਼ੇਖੀਆਂ ਮਾਰਨ ਵਾਲੇ ਪਠਾਣ ਵੀ ਉੱਥੋਂ ਭੱਜ ਗਏ ਸਨ। ਫਿਰ ਲੁਕ-ਛਿਪ ਕੇ ਕੁਝ ਹੋਰ ਪਠਾਣ ਤੇਜ਼ ਹੜ੍ਹ ਵਾਂਗ ਤੀਰ ਅਤੇ ਬੰਦੂਕਾਂ ਲੈ ਕੇ ਹਵੇਲੀ ਉਪਰ ਹਮਲਾ ਕਰਨ ਲਈ ਅੱਗੇ ਵੱਧੇ।" ਇਨ੍ਹਾਂ ਦਾ ਆਗੂ ਜ਼ਫਰਬੇਗ ਸੀ। "ਉਸ ਨੇ ਕੁਝ ਹਮਲੇ ਤਾਂ ਸੂਝ-ਬੂਝ ਨਾਲ ਕੀਤੇ ਪਰ ਕੁਝ ਕੁ ਬੇਸਮਝੀ ਨਾਲ। ਉਸ ਨੇ ਸਾਡੇ ਦੋ ਸਿੰਘਾਂ ਨੂੰ ਮਾਰ ਦਿੱਤਾ ਪਰ ਉਹ ਆਪ ਵੀ ਉਨ੍ਹਾਂ ਦੇ ਤੀਰ ਨਾਲ ਮਾਰਿਆ ਗਿਆ। ਇਹ ਜ਼ਫਰਬੇਗ ਦੀਵਾਰ ਦੀ ਓਟ ਵਿਚ ਹੀ ਰਿਹਾ, ਬਹਾਦਰਾਂ ਵਾਂਗ ਮੇਰੇ ਸਾਹਮਣੇ ਨਹੀਂ ਆਇਆ।"[36] ਇਸ ਤਰ੍ਹਾਂ ਉਹ ਲੁੱਕ-ਛਿਪ ਕੇ ਲੜਦਾ ਹੋਇਆ ਮਾਰਿਆ ਗਿਆ ਸੀ। ਬੰਦੂਕਾਂ ਤੇ ਤੀਰਾਂ ਦੀ ਵਰਖਾ ਦੋਹਾਂ ਪਾਸਿਆਂ ਤੋਂ ਇਤਨੀ ਤੇਜੀ ਨਾਲ ਹੋ ਰਹੀ ਸੀ ਕਿ ਦੋਹਾਂ ਪਾਸਿਆਂ ਦੇ ਕਾਫੀ ਆਦਮੀ ਮਾਰੇ ਜਾ ਚੁੱਕੇ ਸਨ। ਘੇਰਾ ਪਾਉਣ ਵਾਲੀ ਫ਼ੌਜ ਬਹੁਤ ਜ਼ਿਆਦਾ

---

33. *ਜ਼ਫਰਨਾਮਾ*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1988, ਪੰਨਾ 19 ਸ਼ੇਅਰ 26.
34. ਸੈਨਾਪਤਿ, ਧਿਆਉ ਬਾਰ੍ਹਵਾਂ, ਦੋਹਰਾ 19 ਅਤੇ ਸਵੈਯਾ 20.
35. *ਜ਼ਫਰਨਾਮਾ*, ਪੰਨਾ 20.
36. *ਉਕਤ*, ਪੰਨੇ 23-24.

ਗਿਣਤੀ ਵਿਚ ਸੀ ਜਦੋਂ ਕਿ ਗੁਰੂ ਜੀ ਪਾਸ ਹਵੇਲੀ ਵਿਚ ਸਿਰਫ 40-45 ਸਿੰਘ ਹੀ ਸਨ ਅਤੇ ਉਹ ਵੀ ਥੱਕੇ ਹੋਏ ਅਤੇ ਭੁੱਖਣ-ਭਾਣੇ। ਇਸ ਲਈ ਬੇਸ਼ੁਮਾਰ ਮੁੱਲਖਈਏ ਅੱਗੇ ਚਾਲੀ-ਪੰਤਾਲੀ ਭੁੱਖਣ-ਭਾਣੇ ਬੰਦਿਆਂ ਦੀ ਬਹਾਦਰੀ ਵੀ ਕਿੰਨਾ ਕੁ ਸਮਾਂ ਠਹਿਰ ਸਕਦੀ ਸੀ। ਦਿਨ ਛਿਪ ਗਿਆ ਸੀ। ਰਾਤ ਦਾ ਚੰਦਰਮਾ ਨਿਕਲ ਆਇਆ ਸੀ।[37] ਰਾਤ ਨੂੰ ਹੀ ਇਸ ਹਵੇਲੀ ਵਿਚੋਂ ਨਿਕਲਣਾ ਸੀ ਨਹੀਂ ਤਾਂ ਦੂਸਰਾ ਦਿਨ ਚੜ੍ਹੇ ਤੋਂ ਇਸ ਮੁੱਲਖਈਏ ਨੇ ਚਾਰੇ ਪਾਸੇ ਅੱਗ ਲਾ ਦੇਣੀ ਸੀ। ਗੁਰੂ ਸਾਹਿਬ ਅਤੇ ਉਨ੍ਹਾਂ ਦੇ ਗਿਣਤੀ ਦੇ ਸਿੰਘ ਸਾਹਿਬਜ਼ਾਦਾ ਅਜੀਤ ਸਿੰਘ ਦੀ ਕਮਾਂਡ ਹੇਠ ਹਵੇਲੀ ਵਿਚੋਂ ਇਕ ਤੂਫ਼ਾਨ ਦੀ ਤਰ੍ਹਾਂ ਨਿਕਲੇ ਅਤੇ ਦੁਸ਼ਮਣ ਦੀਆਂ ਸਫ਼ਾਂ ਨੂੰ ਚੀਰ ਦੇ ਹੋਏ ਬਾਹਰ ਨਿਕਲਣ ਦੀ ਕੋਸ਼ਿਸ਼ ਕਰਨ ਲੱਗੇ। ਇਸ ਗਹਿਗੱਚ ਲੜਾਈ ਵਿਚ ਸਾਹਿਬਜ਼ਾਦਾ ਅਜੀਤ ਸਿੰਘ, ਸਾਹਿਬਜ਼ਾਦਾ ਜੁਝਾਰ ਸਿੰਘ ਦੂਸਰੇ ਸਿੰਘ ਸਾਥੀਆਂ ਸਮੇਤ ਇਕੱਠੇ ਲੜਦੇ ਹੋਏ ਸ਼ਹੀਦ ਹੋ ਗਏ ਸਨ। ਗੁਰੂ ਗੋਬਿੰਦ ਸਿੰਘ ਜੀ ਸਿਰਫ ਦੋ ਸਾਥੀ ਸਿੰਘਾਂ ਭਾਈ ਦਯਾ ਸਿੰਘ ਅਤੇ ਭਾਈ ਧਰਮ ਸਿੰਘ ਦੇ ਸਮੇਤ ਘੇਰੇ ਵਿਚੋਂ ਨਿਕਲਣ ਵਿਚ ਕਾਮਯਾਬ ਹੋ ਗਏ ਸਨ। ਨਿਰਸੰਦੇਹ ਗੁਰੂ ਜੀ ਲਈ ਇਹ ਬਹੁਤ ਵੱਡਾ ਨੁਕਸਾਨ ਸੀ। ਇਤਨਾ ਵੱਡਾ ਕਿ ਇਸ ਦੀ ਪੂਰਤੀ ਨਹੀਂ ਹੋ ਸਕਦੀ ਸੀ। ਦੋਵੇਂ ਵੱਡੇ ਸਾਹਿਬਜ਼ਾਦੇ ਸ਼ਹੀਦ ਹੋ ਗਏ ਸਨ।

ਚਮਕੌਰ ਸਾਹਿਬ ਦੇ ਘੇਰੇ ਵਿਚੋਂ ਨਿਕਲ ਕੇ ਗੁਰੂ ਸਾਹਿਬ ਰਾਤੋ-ਰਾਤ ਮਾਛੀਵਾੜੇ ਪਹੁੰਚੇ। ਮਾਛੀਵਾੜਾ ਚਮਕੌਰ ਸਾਹਿਬ ਤੋਂ ਪੱਛਮ-ਦੱਖਣ ਦੀ ਤਰਫ 25 ਕੁ ਕਿਲੋਮੀਟਰ ਦੀ ਵਿੱਥ 'ਤੇ ਸਥਿਤ ਕਸਬਾ ਹੈ। ਇੱਥੇ ਗੁਰੂ ਜੀ ਦੇ ਸ਼ਰਧਾਲੂ ਪਠਾਣ ਗਨੀ ਖ਼ਾਨ ਅਤੇ ਨਬੀ ਖ਼ਾਨ ਰਹਿੰਦੇ ਸਨ। ਪਿੰਡ ਵਿਚ ਹੋਰ ਵੀ ਸਿੱਖ ਸੰਗਤਾਂ ਸਨ। ਇੱਥੋਂ ਲੋੜੀਂਦਾ ਆਰਾਮ ਕਰਨ ਉਪਰੰਤ ਅਤੇ ਖਾਣਾ ਵਗੈਰਾ ਛੱਕ ਕੇ ਗੁਰੂ ਜੀ ਅੱਗੇ ਦੀ ਤਰਫ ਰਵਾਨਾ ਹੋਏ। ਇੱਥੇ ਰਹਿਣਾ ਖਤਰੇ ਤੋਂ ਖਾਲੀ ਨਹੀਂ ਸੀ। ਗੁਰੂ ਜੀ ਦਾ ਇਰਾਦਾ ਛੇਤੀ ਤੋਂ ਛੇਤੀ ਮਾਲਵੇ ਦੇ ਪਿੰਡਾਂ ਵਿਚ ਪਹੁੰਚਣ ਦਾ ਸੀ ਤਾਂ ਕਿ ਸਿੱਖ ਸੰਗਤਾਂ ਨੂੰ ਛੇਤੀ ਛੇਤੀ ਇਕੱਠਿਆਂ ਕਰਕੇ ਦੁਸ਼ਮਣ ਦਾ ਮੁਕਾਬਲਾ ਕਰਨ ਦੇ ਯੋਗ ਹੋਇਆ ਜਾਂਦਾ।

## VI

ਮੁਕਤਸਰ, ਜਿਸ ਨੂੰ ਉਸ ਸਮੇਂ ਖਿਦਰਾਣੇ ਦੀ ਢਾਬ ਕਿਹਾ ਜਾਂਦਾ ਸੀ, ਦੀ ਜੰਗ ਗੁਰੂ ਗੋਬਿੰਦ ਸਿੰਘ ਦੇ ਜੀਵਨ ਦੀ ਅਖੀਰਲੀ ਜੰਗ ਸੀ ਜਿਹੜੀ ਉਨ੍ਹਾਂ ਨੇ ਮੁਗ਼ਲ ਹਕੂਮਤ ਦੇ ਸਰਹਿੰਦ ਸੂਬੇ ਦੇ ਸੂਬੇਦਾਰ ਵਜ਼ੀਰ ਖ਼ਾਨ ਵੱਲੋਂ ਭੇਜੀ ਗਈ ਫ਼ੌਜ ਨਾਲ ਕੀਤੀ ਸੀ। ਇਹ ਦੋਵੇਂ ਧਿਰਾਂ ਵਿਚਕਾਰ ਹੋਈ ਗਹਿਗੱਚ ਲੜਾਈ ਸੀ। ਇਸ ਵਿਚ ਗੁਰੂ ਜੀ ਦੀ ਸਪਸ਼ਟ ਜਿੱਤ ਅਤੇ ਵਜ਼ੀਰ ਖ਼ਾਨ ਦੀ ਹਾਰ ਹੋਈ ਸੀ। ਇਹ ਲੜਾਈ 30 ਪੋਹ ਸੰਮਤ 1762 ਬਿ. ਮੁਤਾਬਕ 14-15 ਜਨਵਰੀ 1706 ਈ. ਨੂੰ ਲੜੀ ਗਈ ਸੀ ਅਤੇ ਪਹਿਲੀ ਮਾਘ ਨੂੰ ਸ਼ਹੀਦ ਹੋਏ ਦੋਵੇਂ ਧਿਰਾਂ ਦੇ ਸਿਪਾਹੀਆਂ ਦਾ ਉਨ੍ਹਾਂ ਦੀ ਆਪਣੀ ਆਪਣੀ ਮਰਯਾਦਾ ਅਨੁਸਾਰ ਸੰਸਕਾਰ ਕੀਤਾ ਗਿਆ ਸੀ। ਇਸ ਲੜਾਈ ਵਿਚ ਜੇਤੂ ਹੋਣ ਪਿੱਛੋਂ ਹੀ ਪੂਰੇ ਜੇਤੂ ਅੰਦਾਜ਼ ਵਿਚ ਗੁਰੂ ਜੀ ਨੇ ਬਾਦਸ਼ਾਹ ਔਰੰਗਜ਼ੇਬ ਨੂੰ *ਜ਼ਫ਼ਰਨਾਮਾ* (ਜਿੱਤ ਨੂੰ ਦਰਸਾਉਣ ਵਾਲਾ ਪੱਤਰ) ਲਿਖਿਆ ਸੀ।

ਮੁਕਤਸਰ ਦੀ ਲੜਾਈ ਕੁਝ ਪੱਖੋਂ ਕਾਫੀ ਵਿਵਾਦਪੂਰਨ ਵੀ ਹੈ। ਮਿਸਾਲ ਦੇ ਤੌਰ 'ਤੇ ਇਸ ਲੜਾਈ ਦੀ ਮਿਤੀ ਵਾਲਾ ਪੱਖ ਬਹੁਤ ਵਿਵਾਦਮਈ ਹੈ। ਇਸ ਪੱਖ ਦੇ ਸਪਸ਼ਟ ਨਾ ਹੋਣ ਕਰਕੇ ਇਸ

---

37. ਉਕਤ, ਸ਼ੇਅਰ 42.

ਸਮੇਂ ਹੀ ਵਾਪਰੀਆਂ ਹੋਰ ਘਟਨਾਵਾਂ ਬਾਰੇ ਵੀ ਸਪਸ਼ਟ ਰੂਪ ਵਿਚ ਕੁਝ ਨਹੀਂ ਕਿਹਾ ਜਾ ਸਕਦਾ। ਜੇਕਰ ਮੁਕਤਸਰ ਦੀ ਲੜਾਈ ਦੀ ਮਿਤੀ ਸਪਸ਼ਟ ਹੋ ਜਾਂਦੀ ਹੈ ਤਾਂ ਇਸੇ ਹੀ ਸਮੇਂ ਵਾਪਰੀਆਂ ਘਟਨਾਵਾਂ ਦਾ ਵੇਰਵਾ ਵੀ ਆਪਣੇ ਆਪ ਸਪਸ਼ਟ ਹੋ ਸਕਦਾ ਹੈ। ਮਿਸਾਲ ਦੇ ਤੌਰ 'ਤੇ *ਜ਼ਫਰਨਾਮਾ* ਲਿਖੇ ਜਾਣ ਦੀ ਗੱਲ ਹੀ ਹੈ। ਜੇਕਰ ਮੁਕਤਸਰ ਦੀ ਜੰਗ 1762 ਬਿ. ਦੀ ਹੀ ਪੋਹ-ਮਾਘ ਨੂੰ ਹੋਈ ਸੀ ਤਾਂ ਸਪਸ਼ਟ ਹੈ ਕਿ *ਜ਼ਫਰਨਾਮਾ* ਇਸ ਲੜਾਈ ਦੀ ਜਿੱਤ ਪਰਾਪਤ ਕਰਨ ਮਗਰੋਂ ਲਿਖਿਆ ਗਿਆ ਸੀ। ਇਸ ਦੇ ਨਾਲ ਹੀ ਗੁਰੂ ਜੀ ਦੀਆਂ ਮਾਲਵੇ ਵਿਚਲੀਆਂ ਥਾਵਾਂ ਦੀ ਯਾਤਰਾ ਬਾਰੇ ਵੀ ਸਪਸ਼ਟ ਰੂਪ ਵਿਚ ਲਿਖਿਆ ਜਾ ਸਕਦਾ ਹੈ।

ਮੁਕਤਸਰ ਦੀ ਲੜਾਈ ਦੀ ਮਿਤੀ ਬਾਰੇ ਦੋ ਮੱਤ ਚਲ ਰਹੇ ਹਨ। ਇਕ ਮੱਤ ਅਨੁਸਾਰ ਇਹ ਲੜਾਈ 1705 ਈ. ਦੇ ਪੋਹ ਮਹੀਨੇ ਦੇ ਅੰਤਿਮ ਦਿਨ ਲੜੀ ਗਈ ਸੀ। ਦੂਜੇ ਮੱਤ ਅਨੁਸਾਰ ਇਹ ਲੜਾਈ 1706 ਈ. ਦੇ ਵਿਸਾਖ ਮਹੀਨੇ ਦੀ ਤਿੰਨ ਤਾਰੀਖ ਨੂੰ ਲੜੀ ਗਈ ਸੀ। *ਸ੍ਰੀ ਗੁਰ ਸੋਭਾ* ਜੈਸੀ ਸਮਕਾਲੀ ਲਿਖਤ ਮੁਕਤਸਰ ਦੀ ਲੜਾਈ ਦੀ ਪਹਿਲੀ ਮਿਤੀ (30 ਪੋਹ) ਨੂੰ ਦਰਸਾਉਂਦੀ ਹੈ ਅਤੇ ਕੋਇਰ ਸਿੰਘ ਦੀ *ਗੁਰਬਿਲਾਸ*, *ਗੁਰੂ ਕੀਆਂ ਸਾਖੀਆਂ* ਅਤੇ ਕਨ੍ਹੱਈਆ ਲਾਲ ਦੀ *ਤਾਰੀਖ-ਏ-ਪੰਜਾਬ* ਇਸ ਗੱਲ ਦੀ ਪਰੋੜ੍ਹਤਾ ਕਰਦੀਆਂ ਹਨ। ਵਿਸਾਖ ਮਹੀਨੇ ਵਿਚ ਲੜਾਈ ਹੋਣ ਦੀ ਗੱਲ *ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ* ਵਿਚ ਆਈ ਡੇਲੇ ਤੋੜਨ ਦੀ ਕਥਾ ਨੂੰ ਆਧਾਰ ਬਣਾ ਕੇ ਅਪਣਾਈ ਗਈ ਹੈ।[1] ਗਯਾਨੀ ਗਯਾਨ ਸਿੰਘ ਨੇ ਇਸ ਗੱਲ ਦੀ ਪੁਸ਼ਟੀ ਕਰਦਿਆਂ ਇਹ ਲੜਾਈ 21 ਬਿਸਾਖ, ਸੰਮਤ 1762 ਬਿ. ਮੁਤਾਬਕ ਮਈ ਦਾ ਪਹਿਲਾ ਹਫਤਾ 1705 ਈ. ਨੂੰ ਹੋਈ ਦੱਸਿਆ ਹੈ।[2] ਇਸ ਗੱਲ ਨੂੰ ਮੰਨਣ ਵਾਲਿਆਂ ਦਾ ਤਰਕ ਹੈ ਕਿ ਡੇਲੇ ਸਿਰਫ ਵਿਸਾਖ ਦੇ ਮਹੀਨੇ ਹੀ ਲੱਗਦੇ ਹਨ। ਕਿਉਂਕਿ ਗੁਰੂ ਸਾਹਿਬ ਨੇ ਸਿੱਖਾਂ ਨੂੰ ਕਰੀਰਾਂ ਤੋਂ ਡੇਲੇ ਤੋੜ ਕੇ ਖਾਣ ਦੀ ਗੱਲ ਕਹੀ ਹੈ। ਇਸ ਕਰਕੇ ਜ਼ਰੂਰ ਹੀ ਇਹ ਮਹੀਨਾ ਵਿਸਾਖ ਦਾ ਹੋਵੇਗਾ। ਚੇਤੇ ਰਹਿਣਾ ਚਾਹੀਦਾ ਹੈ ਕਿ *ਸਾਖੀ ਪੋਥੀ* ਦੀ ਲਿਖਤ ਬਹੁਤ ਪਿੱਛੋਂ ਦੀ ਲਿਖਤ ਹੈ ਅਤੇ ਇਹ ਸਿਰਫ ਲੋਕ-ਕਥਾਵਾਂ ਦਾ ਹੀ ਸੰਗਰਹਿ ਹੈ। ਡੇਲੇ ਤੋੜਨ ਦੀ ਗੱਲ ਪਤਾ ਨਹੀਂ ਗੁਰੂ ਜੀ ਦੀ ਕਿਸ ਯਾਤਰਾ ਨਾਲ ਸਬੰਧਤ ਹੈ। ਗੁਰੂ ਜੀ ਨੇ ਮਾਲਵੇ ਵਿਚ ਇਕ ਤੋਂ ਵੱਧ ਵਾਰ ਯਾਤਰਾਵਾਂ ਕੀਤੀਆਂ ਸਨ। ਇਹ ਗੱਲ ਕਿਸੇ ਵੀ ਯਾਤਰਾ ਨਾਲ ਸਬੰਧਤ ਹੋ ਸਕਦੀ ਹੈ। ਇਸ ਲਈ ਇਸ ਸਾਧਾਰਨ ਤਰਕ ਦੇ ਆਧਾਰ 'ਤੇ ਲੜਾਈ ਦੀ ਮਿਤੀ ਨਿਸ਼ਚਤ ਨਹੀਂ ਕੀਤੀ ਜਾ ਸਕਦੀ।

ਕਵੀ ਸੈਨਾਪਤਿ ਨੇ ਸਪਸ਼ਟ ਰੂਪ ਵਿਚ ਲਿਖਿਆ ਹੈ ਕਿ ਗੁਰੂ ਸਾਹਿਬ ਚਮਕੌਰ ਸਾਹਿਬ ਦੇ ਘੇਰੇ ਵਿਚੋਂ ਨਿਕਲ ਕੇ ਬੈਰਾੜਾਂ ਦੇ ਇਲਾਕੇ ਵੱਲ ਗਏ ਸਨ ਅਤੇ ਉੱਥੋਂ ਇਕ ਵਿਸ਼ਾਲ ਪਾਣੀ ਵਾਲੇ ਤਲਾਬ (ਢਾਬ) 'ਤੇ ਪਹੁੰਚ ਕੇ ਜੰਗੀ ਖਾਲਸੇ ਦੀ ਛਾਉਣੀ ਕੀਤੀ ਸੀ।

*ਛੋਡ ਚਮਕੌਰ ਤਾਹੀ ਸਮੈ ਰੂਪ ਜੋ ਧਾਰਿ ਦਿਸ ਔਰ ਆਯੋ।*

..........................

*ਤਬ ਪ੍ਰਭ ਬੈਰਾਰਨ ਮਹਿ ਆਏ। ਸਭ ਸਿੰਘਨ ਮਿਲ ਦਰਸ਼ਨ ਪਾਏ।*

..........................

*ਸਾਇਰ ਏਕ ਅਪਾਰ ਸੁਰ ਸੁਭਰ ਭਰਿਓ ਤਿਹ ਨੀਰ।*
*ਤਿਹ ਥਾਂ ਕੀਨੀ ਛਾਵਨੀ ਗੋਬਿੰਦ ਸਿੰਘ ਪ੍ਰਵੀਨ।*[3]

---

1. *ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ*, ਅੰਮ੍ਰਿਤਸਰ 1968, ਪੰਨਾ 50 (ਅੱਗੇ ਤੋਂ ਸਿਰਫ ਸਾਖੀ ਪੋਥੀ)।
2. ਗਯਾਨ ਸਿੰਘ, *ਤਵਾਰੀਖ ਗੁਰੂ ਖਾਲਸਾ* (ਪੱਥਰ ਛਾਪ), ਸਿਆਲਕੋਟ, 1891, ਪੰਨਾ 339.
3. *ਸ੍ਰੀ ਗੁਰ ਸੋਭਾ*, ਅਧਿਆਏ ਤੇਰਵਾਂ, ਬੰਦ ਦੂਜਾ, ਛੇਵਾਂ ਅਤੇ ਨੌਂਵਾਂ।

ਇਨ੍ਹਾਂ ਟੂਕਾਂ ਤੋਂ ਇਹ ਹੀ ਗੱਲ ਸਾਹਮਣੇ ਆਉਂਦੀ ਹੈ ਕਿ ਗੁਰੂ ਸਾਹਿਬ ਚਮਕੌਰ ਸਾਹਿਬ ਤੋਂ ਸਿੱਧਾ ਹੀ ਕੁਝ ਇਕ ਪੜਾਅ ਕਰਦੇ ਹੋਏ ਮੁਕਤਸਰ ਵਾਲੇ ਅਸਥਾਨ 'ਤੇ ਪਹੁੰਚ ਗਏ ਸਨ। ਚਮਕੌਰ ਸਾਹਿਬ ਤੋਂ ਲੈ ਕੇ ਮੁਕਤਸਰ ਦਾ ਪੰਧ ਭਾਵੇਂ ਲੰਮਾ ਨਹੀਂ ਸੀ ਪਰ ਇਹ ਰਸਤਾ ਸਿੱਧਾ ਵੀ ਨਹੀਂ ਸੀ। ਗੁਰੂ ਜੀ ਨੂੰ ਸਿੰਘਾਂ ਦੇ ਇਕੱਠੇ ਕਰਨ ਦੀ ਜ਼ਰੂਰਤ ਸੀ। ਇਹ ਜ਼ਰੂਰਤ ਪਿੰਡਾਂ ਵਿਚ ਖ਼ੁਦ ਜਾ ਕੇ ਜਾਂ ਸੁਨੇਹੇ ਭੇਜ ਕੇ ਹੀ ਪੂਰੀ ਹੋ ਸਕਦੀ ਸੀ। ਮਾਲਵੇ ਦਾ ਸਾਰਾ ਇਲਾਕਾ ਗੁਰੂ ਜੀ ਦੇ ਨਾਲ ਸੀ। ਇਸ ਕਰਕੇ ਗੁਰੂ ਸਾਹਿਬ ਚਮਕੌਰ ਸਾਹਿਬ ਤੋਂ ਮਾਛੀਵਾੜਾ ਹੁੰਦੇ ਹੋਏ ਉਨ੍ਹਾਂ ਪਿੰਡਾਂ ਵਿਚੋਂ ਦੀ ਗੁਜ਼ਰੇ ਸਨ ਜਿੱਥੇ ਜਿੱਥੇ ਸਿੰਘ ਨੌਜੁਆਨ ਅਤੇ ਹੋਰ ਲੋੜੀਂਦਾ ਸਮਾਨ ਮਿਲ ਸਕਦਾ ਸੀ। ਮਾਛੀਵਾੜੇ ਤੋਂ ਅੱਗੇ ਚੱਲਣ ਸਮੇਂ ਜਿਨ੍ਹਾਂ ਕੁਝ ਗੱਲਾਂ ਨੂੰ ਭਾਵਪੂਰਤ ਮੰਨਿਆ ਜਾ ਸਕਦਾ ਹੈ ਉਹ ਪਰਤੀਕਾਤਮਕ ਹੀ ਹਨ। ਆਮ ਲਿਖਤਾਂ ਵਿਚ ਫਜ਼ੂਲ ਦੀਆਂ ਗੱਲਾਂ ਜੋੜ ਕੇ ਗੁਰੂ ਜੀ ਦੇ ਸਾਰੇ ਸਫਰ ਨੂੰ ਮਿਥਿਹਾਸਕ ਬਣਾ ਕੇ ਰੱਖ ਦਿੱਤਾ ਗਿਆ ਹੈ। ਜਿਉਂ ਹੀ ਚਮਕੌਰ ਸਾਹਿਬ ਵਿਖੇ ਘੇਰਾ ਪਾਉਣ ਵਾਲੀ ਫ਼ੌਜ ਨੂੰ ਪਤਾ ਲੱਗਿਆ ਕਿ ਗੁਰੂ ਸਾਹਿਬ ਉਸ ਦੇ ਘੇਰੇ ਵਿਚੋਂ ਨਿਕਲ ਗਏ ਹਨ, ਉਸ ਨੇ ਉਸੇ ਸਮੇਂ ਹੀ ਗੁਰੂ ਜੀ ਦਾ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ ਸੀ। ਗਯਾਨੀ ਗਯਾਨ ਸਿੰਘ ਇਸ ਬਾਰੇ ਲਿਖਦਾ ਹੈ ਕਿ ਚਮਕੌਰ ਦੀ ਗੜ੍ਹੀ ਵਿਚੋਂ ਸ਼ਹੀਦ ਸਿੰਘਾਂ ਵਿਚੋਂ ਕੁਝ ਫ਼ੌਜੀ ਜਰਨੈਲ ਗੁਰੂ ਜੀ ਦੀ ਲਾਸ਼ ਦੀ ਭਾਲ ਕਰਦੇ ਸਨ। ਉਨ੍ਹਾਂ ਨੂੰ ਜਦ ਪਤਾ ਲੱਗਿਆ ਕਿ ਇਨ੍ਹਾਂ ਵਿਚ ਗੁਰੂ ਜੀ ਦੀ ਲਾਸ਼ ਨਹੀਂ ਹੈ ਤਾਂ ਉਨ੍ਹਾਂ ਨੇ ਪਿੰਡਾਂ ਦੇ ਪਿੰਡ ਛਾਣ ਮਾਰੇ ਤਾਂ ਕਿ ਗੁਰੂ ਜੀ ਨੂੰ ਪਕੜਿਆ ਜਾ ਸਕੇ।[4] ਗੁਰੂ ਜੀ ਬਹੁਤ ਦੂਰ ਜਾ ਚੁੱਕੇ ਸਨ। ਮਾਛੀਵਾੜੇ ਲੋੜੀਂਦਾ ਆਰਾਮ ਕਰਨ ਉਪਰੰਤ ਅਤੇ ਭੋਜਨ ਪਾਣੀ ਛੱਕਣ ਉਪਰੰਤ ਉਹ ਵਾਹੋ-ਦਾਹੀ ਅੱਗੇ ਨੂੰ ਰਵਾਨਾ ਹੋ ਗਏ ਸਨ। ਜਦੋਂ ਇਉਂ ਫ਼ੌਜ ਪਿੱਛੇ ਪਈ ਹੋਵੇ ਤਾਂ ਨਾ ਹੀ ਕਿਸੇ ਦੇ ਚਉਬਾਰੇ ਵਿਚ ਸੌਣ ਦਾ ਸਮਾਂ ਹੁੰਦਾ ਹੈ ਅਤੇ ਨਾ ਹੀ ਲੋਕਾਂ ਦੇ ਘਰੋਂ ਘਰੀਂ ਜਾ ਕੇ ਭੇਟਾਂ-ਨਜ਼ਰਾਨੇ ਲੈਣ ਦਾ ਸਮਾਂ ਹੁੰਦਾ ਹੈ। ਗੁਰੂ ਜੀ ਸਾਹਮਣੇ ਤਾਂ ਮੁੱਖ ਨਿਸ਼ਾਨਾ ਛੇਤੀ ਤੋਂ ਛੇਤੀ ਪਿੰਡਾਂ ਵਿਚੋਂ ਸਿੰਘਾਂ ਨੂੰ ਇਕੱਠੇ ਕਰਨ ਦਾ ਸੀ ਤਾਂ ਕਿ ਪਿੱਛਾ ਕਰਦੀ ਆ ਰਹੀ ਫ਼ੌਜ ਦਾ ਕਿਸੇ ਨਾ ਕਿਸੇ ਤਰੀਕੇ ਨਾਲ ਮੁਕਾਬਲਾ ਕੀਤਾ ਜਾ ਸਕੇ।

ਮਾਛੀਵਾੜੇ ਵਿਚ ਗਨੀ ਖ਼ਾਨ ਅਤੇ ਨਬੀ ਖ਼ਾਨ ਜੈਸੇ ਸ਼ਰਧਾਲੂ ਲੋਕਾਂ ਦਾ ਜ਼ਿਕਰ ਆਉਂਦਾ ਹੈ। ਜ਼ਰੂਰ ਹੀ ਇਨ੍ਹਾਂ ਨੇ ਗੁਰੂ ਜੀ ਦੀ ਇਸ ਔਖੇ ਸਮੇਂ ਵਿਚ ਮਦਦ ਕੀਤੀ ਹੋਵੇਗੀ। ਗੁਰੂ ਸਾਹਿਬ ਮਾਛੀਵਾੜੇ ਤੋਂ ਲੱਲ ਕਲਾਂ ਅਤੇ ਘੁਲਾਲ ਆਦਿ ਪਿੰਡਾਂ ਵਿਚੋਂ ਦੀ ਜਾਂ ਇਨ੍ਹਾਂ ਪਿੰਡਾਂ ਦੀਆਂ ਜੂਹਾਂ ਵਿਚੋਂ ਦੀ ਹੁੰਦੇ ਹੋਏ ਰਾਮਪੁਰ ਕਟਾਣੀ ਪਿੰਡ ਪਹੁੰਚ ਗਏ। ਇਸੇ ਪਿੰਡ ਵਿਚ ਇਕ ਘੁੰਗਰਾਲੀ ਪਿੰਡ ਦਾ ਕੰਡਾ ਨਾਂ ਦਾ ਮਿਸਤਰੀ ਰਹਿੰਦਾ ਸੀ ਜਿਹੜਾ ਸਰਕਾਰੀ ਫ਼ੌਜਾਂ ਨੂੰ ਵਧੀਆ ਵਧੀਆ ਹਥਿਆਰ ਤਿਆਰ ਕਰਕੇ ਦਿੰਦਾ ਹੁੰਦਾ ਸੀ। ਇਸ ਨੇ ਗੁਰੂ ਜੀ ਦੀ ਸੇਵਾ ਵਿਚ ਇਕ ਕਮਾਨ, ਬਾਈ ਤੀਰ, ਦੋ ਤਲਵਾਰਾਂ, ਦੋ ਤਮੰਚੇ ਭੇਟਾ ਕੀਤੇ ਸਨ।[5] ਇਨ੍ਹਾਂ ਹਥਿਆਰਾਂ ਨਾਲ ਪੂਰੀ ਤਰ੍ਹਾਂ ਲੈਸ ਹੋ ਕੇ ਗੁਰੂ ਸਾਹਿਬ ਅਗਾਂਹ ਨੂੰ ਚਲਦੇ ਹੋਏ ਆਲਮਗੀਰ ਪਹੁੰਚੇ। ਇੱਥੇ ਭਾਈ ਨਿਗਾਹੀਆ ਲੌਂਗੋਵਾਲ ਨਿਵਾਸੀ ਦੁੱਲਟਾਂ ਦੇ ਜੱਟ ਕਬੀਲੇ ਨਾਲ ਗੁਰੂ ਜੀ ਨੂੰ ਆ ਮਿਲਿਆ। ਉਸ ਨੇ ਇਕ ਘੋੜਾ ਅਤੇ ਇਕ ਜੁੱਤੀ ਦਾ ਜੋੜਾ ਗੁਰੂ ਜੀ

---

4. *ਸ੍ਰੀ ਗੁਰ ਪੰਥ ਪ੍ਰਕਾਸ਼* (ਪੱਥਰ ਛਾਪ ਦੂਜੀ), ਅੰਮ੍ਰਿਤਸਰ, 1889, ਪੰਨਾ 206.
5. ਗਯਾਨ ਸਿੰਘ, *ਤਵਾਰੀਖ ਗੁਰੂ ਖਾਲਸਾ*, (ਪੱਥਰ ਛਾਪ), ਸਿਆਲਕੋਟ, 1891, ਪੰਨਾ 333.

ਦੀ ਭੇਟਾ ਕੀਤਾ।[6] ਰਵਾਂ-ਰਵੀਂ ਗੁਰੂ ਜੀ ਹੇਹਰ ਪੁੱਜੇ। ਉੱਥੇ ਪਿੰਡ ਦੇ ਬਾਹਰਵਾਰ ਹੀ ਡੇਰਾ ਲਾਇਆ ਸੀ। ਉਸ ਪਿੰਡ ਦੇ ਹਿੰਦੂ ਅਤੇ ਮੁਸਲਮਾਨ ਸਾਰੇ ਹੀ ਪਤਾ ਲੱਗਣ 'ਤੇ ਗੁਰੂ ਜੀ ਨੂੰ ਆ ਮਿਲੇ। ਉਦਾਸੀ ਡੇਰੇ ਦਾ ਮੁਖੀ ਮਹੰਤ ਕਿਰਪਾਲ ਦਾਸ ਵੀ ਗੁਰੂ ਜੀ ਕੋਲ ਪਹੁੰਚਿਆ।[7] ਇੱਥੋਂ ਅੱਗੇ ਰਾਏਕੋਟ ਪਿੰਡ ਪਹੁੰਚੇ। ਇੱਥੇ ਦਾ ਚੌਧਰੀ ਰਾਇ ਕੱਲ੍ਹਾ ਅੱਗੋਂ ਆ ਮਿਲਿਆ। ਉਹ ਗੁਰੂ ਜੀ ਨਾਲ ਲੰਮੇ ਜੱਟ ਪੁਰੇ ਪਿੰਡ ਤੱਕ ਆਇਆ। ਰਾਇ ਕੱਲ੍ਹਾ ਨੇ ਆਪਣੇ ਇਕ ਭਰੋਸੇਯੋਗ ਬੰਦੇ ਨੂਰੇ ਮਾਹੀ ਨੂੰ ਸਰਹਿੰਦ ਭੇਜਿਆ ਤਾਂ ਕਿ ਉਹ ਗੁਰੂ ਜੀ ਦੇ ਦੋ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਜੀ ਦਾ ਪਤਾ ਲੈ ਕੇ ਆਵੇ। ਇਸੇ ਹੀ ਥਾਂ 'ਤੇ ਉਸ ਨੇ ਇਹ ਦੁੱਖਦਾਈ ਖਬਰ ਦਿੱਤੀ ਸੀ ਕਿ ਉਨ੍ਹਾਂ ਨੂੰ ਸਰਹਿੰਦ ਦੇ ਸੂਬੇਦਾਰ ਨੇ ਸ਼ਹੀਦ ਕਰ ਦਿੱਤਾ ਹੈ। ਇਨ੍ਹਾਂ ਦੁੱਖਦਾਈ ਖ਼ਬਰਾਂ ਨੇ ਗੁਰੂ ਜੀ ਦੀ ਦਰਿੜ੍ਹਤਾ ਨੂੰ ਹੋਰ ਵੀ ਪਕੇਰਾ ਕਰ ਦਿੱਤਾ ਸੀ। ਉਹ ਦਰਿੜ੍ਹ ਇਰਾਦੇ ਨਾਲ ਅਜਿਹੇ ਜ਼ਾਲਮਾਂ ਨੂੰ ਖ਼ਤਮ ਕਰਨ ਲਈ ਛੇਤੀ ਤੋਂ ਛੇਤੀ ਖਾਲਸਾ ਸਿੰਘਾਂ ਨੂੰ ਇਕੱਠੇ ਕਰਕੇ ਇਨ੍ਹਾਂ ਦੇ ਦੰਦ ਭੰਨਣੇ ਚਾਹੁੰਦੇ ਸਨ। ਤਖਤੂ ਪੁਰੇ ਪਹੁੰਚ ਕੇ ਪਿੰਡ ਦੇ ਬਾਹਰਵਾਰ ਗੁਰੂ ਜੀ ਨੇ ਆਪਣੀ ਵਹੀਰ ਨਾਲ ਇਕ ਢਾਬ ਦੇ ਕਿਨਾਰੇ 'ਤੇ ਡੇਰਾ ਕੀਤਾ। ਗੁਰੂ ਜੀ ਨਾਲ ਇਸ ਸਮੇਂ ਤੱਕ ਬਹੁਤ ਲੋਕ ਰਲ ਗਏ ਸਨ। ਉਨ੍ਹਾਂ ਦੀ ਵਹੀਰ ਪੂਰੇ ਤਨ-ਮਨ ਨਾਲ ਸਰਹਿੰਦ ਦੀ ਫ਼ੌਜ ਦਾ ਮੁਕਾਬਲਾ ਕਰਨ ਲਈ ਇਕੱਠੀ ਹੋ ਰਹੀ ਸੀ। ਮਧੇਅ ਪਿੰਡ ਵਿਚ ਇਕ ਉਮਰਦੀਨ ਨਾਂ ਦਾ ਹਕੀਮ ਰਹਿੰਦਾ ਸੀ। ਇਸ ਨੇ ਗੁਰੂ ਜੀ ਦੇ ਜ਼ਖ਼ਮਾਂ ਦੀ ਮਲ੍ਹਮ-ਪੱਟੀ ਕੀਤੀ ਸੀ।[8] ਇੱਥੋਂ ਚਲਦਾ ਹੋਇਆ ਇਹ ਦਲ ਭਦੌੜ ਜਾ ਪਹੁੰਚਿਆ। ਇੱਥੇ ਛਿੱਬਰ ਬਰਾਹਮਣਾਂ ਦੇ ਖ਼ਾਨਦਾਨ ਵਿਚੋਂ ਇਕ ਭਾਈ ਚਰਨ ਦਾਸ ਛਿੱਬਰ ਰਹਿੰਦਾ ਸੀ। ਇਹ ਸਿੱਖ ਧਰਮ ਦਾ ਪਰਚਾਰਕ ਸੀ। ਇਸ ਨੇ ਆਪਣੇ ਪਿੰਡ ਵਿਚੋਂ ਗੁਰੂ ਜੀ ਦੇ ਦਲ ਲਈ ਰਸਦ-ਪਾਣੀ ਇਕੱਠਾ ਕਰਕੇ ਦਿੱਤਾ। ਭਦੌੜ ਵਿਖੇ ਗੁਰੂ ਸਾਹਿਬ ਪੋਹ ਮਹੀਨੇ ਦੀ 21 ਤਾਰੀਖ ਨੂੰ ਪਹੁੰਚੇ ਸਨ।[9]

ਇਸ ਸਮੇਂ ਤੱਕ ਗੁਰੂ ਜੀ ਪਾਸ ਸਿੰਘਾਂ ਦਾ ਇਕ ਬਹੁਤ ਵੱਡਾ ਦਲ ਇਕੱਠਾ ਹੋ ਗਿਆ ਸੀ। ਇਹ ਸਮੁੱਚਾ ਵਹੀਰ ਗੁਰੂ ਜੀ ਦੀ ਅਗਵਾਈ ਹੇਠ ਦੀਨਾਂ-ਕਾਂਗੜ ਪਹੁੰਚਿਆ। "ਦੀਨਾ-ਕਾਂਗੜ ਦਾ ਚੌਧਰੀ ਰਾਇ ਸ਼ਮੀਰ ਚੰਦ ਛੋਟੀ ਜਿਹੀ ਰਿਆਸਤ ਦਾ ਮਾਲਕ ਸੀ ਤੇ ਇਹ ਰਿਆਸਤ ਧਾਲੀਵਾਲ ਜ਼ਿਮੀਂਦਾਰਾਂ ਦੀ ਸੀ। ਇਸ ਚੌਧਰੀ ਦੇ ਦੋ ਲਘੂ ਭਾਈ ਚੌਧਰੀ ਲਖਮੀਰ ਚੰਦ ਤੇ ਤਖ਼ਤ ਮੱਲ ਸਨ।"[10] ਇਸ ਪਿੰਡ ਵਿਚ ਇਕ ਦੇਸਾ ਨਾਂ ਦਾ ਸਿੱਖ ਪਰਚਾਰਕ ਵੀ ਸੀ। ਗੁਰੂ ਜੀ ਨੇ ਆਪਣਾ ਨਿਵਾਸ ਉਸ ਦੇ ਘਰ ਵਿਚ ਕੀਤਾ। ਗੁਰੂ ਜੀ ਦਾ ਸਾਰਾ ਵਹੀਰ ਦੀਨੇ ਦੇ ਧਾਲੀਵਾਲ ਜੱਟਾ ਨੇ ਆਪਣੇ ਪਾਸ ਰੱਖਿਆ ਸੀ। ਲੰਗਰ-ਪਾਣੀ ਦਾ ਸਾਰਾ ਖਰਚਾ ਇਹ ਹੀ ਅਦਾ ਕਰਦੇ ਸਨ। ਦੀਨਾਂ-ਕਾਂਗੜ ਸਰਹਿੰਦ ਦੇ ਨਾਜ਼ਮ ਦੇ ਅਧੀਨ ਧਾਲੀਵਾਲ ਜੱਟ ਕਬੀਲੇ ਦਾ ਅਰਧ-ਸੁਤੰਤਰ ਜੇਹਾ ਇਲਾਕਾ ਸੀ। ਇਹ ਧਾਲੀਵਾਲ ਕਬੀਲਾ ਵੀ ਮਾਲਵੇ ਦੇ ਹੋਰਨਾਂ ਜੱਟ ਕਬੀਲਿਆਂ ਵਾਂਗ ਸਿੱਖ ਧਰਮ ਵਿਚ ਪਰਵੇਸ਼

---

6. *ਉਕਤ*, ਪੰਨਾ 333.
7. ਸੇਵਾ ਸਿੰਘ ਕੌਸ਼ਿਸ਼, *ਗੁਰੂ ਕੀਆਂ ਸਾਖੀਆਂ* (ਸੰ. ਪਿਆਰਾ ਸਿੰਘ ਪਦਮ), ਪਟਿਆਲਾ, 1986, ਪੰਨਾ 152.
8. *ਉਕਤ*, ਪੰਨਾ 155.
9. *ਉਕਤ*, ਪੰਨਾ ਉਹੀ।
10. *ਗੁਰੂ ਕੀਆ ਸਾਖੀਆਂ*, ਪੰਨਾ 155.

ਕੀਤਾ ਹੋਇਆ ਸੀ। ਦੀਨੇ ਵਿਖੇ ਗੁਰੂ ਜੀ ਦੀ ਆਮਦ ਦਾ ਚਾਰੇ ਪਾਸੇ ਪਤਾ ਲੱਗ ਗਿਆ ਸੀ। ਪਤਾ ਲੱਗਣ ਤੇ "ਮਾਲਵੇ ਦੇਸ਼ ਦੇ ਸਿੱਖ ਨਜ਼ਰ ਭੇਟ ਦਸਵੰਧ ਦੀ ਦੌਲਤ ਲੈ ਕੇ ਦਰਸ਼ਨਾਂ ਨੂੰ ਆਉਣ ਲੱਗੇ। ਫਿਰ ਭਾਈ ਰੂਪੇ ਤਖਾਣ ਸਿੱਖ ਦੇ ਪੋਤਰੇ ਪਰਮ ਸਿੰਘ ਅਤੇ ਧਰਮ ਸਿੰਘ, ਇਹ ਦੋਵੇਂ ਗੁਰੂ ਹਰਿ ਗੋਬਿੰਦ ਸਾਹਿਬ ਦੇ ਸ਼ਸ਼ਤਰ ਬਖ਼ਸ਼ੇ ਹੋਏ ਲੈ ਕੇ ਆਏ ਤੇ ਹੋਰ ਨਜ਼ਰ ਭੇਟਾ ਸਮੇਤ ਗੁਰੂ ਜੀ ਨੂੰ ਅਰਪਣ ਕਰ ਦਿੱਤੇ। ਇਨ੍ਹਾਂ ਨੂੰ ਦੇਖ ਕੇ ਗੁਰੂ ਸਾਹਿਬ ਬਹੁਤ ਖੁਸ਼ ਹੋਏ। ਜਦ ਮਾਲਵੇ ਦੇਸ਼ ਵਿਚ ਖ਼ਬਰਾਂ ਹੋਈਆਂ ਤਾਂ ਬੈਰਾੜ ਤੇ ਫੂਲ ਕੇ, ਧਾਲੀਵਾਲ, ਗਿੱਲ, ਚਹਿਲ, ਰੰਧਾਵੇ, ਕਾਲੇ, ਮਾਨ, ਮਾਹਲ, ਦੁੱਲਟ, ਆਦਿਕ ਦੇਸੀ ਜ਼ਿਮੀਂਦਾਰ ਤੇ ਭਾਈ ਬਹਿਲੋ, ਭਗਤੂ, ਭਾਈ ਮੂਲ ਚੰਦ, ਭੁੰਦੜ, ਸੰਦਾਂ ਜਹਾਂਦਾ, ਰਤਨਾ ਆਦਿਕ ਸਿੱਖ ਸੰਗਤਾਂ ਨੂੰ ਨਾਲ ਲੈ ਕੇ ਗੁਰੂ ਜੀ ਪਾਸ ਪਹੁੰਚ ਗਏ।"[11]

ਦੇਖਦਿਆਂ ਹੀ ਸਿੰਘਾਂ ਦਾ ਬਹੁਤ ਵੱਡਾ ਦਲ ਗੁਰੂ ਜੀ ਦੀ ਅਗਵਾਈ ਹੇਠ ਕਾਇਮ ਹੋ ਗਿਆ। ਪਿੱਛੋਂ ਸਰਹਿੰਦ ਦੀ ਫ਼ੌਜ ਦੀਆਂ ਵੀ ਅੱਗੇ ਵੱਧਣ ਦੀਆਂ ਖਬਰਾਂ ਪਹੁੰਚ ਰਹੀਆਂ ਸਨ। ਗੁਰੂ ਸਾਹਿਬ ਦੁਸ਼ਮਣ ਦਾ ਮੁਕਾਬਲਾ ਕਰਨ ਲਈ ਪੂਰੀ ਤਰ੍ਹਾਂ ਤਿਆਰ ਸਨ। ਪਰ ਇਹ ਮੁਕਾਬਲਾ ਦੀਨਾਂ-ਕਾਂਗੜ ਵਿਖੇ ਨਹੀਂ ਕੀਤਾ ਜਾ ਸਕਦਾ ਸੀ। ਇਕ ਤਾਂ ਇਹ ਇਕ ਵਿਸ਼ੇਸ਼ ਚੌਧਰ ਸੀ ਜਿਸ ਨੂੰ ਲੜਾਈ ਦਾ ਨੁਕਸਾਨ ਹੋ ਸਕਦਾ ਸੀ। ਗੁਰੂ ਸਾਹਿਬ ਨਹੀਂ ਚਾਹੁੰਦੇ ਸਨ ਕਿ ਧਾਲੀਵਾਲਾਂ ਦੀ ਰਿਆਸਤ ਨੂੰ ਖਾਹਮੁਖਾਹ ਲੜਾਈ ਵਿਚ ਸ਼ਾਮਲ ਕਰਕੇ ਇਸ ਦੇ ਸੁਤੰਤਰ ਦਰਜੇ ਨੂੰ ਕੋਈ ਨੁਕਸਾਨ ਹੋਵੇ। ਉਹ ਆਪਣੇ ਵਿਸ਼ਾਲ ਵਹੀਰ ਨੂੰ ਲੈਂਦੇ ਹੋਏ ਅੱਗੇ ਕਿਸੇ ਐਸੀ ਥਾਂ ਦੀ ਤਲਾਸ਼ ਵਿਚ ਵਧੇ ਜਿਹੜੀ ਇਕ ਤਾਂ ਲੜਾਈ ਪੱਖੋਂ ਸਹਾਇਕ ਹੋਵੇ ਅਤੇ ਦੂਜਾ ਉਹ ਕਿਸੇ ਦੀ ਚੌਧਰ ਜਾਂ ਰਿਆਸਤ ਤੋਂ ਮੁਕਤ ਹੋਵੇ। ਰਸਤੇ ਵਿਚ ਜਲਾਲ ਪਿੰਡ ਦੇ ਪੰਚ ਆਪਣੇ ਵੱਲੋਂ ਰਸਦ-ਪਾਣੀ ਲੈ ਕੇ ਆ ਮਿਲੇ। ਅੱਗੇ ਭਾਈ ਭਗਤੇ ਵਿਖੇ ਕਾਫੀ ਗਿਣਤੀ ਵਿਚ ਲੋਕ ਆ ਮਿਲੇ। ਇਨ੍ਹਾਂ ਨੂੰ ਇੱਥੇ ਅੰਮ੍ਰਿਤ ਛਕਾਇਆ ਗਿਆ। ਵਾਂਦਰ ਪਿੰਡ ਵਿਖੇ ਵਾਂਦਰ ਗੋਤ ਦੇ ਜੱਟ ਕਬੀਲੇ ਦਾ ਜੱਥਾ ਜਾ ਮਿਲਿਆ। ਬਰਗਾੜੀ, ਬਹਿਬਲ ਅਤੇ ਸਰਾਵੀਂ ਆਦਿ ਪਿੰਡਾਂ ਦਾ ਇਲਾਕਾ ਬੈਰਾੜਾਂ ਦੇ ਅਧਿਕਾਰ ਵਾਲਾ ਸੀ। ਇੱਥੇ ਬੈਰਾੜਾਂ ਦੇ ਜੱਥੇ ਆ ਮਿਲੇ। ਇਨ੍ਹਾਂ ਨੇ ਗੁਰੂ ਜੀ ਨੂੰ ਯਕੀਨ ਦਿਵਾਇਆ ਕਿ "ਗੁਰੂ ਜੀ ਆਪ ਕੀ ਤਾਬਿਆਂ ਸਾਡੇ ਮਨੁੱਖ ਰਹਿਣਗੇ, ਜੰਗ ਵੇਲੇ ਅਸੀਂ ਸਭੇ ਆਨਿ ਹਾਜਰਿ ਹੋਆਂਗੇ।"[12] ਸਰਾਵਾਂ ਦੇ ਲੋਕਾਂ ਨੇ ਗੁਰੂ ਜੀ ਦੇ ਵਹੀਰ ਨੂੰ ਲੰਗਰ ਛਕਾਇਆ। ਜੈਤੋਂ ਪਹੁੰਚਣ 'ਤੇ ਉੱਥੋਂ ਦਾ ਚੌਧਰੀ ਖਾਨਾ ਬਰਾੜ ਆਪਣਾ ਜੱਥਾ ਲੈ ਕੇ ਗੁਰੂ ਜੀ ਨਾਲ ਆ ਰਲਿਆ। ਸੁਨੀਅਰ ਪਿੰਡ ਵਿਖੇ ਉੱਥੋਂ ਦੇ ਡੋਗਰਾਂ ਨੇ ਆਪਣੀਆਂ ਸਾਰੀਆਂ ਮੱਝੀਆਂ ਦਾ ਦੁੱਧ ਗੁਰੂ ਜੀ ਦੇ ਲੰਗਰ ਲਈ ਦੇ ਦਿੱਤਾ। ਅਬਲੂ-ਮਹਿਮਾ ਤੋਂ ਦਾਨ ਸਿੰਘ ਬਰਾੜ ਅਤੇ ਉਸ ਦਾ ਪੁੱਤਰ ਗੁਰਬਖ਼ਸ਼ ਸਿੰਘ ਆਪਣਾ ਜੱਥਾ ਲੈ ਕੇ ਗੁਰੂ ਜੀ ਨਾਲ ਆ ਰਲੇ। ਕੋਟਕਪੂਰਾ ਕਪੂਰੇ ਬਰਾੜ ਦੀ ਅਰਧ-ਸੁਤੰਤਰ ਰਿਆਸਤ ਸੀ। ਉਹ ਗੁਰੂ ਜੀ ਦਾ ਸਿੱਖ ਵੀ ਸੀ ਅਤੇ ਸਰਹਿੰਦ ਦੇ ਨਾਜ਼ਮ ਦਾ ਅਧਿਕਾਰੀ ਵੀ। ਉਹ ਆਪ ਤਾਂ ਗੁਰੂ ਜੀ ਦੇ ਵਹੀਰ ਤੋਂ ਭਾਵੇਂ ਅਲੱਗ ਰਿਹਾ ਪਰ ਆਪਣੇ ਇਲਾਕੇ ਵਿਚੋਂ ਅਨੇਕਾਂ ਬੈਰਾੜ ਨੌਜਵਾਨ ਗੁਰੂ ਜੀ ਦੇ ਦਲ ਵਿਚ ਸ਼ਾਮਲ ਕਰਵਾ ਦਿੱਤੇ ਸਨ। ਚੌਧਰੀ ਕਪੂਰੇ ਨੇ ਇਹ ਵੀ ਦੱਸਿਆ ਸੀ ਕਿ ਲੜਾਈ ਲਈ ਸਭ ਤੋਂ ਵਧੀਆ ਥਾਂ ਖਿਦਰਾਣੇ ਦੀ ਢਾਬ ਹੈ। ਉੱਥੇ ਚਾਲੀ

---

11. ਗਯਾਨ ਸਿੰਘ, *ਤਵਾਰੀਖ਼ ਗੁਰੂ ਖ਼ਾਲਸਾ*, ਪੰਨਾ 335.
12. *ਸਾਖੀ ਪੋਥੀ*, ਪੰਨੇ 38, 41 ਅਤੇ 43.

ਕੋਹ ਦੇ ਖੇਤਰ ਵਿਚ ਸਿਵਾਏ ਉਸ ਢਾਬ ਤੋਂ ਕਿਧਰੇ ਵੀ ਪਾਣੀ ਨਹੀਂ ਹੈ। ਦੁਸ਼ਮਣ ਅਜਿਹੇ ਇਲਾਕੇ ਵਿਚ ਸਿੰਘਾਂ ਨਾਲ ਲੜ ਨਹੀਂ ਸਕੇਗਾ।

ਥਾਂ ਦਾ ਪਤਾ ਲੱਗਣ 'ਤੇ ਗੁਰੂ ਸਾਹਿਬ ਵਾਹੋ-ਦਾਹੀ ਖਿਦਰਾਣੇ ਦੀ ਢਾਬ ਵੱਲ ਵਧੇ। ਪਿੱਛੇ ਮੁਗ਼ਲ ਫ਼ੌਜ ਵੀ ਵਾਹੋ-ਦਾਹੀ ਗੁਰੂ ਜੀ ਦਾ ਪਿੱਛਾ ਕਰਦੀ ਆ ਰਹੀ ਸੀ। ਰਸਤੇ ਵਿਚ ਰਾਮੇਆਣੇ ਪਿੰਡ ਵਿਖੇ ਮਾਝੇ ਦੇ ਸਿੰਘ ਆਪਣੇ ਆਪਣੇ ਜੱਥੇ ਲੈ ਕੇ ਆ ਮਿਲੇ। ਇਕ ਵਿਸ਼ਾਲ ਇਕੱਠ ਦੇ ਨੇਤਾ ਵਜੋਂ ਗੁਰੂ ਸਾਹਿਬ ਪੂਰੇ ਆਤਮਵਿਸ਼ਵਾਸ ਅਤੇ ਦਰਿੜ੍ਹ ਇਰਾਦੇ ਨਾਲ ਖਿਦਰਾਣੇ ਦੀ ਢਾਬ 'ਤੇ ਪਹੁੰਚ ਗਏ। ਢਾਬ ਨੂੰ ਆਪਣੇ ਘੇਰੇ ਵਿਚ ਲੈ ਕੇ ਅਤੇ ਮੋਰਚੇ ਕਾਇਮ ਕਰਕੇ ਦੁਸ਼ਮਣ ਦੇ ਆਉਣ ਦੀ ਉਡੀਕ ਕਰਨ ਲੱਗੇ। ਖਿਦਰਾਣੇ ਦੀ ਢਾਬ ਦਾ ਸਾਰਾ ਆਲਾ-ਦੁਆਲਾ ਸਿੰਘ ਜੱਥਿਆਂ ਨੇ ਰੋਕ ਰੱਖਿਆ ਸੀ। ਇਕ ਚਾਲੀ ਸਿੰਘਾਂ ਦਾ ਜੱਥਾ ਮਾਈ ਭਾਗੋ ਅਤੇ ਭਾਈ ਮਹਾਂ ਸਿੰਘ ਦੀ ਅਗਵਾਈ ਹੇਠ ਮਾਝੇ ਤੋਂ ਆ ਰਿਹਾ ਸੀ। ਇਹ ਜੱਥਾ ਮਾਝੇ ਦੇ ਦੂਸਰੇ ਦਲਾਂ ਤੋਂ ਪਿੱਛੇ ਰਹਿ ਗਿਆ ਸੀ। ਅਜੇ ਇਹ ਜੱਥਾ ਖਿਦਰਾਣੇ ਦੀ ਢਾਬ ਵੱਲ ਵੱਧ ਹੀ ਰਿਹਾ ਸੀ ਕਿ ਅਚਾਨਕ ਦੁਸ਼ਮਣ ਦੀ ਆ ਰਹੀ ਫ਼ੌਜ ਨਾਲ ਇਸ ਦਾ ਟਾਕਰਾ ਹੋ ਗਿਆ। ਦੁਸ਼ਮਣ ਦੀ ਅਥਾਹ ਫ਼ੌਜ ਤੋਂ ਡਰ ਕੇ ਭੱਜਣ ਦੀ ਥਾਂ ਇਸ ਜੱਥੇ ਨੇ ਦੁਸ਼ਮਣ ਨਾਲ ਉੱਥੇ ਹੀ ਡੱਟ ਕੇ ਮੁਕਾਬਲਾ ਕਰਨ ਦਾ ਫੈਸਲਾ ਕੀਤਾ। ਸਿੱਟੇ ਵਜੋਂ ਇਹ ਚਾਲੀ ਦੇ ਚਾਲੀ ਸਿੰਘ ਲੜਦੇ ਹੋਏ ਸ਼ਹੀਦੀਆਂ ਪਾ ਗਏ ਸਨ।

ਉਕਤ ਜੱਥੇ ਨਾਲ ਮੁੱਠ-ਭੇੜ ਹੋਣ ਦੀ ਖ਼ਬਰ ਸੁਣ ਕੇ ਖਿਦਰਾਣੇ ਦੀ ਢਾਬ ਦੇ ਦੁਆਲੇ ਤਾਇਨਾਤ ਹੋਏ ਜੱਥੇ ਦੁਸ਼ਮਣ ਉਪਰ ਟੁੱਟ ਕੇ ਪੈ ਗਏ। ਸਵਾ ਪਹਿਰ ਗਹਿਗੱਚ ਲੜਾਈ ਹੋਈ।[13] ਕਪੂਰਾ ਬਰਾੜ ਦੁਸ਼ਮਣ ਦੀ ਫ਼ੌਜ ਨਾਲ ਸੀ। ਜਦੋਂ ਫ਼ੌਜ ਦੇ ਕਮਾਂਡਰਾਂ ਨੇ ਕਪੂਰੇ ਤੋਂ ਪਾਣੀ ਬਾਰੇ ਪੁੱਛਿਆ ਤਾਂ ਕਪੂਰੇ ਨੇ ਦੱਸਿਆ ਕਿ ਅੱਗੇ ਤੀਹ ਕੋਹ ਤੱਕ ਅਤੇ ਪਿੱਛੇ ਦਸ ਕੋਹ ਤੱਕ ਕਿਧਰੇ ਵੀ ਪਾਣੀ ਨਹੀਂ ਹੈ। ਪਾਣੀ ਦੀ ਪਿਆਸ ਨਾਲ ਵਿਆਕੁਲ ਹੋਈ ਦੁਸ਼ਮਣ ਦੀ ਫ਼ੌਜ ਸਿੰਘਾਂ ਦੇ ਜੱਥਿਆਂ ਵਿਚ ਘਿਰੀ ਖੜ੍ਹੀ ਸੀ।

ਕਵੀ ਸੈਨਾਪਤਿ ਲਿਖਦਾ ਹੈ ਕਿ ਦੁਸ਼ਮਣ ਦੀ ਸੈਨਾ ਉਪਰ ਸਿੰਘ ਜੱਥੇ ਚਾਰੇ ਪਾਸਿਓਂ ਸ਼ੇਰਾਂ ਵਾਂਗ ਗਰਜਦੇ ਹੋਏ ਆ ਝਪਟੇ ਸਨ। (ਸਿੰਘ ਚਾਰੋ ਦਿਸ਼ਾ ਦਲ ਮੈ ਪਰੇ ਸਿੰਘ ਸਿੰਘਾਨ ਹੂਜੇ ਸਹਾਏ)। ਮਾਲਵੇ ਦੇ ਜੱਟ ਕਬੀਲੇ ਜੰਗਲਾਂ ਵਿਚੋਂ ਢੋਲ ਬਜਾਉਂਦੇ ਹੋਏ ਬਘਿਆੜਾਂ ਵਾਂਗੂ ਆ ਨਿਕਲੇ ਸਨ। ਮਾਝੇ ਤੋਂ ਤੁਰੇ ਹੋਏ ਸਿੰਘ ਜੱਥੇ ਵਾਹੋ-ਦਾਹੀ ਗੁਰੂ ਜੀ ਵੱਲ ਆ ਰਹੇ ਸਨ। ਦੁਸ਼ਮਣ ਨੇ ਜਦ ਆਪਣੇ ਆਪ ਨੂੰ ਸਿੰਘਾਂ ਵਿਚਕਾਰ ਘਿਰਿਆ ਹੋਇਆ ਦੇਖਿਆ ਤਾਂ ਉਸ ਦੇ ਸਾਹਮਣੇ ਭੱਜਣ ਤੋਂ ਸਿਵਾ ਹੋਰ ਕੋਈ ਚਾਰਾ ਨਹੀਂ ਸੀ। ਸਿੰਘਾਂ ਨੇ ਦੁਸ਼ਮਣ ਦੇ ਢਾਈ ਸੌ ਸਿਪਾਹੀ ਮਾਰ ਦਿੱਤੇ ਸਨ।[14] ਇਤਨਾ ਜਾਨੀ ਨੁਕਸਾਨ ਉਠਾ ਕੇ ਦੁਸ਼ਮਣ, ਕਪੂਰੇ ਬਰਾੜ ਦੀ ਸਲਾਹ ਨਾਲ ਪਿਛਾਂਹ ਨੂੰ ਭੱਜ ਗਿਆ। ਗੁਰੂ ਜੀ ਨੇ ਪਿੱਛੋਂ ਸ਼ਹੀਦ ਹੋਏ ਅਤੇ ਜ਼ਖ਼ਮੀ ਸਿਪਾਹੀਆਂ ਦੀ ਸੰਭਾਲ ਕੀਤੀ।

*ਸਾਖੀ ਪੋਥੀ* ਅਨੁਸਾਰ ਗੁਰੂ ਜੀ ਨੇ ਸੁੱਕੀਆਂ ਮਾਲ੍ਹਾਂ ਦੀਆਂ ਲੱਕੜਾਂ ਇਕੱਠੀਆਂ ਕਰਵਾ ਕੇ

---

13. ਕੋਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ ਦਸ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968, ਪੰਨਾ 226, ਬੰਦ 66.
14. *ਸਾਖੀ ਪੋਥੀ*, ਪੰਨਾ 55.

ਚਿਖਾਵਾਂ ਬਣਵਾਈਆਂ। ਆਪਣੇ ਹੱਥੀ ਹਰ ਚਿਖ਼ਾ ਨੂੰ ਅੱਗ ਆਪ ਲਗਾਈ। ਜਦੋਂ ਤੱਕ ਚਿਖਾਵਾਂ ਬਲਦੀਆਂ ਰਹੀਆਂ ਗੁਰੂ ਸਾਹਿਬ ਇਕ ਸੰਘਣੀ ਮਾਲ ਹੇਠ ਹੀ ਬੈਠੇ ਰਹੇ। ਸੰਸਕਾਰ ਕਰਨ ਉਪਰੰਤ ਗੁਰੂ ਜੀ ਨੇ ਸਿੰਘਾਂ ਦਾ ਦੀਵਾਨ ਸਜਾਇਆ ਅਤੇ ਐਲਾਨ ਕੀਤਾ ਕਿ ਇਹ ਚਾਲੀ ਸਿੰਘ ਮੁਕਤ ਹੋ ਗਏ ਹਨ। ਜਨਮ ਮਰਨ ਤੋਂ ਰਹਿਤ ਹੋ ਗਏ ਹਨ। ਇਨ੍ਹਾਂ ਨੇ ਬਹੁਤ ਉਚੀ ਪਦਵੀ ਪਰਾਪਤ ਕੀਤੀ ਹੈ।[15]

ਉਨ੍ਹਾਂ ਦੇ ਨਾਂ ਤੇ ਹੀ ਖਿਦਰਾਣੇ ਦੀ ਢਾਬ ਦਾ ਨਾਂ ਬਦਲ ਕੇ ਮੁਕਤਸਰ ਰੱਖਿਆ ਗਿਆ। ਗਯਾਨ ਸਿੰਘ ਲਿਖਦਾ ਹੈ : "ਇਤਨੇ ਨੂੰ ਮਹਾਂ ਸਿੰਘ ਨੇ ਵੀ ਪਰਾਣ ਤਿਆਗ ਦਿੱਤੇ। ਗੁਰੂ ਸਾਹਿਬ ਨੇ ਸਭਨਾ ਸ਼ਹੀਦ ਸਿੰਘਾਂ ਨੂੰ ਇਕੱਠਾ ਕਰਕੇ ਆਪਣੇ ਹੱਥੀਂ ਦਾਹ ਕਰਕੇ ਮੁਕਤਿਆਂ ਦਾ ਖਿਤਾਬ ਦਿੱਤਾ ਅਤੇ ਉਸ ਤਲਾਬ ਦਾ ਨਾਮ ਭੀ ਮੁਕਤਸਰ ਰੱਖਿਆ।"[16]

ਇਸ ਲੜਾਈ ਦੇ ਸਿੱਟੇ ਵਜੋਂ ਕੁਝ ਗੱਲਾਂ ਮਹੱਤਵਪੂਰਨ ਹਨ। ਇਕ, ਇਸ ਵਿਚ ਗੁਰੂ ਜੀ ਦੀ ਸਪਸ਼ਟ ਫਤਿਹ ਹੋਈ ਸੀ। ਇਸ ਤੋਂ ਬਾਅਦ ਗੁਰੂ ਸਾਹਿਬ ਮਾਲਵੇ ਵਿਚ ਨੌ ਮਹੀਨਿਆਂ ਦੇ ਲੰਮੇ ਸਮੇਂ ਤੱਕ ਰਹੇ ਸਨ ਪਰ ਦੁਸ਼ਮਣ ਦੀ ਹਿੰਮਤ ਨਹੀਂ ਪਈ ਸੀ ਕਿ ਉਹ ਗੁਰੂ ਜੀ ਨਾਲ ਫਿਰ ਤੋਂ ਕੋਈ ਛੇੜ-ਛਾੜ ਕਰਦਾ। ਦੂਜਾ, ਇਸ ਲੜਾਈ ਵਿਚ ਮਾਲਵੇ ਦੇ ਤਕਰੀਬਨ ਹਰ ਜੱਟ ਕਬੀਲੇ ਨੇ ਆਪਣੀ ਸ਼ਮੂਲੀਅਤ ਕੀਤੀ ਸੀ। ਮਾਝੇ ਦੇ ਜੱਥੇ ਵੀ ਹੁੰਮ-ਹੁਮਾ ਕੇ ਉੱਥੇ ਪਹੁੰਚੇ ਹੋਏ ਸਨ। ਇਸ ਤਰ੍ਹਾਂ ਇਸ ਲੜਾਈ ਵਿਚ ਮਾਝਾ ਅਤੇ ਮਾਲਵਾ ਦੋਵੇਂ ਹੀ ਪੂਰੀ ਤਰ੍ਹਾਂ ਸ਼ਾਮਲ ਸਨ। ਤੀਜਾ, ਇਸ ਗੱਲ ਦਾ ਭਲੀ-ਭਾਂਤ ਗਯਾਨ ਹੋ ਗਿਆ ਸੀ ਕਿ ਮਾਲਵਾ ਯੁੱਧ-ਨੀਤੀ ਪੱਖੋਂ ਕਿਤਨਾ ਸਹਾਈ ਖੇਤਰ ਹੈ। ਗੁਰੂ ਜੀ ਨੇ ਲੜਾਈ ਪਿੱਛੋਂ ਮਾਲਵੇ ਦੇ ਪਿੰਡਾਂ ਦੇ ਵਿਸ਼ਾਲ ਦੌਰੇ ਕ੍ਰੀਤੇ ਸਨ।

## VII

ਮੁਕਤਸਰ ਦੀ ਲੜਾਈ ਵਿਚੋਂ ਫਤਿਹ ਪਰਾਪਤ ਕਰ ਲੈਣ ਬਾਅਦ ਗੁਰੂ ਜੀ ਨੇ ਬਾਦਸ਼ਾਹ ਔਰੰਗਜ਼ੇਬ ਨੂੰ ਸਮੁੱਚੇ ਹਾਲਾਤ ਤੋਂ ਜਾਣੂੰ ਕਰਵਾਉਣ ਲਈ ਚਿੱਠੀ ਲਿਖੀ ਜਿਸ ਦਾ ਨਾਂ *ਜ਼ਫ਼ਰਨਾਮਾ* ਸੀ। *ਜ਼ਫਰਨਾਮਾ*, ਜਿਵੇਂ ਕਿ ਨਾਂ ਤੋਂ ਹੀ ਸਪਸ਼ਟ ਹੈ, ਜਿੱਤ ਦੀ ਚਿੱਠੀ ਜਾਂ ਜਿੱਤ ਨਾਮਾ ਸੀ। ਇਹ ਫਾਰਸੀ ਬੋਲੀ ਵਿਚ ਲਿਖਿਆ ਗਿਆ ਸੀ। ਜ਼ਫਰ ਦਾ ਭਾਵ ਹੈ ਜਿੱਤ, ਫਤਿਹ ਜਾਂ ਵਿਜੈ ਅਤੇ ਨਾਮਾ ਤੋਂ ਭਾਵ ਹੈ ਲਿਖਤ। ਭਾਵ ਕਿ ਫਤਿਹ ਦੀ ਲਿਖਤ। ਇਹ ਉਸ ਸਮੇਂ ਲਿਖਿਆ ਗਿਆ ਸੀ ਜਦੋਂ ਗੁਰੂ ਸਾਹਿਬ ਪੂਰੀ ਤਰ੍ਹਾਂ ਫਤਿਹਯਾਬ ਸਨ। ਚਮਕੌਰ ਸਾਹਿਬ ਦੀ ਲੜਾਈ ਬਹੁਤ ਜਾਨੀ ਨੁਕਸਾਨ ਵਾਲੀ ਲੜਾਈ ਸੀ। ਇਤਨੀ ਵੱਡੀ ਪੱਧਰ 'ਤੇ ਜਾਨੀ ਨੁਕਸਾਨ ਕਰਵਾ ਕੇ ਫਤਿਹਯਾਬੀ ਵਾਲਾ ਪਰਭਾਵ ਨਹੀਂ ਲਿਆ ਜਾ ਸਕਦਾ ਸੀ ਹਾਂ ਇਰਾਦੇ ਦੀ ਦਰਿੜ੍ਹਤਾ ਜ਼ਰੂਰ ਰੱਖੀ ਜਾ ਸਕਦੀ ਹੈ। ਫਤਿਹਯਾਬੀ ਦਾ ਪਰਭਾਵ ਪੂਰਨ ਸੈਨਿਕ ਫਤਿਹ ਪਰਾਪਤੀ ਬਾਅਦ ਹੀ ਦਰਸਾਇਆ ਜਾ ਸਕਦਾ ਹੈ। ਇਹ ਪੂਰਨ ਫਤਿਹ ਪਰਾਪਤੀ ਸੀ ਮੁਕਤਸਰ ਦੀ ਜੰਗ ਦੀ। ਮੁਕਤਸਰ ਦੀ ਜੰਗ ਦੋਵਾਂ ਧਿਰਾਂ (ਖਾਲਸਾ ਅਤੇ ਸਰਹਿੰਦ ਦੀ ਸੈਨਾ) ਵਿਚਕਾਰ ਸਾਵੀਂ ਅਤੇ ਗਹਿਗੱਚਵੀਂ ਲੜਾਈ ਸੀ ਜਿਸ ਵਿਚ ਗੁਰੂ ਜੀ ਦੀ

---

15. *ਉਕਤ*, ਪੰਨਾ 57.
16. *ਤਵਾਰੀਖ ਗੁਰੂ ਖਾਲਸਾ*, ਪੰਨੇ 339-40.

ਸਪਸ਼ਟ ਫਤਿਹ ਹੋਈ ਸੀ। ਆਪਣੇ ਬਾਹੂਬਲ ਨਾਲ ਦੁਸ਼ਮਣ ਦੀ ਫ਼ੌਜ ਨੂੰ ਖੁੱਲੇ ਮੈਦਾਨ ਵਿਚੋਂ ਭਜਾ ਦੇਣਾ ਹੀ ਸਪਸ਼ਟ ਫਤਿਹ ਕਹੀ ਜਾ ਸਕਦੀ ਹੈ। ਅਜੇਹੀ ਫਤਿਹ ਦਾ ਅੰਦਾਜ਼ ਵੀ ਵੱਖਰਾ ਹੀ ਹੁੰਦਾ ਹੈ। ਗੁਰੂ ਸਾਹਿਬ ਦਾ ਇਹ ਅੰਦਾਜ਼ *ਜ਼ਫਰਨਾਮਾ* ਦੇ ਰੂਪ ਵਿਚ ਪਰਗਟ ਹੁੰਦਾ ਹੈ। *ਜ਼ਫਰਨਾਮੇ* ਦੇ ਆਪਣੇ ਪਰਸੰਗਾਂ ਤੋਂ ਹੀ ਇਸ ਗੱਲ ਦੀ ਜਾਣਕਾਰੀ ਮਿਲਦੀ ਹੈ ਕਿ ਗੁਰੂ ਜੀ ਅਤੇ ਬਾਦਸ਼ਾਹ ਔਰੰਗਜ਼ੇਬ ਵਿਚਕਾਰ ਆਪਸੀ ਖ਼ਤੋ-ਖ਼ਿਤਾਬਤ ਵੀ ਹੁੰਦੀ ਰਹਿੰਦੀ ਸੀ ਅਤੇ ਬਾਤਸ਼ਾਹ ਵੱਲੋਂ ਗੁਰੂ ਜੀ ਦੇ ਮਿਸ਼ਨ ਨੂੰ ਕੋਈ ਨੁਕਸਾਨ ਨਾ ਪਹੁੰਚਾਉਣ ਦੇ ਵਾਅਦੇ ਵੀ ਕੀਤੇ ਹੋਏ ਸਨ। ਇਨ੍ਹਾਂ ਵਾਅਦਿਆਂ ਦੇ ਤੋੜੇ ਜਾਣ ਕਰਕੇ ਅਤੇ ਬਾਦਸ਼ਾਹ ਦੇ ਅਧਿਕਾਰੀਆਂ ਅਤੇ ਅਹਿਲਕਾਰਾਂ ਵੱਲੋਂ ਗੁਰੂ ਜੀ ਦੇ ਮਿਸ਼ਨ ਨੂੰ ਨੁਕਸਾਨ ਪਹੁੰਚਾਏ ਜਾਣ ਕਰਕੇ, ਗੁਰੂ ਜੀ ਚਾਹੁੰਦੇ ਸਨ ਕਿ ਬਾਦਸ਼ਾਹ ਨੂੰ ਸਾਰੇ ਹਾਲਾਤ ਤੋਂ ਜਾਣੂ ਕਰਵਾਇਆ ਜਾ ਸਕੇ। ਇਸ ਮਕਸਦ ਲਈ ਉਨ੍ਹਾਂ ਨੇ ਬਾਦਸ਼ਾਹ ਨੂੰ ਇਹ ਖ਼ਤ (*ਜ਼ਫਰਨਾਮਾ*) ਲਿਖਿਆ। ਇਹ 1706 ਈ. ਦੇ ਮੁੱਢਲੇ ਸਮੇਂ ਵਿਚ, ਭਾਵ ਕਿ ਜਨਵਰੀ, 1706 ਈ. ਵਿਚ ਲਿਖਿਆ ਗਿਆ ਸੀ। ਇਹ ਦੀਨਾ-ਕਾਂਗੜ ਨਾ ਦੇ ਦੋ ਪਿੰਡਾਂ ਦੀ ਜੂਹ ਵਿਚ ਰਹਿੰਦਿਆਂ ਲਿਖਿਆ ਸੀ। ਇਹ ਦੋਵੇਂ ਪਿੰਡ ਬਿਲਕੁਲ ਨਾਲ ਨਾਲ ਹੀ ਹਨ। ਗੁਰੂ ਜੀ ਦੀ ਯਾਦ ਵਿਚ ਜੋ ਦੋਵੇਂ ਪਿੰਡਾਂ ਵਿਚ ਗੁਰਦੁਆਰੇ ਬਣੇ ਹੋਏ ਹਨ ਉਹ ਇਕ ਦੂਜੇ ਕੋਲੋਂ ਤਕਰੀਬਨ ਦੋ ਕੁ ਕਿਲੋਮੀਟਰ ਦੀ ਵਿੱਥ 'ਤੇ ਹੀ ਹਨ। ਇਹ ਦੋਵੇਂ ਪਿੰਡ ਭਾਵੇਂ ਵੱਖਰੇ ਵੱਖਰੇ ਹਨ ਪਰ ਦੋਹਾਂ ਦਾ ਨਾਂ ਇਕੱਠਾ ਹੀ ਦੀਨਾ-ਕਾਂਗੜ ਕਰਕੇ ਲਿਆ ਜਾਂਦਾ ਹੈ।

ਜੋ *ਜ਼ਫਰਨਾਮਾ* ਇਸ ਸਮੇਂ ਸਾਡੇ ਸਾਹਮਣੇ ਹੈ ਇਹ ਫਾਰਸੀ ਦੇ ਸ਼ੇਅਰਾਂ ਵਿਚ ਹੈ। ਇਸ ਦੇ ਜਿੰਨੇ ਵੀ ਲਿਖਤੀ ਰੂਪ ਮਿਲਦੇ ਹਨ ਉਨ੍ਹਾਂ ਸਭ ਵਿਚ ਹੀ ਸ਼ੇਅਰਾਂ ਦੀ ਗਿਣਤੀ ਅਤੇ ਪਾਠ ਦਾ ਵਖਰੇਵਾਂ ਹੈ। ਅਸਲ ਵਿਚ ਦਸਮ ਗ੍ਰੰਥ ਜਿਸ ਵਿਚ ਇਹ ਲਿਖਤ ਦਰਜ ਹੈ, ਦੀ ਅਜੇ ਤੱਕ ਕੋਈ ਵੀ ਐਸੀ ਕਾਪੀ ਨਹੀਂ ਮਿਲੀ ਜਿਸ ਨੂੰ ਪੂਰੀ ਤਰ੍ਹਾਂ ਪਰਵਾਣ ਕੀਤਾ ਗਿਆ ਹੋਵੇ। ਜ਼ਫ਼ਰਨਾਮਿਆਂ ਦੇ ਖਰੜਿਆਂ ਵਿਚਲੇ ਵਖਰੇਵੇਂ ਨੇ ਇਸ ਦੇ ਸਰੂਪ ਨੂੰ ਕਾਫੀ ਧੁੰਦਲਾ ਕਰ ਦਿੱਤਾ ਹੈ। ਸ਼ੇਅਰਾਂ ਦੀ ਅਦਲਾ-ਬਦਲੀ ਵੀ ਕੀਤੀ ਗਈ ਹੈ, ਇਨ੍ਹਾਂ ਦੀ ਗਿਣਤੀ ਵੀ ਵਧਾਈ-ਘਟਾਈ ਗਈ ਹੈ ਅਤੇ ਇਸ ਦਾ ਫਾਰਸੀ ਤੋਂ ਪੰਜਾਬੀ ਤਰਜਮਾ ਜਾਂ ਫਾਰਸੀ ਵਿਚ ਵਾਰ ਵਾਰ ਨਕਲ ਕਰਨ ਸਮੇਂ ਹਿੰਦਸਿਆਂ ਦੀਆਂ ਗੰਭੀਰ ਗਲਤੀਆਂ ਵੀ ਕੀਤੀਆਂ ਗਈਆਂ ਹਨ। ਅਖੀਰ 1966 ਈ. ਵਿਚ ਜਦੋਂ ਗੁਰੂ ਗੋਬਿੰਦ ਸਿੰਘ ਜੀ ਦਾ ਤਿੰਨ ਸੌ ਵਾਂ ਜਨਮ ਦਿਨ ਮਨਾਇਆ ਗਿਆ ਸੀ ਤਾਂ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਵੱਲੋਂ ਆਪਣੇ ਕੁਝ ਵਿਦਵਾਨਾਂ ਦੀ ਕਮੇਟੀ ਬਣਾ ਕੇ *ਜ਼ਫਰਨਾਮੇ* ਦੇ ਪਰਵਾਣਿਤ ਸ਼ੇਅਰ ਨਿਸ਼ਚਿਤ ਕੀਤੇ ਗਏ ਸਨ। ਇਨ੍ਹਾਂ ਨੂੰ ਭਾਸ਼ਾ ਵਿਭਾਗ ਵੱਲੋਂ ਇਕ ਬਹੁਤ ਸੁੰਦਰ ਕਿਤਾਬਚੇ ਦੇ ਰੂਪ ਵਿਚ ਛਾਪਿਆ ਗਿਆ ਸੀ। ਇਸੇ ਨੂੰ ਹੀ ਵਿਦਵਾਨਾਂ ਵੱਲੋਂ *ਜ਼ਫਰਨਾਮੇ* ਦਾ ਪਰਵਾਣਿਤ ਰੂਪ ਮੰਨਿਆ ਗਿਆ ਹੈ। ਇਸ ਦੇ ਕੁੱਲ 112 ਸ਼ੇਅਰ ਹਨ। ਇਹ ਪੰਜਾਬੀ ਅਤੇ ਫ਼ਾਰਸੀ ਦੋਹਾਂ ਰੂਪਾਂ ਵਿਚ ਹੈ। ਨਾਲ ਨਾਲ ਹੀ ਹਰ ਸ਼ੇਅਰ ਦੇ ਪੰਜਾਬੀ ਵਿਚ ਅਰਥ ਲਿਖੇ ਗਏ ਹਨ। ਇਸੇ ਦੇ ਆਧਾਰ 'ਤੇ ਹੀ ਇਹ ਅਧਿਐਨ ਕੀਤਾ ਜਾ ਰਿਹਾ ਹੈ।

ਹੇਠਾਂ ਸਿਰਫ਼ ਫਾਰਸੀ ਸ਼ੇਅਰਾਂ ਦਾ ਭਾਵ ਅਰਥ ਹੀ ਦਿੱਤਾ ਜਾ ਰਿਹਾ ਹੈ। *ਜ਼ਫਰਨਾਮੇ* ਵਿਚ ਕਈ ਵਾਰ ਕੁੱਝ ਗੱਲਾਂ ਦਾ ਦੁਹਰਾ ਵੀ ਹੋਇਆ ਹੈ ਪਰ ਇੱਥੇ ਉਸ ਦੁਹਰਾ ਨੂੰ ਨਹੀਂ ਦਿੱਤਾ ਜਾ ਰਿਹਾ। ਕਈ ਥਾਈਂ ਇਕੋ ਜਿਹੇ ਅਰਥ ਪਰਦਾਨ ਕਰਨ ਵਾਲੇ ਸ਼ੇਅਰਾਂ ਨੂੰ ਇਕੋ ਭਾਵ ਨਾਲ ਹੀ ਬਿਆਨ ਕੀਤਾ

ਗਿਆ ਹੈ। ਇਹ ਭਾਵ ਅਰਥ ਸ਼ੇਅਰ ਤੋਂ ਸ਼ੇਅਰ ਜਾਂ ਸ਼ਬਦ ਤੋਂ ਸ਼ਬਦ ਦੇ ਨਹੀਂ ਹਨ :

ਕੁੱਲ 112 ਸ਼ੇਅਰਾਂ ਵਿਚੋਂ ਪਹਿਲੇ ਬਾਰਾਂ ਸ਼ੇਅਰਾਂ ਵਿਚ ਅਕਾਲ ਪੁਰਖ ਪਰਮਾਤਮਾ ਦੀ ਸਿਫਤ ਕੀਤੀ ਗਈ ਹੈ। ਅਕਾਲ ਪੁਰਖ ਦੀ ਸਿਫਤ ਕਰਦਿਆਂ ਕਿਹਾ ਗਿਆ ਹੈ ਕਿ 'ਉਹ ਹਮੇਸ਼ਾਂ ਸਥਿਰ ਰਹਿਣ ਵਾਲਾ, ਅਲੌਕਿਕ ਸ਼ਕਤੀਆਂ ਦਾ ਮਾਲਕ, ਮਹਾਨ ਕਿਰਪਾਲੂ, ਖੁਸ਼ੀਆਂ ਬਖ਼ਸ਼ਣ ਵਾਲਾ, ਨੇਕੀਆਂ ਬਖ਼ਸ਼ਣ ਵਾਲਾ, ਰਸਤਾ ਦਿਖਾਉਣ ਵਾਲਾ, ਨਿਮਾਣਿਆਂ ਨੂੰ ਨਿਵਾਜਣ ਵਾਲਾ, ਦੁਸ਼ਮਣਾਂ ਨੂੰ ਖਤਮ ਕਰਨ ਵਾਲਾ, ਅਨਾਥਾਂ ਨੂੰ ਪਾਲਣ ਵਾਲਾ, ਧਰਮ ਗਰੰਥਾਂ ਦੇ ਸਾਰ ਨੂੰ ਜਾਣਨ ਵਾਲਾ, ਬ੍ਰਹਿਮੰਡ ਦਾ ਗਿਆਨ ਰੱਖਣ ਵਾਲਾ ਅਤੇ ਹਰ ਮੁਸ਼ਕਲ ਨੂੰ ਹੱਲ ਕਰਨ ਵਾਲਾ ਹੈ। ਉਹ ਅਕਾਲ ਪੁਰਖ ਰੰਗ ਰੂਪ ਤੋਂ ਰਹਿਤ, ਸੰਸਾਰ ਤੋਂ ਨਿਰਲੇਪ, ਵੱਡਿਆਂ ਤੋਂ ਵੱਡਾ, ਮਹਾਂ-ਸੁੰਦਰ, ਸੋਝੀਵਾਨ ਅਤੇ ਨਿਪੁੰਨਤਾ ਦਾ ਪੁੰਜ ਹੈ।'[1] ਇਨ੍ਹਾਂ ਤੋਂ ਇਲਾਵਾ *ਜ਼ਫਰਨਾਮਾ* ਦੇ ਅਖੀਰਲੇ ਚਾਰ ਸ਼ੇਅਰ ਵੀ ਪਰਮਾਤਮਾ ਦੀ ਹੀ ਉਸਤਤ ਵਿਚ ਉਚਾਰੇ ਗਏ ਹਨ। ਇਨ੍ਹਾਂ ਵਿਚ ਕਿਹਾ ਗਿਆ ਹੈ ਕਿ 'ਅਕਾਲ ਪੁਰਖ ਕਾਲ ਰਹਿਤ, ਰੂਪ ਰਹਿਤ, ਬਿਨਾ ਕਿਸੇ ਚਿਹਨ ਚੱਕਰ ਤੋਂ, ਬਹੁਤ ਡੂੰਘਾਈਆਂ ਵਿਚ ਸਥਿਰ ਰਹਿਣ ਵਾਲਾ, ਭਰਮ-ਰਹਿਤ, ਬੇਅੰਤ, ਜਨਮ ਮਰਨ ਤੋਂ ਰਹਿਤ, ਭੇਦ-ਰਹਿਤ, ਇੱਛਾ-ਰਹਿਤ, ਕਰਮ ਚੱਕਰ ਤੋਂ ਰਹਿਤ, ਇਸਤਰੀ-ਰਹਿਤ ਅਤੇ ਹਰ ਭੇਖ ਤੋਂ ਰਹਿਤ ਹੈ।'[2]

ਇਸ ਤਰ੍ਹਾਂ 16 ਸ਼ੇਅਰਾਂ ਨੂੰ ਅਲੱਗ ਕੀਤਿਆਂ ਬਾਕੀ 96 ਸ਼ੇਅਰ ਬਚਦੇ ਹਨ ਜਿਨ੍ਹਾਂ ਵਿਚ ਅਸਲ ਵਿਸ਼ੇ ਦੀ ਗੱਲ ਕੀਤੀ ਗਈ ਹੈ। ਇਸ ਅਨੁਸਾਰ ਗੁਰੂ ਸਾਹਿਬ ਨੇ ਔਰੰਗਜ਼ੇਬ ਨੂੰ ਸਿੱਧੀ ਬੋਲੀ ਵਿਚ ਕਿਹਾ ਹੈ ਕਿ 'ਇਸ ਗੱਲ ਦਾ ਪਰਮਾਤਮਾ ਗਵਾਹ ਹੈ ਕਿ ਉਨ੍ਹਾਂ ਨੂੰ ਉਸ ਬਾਦਸ਼ਾਹ ਦੀ ਕਿਸੇ ਵੀ ਗੱਲ ਉਪਰ ਭਰੋਸਾ ਨਹੀਂ ਹੈ ਜਿਸ ਦੇ ਬਖ਼ਸ਼ੀ ਅਤੇ ਦੀਵਾਨ ਸਾਰੇ ਹੀ ਝੂਠ ਬੋਲਣ ਵਾਲੇ ਹੋਣ। ਜਿਹੜਾ ਆਦਮੀ ਬਾਦਸ਼ਾਹ ਵੱਲੋਂ ਕੁਰਾਨ ਦੀਆਂ ਚੁੱਕੀਆਂ ਗਈਆਂ ਕਸਮਾਂ ਉਪਰ ਵਿਸ਼ਵਾਸ ਕਰਦਾ ਹੈ ਉਹ ਅਖੀਰ ਨੂੰ ਖੁਆਰ ਹੋ ਜਾਂਦਾ ਹੈ। ਜੇਕਰ ਬਾਦਸ਼ਾਹ ਵਾਂਗ ਉਨ੍ਹਾਂ ਨੇ ਇਕ ਵਾਰ ਵੀ ਅਤੇ ਉਹ ਵੀ ਭਾਵੇਂ ਗੁਪਤ ਰੂਪ ਵਿਚ ਕੁਰਾਨ ਦੀ ਕਸਮ ਖਾਧੀ ਹੁੰਦੀ ਤਾਂ ਉਨ੍ਹਾਂ ਨੇ ਆਪਣੇ ਕੀਤੇ ਹੋਏ ਵਾਅਦੇ ਤੋਂ ਇਕ ਕਦਮ ਵੀ ਉਰ੍ਹਾਂ-ਪਰ੍ਹਾਂ ਨਹੀਂ ਹੋਣਾ ਸੀ। ਜਿਸ ਵਿਅਕਤੀ ਨੇ ਪਰਮਾਤਮਾ ਦਾ ਸਹਾਰਾ ਤੱਕਿਆ ਹੁੰਦਾ ਹੈ ਉਸ ਦਾ ਕੋਈ ਕੁਝ ਵੀ ਨਹੀਂ ਬਿਗਾੜ ਸਕਦਾ। ਪਰਮਾਤਮਾ ਦਾ ਸਹਾਰਾ ਹੁਮਾ ਪੰਛੀ ਦੇ ਪਰਛਾਵੇਂ ਥੱਲੇ ਆਉਣ ਦੇ ਸਮਾਨ ਹੈ। ਜਿਵੇਂ ਕਿ ਹੁਮਾ ਪੰਛੀ ਦੀ ਸੁਰੱਖਿਆ ਵਿਚ ਬੈਠੇ ਕਿਸੇ ਹੋਰ ਪੰਛੀ ਦਾ ਚਲਾਕ ਕਾਂ ਜੈਸੇ ਪੰਛੀ ਕੋਈ ਨੁਕਸਾਨ ਨਹੀਂ ਕਰ ਸਕਦੇ। ਜਾਂ ਸ਼ੇਰ ਦੀ ਸ਼ਰਨ ਵਿਚ ਬੈਠੇ ਕਿਸੇ ਜਾਨਵਰ ਦਾ ਭੇਡ, ਬੱਕਰੀਆਂ ਜਾਂ ਹਿਰਨ ਕੁਝ ਨਹੀਂ ਵਿਗਾੜ ਸਕਦੇ, ਉਸੇ ਤਰ੍ਹਾਂ ਉਹ ਵੀ ਅਕਾਲ ਪੁਰਖ ਦੀ ਸ਼ਰਨ ਵਿਚ ਬੈਠੇ ਹਨ ਜਿਸ ਦਾ ਬਾਦਸ਼ਾਹ ਦੇ ਅਧਿਕਾਰੀ ਕੁਝ ਵੀ ਨਹੀਂ ਬਿਗਾੜ ਸਕਦੇ।'[3]

'ਬਾਦਸ਼ਾਹ ਦਾ ਇਹ ਬਚਨ ਭੰਗ ਕਰਨ ਵਾਲਾ ਅਣਗਿਣਤ ਲਸ਼ਕਰ, ਤੇਗ, ਤੀਰ ਅਤੇ ਬੰਦੂਕਾਂ ਲੈ ਕੇ, ਮੱਖੀਆਂ ਦੇ ਝੁੰਡ ਦੀ ਤਰ੍ਹਾਂ ਸ਼ੋਰ ਮਚਾਉਂਦਾ ਹੋਇਆ ਅਚਨਚੇਤ ਹੀ ਚਾਲੀ ਭੁੱਖਣ-

---

1. *ਜ਼ਫਰਨਾਮਾ*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1988, ਪਹਿਲੇ 12 ਸ਼ੇਅਰ, ਪੰਨੇ 4-11.
2. *ਉਕਤ*, ਅਖੀਰਲੇ ਚਾਰ ਸ਼ੇਅਰ, ਪੰਨੇ 63-64.
3. *ਉਕਤ*, ਸ਼ੇਅਰ 13-18, ਪੰਨੇ 12-15.

ਭਾਣੇ ਆਦਮੀਆਂ ਉਪਰ ਟੁੱਟ ਕੇ ਪੈ ਗਿਆ। ਇਸ ਤਰ੍ਹਾਂ ਸਿਵਾਏ ਤਲਵਾਰ ਦਾ ਸਹਾਰਾ ਲੈਣ ਦੇ ਉਨ੍ਹਾਂ ਪਾਸ ਹੋਰ ਕਿਹੜਾ ਸਾਧਨ ਸੀ? ਇਸੇ ਮਜ਼ਬੂਰੀ ਕਾਰਣ ਉਨ੍ਹਾਂ ਨੂੰ ਲੜਾਈ ਕਰਨੀ ਪਈ ਅਤੇ ਹਥਿਆਰਾਂ ਦੀ ਵਰਤੋਂ ਕਰਨੀ ਪਈ। ਨਹੀਂ ਤਾਂ ਉਨ੍ਹਾਂ ਦਾ ਲੜਾਈ ਵਾਲੇ ਰਸਤੇ ਪੈਣ ਦਾ ਕੋਈ ਇਰਾਦਾ ਹੀ ਨਹੀਂ ਸੀ। ਉਨ੍ਹਾਂ ਨੂੰ ਪਤਾ ਹੀ ਨਹੀਂ ਸੀ ਕਿ ਬਾਦਸ਼ਾਹ ਦੇ ਇਹ ਆਦਮੀ ਲੂੰਮੜ-ਚਾਲਾਂ ਚੱਲਣ ਵਾਲੇ ਮਕਾਰ ਲੋਕ ਹਨ। ਮੈਂ ਤੇਰੀ ਕੁਰਾਨ ਦੀ ਕਸਮ 'ਤੇ ਭਰੋਸਾ ਕੀਤਾ ਸੀ। ਹੁਣ ਤੇਰੀ ਕੁਰਾਨ ਦੀ ਕਸਮ ਦਾ ਕੀ ਕਰਾਂ? ਕੁਰਾਨ ਦੀ ਕਸਮ ਉਪਰ ਇਤਬਾਰ ਕਰਨ ਵਾਲੇ ਨੂੰ ਇਸ ਤਰ੍ਹਾਂ ਅਚਨਚੇਤ ਹਮਲਾ ਕਰਕੇ ਮਾਰਨਾ ਠੀਕ ਨਹੀਂ ਹੈ।'[4]

'ਉਨ੍ਹਾਂ ਨੂੰ ਘੇਰਾ ਪਾਉਣ ਵਾਲੀ ਫ਼ੌਜ ਵਿਚੋਂ ਜਿਹੜਾ ਵੀ ਕੋਈ ਦੀਵਾਰ ਦੀ ਓਟ ਤੋਂ ਬਾਹਰ ਆਇਆ ਉਸ ਨੂੰ ਇਕੋ ਤੀਰ ਨਾਲ ਲਹੂ ਵਿਚ ਗਰਕ ਕਰ ਦਿੱਤਾ ਗਿਆ। ਅਜਿਹੀ ਮਾਰ ਦੇਖ ਕੇ ਫਿਰ ਕੋਈ ਵੀ ਦੀਵਾਰ ਦੀ ਓਟ ਤੋਂ ਬਾਹਰ ਨਾ ਆਇਆ। ਜਦੋਂ ਨਾਹਰ ਖ਼ਾਨ ਸਾਹਮਣੇ ਲੜਨ ਲਈ ਆਇਆ ਤਾਂ ਉਸ ਨੂੰ ਵੀ ਇਕੋ ਤੀਰ ਨਾਲ ਢਹਿ-ਢੇਰੀ ਕਰ ਦਿੱਤਾ। ਫਿਰ ਇਕ ਹੋਰ ਪਠਾਣ ਤੀਰ ਤੇ ਬੰਦੂਕ ਲੈ ਕੇ ਤੇਜ਼ ਹੜ੍ਹ ਵਾਂਗ ਅੱਗੇ ਆਇਆ। ਉਸ ਨੇ ਕੁਝ ਹੱਲੇ ਸੂਝ-ਬੂਝ ਨਾਲ ਕੀਤੇ ਪਰ ਕੁਝ ਕੁ ਘਬਰਾ ਕੇ ਮੂਰਖਾਂ ਵਾਂਗ ਵੀ ਕੀਤੇ। ਬੇਸ਼ਕ ਉਸ ਨੇ ਉਨ੍ਹਾਂ ਦੇ ਦੋ ਆਦਮੀਆਂ ਨੂੰ ਜਾਨੋਂ ਮਾਰ ਦਿੱਤਾ ਸੀ ਪਰ ਆਖਰ ਉਹ ਵੀ ਉਨ੍ਹਾਂ ਦੇ ਤੀਰਾਂ ਦਾ ਸ਼ਿਕਾਰ ਹੋ ਗਿਆ ਸੀ। ਇਸ ਦਾ ਹਾਲ ਵੇਖ ਕੇ ਜਿਹੜੇ ਪਠਾਣ ਬਾਹਰ ਖੜ੍ਹੇ ਸ਼ੇਖੀਆਂ ਪਏ ਮਾਰਦੇ ਸੀ ਉਹ ਰਣਭੂਮੀ ਵਿਚੋਂ ਭੱਜ ਗਏ। ਉਹ ਖਵਾਜਾ ਮਰਦੂਦ ਵੀ ਜਿਹੜਾ ਪਹਿਲਾਂ ਹੜ੍ਹ ਵਾਂਗ ਚੜ੍ਹ ਕੇ ਆਇਆ ਸੀ, ਦੀਵਾਰ ਦੀ ਓਟ ਦੇ ਪਿੱਛੇ ਹੀ ਛੁਪਿਆ ਰਿਹਾ। ਜੇਕਰ ਉਸ ਦਾ ਚੇਹਰਾ ਇਕ ਵਾਰ ਵੀ ਦਿੱਸ ਜਾਂਦਾ ਤਾਂ ਉਸ ਨੂੰ ਵੀ ਤੀਰ ਨਾਲ ਉਡਾ ਦੇਣਾ ਸੀ। ਆਖਰ ਤੀਰਾਂ ਤੇ ਬੰਦੂਕਾਂ ਦੇ ਫੱਟ ਖਾ ਖਾ ਕੇ ਦੋਹਾਂ ਪਾਸਿਆਂ ਦੇ ਬਹੁਤ ਆਦਮੀ ਮਾਰੇ ਗਏ। ਲੜਾਈ ਦੇ ਮੈਦਾਨ ਵਾਲੀ ਜ਼ਮੀਨ ਪੋਸਤ ਦੇ ਫੁੱਲ ਵਾਂਗ ਲਾਲ ਹੋਈ ਪਰਤੀਤ ਹੋ ਰਹੀ ਸੀ। ਮਾਰੇ ਗਏ ਬੰਦਿਆਂ ਦੇ ਸਿਰ, ਪੈਰ ਅਤੇ ਲੱਤਾਂ-ਬਾਹਾਂ ਖਿਦੋ-ਖੂੰਡੀਆਂ ਵਾਂਗ ਖਿਲਰੇ ਪਏ ਸਨ। ਸਾਰੇ ਪਾਸੇ ਚੀਕ-ਚਿਹਾੜਾ ਹੀ ਸੁਣ ਰਿਹਾ ਸੀ। ਵੱਡੇ ਵੱਡੇ ਸੂਰਮਿਆਂ ਦੇ ਵੀ ਹੋਸ਼ ਗੁੰਮ ਹੋ ਗਏ ਸਨ। ਆਖਰ ਲੜਾਈ ਵਿਚ ਇਕੱਲੀ ਸੂਰਮਗਤੀ ਹੀ ਕੀ ਕਰ ਸਕਦੀ ਹੈ ਜਦੋਂ ਅਣਗਿਣਤ ਫ਼ੌਜ ਚਾਲੀ ਆਦਮੀਆਂ ਉਪਰ ਟੁੱਟ ਕੇ ਆ ਪਈ ਹੋਵੇ।'[5]

'ਆਖਿਰ ਜਦੋਂ ਸੂਰਜ ਛਿਪ ਗਿਆ ਅਤੇ ਰਾਤ ਦਾ ਬਾਦਸ਼ਾਹ ਚੰਦਰਮਾ ਚੜ੍ਹ ਆਇਆ ਤਾਂ ਉਨ੍ਹਾਂ ਨੂੰ ਕੁਰਾਨ ਦੀ ਕਸਮ ਉਪਰ ਕੀਤੇ ਗਏ ਭਰੋਸੇ ਨੇ ਰਸਤਾ ਦਿਖਾਇਆ। ਉਹ ਰਾਤ ਨੂੰ ਸਹੀ ਸਲਾਮਤ ਫ਼ੌਜ ਦੇ ਘੇਰੇ ਵਿਚੋਂ ਨਿਕਲ ਗਏ ਅਤੇ ਕੋਈ ਕੁਝ ਵੀ ਨਹੀਂ ਵਿਗਾੜ ਸਕਿਆ। ਕਿਉਂਕਿ ਪਰਮਾਤਮਾ ਨੇ ਖ਼ੁਦ ਆਪਣੀ ਮਿਹਰ ਕਰਕੇ ਮੈਨੂੰ ਮੁਸੀਬਤਾਂ ਵਿਚੋਂ ਕੱਢਿਆ ਸੀ। ਮੈਨੂੰ ਪਤਾ ਨਹੀਂ ਸੀ ਕਿ ਤੂੰ ਇਕਰਾਰ ਤੋੜਨ ਵਾਲਾ ਬੰਦਾ ਹੈ। ਤੇਰਾ ਨਾ ਹੀ ਦੀਨ-ਈਮਾਨ ਹੈ, ਨਾ ਹੀ ਤੇਰਾ ਸ਼ਰਾ-ਸ਼ਰੀਅਤ ਦਾ ਪਾਬੰਦ ਹੈ; ਨਾ ਹੀ ਤੈਨੂੰ ਪਰਮਾਤਮਾ ਦੀ ਪਛਾਣ ਹੈ ਅਤੇ ਨਾ ਹੀ ਤੇਰਾ ਹਜ਼ਰਤ ਮੁਹੰਮਦ ਉੱਤੇ

---

4. ਉਕਤ, ਸ਼ੇਅਰ 19-26, ਪੰਨੇ 15-19.
5. ਉਕਤ, ਸ਼ੇਅਰ 27-41, ਪੰਨੇ 20-28.

  

ਭਰੋਸਾ ਹੈ। ਜਿਹੜਾ ਆਦਮੀ ਧਰਮ ਈਮਾਨ ਉਪਰ ਚਲਣ ਵਾਲਾ ਹੁੰਦਾ ਹੈ ਉਹ ਕਦੇ ਵੀ ਆਪਣੇ ਵਾਅਦੇ ਤੋਂ ਨਹੀਂ ਮੁਕਰਦਾ। ਤੇਰੇ ਲਈ ਕੁਰਾਨ ਦੀ ਕੋਈ ਮਹੱਤਤਾ ਨਹੀਂ ਹੈ। ਹੁਣ ਤੂੰ ਜੇ ਕੁਰਾਨ ਦੀਆਂ ਸੌ ਕਸਮਾਂ ਵੀ ਖਾਵੇਂ ਤਾਂ ਵੀ ਮੈਂ ਤੇਰੇ ਉਪਰ ਇਤਬਾਰ ਨਹੀਂ ਕਰਾਂਗਾ। ਜੇਕਰ ਤੈਨੂੰ ਪਰਮਾਤਮਾ ਉਪਰ ਭਰੋਸਾ ਹੁੰਦਾ ਤਾਂ ਵਾਅਦੇ ਕਰਨ ਦੀ ਵਜਾਏ ਕਮਰਕਸ਼ਾ ਕਸ ਕੇ ਸਾਹਮਣੇ ਆ ਜਾਂਦਾ। ਇਸ ਲਈ ਹੁਣ ਤੇਰਾ ਫਰਜ਼ ਬਣਦਾ ਹੈ ਕਿ ਤੂੰ ਆਪਣੇ ਕੌਲ ਇਕਰਾਰ ਪੂਰੇ ਕਰੇਂ। ਜੇ ਇਸ ਸਮੇਂ ਤੂੰ ਆਹਮੋ-ਸਾਹਮਣੇ ਹੋਵੇਂ ਤਾਂ ਸਾਰੀ ਗੱਲ ਖੁੱਲ੍ਹ ਕੇ ਹੋ ਸਕਦੀ ਹੈ। ਤੇਰਾ ਲਿਖਿਆ ਹੋਇਆ ਪੱਤਰ ਮਿਲ ਗਿਆ ਸੀ। ਇਹ ਹੁਣ ਤੇਰਾ ਫਰਜ਼ ਬਣਦਾ ਹੈ ਕਿ ਇਸ ਵਿਚ ਲਿਖੀਆਂ ਗਈਆਂ ਗੱਲਾਂ ਨੂੰ ਪੂਰਾ ਕਰੇਂ। ਮਰਦ ਨੂੰ ਚਾਹੀਦਾ ਹੈ ਕਿ ਉਹ ਆਪਣੇ ਬਚਨਾ ਦਾ ਪੂਰਾ ਹੋਵੇ। ਮਰਦ ਦੀ ਕਥਨੀ ਅਤੇ ਕਰਨੀ ਵਿਚ ਫਰਕ ਨਹੀਂ ਹੋਣਾ ਚਾਹੀਂਦਾ। ਤੇਰੇ ਕਾਜ਼ੀ ਨੇ ਮੈਨੂੰ ਜੋ ਸੁਨੇਹਾ ਦਿੱਤਾ ਹੈ ਉਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਜੇਕਰ ਤੂੰ ਸੱਚਾ ਹੈ ਤਾਂ ਤੈਨੂੰ ਇੱਥੇ ਆਉਣਾ ਚਾਹੀਂਦਾ ਹੈ। ਜਿਹੜਾ ਕਸਮਨਾਮਾ ਭੇਜਿਆ ਗਿਆ ਹੈ ਉਹ ਦਿਖਾਇਆ ਵੀ ਜਾ ਸਕਦਾ ਹੈ। ਕਾਂਗੜ ਨਗਰ ਵਿਚ ਦੋਹਾਂ ਧਿਰਾਂ ਦੀ ਮੁਲਾਕਾਤ ਹੋ ਸਕਦੀ ਹੈ। ਤੈਨੂੰ ਇੱਥੇ ਆਉਣ ਵਿਚ ਕੋਈ ਖਤਰਾ ਨਹੀਂ ਹੈ। ਕਿਉਂਕਿ ਇੱਥੇ ਵੱਸਣ ਵਾਲੀ ਸਾਰੀ ਬੈਰਾੜ ਕੌਮ ਮੇਰੇ ਹੁਕਮ ਵਿਚ ਹੈ। ਇਸ ਕਰਕੇ ਸਾਨੂੰ ਇੱਥੇ ਹੀ ਮਿਲਣਾ ਚਾਹੀਂਦਾ ਹੈ ਤਾਂ ਕਿ ਆਪਾਂ ਆਹਮੋ-ਸਾਹਮਣੇ ਹੋ ਕੇ ਜ਼ਬਾਨੀ ਗੱਲਾਂ ਕਰ ਸਕੀਏ।'[6]

'ਔਰੰਗਜ਼ੇਬ ਜੇ ਤੂੰ ਸੱਚਾ ਖੁਦਾ-ਪਰੱਸਤ ਹੈਂ ਤਾਂ ਮੇਰੇ ਵੱਲੋਂ ਸੁਝਾਈ ਗਈ ਗੱਲ ਵਿਚ ਰਤਾ ਵੀ ਢਿੱਲ ਨਹੀਂ ਕਰੇਂਗਾ। ਤੈਨੂੰ ਚਾਹੀਂਦਾ ਹੈ ਕਿ ਤੂੰ ਸੱਚੇ ਰੱਬ ਨੂੰ ਪਛਾਣੇ ਅਤੇ ਕਿਸੇ ਦੇ ਕਹਿਣ 'ਤੇ ਕਿਸੇ ਉਪਰ ਜ਼ੁਲਮ ਨਾ ਕਰੇ। ਬਾਦਸ਼ਾਹ ਲੋਕਾਂ ਦਾ ਨੇਤਾ ਹੁੰਦਾ ਹੈ ਪਰ ਤੇਰੀਆਂ ਇਹ ਸਿਫਤਾਂ ਅਤੇ ਤੇਰਾ ਇਹ ਨਿਆਂ ਸਭ ਅਜੀਬ ਜਿਹੀਆਂ ਗੱਲਾਂ ਹਨ। ਅਜੇਹੀ ਸਰਦਾਰੀ ਅਤੇ ਧਰਮ ਪਾਲਣਾ ਬਾਰੇ ਬਹੁਤ ਅਫਸੋਸ ਹੈ। ਤੇਰੀ ਪਰਹੇਜ਼ਗਾਰੀ ਵੀ ਸਚਿਆਈ ਤੋਂ ਉਲਟ ਹੈ। ਤੇਰੇ ਨਾਲ ਵੀ ਤੇਰੇ ਕਰਮਾਂ ਅਨੁਸਾਰ ਵਰਤਾਓ ਕੀਤਾ ਜਾਣਾ ਹੈ। ਪਰਮਾਤਮਾ ਬੇਪਰਵਾਹ ਹੈ। ਉਸ ਨੂੰ ਕਿਸੇ ਦੀ ਖੁਸ਼ਾਮਦ ਦੀ ਲੋੜ ਨਹੀਂ ਹੈ। ਉਹ ਤਾਂ ਨਿਰਭਉ ਅਤੇ ਨਿਰਵੈਰ ਹੈ। ਸਿਰਜਣਹਾਰ, ਅਰਸ਼ਾਂ ਦਾ ਵਾਲੀ, ਪਾਲਣਹਾਰ, ਸਰਬ ਵਿਆਪਕ, ਗਰੀਬ ਨਿਵਾਜ਼, ਪਰੱਭੂਸੱਤਾ ਸੰਪੰਨ ਅਤੇ ਸਭ ਨੂੰ ਸਿੱਧੇ ਰਸਤੇ ਤੇ ਪਾਉਣ ਵਾਲਾ ਹੈ।'[7]

'ਤੇਰੇ ਸਿਰ 'ਤੇ ਕੁਰਾਨ ਦੀ ਕਸਮ ਦਾ ਭਾਰ ਹੈ ਇਸ ਕਰਕੇ ਤੇਰੇ ਆਖੇ ਹੋਏ ਬਚਨ ਪੂਰੇ ਹੋਣੇ ਚਾਹੀਂਦੇ ਹਨ। ਤੈਨੂੰ ਚਾਹੀਦਾ ਹੈ ਕਿ ਤੂੰ ਸਿਆਣਪ ਤੋਂ ਕੰਮ ਲਵੇਂ ਅਤੇ ਪੂਰੀ ਸਖ਼ਤਾਈ ਨਾਲ ਆਪਣਾ ਕੰਮ ਕਰੇ। ਇਸ ਗੱਲ ਦੀ ਮੈਨੂੰ ਰਤਾ ਭਰ ਵੀ ਚਿੰਤਾ ਨਹੀਂ ਹੈ ਕਿ ਮੇਰੇ ਚਾਰੇ ਬੱਚੇ ਮਾਰੇ ਗਏ ਹਨ। ਕੁੰਡਲੀਦਾਰ ਸੱਪ ਦੀ ਮਾਰ ਕਰਨ ਵਾਲਾ ਮੇਰਾ ਨੌਜੁਆਨ ਖਾਲਸਾ ਜਿਉਂਦਾ ਹੈ। ਇਸ ਕਰਕੇ ਚੰਗਿਆੜੀਆਂ ਨੂੰ ਬੁਝਾਉਣ ਵਿਚ ਬਾਦਸ਼ਾਹ ਦੀ ਕੋਈ ਸਿਆਣਪ ਨਹੀਂ ਹੈ। ਇਹ ਕਰਕੇ ਤਾਂ ਸਗੋਂ ਤੂੰ ਬਹੁਤ ਵੱਡੀ ਪਰਚੰਡ ਜਵਾਲਾ ਨੂੰ ਭੜਕਾ ਰਿਹਾ ਹੈਂ। ਫਿਰਦੌਸੀ ਕਵੀ ਦੇ ਕਹਿਣ ਵਾਂਗ ਕਾਹਲੀ

---

6. ਉਕਤ, ਸ਼ੇਅਰ 42-60, ਪੰਨੇ 28-30.
7. ਉਕਤ, ਸ਼ੇਅਰ 61-72, ਪੰਨੇ 38-44.

ਕਰਨਾ ਚੰਗੀ ਗੱਲ ਨਹੀਂ ਹੈ। ਜੇ ਕਦੇ ਤੇਰੀ ਮੇਰੇ ਨਾਲ ਮੁਲਾਕਾਤ ਹੋਵੇ ਤਾਂ ਆਪਣੇ ਆਪ ਅਸਲੀਅਤ ਦਾ ਪਤਾ ਲੱਗ ਜਾਵੇਗਾ। ਨੇਕ ਕੰਮ ਕਰਨ ਦਾ ਫਲ ਜ਼ਰੂਰ ਮਿਲਦਾ ਹੈ। ਪਰ ਜੇ ਬਾਦਸ਼ਾਹ ਨੇਕ ਕੰਮਾਂ ਨੂੰ ਭੁੱਲ ਜਾਵੇਗਾ ਤਾਂ ਪਰਮਾਤਮਾ ਵੀ ਉਸ ਨੂੰ ਭੁੱਲ ਜਾਵੇਗਾ। ਸੱਚਿਆਈ 'ਤੇ ਚੱਲਣਾ ਹੀ ਨੇਕ ਅਤੇ ਧਰਮੀ ਬੰਦਿਆਂ ਦਾ ਕੰਮ ਹੈ। ਬਾਦਸ਼ਾਹ ਇਸ ਤਰ੍ਹਾਂ ਕਰਕੇ ਹੋਰ ਵੀ ਸਰੇਸ਼ਟਤਾ ਪਰਾਪਤ ਕਰ ਸਕਦਾ ਹੈ। ਮੈਂ ਤੈਨੂੰ ਖ਼ੁਦਾ ਪਰੱਸਤ ਵਿਅਕਤੀ ਨਹੀਂ ਮੰਨ ਰਿਹਾ ਕਿਉਂਕਿ ਤੂੰ ਬਾਦਸ਼ਾਹ ਹੋ ਕੇ ਵੀ ਪਰਮਾਤਮਾ ਦੀਆਂ ਨਿਗਾਹਾਂ ਵਿਚ ਪਰਵਾਣ ਨਹੀਂ ਹੈ। ਤੇਰੇ ਵੱਲੋਂ ਕੁਰਾਨ ਸ਼ਰੀਫ ਦੀਆਂ ਸੌ ਕਸਮਾਂ ਖਾਣ 'ਤੇ ਵੀ ਤੇਰੇ 'ਤੇ ਇਤਬਾਰ ਨਹੀਂ ਕੀਤਾ ਜਾ ਸਕਦਾ। ਨਾ ਹੀ ਮੈਂ ਹੁਣ ਬਾਦਸ਼ਾਹ ਨਾਲ ਮੁਲਾਕਾਤ ਕਰਾਂਗਾ ਅਤੇ ਨਾ ਹੀ ਕੋਈ ਗੱਲ ਕਰਨ ਦਾ ਰਸਤਾ ਅਖ਼ਤਿਆਰ ਕਰਾਂਗਾ।'[8]

ਇਸ ਤੋਂ ਅੱਗੇ ਗੁਰੂ ਸਾਹਿਬ ਔਰੰਗਜ਼ੇਬ ਦੇ ਜਾਤੀ ਗੁਣਾਂ ਅਤੇ ਔਗੁਣਾਂ ਦੀ ਵੀ ਗੱਲ ਕਰਦੇ ਹੋਏ ਕਹਿੰਦੇ ਹਨ : 'ਔਰੰਗਜ਼ੇਬ ਤੂੰ ਬਹੁਤ ਤਾਕਤਵਰ ਬਾਦਸ਼ਾਹ ਹੈਂ ਅਤੇ ਭਗਵਾਨ ਦੇ ਬਰਾਬਰ ਮੰਨਿਆ ਜਾਂਦਾ ਹੈਂ। ਤੂੰ ਅੱਛਾ ਪਰਬੰਧਕ ਅਤੇ ਮਹਾਨ ਘੋੜ-ਸਵਾਰ ਵੀ ਮੰਨਿਆ ਜਾਂਦਾ ਹੈ। ਤੈਨੂੰ ਦੇਗ-ਤੇਗ ਦਾ ਧਨੀ, ਅਤੀ ਸੋਹਣਾ ਅਤੇ ਦੌਲਤਾਂ ਬਖ਼ਸ਼ਣ ਵਾਲਾ ਵੀ ਕਿਹਾ ਜਾਂਦਾ ਹੈਂ। ਤੈਨੂੰ ਜੰਗ ਦੇ ਵਿਚ ਪਰਬਤ ਵਾਂਗ ਅਡੋਲ ਵੀ ਮੰਨਿਆ ਜਾਂਦਾ ਹੈ। ਪਰ ਇਤਨਾ ਕੁਝ ਹੋਣ ਦੇ ਬਾਵਜੂਦ ਵੀ ਤੂੰ ਧਰਮ ਅਤੇ ਸੱਚਾਈ ਤੋਂ ਬਹੁਤ ਦੂਰ ਹੈਂ। ਮੈਂ ਤਾਂ ਬੁੱਤ ਪੂਜਣ ਵਾਲੇ ਪਹਾੜੀ ਰਾਜਿਆਂ ਨੂੰ ਮਾਰ ਭਜਾਇਆ ਹੈ ਕਿਉਂਕਿ ਉਹ ਬੁੱਤਾਂ ਨੂੰ ਪੂਜਣ ਵਾਲੇ ਸਨ ਪਰ ਤੈਂ ਉਨ੍ਹਾਂ ਦੀ ਹਮਾਇਤ ਕਰਕੇ ਮੈਨੂੰ ਨੁਕਸਾਨ ਪਹੁੰਚਾਇਆ ਹੈ। ਪਰਮਾਤਮਾ ਆਪਣੀ ਮਿਹਰ ਨਾਲ ਇਕ ਇਕ ਬੰਦੇ ਤੋਂ ਲੱਖਾਂ ਨੂੰ ਮਰਵਾ ਸਕਦਾ ਹੈ। ਇਸ ਲਈ ਜੇ ਪਰਮਾਤਮਾ ਮਿਹਰਬਾਨ ਹੋਵੇ ਤਾਂ ਦੁਸ਼ਮਣ ਕੁਝ ਨਹੀਂ ਕਰ ਸਕਦਾ। ਪਰਮਾਤਮਾ ਵੀ ਸੱਚੇ ਆਦਮੀ ਦਾ ਹੀ ਸਾਥ ਦਿੰਦਾ ਹੈ। ਪਰਮਾਤਮਾ ਆਪਣੇ ਸ਼ਰਧਾਲੂਆਂ ਨੂੰ ਆਪਣੀ ਸ਼ਰਨ ਵਿਚ ਲੈ ਲੈਂਦਾ ਹੈ। ਫਿਰ ਉਸ ਨਾਲ ਕੋਈ ਵੀ ਧੋਖਾ ਨਹੀਂ ਕਰ ਸਕਦਾ। ਭਾਵੇਂ ਇਕੱਲੇ ਬੰਦੇ ਉਪਰ ਲੱਖਾਂ ਆਦਮੀ ਵੀ ਚੜ੍ਹ ਆਉਣ ਤਾਂ ਵੀ ਪਰਮਾਤਮਾ ਉਸ ਦੀ ਰਾਖੀ ਕਰਦਾ ਹੈ। ਤੈਨੂੰ ਆਪਣੇ ਦੌਲਤ-ਖਜ਼ਾਨਿਆਂ ਅਤੇ ਆਪਣੀਆਂ ਫ਼ੌਜਾਂ ਉਪਰ ਮਾਣ ਹੈ, ਮੇਰਾ ਮਾਣ ਅਕਾਲ ਪੁਰਖ ਉਪਰ ਹੈ। ਮੈਨੂੰ ਅਕਾਲ ਪੁਰਖ ਦੀਆਂ ਰੱਖਾਂ ਹਨ। ਤੈਨੂੰ ਇਨ੍ਹਾਂ ਚੀਜ਼ਾਂ ਦਾ ਮਾਣ ਨਹੀਂ ਕਰਨਾ ਚਾਹੀਦਾ ਕਿਉਂਕਿ ਇਹ ਬਹੁਤ ਥੋੜ੍ਹਾ ਸਮਾਂ ਹੀ ਰਹਿਣ ਵਾਲੀਆਂ ਹੁੰਦੀਆਂ ਹਨ। ਮੰਨਿਆ ਕਿ ਤੂੰ ਤਾਕਤਵਰ ਹੈਂ ਪਰ ਆਪਣੀ ਤਾਕਤ ਨਾਲ ਸੱਚ ਦੇ ਰਾਹ 'ਤੇ ਤੁਰਨ ਵਾਲਿਆਂ ਨੂੰ ਨਾ ਸਤਾਅ। ਮੇਰਾ ਦੋਸਤ ਅਕਾਲ ਪੁਰਖ ਹੈ। ਇਸ ਕਰਕੇ ਕੋਈ ਵੀ ਦੁਸ਼ਮਣ ਮੇਰਾ ਵਾਲ ਵੀ ਵਿੰਗਾ ਨਹੀਂ ਕਰ ਸਕਦਾ।'[9]

ਉਪਰੋਕਤ ਕਥਨ *ਜ਼ਫ਼ਰਨਾਮੇ* ਦੇ ਸਮੁੱਚੇ ਸ਼ੇਅਰਾਂ ਦਾ ਭਾਵ-ਅਰਥ ਹਨ। ਇਸ ਵਿਚੋਂ ਗੁਰੂ ਸਾਹਿਬ ਅਤੇ ਔਰੰਗਜ਼ੇਬ ਦੇ ਆਪਸੀ ਸੰਬੰਧਾਂ ਦੇ ਅਨੇਕਾਂ ਪੱਖਾਂ ਬਾਰੇ ਜਾਣਕਾਰੀ ਮਿਲ ਜਾਂਦੀ ਹੈ। ਕੁਝ ਇਕ ਗੱਲਾਂ ਜ਼ਰੂਰ ਐਸੀਆਂ ਹਨ ਜਿਨ੍ਹਾਂ ਬਾਰੇ ਇਕ ਤੋਂ ਵੱਧ ਵਿਚਾਰ ਹਨ ਪਰ ਦਲੀਲ ਅਤੇ ਤੱਥਾਂ ਨੂੰ ਦੇਖਿਆਂ ਉਨ੍ਹਾਂ ਦਾ ਵੀ ਹੱਲ ਮਿਲ ਜਾਂਦਾ ਹੈ। ਇਸ ਲਈ *ਜ਼ਫ਼ਰਨਾਮਾ* ਇਤਿਹਾਸ ਦਾ ਐਸਾ

---

8. *ਉਕਤ*, ਸ਼ੇਅਰ 72-85, ਪੰਨੇ 44-51.
9. *ਉਕਤ*, 86-108

ਦਸਤਾਵੇਜ਼ ਬਣ ਚੁੱਕਿਆ ਹੈ ਜਿਹੜਾ ਗੁਰੂ ਸਾਹਿਬ ਅਤੇ ਔਰੰਗਜ਼ੇਬ ਦੇ ਸੰਬੰਧਾਂ ਨੂੰ ਪੂਰੀ ਤਰ੍ਹਾਂ ਸਪਸ਼ਟ ਕਰ ਦਿੰਦਾ ਹੈ। ਜਿਨ੍ਹਾਂ ਪੱਖਾਂ ਬਾਰੇ ਸਾਨੂੰ ਜਾਣਕਾਰੀ ਮਿਲਦੀ ਹੈ ਉਹ ਮੁੱਖ ਰੂਪ ਵਿਚ ਇਹ ਹਨ :

ਪਹਿਲਾ, ਗੁਰੂ ਸਾਹਿਬ ਅਤੇ ਔਰੰਗਜ਼ੇਬ ਵਿਚਕਾਰ ਜ਼ਰੂਰ ਹੀ ਕਿਸੇ ਕਿਸਮ ਦਾ ਖ਼ਤੋ-ਖ਼ਿਤਾਬਤ ਹੋਇਆ ਸੀ ਅਤੇ ਬਾਦਸ਼ਾਹ ਨੇ ਗੁਰੂ ਜੀ ਨਾਲ ਐਸੇ ਵਾਅਦੇ ਵੀ ਕੀਤੇ ਸਨ ਜਿਨ੍ਹਾਂ ਨਾਲ ਗੁਰੂ ਸਾਹਿਬ ਪੂਰੀ ਸੁਰੱਖਿਅਤਾ ਨਾਲ ਰਹਿ ਸਕਦੇ ਸਨ। ਇਨ੍ਹਾਂ ਵਾਅਦਿਆਂ ਨੂੰ ਨਿਭਾਇਆ ਨਹੀਂ ਗਿਆ। *ਜ਼ਫਰਨਾਮੇ* ਵਿਚ ਮੁੱਖ ਗੱਲ ਇਹ ਹੀ ਕੀਤੀ ਗਈ ਹੈ। ਵਾਅਦੇ ਨਿਭਾਉਣ ਦਾ ਭਰੋਸਾ ਕੁਰਾਨ ਦੀਆਂ ਕਸਮਾਂ ਖਾ ਕੇ ਵੀ ਦਿੱਤਾ ਗਿਆ ਸੀ। ਇਸੇ ਕਰਕੇ ਹੀ ਗੁਰੂ ਸਾਹਿਬ ਬਾਦਸ਼ਾਹ ਨੂੰ ਸੱਚਾ ਮੁਸਲਮਾਨ ਨਹੀਂ ਮੰਨ ਰਹੇ। ਦੂਜੀ ਗੱਲ ਇਹ ਕਿ ਗੁਰੂ ਸਾਹਿਬ ਦਾ ਨਾ ਹੀ ਚਮਕੌਰ ਦੀ ਲੜਾਈ ਅਤੇ ਨਾ ਹੀ ਮੁਕਤਸਰ ਦੀ ਲੜਾਈ ਲੜਨ ਦਾ ਕੋਈ ਇਰਾਦਾ ਸੀ। ਉਹ ਆਨੰਦਪੁਰ ਸਾਹਿਬ ਨੂੰ ਖਾਲੀ ਕਰਕੇ ਇੱਧਰ ਇਸ ਕਰਕੇ ਆਏ ਸਨ ਕਿ ਇੱਧਰ ਆਉਣ 'ਤੇ ਬਾਦਸ਼ਾਹ ਵੱਲੋਂ ਸੁਰੱਖਿਅਤਾ ਦਾ ਭਰੋਸਾ ਦਿੱਤਾ ਗਿਆ ਸੀ। ਭਰੋਸੇ ਦੇ ਬਾਵਜੂਦ ਇਹ ਲੜਾਈਆਂ ਗੁਰੂ ਜੀ ਉਪਰ ਥੋਪੀਆਂ ਗਈਆਂ ਸਨ। ਜੇ ਇਹ ਵਾਅਦੇ ਨਿਭਾਏ ਜਾਂਦੇ ਅਤੇ ਲੜਾਈਆਂ ਥੋਪੀਆਂ ਨਾ ਜਾਂਦੀਆਂ ਤਾਂ ਗੁਰੂ ਸਾਹਿਬ ਨੇ ਮਾਲਵੇ ਵਿਚ ਪੂਰੀ ਤਰ੍ਹਾਂ ਸ਼ਾਂਤੀ ਨਾਲ ਰਹਿਣਾ ਸੀ।

ਤੀਜੀ ਗੱਲ ਇਹ ਸਪਸ਼ਟ ਹੁੰਦੀ ਹੈ ਕਿ ਚਮਕੌਰ ਦੀ ਲੜਾਈ ਵਿਚ ਗੁਰੂ ਸਾਹਿਬ ਪਾਸ ਸਿਰਫ ਚਾਲੀ ਸਿੰਘ ਹੀ ਸਨ, ਉਹ ਵੀ ਭੁੱਖਣ-ਭਾਣੇ। ਇਸ ਦੇ ਵਿਰੁੱਧ ਹਮਲਾ ਕਰਨ ਵਾਲੀ ਫ਼ੌਜ ਅਣਗਿਣਤ ਇਕੱਠ ਵਾਲੀ ਸੀ। ਇਸ ਲੜਾਈ ਦਾ ਅੱਖੀਂ ਦੇਖਿਆ ਅਤੇ ਹੱਡੀਂ-ਹੰਡਾਇਆ ਸੰਖੇਪ ਬਿਰਤਾਂਤ ਗੁਰੂ ਸਾਹਿਬ ਨੇ ਬਾਦਸ਼ਾਹ ਤੱਕ ਪਹੁੰਚਾਇਆ ਹੈ। ਫਿਰ ਇਹ ਵੀ ਕਿ ਇਸ ਅਣਗਿਣਤ ਮੁਲਖਈਏ ਵਿਚੋਂ ਗੁਰੂ ਸਾਹਿਬ ਦਿਨ ਦੇ ਛਿਪ ਜਾਣ ਪਿੱਛੋਂ ਰਾਤ ਹੋਣ 'ਤੇ ਆਪਣੇ ਆਪ ਨਿਕਲ ਗਏ ਸਨ। ਮਾਲਵਾ ਸਾਰਾ ਹੀ ਗੁਰੂ ਜੀ ਦਾ ਹਮਾਇਤੀ ਸੀ ਅਤੇ ਜਿਸ ਥਾਂ ਕਾਂਗੜ ਵਿਖੇ ਗੁਰੂ ਜੀ ਰਹਿ ਰਹੇ ਸਨ ਭਾਵੇਂ ਉਹ ਸਰਹਿੰਦ ਦੇ ਸੂਬੇਦਾਰ ਦੇ ਅਧੀਨ ਹੀ ਸੀ ਪਰ ਇੱਥੋਂ ਦੇ ਚੌਧਰੀ ਅਤੇ ਜੱਟ ਕਬੀਲੇ ਗੁਰੂ ਜੀ ਦੇ ਸਿੱਖ ਵੀ ਸਨ। ਉਨ੍ਹਾਂ ਉਪਰ ਗੁਰੂ ਜੀ ਨੂੰ ਇਤਨਾ ਭਰੋਸਾ ਸੀ ਕਿ ਉਹ ਬਾਦਸ਼ਾਹ ਨੂੰ ਵੀ ਸੱਦਾ ਦੇਣ ਦੀ ਹੱਦ ਤੱਕ ਚਲੇ ਗਏ ਸਨ। ਇਹ ਸਾਰਾ ਇਲਾਕਾ ਕਿਉਂਕਿ ਉਨ੍ਹਾਂ ਦੇ ਬੈਰਾੜ ਕਬੀਲੇ ਦੇ ਲੋਕਾਂ ਦਾ ਸੀ ਅਤੇ ਇਹ ਬੈਰਾੜ ਉਨ੍ਹਾਂ ਦੇ ਹੁਕਮ ਹੇਠ ਸਨ ਇਸ ਲਈ ਬਾਦਸ਼ਾਹ ਚਿੰਤਾ ਰਹਿਤ ਹੋ ਕੇ ਇੱਥੇ ਆ ਸਕਦਾ ਸੀ। ਇਹ ਗੱਲ ਭਾਵੇਂ ਕੁਝ ਵਿਵਾਦ ਵਾਲੀ ਜਾਪਦੀ ਹੈ ਅਤੇ ਕੁਝ ਲੇਖਕ ਇਸ ਗੱਲ ਦੀ ਵਿਆਖਿਆ ਵੀ ਹੋਰ ਤਰ੍ਹਾਂ ਕਰਦੇ ਹਨ। ਉਨ੍ਹਾਂ ਮੁਤਾਬਕ ਕਾਂਗੜ ਵਿਖੇ ਮੁਲਾਕਾਤ ਕਰਨ ਦੀ ਗੱਲ ਗੁਰੂ ਜੀ ਨੇ ਬਾਦਸ਼ਾਹ ਨੂੰ ਨਹੀਂ ਕਹੀ ਬਲਕਿ ਬਾਦਸ਼ਾਹ ਨੇ ਗੁਰੂ ਜੀ ਨੂੰ ਕਹੀ ਸੀ। ਭਾਵ ਕਿ ਬਾਦਸ਼ਾਹ ਨੇ ਕਿਹਾ ਸੀ ਕਿ ਗੁਰੂ ਸਾਹਿਬ ਕਾਂਗੜੇ ਵਿਖੇ ਆ ਜਾਣ ਇੱਥੇ ਹੀ ਉਹ ਆ ਕੇ ਗੁਰੂ ਜੀ ਨੂੰ ਮਿਲਣਗੇ। ਬਾਦਸ਼ਾਹ ਵੱਲੋਂ ਗੁਰੂ ਜੀ ਨੂੰ ਕਾਂਗੜੇ ਵਿਖੇ ਆ ਕੇ ਮਿਲਣ ਦੀ ਗੱਲ ਕਰਨ ਵਿਚ ਕੋਈ ਵਜ਼ਨ ਨਹੀਂ ਹੈ। ਬਾਦਸ਼ਾਹ ਤਾ ਦੱਖਣ ਵਿਚੋਂ ਇਕ ਵਾਰ ਵੀ ਦਿੱਲੀ ਨਹੀਂ ਆ ਸਕਿਆ ਜਿੱਥੇ ਕਿ ਉਸ ਦੀ ਰਾਜਧਾਨੀ ਸੀ। ਉਹ ਕਾਂਗੜੇ ਵਿਖੇ ਕਿਵੇਂ ਆ ਸਕਦਾ ਸੀ ? ਇਕ ਤਾਂ ਬਾਦਸ਼ਾਹ ਦੱਖਣ ਦੀਆਂ ਲੜਾਈਆਂ ਵਿਚ ਹੀ ਇਤਨਾ ਉਲਝਿਆ ਹੋਇਆ ਸੀ ਕਿ ਉਹ ਉੱਤਰ ਵੱਲ ਆ ਹੀ ਨਹੀਂ

ਸਕਦਾ ਸੀ। ਦੂਜਾ ਜੇ ਉਸ ਨੇ ਦੱਖਣ ਵੱਲੋਂ ਉੱਤਰ ਵੱਲ ਆਉਣਾ ਹੀ ਸੀ ਤਾਂ ਫਿਰ ਜਾਂ ਤਾਂ ਉਹ ਦਿੱਲੀ ਆਵੇਗਾ ਤੇ ਜਾਂ ਫਿਰ ਸਰਹਿੰਦ। ਕਾਂਗੜਾ ਵਿਖੇ ਤਾਂ ਮੁਗ਼ਲ ਸਾਮਰਾਜ ਦਾ ਕੁਝ ਵੀ ਨਹੀਂ ਸੀ। ਇਸ ਲਈ ਬਾਦਸ਼ਾਹ ਵੱਲੋਂ ਇਹ ਗੱਲ ਕਹੇ ਜਾਣ ਦੀ ਕੋਈ ਤੁਕ ਨਹੀਂ ਬਣਦੀ। ਹਾਂ ਗੁਰੂ ਸਾਹਿਬ ਬਾਦਸ਼ਾਹ ਨੂੰ ਕਹਿ ਸਕਦੇ ਸਨ। ਉਹ ਇਕ ਜੇਤੂ ਅੰਦਾਜ਼ ਵਿਚ ਕਹਿ ਰਹੇ ਸਨ ਕਿ ਮਾਲਵਾ ਸਾਰਾ ਉਨ੍ਹਾਂ ਦੇ ਨਾਲ ਹੈ। ਉਹ ਔਰੰਗਜ਼ੇਬ ਦੇ ਆਪਣੇ ਸਾਮਰਾਜ ਵਿਚ ਵੀ ਇਤਨੀ ਸ਼ਕਤੀ ਰੱਖਦੇ ਸਨ ਕਿ ਉਹ ਬਾਦਸ਼ਾਹ ਨੂੰ ਵੀ ਸੁਰੱਖਿਆ ਦੇਣ ਦੀ ਗੱਲ ਕਹਿ ਸਕਦੇ ਸਨ। ਕਾਂਗੜਾ ਗੁਰੂ ਜੀ ਦੀ ਸ਼ਕਤੀ ਦਾ ਪਰਤੀਕ ਸੀ। ਬਾਦਸ਼ਾਹ ਦੀ ਸ਼ਕਤੀ ਦਾ ਨਹੀਂ। ਇੱਥੋਂ ਦਾ ਧਾਲੀਵਾਲ ਜੱਟ ਕਬੀਲਾ ਗੁਰੂ ਜੀ ਦੇ ਨਾਲ ਸੀ। ਕਾਂਗੜੇ ਤੋਂ ਅੱਗੇ ਦੇ ਬੈਰਾੜ ਕਬੀਲੇ ਗੁਰੂ ਜੀ ਲਈ ਮੁਕਤਸਰ ਦੀ ਜੰਗ ਵਿਚ ਆਪਣੀ ਤਾਕਤ ਦਿਖਾ ਚੁੱਕੇ ਸਨ। ਇਸ ਕਰਕੇ ਗੁਰੂ ਜੀ ਦੀ ਇਹ ਵੰਗਾਰ ਸੀ ਕਿ ਇਹ (ਮਾਲਵਾ) ਇਲਾਕਾ ਉਨ੍ਹਾਂ ਦੇ ਆਪਣੇ ਹੁਕਮ ਅਧੀਨ ਹੈ।

ਇਕ ਹੋਰ ਸਿਧਾਂਤਕ ਗੱਲ *ਜ਼ਫ਼ਰਨਾਮੇ* ਵਿਚੋਂ ਪੈਦਾ ਹੁੰਦੀ ਹੈ। ਉਹ ਇਹ ਹੈ ਕਿ ਜਦੋਂ ਇਨਸਾਨ ਸਾਹਮਣੇ ਆਪਣਾ ਹੱਕ ਲੈਣ ਲਈ ਅਮਨ ਦੇ ਸਾਰੇ ਢੰਗ ਤਰੀਕੇ ਅਸਫਲ ਹੋ ਜਾਣ ਤਾਂ ਫਿਰ ਤਲਵਾਰ ਨੂੰ ਚੁੱਕ ਲੈਣਾ ਦਰੁੱਸਤ ਹੈ। ਇਹ ਗੱਲ ਗੁਰੂ ਜੀ ਦੀ ਉਸ ਸੋਚ ਨੂੰ ਪਰਗਟ ਕਰਦੀ ਹੈ ਕਿ ਉਨ੍ਹਾਂ ਨੇ ਲੜਾਈ ਸਿਰਫ ਆਤਮ ਰੱਖਿਆ ਲਈ ਕੀਤੀ ਸੀ। ਇਹ ਸ਼ੇਅਰ ਇਤਨੀ ਮਹੱਤਤਾ ਹਾਸਲ ਕਰ ਗਿਆ ਹੈ ਕਿ ਗੁਰੂ ਜੀ ਦੀ ਅਰਥਾਤ ਖਾਲਸੇ ਦੀ ਸਮੁੱਚੀ ਸੋਚ ਦਾ ਪਰਤੀਕ ਬਣ ਗਿਆ ਹੈ। ਅਖੀਰ 'ਤੇ ਗੁਰੂ ਸਾਹਿਬ ਇਹ ਗੱਲ ਵੀ ਪਰਵਾਣ ਕਰਦੇ ਹਨ ਕਿ ਬਾਦਸ਼ਾਹ ਅਥਾਹ ਸ਼ਕਤੀਆਂ ਦਾ ਮਾਲਕ ਹੋ ਕੇ ਭਾਵੇਂ ਮਨੁੱਖ ਜਾਤੀ ਦਾ ਸਿਰਮੌਰ ਹੈ ਪਰ ਜੇ ਉਹ ਆਪਣੇ ਵਾਅਦਿਆਂ ਦਾ ਪਾਬੰਦ ਨਹੀਂ ਹੈ ਜਾਂ ਇਨਸਾਫ ਦਾ ਧਾਰਨੀ ਨਹੀਂ ਹੈ ਤਾਂ ਉਸ ਦੀ ਸਾਰੀ ਸ਼ਕਤੀ, ਸਾਰੀ ਸੁੰਦਰਤਾ ਅਤੇ ਸਾਰੀ ਸਰਬ-ਉੱਚਤਾ ਬੇਕਾਰ ਹੈ।

ਉਪਰੋਕਤ ਵਿਸ਼ੇ ਵਾਲਾ ਪੱਤਰ ਲਿਖ ਕੇ ਭਾਈ ਦਯਾ ਸਿੰਘ ਅਤੇ ਭਾਈ ਧਰਮ ਸਿੰਘ ਦੇ ਹੱਥ ਦਿੱਤਾ ਗਿਆ। ਉਨ੍ਹਾਂ ਦੇ ਨਾਲ ਜਾਣ ਲਈ ਪੰਜ ਖਾਲਸੇ ਹੋਰ ਤਿਆਰ ਕੀਤੇ ਗਏ। ਇਹ ਪੰਜੇ ਸਿੰਘ ਭਾਈ ਦਯਾ ਸਿੰਘ ਦੀ ਅਗਵਾਈ ਹੇਠ ਅਹਿਦੀਆਂ ਦਾ ਭੇਸ ਬਣਾ ਕੇ ਦੀਨਾਂ-ਕਾਂਗੜ ਤੋਂ ਰਵਾਨਾ ਹੋ ਗਏ। ਅਹਿਦੀਏ ਬਾਦਸ਼ਾਹ ਦਾ ਸੁਨੇਹਾ ਲੈ ਕੇ ਜਾਣ ਵਾਲੇ ਨੂੰ ਕਿਹਾ ਜਾਂਦਾ ਸੀ। ਭਾਈ ਦਯਾ ਸਿੰਘ ਆਪਣੇ ਸਾਥੀਆਂ ਨਾਲ ਪਹਿਲਾਂ ਦਿੱਲੀ ਪਹੁੰਚੇ। ਇੱਥੋਂ ਦੀ ਸੰਗਤ ਨੇ ਇਨ੍ਹਾਂ ਦਾ ਮਾਣ-ਸਤਿਕਾਰ ਕੀਤਾ ਅਤੇ ਰਸਤੇ ਦੇ ਖਰਚੇ ਲਈ ਆਪਣੇ ਵੱਲੋਂ ਕੁਝ ਪੈਸੇ ਭੇਂਟਾ ਕੀਤੇ। ਉੱਥੋਂ ਚਲ ਕੇ ਆਗਰੇ, ਗਵਾਲੀਅਰ, ਚੰਬਲ, ਉਜੈਨ ਆਦਿ ਸ਼ਹਿਰਾਂ ਵਿਚ ਆਪਣੇ ਪੜਾਅ ਕਰਦੇ ਹੋਏ ਨਰਬਦਾ ਨਦੀ ਨੂੰ ਪਾਰ ਕਰਕੇ ਬੁਰਹਾਨਪੁਰ ਪਹੁੰਚੇ। ਇੱਥੋਂ ਰਵਾਨਾ ਹੋ ਕੇ ਔਰੰਗਾਬਾਦ ਪਹੁੰਚੇ। ਔਰੰਗਜ਼ੇਬ ਦਾ ਮੁੱਖ ਡੇਰਾ ਉਸ ਦੇ ਲਸ਼ਕਰ ਸਮੇਤ ਅਹਿਮਦਾਬਾਦ ਵਿਖੇ ਸੀ। ਇਹ ਸਿੰਘ ਅਹਿਮਦਾਬਾਦ ਪਹੁੰਚੇ।[10] ਇੱਥੇ ਪਹੁੰਚ ਕੇ ਉਨ੍ਹਾਂ ਨੇ ਇੱਥੇ ਰਹਿਣ ਵਾਲੇ ਸਿੱਖਾਂ ਬਾਰੇ ਪੁੱਛਿਆ। ਇਕ ਜੇਠ ਸਿੰਘ ਨਾਂ ਦਾ ਸਿੰਘ

---

10. ਸੈਨਾਪਤਿ, *ਪੂਰਵਅੰਕਤ*, ਧਿਆਓ-13ਵਾਂ, ਬੰਦ 14-20।

ਇਨ੍ਹਾਂ ਨੂੰ ਆ ਕੇ ਮਿਲਿਆ। ਸਾਰੇ ਸਿੰਘਾਂ ਦਾ ਉਤਾਰਾ ਉੱਥੋਂ ਦੀ ਧਰਮਸ਼ਾਲਾ ਵਿਚ ਕੀਤਾ ਗਿਆ। ਸੰਗਤ ਨੇ ਸਾਰੇ ਸਿੰਘਾਂ ਦਾ ਪੂਰਾ ਮਾਣ-ਸਤਿਕਾਰ ਕੀਤਾ। ਸਥਾਨਕ ਸਿੰਘਾਂ ਦੀ ਮਦਦ ਨਾਲ ਔਰੰਗਜ਼ੇਬ ਪਾਸੋਂ ਮੁਲਾਕਾਤ ਦਾ ਸਮਾਂ ਲੈਣ ਦੀ ਕਾਫੀ ਕੋਸ਼ਿਸ਼ ਕਰਨ ਦੇ ਬਾਵਜੂਦ ਵੀ ਕਈ ਦਿਨ ਸਮਾਂ ਨਾ ਮਿਲ ਸਕਿਆ। ਭਾਈ ਦਯਾ ਸਿੰਘ ਨੇ ਉੱਥੋਂ ਗੁਰੂ ਜੀ ਪਾਸ ਆਪਣਾ ਖਾਸ ਏਲਚੀ ਇਹ ਦੱਸਣ ਲਈ ਭੇਜਿਆ ਕਿ ਬਹੁਤ ਕੋਸ਼ਿਸ਼ ਕਰਨ ਦੇ ਬਾਵਜੂਦ ਵੀ ਮੁਲਾਕਾਤ ਦਾ ਸਮਾਂ ਨਹੀਂ ਮਿਲ ਰਿਹਾ। ਗੁਰੂ ਜੀ ਨੇ ਇਸ ਸੁਨੇਹੇ ਦੇ ਜਵਾਬ ਵਿਚ ਪੰਜ ਹੁਕਮ ਲਿਖ ਕੇ ਭੇਜੇ।[11] ਇਸ ਦਾ ਸਾਰ ਅੰਸ਼ ਇਹ ਸੀ ਕਿ ਆਪਣੀ ਇੱਛਾ ਨਾਲ ਜਿਸ ਤਰ੍ਹਾਂ ਵੀ ਠੀਕ ਸਮਝੋਂ ਇਸ ਕੰਮ ਨੂੰ ਕਰ ਸਕਦੇ ਹੋਂ।

ਗੁਰੂ ਜੀ ਦਾ ਜਵਾਬੀ ਸੁਨੇਹਾ ਪੁੱਜਣ 'ਤੇ ਭਾਈ ਦਯਾ ਸਿੰਘ ਨੂੰ ਸਥਾਨਕ ਸਿੰਘਾਂ ਦੀ ਮਦਦ ਨਾਲ ਬਾਦਸ਼ਾਹ ਤੋਂ ਸਮਾਂ ਮਿਲ ਗਿਆ ਸੀ। ਬਾਦਸ਼ਾਹ ਨੇ ਪੱਤਰ ਪੜ੍ਹਨ ਬਾਅਦ ਜੋ ਲਿਖਤ ਗੁਰੂ ਸਾਹਿਬ ਪਾਸ ਭੇਜਣ ਲਈ ਤਿਆਰ ਕਰਵਾਈ ਉਸ ਵਿਚ ਲਿਖਿਆ ਗਿਆ ਸੀ ਕਿ ਗੁਰੂ ਜੀ ਜਿੱਥੇ ਵੀ ਚਾਹੁੰਣ ਉੱਥੇ ਹੀ ਰਹਿ ਸਕਦੇ ਹਨ। ਦੂਜਾ ਇਹ ਕਿ ਗੁਰੂ ਸਾਹਿਬ ਉਨ੍ਹਾਂ ਨਾਲ ਮੁਲਾਕਾਤ ਕਰਨ ਲਈ ਇਧਰ ਆ ਜਾਣ। ਰਸਤੇ ਵਿਚਲਾ ਜੋ ਖਰਚ ਉਨ੍ਹਾਂ ਦੇ ਆਉਣ ਦਾ ਹੋਵੇਗਾ ਇਸ ਦੀ ਪੂਰਤੀ ਲਈ ਲਾਹੌਰ ਦੇ ਸੂਬੇਦਾਰ ਨੂੰ ਹੁਕਮ ਕੀਤਾ ਗਿਆ ਕਿ ਉਸ ਨੂੰ ਉਸ ਮੱਦ ਵਿਚੋਂ ਪੂਰਾ ਕੀਤਾ ਜਾਵੇ ਜਿਹੜਾ ਪੈਸਾ ਗੁਰੂ ਜੀ ਦੀ ਜਾਇਦਾਦ ਦੇ ਜ਼ਬਤ ਕਰਨ ਵਿਚੋਂ ਇਕੱਠਾ ਹੋਇਆ ਹੈ। ਤੀਜਾ, ਪੰਜਾਬ ਤੋਂ ਲੈ ਕੇ ਦੱਖਣ ਤੱਕ ਦੇ ਰਸਤੇ ਵਿਚਲੇ ਸਬੰਧਤ ਰਾਜਿਆਂ, ਨਵਾਬਾਂ ਜਾਂ ਫ਼ੌਜਦਾਰਾਂ ਨੂੰ ਤਾਕੀਦੀ ਹੁਕਮ ਲਿਖਿਆ ਗਿਆ ਕਿ ਗੁਰੂ ਸਾਹਿਬ ਨੂੰ ਇਧਰ ਆਉਣ ਵਿਚ ਕੋਈ ਮੁਸ਼ਕਲ ਨਾ ਆਵੇ। ਇਸ ਭਾਵ ਦਾ ਫੁਰਮਾਨ ਜਾਰੀ ਕਰਕੇ ਗੁਰਜ਼ਬਰਦਾਰਾਂ ਦੇ ਹੱਥ ਗੁਰੂ ਜੀ ਵੱਲ ਭੇਜਿਆ ਗਿਆ। ਇਹ ਗੁਰਜ਼ਬਰਦਾਰ ਭਾਈ ਦਯਾ ਸਿੰਘ ਦੇ ਨਾਲ ਭੇਜੇ ਗਏ ਸਨ।[12] ਦਿੱਲੀ ਪਹੁੰਚਣ 'ਤੇ ਭਾਈ ਦਯਾ ਸਿੰਘ ਤਾਂ ਜ਼ਬਾਨੀ ਸੁਨੇਹਾ ਲੈ ਕੇ ਤਲਵੰਡੀ ਸਾਬੋ ਵੱਲ, ਜਿੱਥੇ ਕਿ ਉਸ ਸਮੇਂ ਗੁਰੂ ਜੀ ਰਹਿ ਰਹੇ ਸਨ, ਰਵਾਨਾ ਹੋ ਗਿਆ ਸੀ ਜਦੋਂ ਕਿ ਗੁਰਜ਼ਬਰਦਾਰ ਲਿਖਤੀ ਫੁਰਮਾਨ ਲੈ ਕੇ ਸਬੰਧਤ ਸੂਬੇਦਾਰਾਂ (ਲਾਹੌਰ ਅਤੇ ਸਰਹਿੰਦ) ਵੱਲ ਰਵਾਨਾ ਹੋ ਗਏ ਸਨ।

ਗੁਰੂ ਜੀ ਨੇ *ਜ਼ਫ਼ਰਨਾਮਾ* 1706 ਈ. ਦੀ ਜਨਵਰੀ ਦੇ ਪਹਿਲੇ ਹਫਤਿਆਂ ਵਿਚ ਲਿਖਿਆ ਸੀ। ਜਦੋਂ *ਜ਼ਫਰਨਾਮੇ* ਦਾ ਜਵਾਬ ਆਇਆ ਤਾਂ ਗੁਰੂ ਜੀ ਤੁਰੰਤ ਹੀ ਤਲਵੰਡੀ ਸਾਬੋ ਤੋਂ ਦੱਖਣ ਵੱਲ ਨੂੰ ਰਵਾਨਾ ਹੋ ਗਏ ਸਨ। ਤਲਵੰਡੀ ਸਾਬੋ ਤੋਂ ਰਵਾਨਗੀ ਅਕਤੂਬਰ, 1706 ਈ. ਨੂੰ ਹੋਈ ਸੀ। ਇਸ ਹਿਸਾਬ ਨਾਲ *ਜ਼ਫਰਨਾਮੇ* ਦੇ ਪਹੁੰਚਣ ਵਿਚ ਅਤੇ ਉਸ ਦਾ ਗੁਰੂ ਜੀ ਨੂੰ ਜਵਾਬ ਮਿਲਣ ਵਿਚ ਤਕਰੀਬਨ ਸਾਢੇ ਨੌਂ ਜਾਂ ਦਸ ਮਹੀਨਿਆਂ ਦਾ ਸਮਾਂ ਲੱਗਿਆ ਸੀ।

---

11. ਸੁੱਖਾ ਸਿੰਘ, *ਗੁਰਬਿਲਾਸ ਪਾਤਸ਼ਾਹੀ 10*, ਪਟਿਆਲਾ, 1989, ਪੰਨਾ 348, ਬੰਦ 168.
12. 'ਅਹਿਕਾਮਿ ਆਲਮਗੀਰੀ' ਪੁਸਤਕ *ਸਿੱਖ ਇਤਿਹਾਸ ਸਰੋਤ ਪੁਸਤਕ* (ਮਾਖ਼ਿਜ਼ ਤਵਾਰੀਖ-ਏ-ਸਿੱਖਾਂ ਦਾ ਪਜਾਬੀ ਤਰਜੁਮਾ), ਹਰਚੰਦ ਸਿੰਘ ਬੇਦੀ, ਖਾਲਸਾ ਕਾਲਜ, ਅੰਮ੍ਰਿਤਸਰ, 2000, ਪੰਨਾ 191. ਹੋਰ ਦੇਖੋ ਸੈਨਾਪਤਿ, *ਪੂਰਵਅੰਕਤ*, ਬੰਦ 27-40, ਪੰਨੇ 89-91; ਸੁੱਖਾ ਸਿੰਘ, *ਪੂਰਵਅੰਕਤ*, ਬੰਦ 196-97, ਪੰਨਾ 350; ਅਤੇ ਗਯਾਨ ਸਿੰਘ, *ਪੂਰਵਅੰਕਤ*, ਪੰਨਾ 343.

# VIII

30 ਪੋਹ ਸੰਮਤ 1762 ਬਿ. ਮੁਤਾਬਕ 14-15 ਜਨਵਰੀ 1706 ਈ.[1] ਨੂੰ ਮੁਕਤਸਰ ਦੀ ਲੜਾਈ ਹੋਈ ਸੀ। ਇਸ ਲੜਾਈ ਵਿਚੋਂ ਸਪਸ਼ਟ ਫਤਿਹਯਾਬ ਹੋ ਕੇ ਗੁਰੂ ਗੋਬਿੰਦ ਸਿੰਘ ਦੀਨਾ-ਕਾਂਗੜ ਵਾਪਸ ਆਏ। ਇੱਥੇ ਬੈਠ ਕੇ ਬਾਦਸ਼ਾਹ ਔਰੰਗਜ਼ੇਬ ਨੂੰ ਫਤਿਹ ਦਾ ਪੱਤਰ (ਜ਼ਫਰਨਾਮਾ) ਲਿਖਿਆ। ਇਹ ਜ਼ਫਰਨਾਮਾ ਭਾਈ ਦਯਾ ਸਿੰਘ ਅਤੇ ਭਾਈ ਧਰਮ ਸਿੰਘ ਨੂੰ ਦੇ ਕੇ ਬਾਦਸ਼ਾਹ ਵੱਲ ਤੋਰ ਦਿੱਤਾ ਸੀ। ਪਿੱਛੋਂ ਗੁਰੂ ਸਾਹਿਬ ਮਾਲਵੇ ਵਿਚਲੀ ਕਿਸੇ ਐਸੀ ਥਾਂ 'ਤੇ ਆਪਣਾ ਟਿਕਾਣਾ ਕਰਨਾ ਚਾਹੁੰਦੇ ਸਨ ਜਿੱਥੇ ਠਹਿਰ ਕੇ ਅਮਨ-ਸ਼ਾਂਤੀ ਨਾਲ ਰਿਹਾ ਜਾ ਸਕੇ। ਬਿਨਾਂ ਸ਼ੱਕ ਸਰਹਿੰਦ ਦਾ ਸੂਬੇਦਾਰ ਬੁਰੀ ਤਰ੍ਹਾਂ ਹਾਰ ਚੁੱਕਿਆ ਸੀ ਅਤੇ ਛੇਤੀ ਕੀਤਿਆਂ ਉਸ ਵੱਲੋਂ ਦੂਸਰੇ ਹਮਲੇ ਦੀ ਸੰਭਾਵਨਾ ਨਹੀਂ ਸੀ। ਲੜਾਈ ਵਿਚ ਹੋਈ ਹਾਰ ਤੋਂ ਇਲਾਵਾ ਇਸ ਦੇ ਕੁਝ ਹੋਰ ਵੀ ਕਾਰਨ ਸਨ। ਇਕ ਇਹ ਕਿ ਮਾਲਵਾ ਸਾਰਾ ਹੀ ਜੱਟ ਕਬੀਲਿਆਂ ਦੀ ਆਬਾਦੀ ਵਾਲਾ ਇਲਾਕਾ ਸੀ। ਇਹ ਸਾਰੇ ਜੱਟ ਕਬੀਲੇ ਸਿੱਖ ਸਨ ਅਤੇ ਗੁਰੂ ਜੀ ਦੇ ਨਾਲ ਸਨ।

"ਇਨ੍ਹਾਂ ਲਚਕਦਾਰ ਅਤੇ ਸੁਤੰਤਰਤਾ-ਪ੍ਰੇਮੀ ਲੋਕਾਂ ਨੂੰ ਨਾ ਹੀ ਅਧਿਆਤਮਕ ਬਰੀਕੀਆਂ ਬਹੁਤੀਆਂ ਚੰਗੀਆਂ ਲੱਗਦੀਆਂ ਸਨ ਨਾ ਹੀ ਜਟਿਲ ਰੀਤਾਂ ਵਿਚ ਉਨ੍ਹਾਂ ਦਾ ਮਨ ਖੁਭਦਾ ਸੀ। ਸਿੱਖ ਧਰਮ ਦਾ ਸਾਦਾ, ਅਮਲੀ ਤੇ ਸੁਤੰਤਰਕਾਰੀ ਅਸੂਲਾਂ ਨੇ ਉਨ੍ਹਾਂ ਨੂੰ ਬੜੀ ਖਿੱਚ ਪਾਈ।"[2] ਦੂਜਾ, ਮਾਲਵੇ ਦਾ ਸਾਰਾ ਇਲਾਕਾ ਜੰਗਲਾਂ ਵਾਲਾ, ਰੇਗਸਤਾਨ ਅਤੇ ਪਾਣੀ ਦੀ ਥੁੜ੍ਹ ਵਾਲਾ ਖੇਤਰ ਸੀ। ਇੱਥੇ ਉਪਜ ਵੀ ਘੱਟ ਹੁੰਦੀ ਸੀ। ਜਿੰਨਾ ਕੁ ਵੀ ਮੁਆਮਲਾ ਇੱਥੋਂ ਮਿਲ ਸਕਦਾ ਸੀ ਜੱਟ ਕਬੀਲੇ ਆਪੋ ਆਪਣੇ ਖੇਤਰਾਂ ਵਿਚੋਂ ਉਤਨਾ ਕੁ ਮੁਆਮਲਾ ਸੂਬਾਈ ਹਕੂਮਤ ਨੂੰ ਦਿੰਦੇ ਰਹਿੰਦੇ ਸਨ। ਮੁਆਮਲਾ ਇਕੱਠਾ ਕਰਨ ਤੋਂ ਸਿਵਾਏ ਹਕੂਮਤ ਦੀ ਮਾਲਵੇ ਦੇ ਖੇਤਰ ਵਿਚ ਹੋਰ ਕੋਈ ਦਿਲਚਸਪੀ ਨਹੀਂ ਸੀ।

ਇਸ ਇਲਾਕੇ ਦੀ ਭੂਗੋਲਕ ਸਥਿਤੀ ਕੁਝ ਐਸੀ ਸੀ ਕਿ ਪੰਜਾਬ ਦੇ ਮੁਗ਼ਲ ਗਵਰਨਰ ਉਨ੍ਹਾਂ ਦੇ ਮੁਆਮਲਿਆਂ ਵਿਚ ਬਹੁਤੀ ਦਖ਼ਲ-ਅੰਦਾਜ਼ੀ ਕਰਨ ਦੇ ਅਸਮਰਥ ਸਨ।[3] ਇਸ ਕਰਕੇ ਸਰਕਾਰੀ ਫ਼ੌਜਾਂ ਅਜਿਹੇ ਰੁੱਖੇ ਅਤੇ ਗੈਰ-ਮੁਸਲਿਮ ਆਬਾਦੀ ਵਾਲੇ ਇਲਾਕੇ ਵਿਚ ਖਾਹਮੁਖਾਹ ਦੀ ਲੜਾਈ ਕਰਕੇ ਆਪਣੀ ਸ਼ਾਨ-ਸ਼ੌਕਤ ਨੂੰ ਤਬਾਹ ਨਹੀਂ ਕਰਨਾ ਚਾਹੁੰਦੀਆਂ ਸਨ।

ਸਰਹਿੰਦ ਕੇਂਦਰ ਤੋਂ ਹੋਰ ਦੂਰ ਹੋਣ ਲਈ ਗੁਰੂ ਸਾਹਿਬ ਦੀਨਾਂ-ਕਾਂਗੜ ਤੋਂ ਹੋਰ ਅੱਗੇ ਜਾ ਕੇ ਰਹਿਣਾ ਚਾਹੁੰਦੇ ਸਨ। ਮਾਲਵੇ ਵਿਚ ਭਾਵੇਂ ਸਾਰੇ ਜੱਟ ਕਬੀਲੇ ਹੀ ਗੁਰੂ ਜੀ ਨਾਲ ਸਨ ਪਰ ਮਾਲਵੇ ਦਾ ਵਿਚਕਾਰਲਾ ਹਿੱਸਾ, ਜਿਸ ਵਿਚ ਫਰੀਦਕੋਟ, ਬਾਜਾ ਖਾਨਾ, ਬਠਿੰਡਾ, ਮਾਨਸਾ, ਮੁਕਤਸਰ ਅਤੇ ਤਲਵੰਡੀ ਸਾਬੋ ਦੇ ਆਲੇ-ਦੁਆਲੇ ਦਾ ਇਲਾਕਾ ਬਰਾੜ ਕਬੀਲੇ ਨਾਲ ਸੰਬੰਧਤ ਜੱਟ-ਸਿੱਖਾਂ ਦੇ ਦਬਦਬੇ ਵਾਲਾ ਖੇਤਰ ਸੀ। ਕੋਟਕਪੂਰਾ ਦਾ ਚੌਧਰੀ ਕਪੂਰਾ ਸਾਰੇ ਬਰਾੜਾਂ ਵਿਚੋਂ ਸਰਹਿੰਦ ਦੇ ਨਾਜ਼ਮ

---

1. ਦੇਖੋ ਸਰੂਪ ਸਿੰਘ ਕੋਸ਼ਿਸ਼ , *ਗੁਰੂ ਕੀਆਂ ਸਾਖੀਆਂ*, ਸਾਖੀ 89 (ਸੰ. ਪਿਆਰਾ ਸਿੰਘ ਪਦਮ), ਪਟਿਆਲਾ, 1986, ਪੰਨਾ 159; ਗੰਡਾ ਸਿੰਘ (ਸੰ.), *ਸ੍ਰੀ ਗੁਰੂ ਸੋਭਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1967, ਪੰਨਾ 57 (ਜਾਣਕਾਰੀ)।
2. ਹਰਬੰਸ ਸਿੰਘ, *ਗੁਰੂ ਗੋਬਿੰਦ ਸਿੰਘ*, ਚੰਡੀਗੜ੍ਹ, 1966, ਪੰਨਾ 126.
3. *ਉਕਤ*, ਪੰਨਾ ਉਹੀ।

ਦੇ ਜ਼ਿਆਦਾ ਨੇੜੇ ਸੀ। ਬਾਕੀ ਦਾਨ ਸਿੰਘ ਬਰਾੜ ਅਤੇ ਡੱਲ ਸਿੰਘ ਬਰਾੜ ਉਸ ਤੋਂ ਪਰੇ ਸਨ ਅਤੇ ਸਰਕਾਰ ਵੱਲ ਉਨ੍ਹਾਂ ਦਾ ਝੁਕਾਅ ਜ਼ਿਆਦਾ ਨਹੀਂ ਸੀ। ਦੀਨਾ-ਕਾਂਗੜ ਦੇ ਧਾਲੀਵਾਲ ਜੱਟਾਂ ਦਾ ਝੁਕਾਅ ਵੀ ਜ਼ਿਆਦਾ ਸਰਕਾਰ ਵੱਲ ਸੀ। ਇਸ ਕਰਕੇ ਗੁਰੂ ਸਾਹਿਬ ਦੀ ਸੋਚ ਸੀ ਕਿ ਇਨ੍ਹਾਂ ਦੇ ਸਰਕਾਰ ਨਾਲ ਆਪਸੀ ਸੰਬੰਧਾਂ ਨੂੰ ਵੀ ਨਾ ਵਿਗਾੜਿਆ ਜਾਵੇ ਅਤੇ ਇਨ੍ਹਾਂ ਦੀ ਗੁਰੂ-ਘਰ ਪਰੱਤੀ ਵਚਨਬੱਧਤਾ ਨੂੰ ਵੀ ਬਰਕਰਾਰ ਰੱਖਿਆ ਜਾਵੇ। ਇਸੇ ਸੋਚ ਅਧੀਨ ਗੁਰੂ ਸਾਹਿਬ ਲਗਾਤਾਰ ਇਨ੍ਹਾਂ ਦੇ ਇਲਾਕਿਆਂ ਵਿਚ ਰਹਿ ਕੇ ਇਨ੍ਹਾਂ ਨੂੰ ਕਿਸੇ ਕਿਸਮ ਦੇ ਧਰਮ ਸੰਕਟ ਵਿਚ ਨਹੀਂ ਪਾਉਣਾ ਚਾਹੁੰਦੇ ਸਨ।

ਮੁਕਤਸਰ ਦੀ ਜੰਗ ਇਸ ਤਰ੍ਹਾਂ ਦੇ ਦੋ-ਚਿੱਤੇ ਜੱਟ ਕਬੀਲਿਆਂ ਦੀ ਮਾਨਸਿਕਤਾ ਨੂੰ ਪਰਖਣ ਵਾਲੀ ਘੜੀ ਸੀ। ਦੀਨਾ-ਕਾਂਗੜ ਦੇ ਧਾਲੀਵਾਲ, ਕੋਟ-ਕਪੂਰੇ ਦਾ ਚੌਧਰੀ ਕਪੂਰਾ ਬਰਾੜ ਗੁਰੂ ਜੀ ਦੇ ਸਿੱਖ ਵੀ ਸਨ ਪਰ ਦੂਜੇ ਪਾਸੇ ਹਕੂਮਤ ਦੇ ਵਿਸ਼ਵਾਸਪਾਤਰ ਵੀ ਸਨ। ਇਨ੍ਹਾਂ ਨੇ ਆਪਣੇ ਰਹਿਨੁਮਾ ਗੁਰੂ ਜੀ ਨੂੰ ਜੀ-ਆਇਆਂ ਵੀ ਕਿਹਾ ਸੀ ਅਤੇ ਲੋੜੀਂਦੀ ਮੱਦਦ ਵੀ ਕੀਤੀ ਸੀ ਪਰ ਦੂਜੇ ਪਾਸੇ ਹਕੂਮਤ ਦੀ ਗੱਲ ਨੂੰ ਵੀ ਮੰਨਦੇ ਰਹੇ ਸਨ। ਇਹ ਕੋਈ ਗੈਰ-ਕੁਦਰਤੀ ਵਰਤਾਰਾ ਨਹੀਂ ਸੀ। ਗੁਰੂ ਸਾਹਿਬ ਵੀ ਇਸ ਸਭ ਕੁਝ ਨੂੰ ਸਮਝਦੇ ਸਨ। ਦੀਨਾਂ-ਕਾਂਗੜ ਵਿਖੇ ਰਹਿੰਦਿਆਂ ਹੀ ਸਰਹਿੰਦ ਦੀ ਫ਼ੌਜ ਦੀ ਚੜ੍ਹਾਈ ਦਾ ਪਤਾ ਸੀ। ਇਸ ਕਰਕੇ ਗੁਰੂ ਸਾਹਿਬ ਨਾ ਹੀ ਦੀਨਾ-ਕਾਂਗੜ ਵਿਖੇ ਰਹੇ ਅਤੇ ਨਾ ਹੀ ਕੋਟਕਪੂਰੇ ਵਿਖੇ ਸਗੋਂ ਇਕ ਸੁੰਨਸਾਨ ਅਤੇ ਉਜਾੜ ਇਲਾਕੇ ਖਿਦਰਾਣੇ ਦੀ ਢਾਬ 'ਤੇ ਪਹੁੰਚ ਗਏ ਸਨ। ਇੱਥੇ ਕਿਸੇ ਵੀ ਕਬੀਲੇ ਦੀ ਜ਼ਿੰਮੇਵਾਰੀ ਨਹੀਂ ਸੀ। ਧਾਲੀਵਾਲਾਂ ਨੇ ਵੀ ਆਪਣੇ ਬੰਦੇ ਗੁਰੂ ਜੀ ਦੇ ਨਾਲ ਭੇਜੇ ਸਨ ਅਤੇ ਕਪੂਰੇ ਬਰਾੜ ਨੇ ਵੀ।[4] ਬਾਕੀ ਦੇ ਕਬੀਲੇ ਵੀ ਜੰਗਲਾਂ ਬੇਲਿਆਂ ਵਿਚੋਂ ਬਘਿਆੜਾਂ ਦੀ ਤਰ੍ਹਾਂ ਆ ਨਿਕਲੇ ਸਨ। ਸਮੁੱਚੀ ਜੱਟ ਆਬਾਦੀ ਦੀ ਬੱਝਵੀਂ ਮੱਦਦ ਨੇ ਸਰਹਿੰਦ ਦੀਆਂ ਫ਼ੌਜਾਂ ਨੂੰ ਮਾਰ ਭਜਾਇਆ। ਹਕੂਮਤ ਵੱਲੋਂ ਇਸ ਦੇ ਪਰੱਤੀਕਰਮ ਵੱਜੋਂ ਕੀ ਕੁਝ ਕੀਤਾ ਗਿਆ ਸੀ ਇਸ ਗੱਲ ਦੀ ਜਾਣਕਾਰੀ ਤਾਂ ਨਹੀਂ ਮਿਲਦੀ ਪਰ ਜਾਪਦਾ ਹੈ ਕਿ ਹਕੂਮਤ ਵੀ ਜੱਟਾਂ ਦਾ ਏਕਾ ਦੇਖ ਕੇ ਦੜ ਵੱਟ ਕੇ ਰਹਿ ਗਈ ਸੀ।

ਗੁਰੂ ਸਾਹਿਬ ਨੇ, ਉਪਰੋਕਤ ਸਾਰੀ ਸਥਿਤੀ ਨੂੰ ਵਾਚਣ ਉਪਰੰਤ ਜੋ ਫੈਸਲਾ ਕੀਤਾ ਉਸ ਅਨੁਸਾਰ ਉਨ੍ਹਾਂ ਨੇ ਭਾਈ ਡੱਲ ਸਿੰਘ ਬਰਾੜ ਦੇ ਪਿੰਡ ਤਲਵੰਡੀ ਸਾਬੋ ਵਿਖੇ ਜਾ ਕੇ ਰਹਿਣ ਦਾ ਸੀ। 1706 ਦੀ ਜਨਵਰੀ ਦੇ ਅਖੀਰ ਵਿਚ ਗੁਰੂ ਗੋਬਿੰਦ ਸਿੰਘ ਜੀ ਤਲਵੰਡੀ ਸਾਬੋ ਵਿਖੇ ਪਹੁੰਚ ਗਏ ਸਨ।[5] ਭਾਈ ਡੱਲ ਸਿੰਘ ਬਰਾੜ ਆਪਣੇ ਚਾਰ ਸੌ ਆਦਮੀਆਂ ਨਾਲ ਪੱਕਾ ਕਲਾਂ ਪਿੰਡ ਦੀ ਜੂਹ ਵਿਖੇ ਗੁਰੂ ਜੀ ਨੂੰ ਅੱਗੋਂ ਜੀ-ਆਇਆਂ ਕਹਿਣ ਲਈ ਪਹੁੰਚਿਆ ਹੋਇਆ ਸੀ। ਤਲਵੰਡੀ ਸਾਬੋ ਵਿਖੇ ਲਿਆ ਕੇ ਉਸ ਨੇ ਆਪਣੇ ਕਿਲ੍ਹੇ ਦੇ ਨੇੜੇ ਹੀ ਗੁਰੂ ਜੀ ਦੇ ਖਾਲਸੇ ਦਾ ਕੈਂਪ ਲਗਵਾਇਆ।[6]

ਤਲਵੰਡੀ ਸਾਬੋ ਵਿਖੇ ਉਨ੍ਹਾਂ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਤੇਗ ਬਹਾਦੁਰ ਜੀ

---

4. *ਗੁਰੂ ਕੀਆਂ ਸਾਖੀਆਂ*, ਪੰਨਾ 170.
5. ਬਿਕਰਮੀ ਅਤੇ ਈਸਵੀ ਸਾਲਾਂ ਦੀ ਪੋਹ ਦੇ ਮਹੀਨੇ ਵਿਚ ਤਾਰੀਖਾਂ ਦੀ ਕੋਈ ਨਿਸ਼ਚਤਤਾ ਨਹੀਂ ਹੈ। ਇਹ ਅੱਗੇ ਪਿੱਛੇ ਹੋ ਸਕਦੀਆਂ ਹਨ।
6. ਪੰਡਿਤ ਤਾਰਾ ਸਿੰਘ ਨਰੋਤਮ, *ਸ੍ਰੀ ਗੁਰੂ ਤੀਰਥ ਸੰਗ੍ਰਹਿ* (ਪੱਥਰ ਛਾਪ), ਅੰਬਾਲਾ, 1884, ਪੰਨੇ 54-55; ਗਯਾਨੀ ਗਯਾਨ ਸਿੰਘ, *ਤਵਾਰੀਖ ਗੁਰੂ ਖਾਲਸਾ* (ਪੱਥਰ ਛਾਪ), ਸਿਆਲਕੋਟ, 1891, ਪੰਨਾ 341.

ਵੀ ਆ ਚੁੱਕੇ ਸਨ। ਇਸ ਤੋਂ ਇਹ ਗੱਲ ਵੀ ਸਾਬਤ ਹੋ ਜਾਂਦੀ ਹੈ ਕਿ ਇਹ ਅਸਥਾਨ ਸਿੱਖ ਧਰਮ ਦੇ ਪਰਚਾਰ ਵਾਸਤੇ ਪਹਿਲੋਂ ਹੀ ਇਕ ਕੇਂਦਰ ਦੀ ਤਰ੍ਹਾਂ ਹੋਂਦ ਵਿਚ ਆ ਚੁੱਕਿਆ ਸੀ। ਗੁਰੂ ਤੇਗ ਬਹਾਦੁਰ ਜੀ ਨੇ ਤਾਂ ਇੱਥੇ ਇਕ ਸਰੋਵਰ ਵੀ ਪੁਟਵਾਇਆ ਸੀ। ਸਰੋਵਰ ਕਿਸੇ ਮਹੱਤਵਪੂਰਨ ਅਸਥਾਨ 'ਤੇ ਹੀ ਸਥਾਪਤ ਕੀਤਾ ਜਾ ਸਕਦਾ ਹੈ। ਇਸ ਕਰਕੇ ਇਹ ਕਹਿਣ ਵਿਚ ਕੋਈ ਅਤਿਕਥਨੀ ਨਹੀਂ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਇੱਥੇ ਆਉਣ ਤੋਂ ਪਹਿਲਾਂ ਤਲਵੰਡੀ ਸਾਬੋ ਦਾ ਅਸਥਾਨ ਸਿੱਖ ਧਰਮ ਦੇ ਪਰਚਾਰ ਨਾਲ ਬਹੁਤ ਚੰਗੀ ਤਰ੍ਹਾਂ ਸੰਬੰਧਤ ਸੀ। ਗੁਰੂ ਸਾਹਿਬ ਨੇ ਇੱਥੇ ਪਹੁੰਚ ਕੇ ਪਹਿਲਾਂ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਵਾਲੀ ਥਾਂ ਨੂੰ ਮੱਥਾ ਟੇਕਿਆ। ਫਿਰ ਇਸ ਥਾਂ ਉਪਰ ਦੀਵਾਨ ਵਾਸਤੇ ਅਤੇ ਰਹਿਣ ਵਾਸਤੇ ਅਲੱਗ ਅਲੱਗ ਥਾਵਾਂ ਤਿਆਰ ਕਰਵਾਈਆਂ। ਸਿੱਖ ਸੰਗਤਾਂ ਦੇ ਸਵੇਰੇ-ਸ਼ਾਮ ਦੀਵਾਨ ਲਗਾਉਣ ਵਾਸਤੇ ਇਕ ਉੱਚਾ ਥੜ੍ਹਾ ਤਿਆਰ ਕਰਵਾਇਆ ਗਿਆ। ਇਸ ਨੂੰ ਦਮਦਮਾ ਸਾਹਿਬ ਦਾ ਨਾਂ ਦਿੱਤਾ ਗਿਆ। ਸਿੱਖ ਸੰਗਤਾਂ ਇਸ ਨੂੰ ਆਨੰਦਪੁਰ ਸਾਹਿਬ ਵਾਲੇ ਦਮਦਮੇ ਦੀ ਤਰ੍ਹਾਂ ਹੀ ਸਮਝਦੀਆਂ ਸਨ।[7] ਇਸ ਦਮਦਮੇ (ਥੜ੍ਹੇ) ਉਪਰ ਬੈਠ ਕੇ ਗੁਰੂ ਸਾਹਿਬ ਸਿੱਖ ਸੰਗਤਾਂ ਦੇ ਦੀਵਾਨ ਲਗਾਇਆ ਕਰਦੇ ਸਨ।

ਪਹਿਲੇ ਪੰਜ ਦਿਨ ਖਾਲਸੇ ਦਾ ਲੰਗਰ ਭਾਈ ਡੱਲ ਸਿੰਘ ਵੱਲੋਂ ਹੀ ਹੁੰਦਾ ਰਿਹਾ ਸੀ। ਹਰ ਰੋਜ਼ ਉਹ ਗੁਰੂ ਜੀ ਨੂੰ ਘੋੜਾ, ਦੁਸ਼ਾਲਾ ਅਤੇ ਸੌ ਦਮੜਾ ਦੇ ਕੇ ਮੱਥਾ ਟੇਕਦਾ ਰਿਹਾ। ਗੁਰੂ ਜੀ ਦੇ ਮਹਿਲਾਂ ਨੂੰ ਬਹੁਤ ਸੁੰਦਰ ਪੁਸ਼ਾਕਾਂ ਭੇਟਾ ਕੀਤੀਆਂ। ਰੋਜ਼ਾਨਾ ਦੇ ਲੰਗਰ ਲਈ ਰਸਦ-ਪਾਣੀ ਵੀ ਮੁਹੱਈਆ ਕਰਦਾ ਸੀ।[8] ਸਿੱਖ ਸੰਗਤਾਂ ਦਾ ਇੱਥੇ ਨਿੱਤ ਦਾ ਆਉਣ-ਜਾਣ ਹੋ ਗਿਆ ਸੀ। ਜਿਸ ਥਾਂ 'ਤੇ ਗੁਰੂ ਦਾ ਵਾਸਾ ਹੁੰਦਾ ਸੀ ਸਿੱਖ ਸੰਗਤਾਂ ਦਾ ਉਹ ਥਾਂ ਹੀ ਕੇਂਦਰ ਬਣ ਜਾਂਦਾ ਸੀ। ਇੱਥੇ ਰਹਿੰਦਿਆਂ ਹੀ ਵਿਸਾਖੀ ਦਾ ਪੁਰਬ ਆ ਗਿਆ। ਵਿਸਾਖੀ ਪੰਜਾਬ ਦਾ ਕੌਮੀ ਤਿਉਹਾਰ ਸੀ। ਸਿੱਖ ਗੁਰੂ ਸਾਹਿਬਾਨ ਨੇ ਗੁਰੂ ਅਮਰਦਾਸ ਦੇ ਸਮੇਂ ਤੋਂ ਹੀ ਇਸ ਨੂੰ ਕੌਮੀ ਤਿਉਹਾਰ ਦੇ ਤੌਰ 'ਤੇ ਅਪਨਾ ਲਿਆ ਸੀ। ਤਲਵੰਡੀ ਸਾਬੋ ਵਿਖੇ ਜਿਸ ਅਸਥਾਨ ਉਪਰ ਗੁਰੂ ਸਾਹਿਬ ਦਾ ਕੈਂਪ ਸੀ ਉਸ ਨੂੰ ਸਿਰੀ ਦਮਦਮਾ ਸਾਹਿਬ ਕਿਹਾ ਜਾਂਦਾ ਸੀ। ਇਸ ਲਈ ਇੱਥੇ ਵਿਸਾਖੀ ਦੇ ਤਿਉਹਾਰ ਨੂੰ ਮਨਾਉਣ ਦੀਆਂ ਤਿਆਰੀਆਂ ਕੀਤੀਆਂ ਗਈਆਂ। 1705 ਈ. ਦੀ ਵਿਸਾਖੀ ਪਿੱਛੋਂ ਲਗਾਤਾਰ ਸਾਰਾ ਸਾਲ ਹੀ ਲੜਾਈਆਂ ਵਿਚ ਗੁਜ਼ਰਿਆ ਸੀ। ਇਨ੍ਹਾਂ ਲੜਾਈਆਂ ਨੇ ਆਨੰਦਪੁਰ ਸਾਹਿਬ ਦੀ ਤਾਂ ਤਬਾਹੀ ਕੀਤੀ ਹੀ ਕੀਤੀ ਸੀ ਬਲਕਿ ਗੁਰੂ ਸਾਹਿਬ ਦੇ ਪਰਿਵਾਰ ਨੂੰ ਵੀ ਬਹੁਤ ਜਾਨੀ ਨੁਕਸਾਨ ਪਹੁੰਚਾਇਆ ਸੀ। ਗੁਰੂ ਜੀ ਦੇ ਚਾਰੇ ਪੁੱਤਰ ਹਜ਼ਾਰਾਂ ਸਿੰਘਾਂ ਸਮੇਤ ਸ਼ਹਾਦਤ ਦਾ ਜਾਮ ਪੀ ਚੁੱਕੇ ਸਨ। ਇਤਨਾ ਜਾਨੀ ਅਤੇ ਮਾਲੀ ਨੁਕਸਾਨ ਉਠਾਉਣ ਉਪਰੰਤ ਇਹ ਪਹਿਲਾਂ ਮੌਕਾ ਸੀ ਜਦੋਂ ਗੁਰੂ ਜੀ ਦੀ ਹਾਜ਼ਰੀ ਵਿਚ ਸਿੱਖ ਸੰਗਤਾਂ ਇਕੱਠੀਆਂ ਹੋ ਕੇ ਵਿਸਾਖੀ ਦਾ ਪੁਰਬ ਮਨਾ ਰਹੀਆਂ ਸਨ। ਜਿਸ ਤਰ੍ਹਾਂ 1699 ਈ. ਦੀ ਵਿਸਾਖੀ ਨੂੰ ਸਿੱਖ ਸੰਗਤਾਂ ਦਾ ਬੇਸ਼ੁਮਾਰ ਇਕੱਠ ਆਨੰਦਪੁਰ ਸਾਹਿਬ ਵਿਖੇ ਹੋਇਆ ਸੀ ਉਸੇ ਤਰ੍ਹਾਂ ਸਿਰੀ ਦਮਦਮਾ ਸਾਹਿਬ ਵਿਖੇ ਵੀ ਬੇਅੰਤ ਸੰਗਤਾਂ ਇਕੱਠੀਆਂ ਹੋਈਆਂ ਸਨ। ਸਿੱਖ ਦੂਰੋਂ-ਨੇੜਿਓਂ ਆਪਣੇ ਗੁਰੂ ਦੇ ਦਰਸ਼ਨ ਕਰਨ

---

7. *ਮਾਲਵਾ ਦੇਸ਼ ਰਟਨ ਦੇ ਦੌਰਿਆਂ ਦੀ ਸਾਖੀ ਪੋਥੀ*, ਖਾਲਸਾ ਸਮਾਚਾਰ, ਅੰਮ੍ਰਿਤਸਰ, 1962, ਪੰਨੇ 78-79.
8. ਉਕਤ, ਪੰਨਾ 80.

ਲਈ ਪੂਰੇ ਜਜ਼ਬਾਤਾਂ ਨਾਲ ਪਹੁੰਚੇ ਹੋਏ ਸਨ। ਉਹ ਗੁਰੂ ਜੀ ਦੇ ਚਾਰ ਪੁੱਤਰਾਂ ਦਾ ਹੋਇਆ ਨੁਕਸਾਨ ਤਾਂ ਪੂਰਾ ਨਹੀਂ ਕਰ ਸਕਦੇ ਸਨ ਪਰ ਉਹ ਆਪਣਾ ਸਭ ਕੁਝ ਗੁਰੂ ਜੀ ਦੇ ਚਰਨਾ ਵਿਚ ਭੇਟ ਕਰਕੇ ਚਾਰੇ ਸਾਹਿਬਜ਼ਾਦਿਆਂ ਦੀ ਅਣਹੋਂਦ ਦਾ ਅਹਿਸਾਸ ਜ਼ਰੂਰ ਘਟਾ ਸਕਦੇ ਸਨ। ਜਦੋਂ ਵਿਸਾਖੀ ਦੇ ਮੇਲੇ ਤੇ ਸਮੁੰਦਰ ਵਾਂਗ ਠਾਠਾਂ ਮਾਰਦੇ ਸਿੱਖ ਸੰਗਤਾਂ ਦੇ ਇਕੱਠ ਨੂੰ ਗੁਰੂ ਜੀ ਨੇ ਦੇਖਿਆ ਤਾਂ ਉਨ੍ਹਾਂ ਨੇ ਆਪਣੇ ਸਿੱਖਾਂ ਦੇ ਜਜ਼ਬਾਤੀ ਲਗਾਓ ਨੂੰ ਇਹ ਕਹਿ ਕੇ ਪਰਵਾਨ ਕੀਤਾ :

*ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।*
*ਚਾਰ ਮੂਏ ਤਾਂ ਕਿਆ ਹੂਆ ਇਹ ਜੀਵਤ ਕਈ ਹਜ਼ਾਰ।*

ਇਹ ਗੱਲ ਗੁਰੂ ਅਤੇ ਸਿੱਖ ਦੇ ਜਜ਼ਬਾਤੀ ਰਿਸ਼ਤੇ ਨੂੰ ਦਰਸਾਉਂਦੀ ਹੈ। ਇਸੇ ਰਿਸ਼ਤੇ ਨੇ ਹੀ ਨਾਦੀ ਅਤੇ ਬਿੰਦੀ ਪੁੱਤਰਾਂ ਦੇ ਫਰਕ ਨੂੰ ਮਿਟਾਇਆ ਹੋਇਆ ਸੀ। ਚਾਰ ਬਿੰਦੀ ਪੁੱਤਰਾਂ ਦੀ ਕੁਰਬਾਨੀ ਨਾਲ ਹਜ਼ਾਰਾਂ ਨਾਦੀ ਪੁੱਤਰ ਗੁਰੂ ਦੇ ਚਰਨਾ ਵਿਚ ਸੀਸ ਅਰਪਣ ਕਰੀਂ ਬੈਠੇ ਸਨ। ਸਾਰੇ ਜੱਟ ਕਬੀਲੇ ਆਪਣਾ ਸਭ ਕੁਝ ਵਾਰਨ ਨੂੰ ਤਿਆਰ ਬੈਠੇ ਸਨ। ਆਨੰਦਪੁਰ ਸਾਹਿਬ ਤੋਂ ਲੈ ਕੇ ਚਮਕੌਰ ਸਾਹਿਬ ਦੀ ਲੜਾਈ ਤੱਕ ਗੁਰੂ ਦੀ ਹਜ਼ੂਰੀ ਵਿਚਲਾ ਖਾਲਸਾ ਸਿਰਫ ਗਿਣਤੀ ਦੇ ਪੰਜ ਕੁ ਸਿੰਘਾਂ ਨੂੰ ਛੱਡ ਕੇ ਸ਼ਹੀਦ ਹੋ ਚੁੱਕਿਆ ਸੀ। ਪਰ ਇਸ ਵਿਸਾਖੀ 'ਤੇ ਹਜ਼ਾਰਾਂ ਦੀ ਗਿਣਤੀ ਵਿਚ ਜੁੜੇ ਇਕੱਠ ਨੇ ਗੁਰੂ ਜੀ ਨੂੰ ਉਨ੍ਹਾਂ ਦੇ ਖਾਲਸੇ ਦੇ ਹੋਏ ਜਾਨੀ ਨੁਕਸਾਨ ਦਾ ਅਹਿਸਾਸ ਨਹੀਂ ਹੋਣ ਦਿੱਤਾ ਸੀ।

"ਲੱਖੀ ਜੰਗਲ ਵਿਚ ਫਿਰ ਤੋਂ ਖਾਲਸੇ ਨੇ ਆ ਦੀਦਾਰ ਦਿੱਤੇ ਨੇ। ਉਸ ਨੇ ਆਪਣੇ ਮਾਲਕ ਦੀ ਆਵਾਜ਼ ਸੁਣ ਕੇ ਦੁੱਧ, ਘਾਹ-ਪੱਠਾ ਅਤੇ ਜਲ ਪਾਣੀ ਮੁਹੱਈਆ ਕੀਤਾ ਹੈ। ਗੁਰੂ ਤੱਕ ਪਹੁੰਚਣ ਲਈ ਕਿਸੇ ਨੇ ਇਕ ਦੂਜੇ ਨਾਲ ਰਲਣ ਦੀ ਉਡੀਕ ਨਹੀਂ ਕੀਤੀ ਸਗੋਂ ਆਪ ਮੁਹਾਰੇ ਹੀ ਸਭ ਆਪਣੇ ਚਾਅ ਨਾਲ ਹੋ ਤੁਰੇ ਹਨ। ਸਭ ਨੂੰ ਮਿਲ ਕੇ ਮਨ ਦੇ ਬਿਛੋੜੇ ਦਾ ਦਰਦ ਖਤਮ ਹੋ ਗਿਆ ਹੈ। ਉਨ੍ਹਾਂ ਨੂੰ ਇਸੇ ਗੱਲ ਦਾ ਸ਼ੁਕਰ ਹੈ।"

*ਲੱਖੀ ਜੰਗਲ ਖਾਲਸਾ ਆਇ ਦੀਦਾਰ ਦਿੱਤੋ ਨੇ।*
*ਸੁਣ ਕੇ ਸਦ ਮਾਹੀ ਦਾ ਮੇਹੀਂ ਪਾਣੀ ਘਾਹੁ ਮੁਤੋ ਨੇ।*
*ਕਿਸੇ ਨਾਲ ਨਾ ਰਲਿਆ ਕਾਈ ਕੋਈ ਸ਼ੌਕ ਪਾਇਓ ਨੇ।*
*ਗਇਆ ਫਿਰਾਕ ਮਿਲਿਆ ਮਿੱਤ ਮਾਹੀ ਤਾਹੀ ਸ਼ੁਕਰ ਕੀਤੋ ਨੇ।*

ਸਿਰੀ ਦਮਦਮਾ ਸਾਹਿਬ ਗੁਰੂ ਜੀ ਦੀਆਂ ਉਨ੍ਹਾਂ ਹੀ ਗਤੀਵਿਧੀਆਂ ਦਾ ਕੇਂਦਰ ਬਣ ਗਿਆ ਸੀ ਜਿਹੜੀਆਂ ਸਿਰੀ ਆਨੰਦਪੁਰ ਸਾਹਿਬ ਵਿਚ ਸਥਾਪਤ ਹੋ ਚੁੱਕੀਆਂ ਸਨ। ਆਨੰਦਪੁਰ ਸਾਹਿਬ ਦੇ ਵਿਛੜੇ ਕਵੀ, ਵਿਦਵਾਨ ਅਤੇ ਸਰੋਤੇ ਫਿਰ ਤੋਂ ਇਕੱਠੇ ਹੋ ਕੇ ਦਮਦਮਾ ਸਾਹਿਬ ਪਹੁੰਚਣੇ ਸ਼ੁਰੂ ਹੋ ਗਏ ਸਨ। ਖਾਲਸਾ ਕਹਿਲੂਰ ਰਿਆਸਤ ਦੀਆਂ ਪਹਾੜੀਆਂ ਵਿਚ ਸ਼ਿਕਾਰ ਖੇਡਣ ਵਾਂਗ ਇੱਥੇ ਮਾਲਵੇ ਦੇ ਜੰਗਲਾਂ ਅਤੇ ਰੇਗਿਸਥਾਨਾਂ ਵਿਚ ਦੂਰ-ਦੂਰ ਤੱਕ ਘੋੜ-ਸੁਆਰ ਹੋ ਕੇ ਸ਼ਿਕਾਰ ਖੇਡਣ ਚਲਾ ਜਾਂਦਾ ਸੀ। ਸ਼ੇਰ, ਸ਼ੇਰਾਂ ਦਾ ਹੀ ਸ਼ਿਕਾਰ ਕਰ ਰਹੇ ਸਨ। ਜੰਗਲ ਦੇ ਸ਼ੇਰ ਕੁਦਰਤ ਦੇ ਬਣਾਏ ਹੋਏ ਸ਼ੇਰ ਸਨ ਪਰ ਗੁਰੂ ਦੇ ਸ਼ੇਰ ਗੁਰੂ ਦੇ ਆਪਣੇ ਬਣਾਏ ਹੋਏ ਸਨ। ਕੇਸਰੀ ਨਿਸ਼ਾਨਾਂ ਦੇ ਲਹਿਰਾਉਣ ਨਾਲ, ਰਣਜੀਤ ਨਗਾਰਿਆਂ ਦੀਆਂ ਗੂੰਜਾਂ ਨਾਲ, ਘੋੜਿਆਂ ਦੇ ਹਿਣਕਣ ਦੀਆਂ ਆਵਾਜ਼ਾਂ ਨਾਲ, ਖਾਲਸੇ ਦੇ 'ਬੋਲੇ ਸੋ ਨਿਹਾਲ' ਦੇ ਜੈਕਾਰਿਆਂ ਨਾਲ ਜੱਟ ਕਬੀਲਿਆਂ ਦੀ ਧਰਤੀ ਨੂੰ ਛਹਿਬਰਾਂ ਲੱਗ ਗਈਆਂ ਸਨ। ਜੱਟਾਂ

ਨੂੰ ਇਸ ਗੱਲ ਦਾ ਅਹਿਸਾਸ ਹੋ ਗਿਆ ਸੀ ਕਿ ਉਨ੍ਹਾਂ ਨੂੰ ਅਪਣਾਉਣ ਵਾਲਾ ਵੀ ਕੋਈ ਧਰਮ ਹੈ। ਬ੍ਰਾਹਮਣਵਾਦ ਨੇ ਜੱਟਾਂ ਨੂੰ ਇਸ ਧਰਤੀ ਦੇ ਪੁੱਤਰ ਹੋਣ ਦੇ ਬਾਵਜੂਦ ਵੀ ਪਰਾਏ ਲੋਕ ਮੰਨਿਆ ਹੋਇਆ ਸੀ। ਉਨ੍ਹਾਂ ਨੇ ਜੱਟਾਂ ਨੂੰ ਬਦੇਸ਼ੀ, ਜਾਹਲ, ਜੰਗਲੀ, ਜੱਤ ਵਾਲੇ ਰਾਕਸ਼ਸ਼, ਜਟਾਂ ਵਾਲੇ ਅਸੱਭਿਆ ਲੋਕ, ਚੋਰ, ਬੁਰੀ ਗੱਲ ਕਰਨ ਵਾਲੇ ਅਤੇ ਬੁਰਾ ਸੋਚਣ ਵਾਲੇ ਲੋਕ ਕਰਾਰ ਦਿੱਤਾ ਹੋਇਆ ਸੀ। ਇਸਲਾਮ ਦੇ ਪੈਰੋਕਾਰਾਂ ਨੇ ਵੀ ਇਨ੍ਹਾਂ ਲੋਕਾਂ ਕੋਲੋਂ ਵਗਾਰਾਂ ਕਰਵਾਉਣ ਤੋਂ ਸਿਵਾਏ ਇਨ੍ਹਾਂ ਨਾਲ ਕੋਈ ਹੋਰ ਰਿਸ਼ਤਾ ਨਹੀਂ ਸੀ ਬਣਾਇਆ। ਸਿੱਟੇ ਵਜੋਂ ਜੱਟ ਪੰਜਾਬ ਦੇ ਆਦਿ ਵਾਸੀ ਲੋਕ ਹੋਣ ਦੇ ਬਾਵਜੂਦ ਵੀ ਆਪਣੀ ਹੀ ਪਿਤਰ ਭੂਮੀ ਤੇ ਬਦੇਸ਼ੀਆਂ ਵਾਲਾ, ਓਪਰਿਆਂ ਵਾਲਾ ਅਤੇ ਜੰਗਲੀ ਲੋਕਾਂ ਵਾਲਾ ਜੀਵਨ ਗੁਜ਼ਾਰ ਰਹੇ ਸਨ। ਸਿੱਖ ਗੁਰੂ ਸਾਹਿਬਾਨ ਨੇ ਸਮੇਂ ਦੇ ਪੁੱਠੇ ਗੇੜੇ ਨੂੰ ਸਿੱਧਾ ਕੀਤਾ। ਉਨ੍ਹਾਂ ਨੇ ਜੱਟ ਕਬੀਲਿਆਂ ਨੂੰ ਇਸ ਧਰਤੀ ਦੇ ਅਸਲੀ ਵਾਰਸ ਅਤੇ ਰੱਖਿਅਕ ਦੇ ਤੌਰ 'ਤੇ ਮਾਣਤਾ ਦਿੱਤੀ। ਸਿੱਖ ਗੁਰੂ ਸਾਹਿਬਾਨ ਨੇ ਉਨ੍ਹਾਂ ਨੂੰ ਇਕ ਜੰਗਜੂ ਅਤੇ ਇਕ ਸੁਤੰਤਰ ਕੌਮੀ ਹਸਤੀ ਦਾ ਅਹਿਸਾਸ ਕਰਵਾ, ਪੰਜਾਬੀ ਸਮਾਜ ਦਾ ਸਿਰਮੌਰ ਹਿੱਸਾ ਐਲਾਨਿਆ। ਧਰਤੀ ਦੇ ਪੁੱਤਰ ਨੂੰ ਹੀ ਧਰਤੀ ਦਾ ਮਾਲਕ ਮੰਨਿਆ ਗਿਆ। ਇਹੀ ਕਾਰਨ ਸੀ ਕਿ ਜੱਟ ਕਬੀਲਿਆਂ ਨੇ ਵੀ ਸਿੱਖ ਗੁਰੂ ਸਾਹਿਬਾਨ ਨੂੰ ਆਪਣੀਆਂ ਪਲਕਾਂ ਤੇ ਚੁੱਕ ਲਿਆ ਸੀ। ਜੱਟਾਂ ਨੇ ਨਾ ਹਕੂਮਤ ਦੀ ਪਰਵਾਹ ਕੀਤੀ ਅਤੇ ਨਾ ਆਪਣੇ ਪਰਿਵਾਰਾਂ ਦੇ ਸੁੱਖ ਆਰਾਮ ਦੀ। ਉਹ ਹਰ ਸੰਕਟ ਸਮੇਂ ਆਪਣੇ ਗੁਰੂ ਦੀ ਸ਼ਾਨ-ਸ਼ੌਕਤ ਲਈ ਮਰ-ਮਿਟੇ ਸਨ। ਭਾਵੇਂ ਕਬੀਲਿਆਂ ਦੀਆਂ ਆਪਸੀ ਦੁਸ਼ਮਣੀਆਂ ਹੁੰਦੀਆਂ ਸਨ ਪਰ ਜਦੋਂ ਗੁਰੂ ਦੀ ਆਨ ਤੇ ਸ਼ਾਨ ਦੀ ਰਾਖੀ ਦੀ ਗੱਲ ਹੁੰਦੀ ਸੀ ਤਾਂ ਸਾਰੇ ਕਬੀਲੇ ਆਪਸੀ ਵੈਰ-ਵਿਰੋਧ ਭੁਲਾ ਕੇ ਗੁਰੂ ਜੀ ਦੀ ਰੱਖਿਆ ਲਈ ਆ ਖੜ੍ਹਦੇ ਸਨ। ਦਮਦਮਾ ਸਾਹਿਬ ਵਿਖੇ ਗੁਰੂ ਦੀ ਹੋਂਦ ਨੇ ਮਾਲਵੇ ਨੂੰ ਉਸ ਦੀ ਆਪਣੀ ਜ਼ਿੰਦਗੀ ਦਾ, ਆਪਣੀ ਸੋਚ ਦਾ ਅਤੇ ਆਪਣੀ ਸ਼ਕਤੀ ਦਾ ਅਹਿਸਾਸ ਕਰਵਾ ਦਿੱਤਾ ਸੀ।

ਮਾਲਵੇ ਦੇ ਜੱਟ ਕਬੀਲੇ ਜੱਥਿਆਂ ਦੇ ਰੂਪ ਵਿਚ ਧੜਾ-ਧੜ ਦਮਦਮਾ ਸਾਹਿਬ ਵਿਖੇ ਗੁਰੂ ਜੀ ਦੀ ਹਜ਼ੂਰੀ ਵਿਚ ਪਹੁੰਚਦੇ ਸਨ। ਫੂਲਕੀਆਂ ਘਰਾਣੇ ਦੇ ਮੋਢੀ ਭਾਈ ਰਾਮ ਸਿੰਘ ਅਤੇ ਤਿਲੋਕਾ ਸਿੰਘ ਆਪਣੇ ਆਪਣੇ ਜੱਥੇ ਲੈ ਕੇ ਪਹੁੰਚਦੇ ਸਨ। ਇਹ ਹਰ ਸਮੇਂ ਗੁਰੂ ਜੀ ਦੇ ਨਾਲ ਖੜ੍ਹੇ ਸਨ। ਇਸ ਵਫਾਦਾਰੀ ਨੂੰ ਗੁਰੂ ਜੀ ਦਾ ਇਹ ਹੁਕਮਨਾਮਾ ਦਰਸਾ ਰਿਹਾ ਹੈ। "ਸਿਰੀ ਗੁਰੂ ਜੀਉ ਦੀ ਆਗਿਆ ਹੈ ਭਾਈ ਤਿਲੋਕਾ ਭਾਈ ਰਾਮਾ ਸਰਬਤ ਸੰਗਤ ਗੁਰੂ ਰਖੇਗਾ ਤੁਧ ਜਮੀਅਤ ਲੈ ਕੇ ਅਸਾਡੇ ਹਜ਼ੂਰ ਆਵਣਾ ਮੇਰੀ ਤੇਰੇ ਉਪਰਿ ਬਹੁਤ ਖੁਸ਼ੀ ਹੈ ਤੇਰਾ ਘਰ ਮੇਰਾ ਹੈ ਤੁਧੁ ਹੁਕਮ ਦੇਖਦਿਆਂ ਹੀ ਛੇਤੀ ਅਸਾਡੇ ਹਜ਼ੂਰ ਆਵਣਾ ਤੇਰਾ ਘਰੁ ਮੇਰਾ ਅਸੈ ਤੁਧੁ ਸਿਤਾਬੀ ਹੁਕਮ ਦੇਖਦਿਆਂ ਹੀ ਆਵਣਾ ਤੁਸਾਂ ਅਸਵਾਰ ਲੈ ਕੇ ਆਵਣਾ ਜ਼ਰੂਰ ਆਵਣਾ।"[9]

ਮੌੜ ਪਿੰਡ ਤੋਂ ਇਕ ਦਲਪਤ ਨਾਂ ਦਾ ਚੌਧਰੀ ਆਪਣਾ ਕਬੀਲਾ ਲੈ ਕੇ ਮਿਲਣ ਲਈ ਆਇਆ। ਇਸ ਨੇ ਆਪਣੇ ਨਾਲ ਦਹੀਂ ਦਾ ਭਰਿਆ ਹੋਇਆ ਤੌਲਾ ਵੀ ਗੁਰੂ ਜੀ ਦੀ ਸੇਵਾ ਵਿਖੇ ਅਰਪਣ ਕਰਨ ਲਈ ਲਿਆਂਦਾ ਸੀ। ਗੁਰੂ ਜੀ ਨਾਲ ਇਸ ਦੀ ਵਾਰਤਾਲਾਪ ਹੋਈ। ਇਸ ਵਾਰਤਾਲਾਪ ਅਨੁਸਾਰ ਇਸ ਨੇ ਦੱਸਿਆ ਕਿ ਉਸ ਦਾ ਨਾਂ ਦਲਪਤ ਹੈ ਅਤੇ ਪਿਤਾ ਦਾ ਨਾਂ ਭੀਉਂ ਹੈ।

---

9. *ਹੁਕਮਨਾਮੇ (ਸੰ. ਗੰਡਾ ਸਿੰਘ)*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1985, ਪੰਨਾ 147.

ਪਿੰਡ ਮੌੜਾਂ ਤੋਂ ਆਇਆ ਹੈ। ਗੁਰੂ ਜੀ ਨੇ ਸਤਿਕਾਰ ਨਾਲ ਉਸ ਨੂੰ ਕਿਹਾ ਕਿ ਉਹ ਤਾਂ ਦਲਾਂ ਦੀ ਪਤ ਹੈ। ਉਸ ਨੂੰ ਸਿਰੋਪਾਓ ਵਜੋਂ ਪੱਗ ਪੇਸ਼ ਕੀਤੀ ਗਈ।[10]

ਇਕ ਦਿਨ ਗੁਰੂ ਸਾਹਿਬ ਚੱਕ ਪਿੰਡ ਗਏ ਸਨ। ਪਹਿਲੀ ਰਾਤ ਪਿੰਡ ਦੇ ਬਾਹਰ ਵਾਰ ਹੀ ਡੇਰਾ ਕੀਤਾ ਗਿਆ ਸੀ। ਦੂਸਰੇ ਦਿਨ ਭਾਈ ਰਾਮ ਸਿੰਘ ਨੇ ਪਿੰਡ ਦੇ ਅੰਦਰ ਡੇਰਾ ਕਰਵਾਇਆ। ਗੁਰੂ ਜੀ ਉਸ ਦੇ ਨਾਲ ਸਭ ਸੰਗਤਾਂ ਸਮੇਤ ਉਸ ਦੇ ਘਰ ਨੂੰ ਜਾ ਰਹੇ ਸਨ। ਭਾਈ ਰਾਮ ਸਿੰਘ ਗੁਰੂ ਜੀ ਦੇ ਘੋੜੇ ਦੀ ਲਗਾਮ ਫੜੀ ਨਾਲ ਨਾਲ ਜਾ ਰਿਹਾ ਸੀ। ਰਸਤੇ ਵਿਚਲੀ ਇਕ ਗਲੀ ਵਿਚ ਰਾਮ ਸਿੰਘ ਦੀ ਚਾਚੀ ਖੜ੍ਹੀ ਸੀ। ਉਸ ਨੇ ਆਪਣੇ ਹੱਥ ਨਾਲ ਬੁਣੇ ਇਕ ਵਧੀਆ ਖੇਸ ਨੂੰ ਗੁਰੂ ਜੀ ਦੀ ਭੇਟਾ ਕਰਨਾ ਸੀ। ਪਰ ਉਸ ਦੀ ਆਪਣੇ ਭਤੀਜੇ ਰਾਮ ਸਿੰਘ ਨਾਲ ਬੋਲਚਾਲ ਨਹੀਂ ਸੀ। ਉਹ ਉਸ ਦੇ ਘਰ ਨਹੀਂ ਜਾਣਾ ਚਾਹੁੰਦੀ ਸੀ। ਪਤਾ ਲੱਗਣ 'ਤੇ ਗੁਰੂ ਜੀ ਨੇ ਰਾਮ ਸਿੰਘ ਨੂੰ ਕਿਹਾ ਕਿ ਪਹਿਲਾਂ ਉਸ ਔਰਤ ਦੇ ਘਰ ਜਾਣਾ ਹੈ। ਭਾਵੇਂ ਰਾਮ ਸਿੰਘ ਵੀ ਉਸ ਦੇ ਘਰ ਜਾਣ ਲਈ ਤਿਆਰ ਨਹੀਂ ਸੀ, ਪਰ ਗੁਰੂ ਜੀ ਦੇ ਹੁਕਮ ਦਾ ਬੱਧਿਆ ਉਹ ਵੀ ਗੁਰੂ ਜੀ ਨਾਲ ਆਪਣੀ ਚਾਚੀ ਦੇ ਘਰ ਚਲਾ ਗਿਆ ਸੀ। ਗੁਰੂ ਜੀ ਨੇ ਭਾਈ ਰਾਮ ਸਿੰਘ ਦੀ ਚਾਚੀ ਦੇ ਘਰ ਜਾ ਕੇ ਉਸ ਤੋਂ ਖੇਸ ਦੀ ਭੇਟਾ ਕਬੂਲ ਕੀਤੀ ਅਤੇ ਪਰਸ਼ਾਦਾ ਭਾਈ ਰਾਮ ਸਿੰਘ ਦੇ ਘਰ ਛੱਕਿਆ।[11]

ਭਾਈ ਰਾਮ ਸਿੰਘ ਦੇ ਹੀ ਖਾਨਦਾਨ ਵਿਚੋਂ ਇਕ ਭਾਈ ਦਿਆਲ ਸੀ। ਇਹ ਪਹਿਲਾਂ ਪਹਿਲਾਂ ਕਿਸੇ ਕਾਰਣ ਸਾਰੀ ਸੰਗਤ ਨਾਲ ਰਲ ਕੇ ਅੰਮ੍ਰਿਤ ਛੱਕਣ ਨੂੰ ਤਿਆਰ ਨਹੀਂ ਹੋਇਆ ਸੀ। ਇਸ ਦੇ ਮਨ ਵਿਚ ਉੱਚੀ ਅਤੇ ਨੀਵੀਂ ਜ਼ਾਤ ਦੇ ਵਖਰੇਵੇਂ ਦਾ ਕੁਝ ਹੰਕਾਰ ਵੀ ਸੀ। ਚੱਕ ਪਿੰਡ ਵਿਚ ਇਹ ਆਪਣੀ ਗਲਤੀ ਦਾ ਅਹਿਸਾਸ ਕਰਨ ਲਈ ਭਾਈ ਰਾਮ ਸਿੰਘ ਨੂੰ ਨਾਲ ਲੈ ਕੇ ਗੁਰੂ ਜੀ ਦੀ ਹਜ਼ੂਰੀ ਵਿਚ ਪਹੁੰਚਿਆ। ਉਸ ਨੇ ਅੰਮ੍ਰਿਤ ਛੱਕਣ ਲਈ ਬੇਨਤੀ ਕੀਤੀ ਅਤੇ ਸੰਗਤ ਦੇ ਇਕ ਸਮੇਂ ਦੇ ਲੰਗਰ ਦੀ ਜ਼ਿੰਮੇਵਾਰੀ ਲਈ। ਗੁਰੂ ਜੀ ਨੇ ਉਸ ਨੂੰ ਕਿਹਾ ਕਿ ਉਹ ਭੁੱਚੋ ਅਤੇ ਭਾਗੂ ਪਿੰਡਾਂ ਵਿਚ ਜਾਣਗੇ। ਜਿਸ ਸਮੇਂ ਵੀ ਕਿਸੇ ਪਿੰਡ ਵਿਚ ਲੰਗਰ ਦਾ ਸਮਾਂ ਹੋਇਆ ਉੱਥੇ ਹੀ ਉਹ ਸੰਗਤ ਨੂੰ ਲੰਗਰ ਵਰਤਾ ਸਕਦਾ ਹੈ। ਗੁਰੂ ਜੀ ਦਾ ਡੇਰਾ ਭਾਗੂ ਪਿੰਡ ਵਿਚ ਸੀ। ਭਾਈ ਦਿਆਲ ਲੰਗਰ ਤਿਆਰ ਕਰਵਾ ਕੇ ਅਤੇ ਇਸ ਨੂੰ ਗੱਡਿਆਂ ਉਪਰ ਲਦਵਾ ਕੇ ਉੱਥੇ ਪਹੁੰਚ ਗਿਆ। ਨਾਲੇ ਤਾਂ ਉੱਥੇ ਪਹੁੰਚ ਕੇ ਭਾਈ ਦਿਆਲ ਨੂੰ ਅੰਮ੍ਰਿਤ ਛਕਾਇਆ ਗਿਆ ਅਤੇ ਨਾਲੇ ਸੰਗਤਾਂ ਨੂੰ ਲੰਗਰ ਵਰਤਾਇਆ ਗਿਆ।[12]

ਭਾਗੂ ਪਿੰਡ ਤੋਂ ਹੀ ਹੋਰਨਾਂ ਪਿੰਡਾਂ ਵਿਚੋਂ ਦੀ ਹੁੰਦੇ ਹੋਏ ਗੁਰੂ ਸਾਹਿਬ ਬਠਿੰਡਾ ਪਹੁੰਚੇ। ਇੱਥੇ ਬਹੁਤ ਪੁਰਾਣਾ ਤੇ ਇਤਿਹਾਸਕ ਕਿਲ੍ਹਾ ਸੀ। ਕਾਫੀ ਅਰਸੇ ਤੋਂ ਕਿਲ੍ਹੇ ਦੀ ਵਰਤੋਂ ਨਾ ਹੋਣ ਕਰਕੇ ਇਹ ਬੇਆਬਾਦ ਹੋ ਗਿਆ ਸੀ ਅਤੇ ਖੰਡਰਾਤ ਬਣ ਗਿਆ ਸੀ। ਕਿਲ੍ਹੇ ਦੀਆਂ ਸੁੰਨਸਾਨ ਹਨੇਰੇ ਵਾਲੀਆਂ ਕੋਠੜੀਆਂ ਵਿਚ ਕੋਈ ਵੀ ਬੰਦਾ ਅੰਦਰ ਵੜਨ ਤੋਂ ਡਰਦਾ ਸੀ। ਇਸ ਤਰ੍ਹਾਂ ਲੋਕਾਂ ਵਿਚ ਇਕ ਇਹ ਵਹਿਮ ਘਰ ਕਰ ਗਿਆ ਸੀ ਕਿ ਇਸ ਅੰਦਰ ਕੋਈ ਜਿੰਨ ਰਹਿੰਦਾ ਹੈ। ਹੋ ਸਕਦਾ ਹੈ ਕਿ ਕੋਈ ਮਾੜੇ ਸੁਭਾਅ ਵਾਲਾ ਬੰਦਾ ਇੱਥੇ ਰਹਿੰਦਾ ਵੀ ਹੋਵੇ। ਜਦੋਂ ਗੁਰੂ ਜੀ ਇੱਥੇ ਆਏ ਤਾਂ ਉਨ੍ਹਾਂ ਨੇ ਕਿਲ੍ਹੇ ਦੇ

10. *ਸਾਖੀ ਪੋਥੀ*, ਪੰਨੇ 84-85.
11. ਉਕਤ, ਪੰਨਾ 85.
12. ਉਕਤ, ਪੰਨੇ 86-87.

ਅਹਾਤੇ ਵਿਚ ਡੇਰਾ ਲਗਾਉਣਾ ਚਾਹਿਆ। ਲੋਕਾਂ ਨੇ ਕਿਹਾ ਕਿ ਕਿਲ੍ਹੇ ਅੰਦਰ ਜਿੰਨ ਰਹਿੰਦਾ ਹੈ। ਗੁਰੂ ਜੀ ਨੇ ਕਿਹਾ ਕਿ ਉਹ ਜਿੰਨ ਨੂੰ ਮਾਰ ਦੇਣਗੇ। ਗੁਰੂ ਜੀ ਇੱਥੇ ਕੁਝ ਦਿਨ ਰਹੇ। ਲੋਕਾਂ ਵਿਚ ਇਹ ਗੱਲ ਫੈਲ ਗਈ ਸੀ ਕਿ ਸਿੰਘਾਂ ਨੇ ਜਿੰਨ ਨੂੰ ਮਾਰ ਭਜਾਇਆ ਹੈ।[13]

ਧਨਿੰਡੇ ਤੋਂ ਵਾਪਸ ਆਉਂਦੇ ਹੋਏ ਗੁਰੂ ਸਾਹਿਬ ਕੋਟ ਸ਼ਮੀਰ ਪਹੁੰਚੇ। ਭਾਈ ਡੱਲ ਸਿੰਘ ਬਰਾੜ ਵੀ ਨਾਲ ਸੀ। ਕਿਉਂਕਿ ਇਹ ਪਿੰਡ ਉਸ ਦੀ ਚੌਧਰ ਵਿਚ ਸੀ। ਇਸ ਲਈ ਜਦੋਂ ਪਿੰਡ ਦੇ ਲੋਕ ਗੁਰੂ ਜੀ ਦੀ ਹਜ਼ੂਰੀ ਵਿਚ ਆਉਂਦੇ ਸਨ ਤਾਂ ਉਹ ਗੁਰੂ ਜੀ ਨੂੰ ਕੁਝ ਨਜ਼ਰਾਨਾ ਪੇਸ਼ ਕਰਨ ਸਮੇਂ ਆਪਣੇ ਚੌਧਰੀ ਭਾਈ ਡੱਲ ਸਿੰਘ ਨੂੰ ਵੀ ਨਜ਼ਰਾਨਾ ਪੇਸ਼ ਕਰਦੇ ਸਨ। ਭਾਈ ਡੱਲ ਸਿੰਘ ਨੇ ਇਸ ਗੱਲੋਂ ਉਨ੍ਹਾਂ ਨੂੰ ਰੋਕਦੇ ਹੋਏ ਕਿਹਾ ਕਿ ਗੁਰੂ ਜੀ ਦੀ ਹਜ਼ੂਰੀ ਵਿਚ ਉਸ ਨੂੰ ਨਜ਼ਰਾਨਾ ਨਾ ਭੇਟ ਕੀਤਾ ਜਾਵੇ ਸਿਰਫ ਗੁਰੂ ਜੀ ਨੂੰ ਨਜ਼ਰਾਨਾ ਭੇਟ ਕੀਤਾ ਜਾਵੇ। ਗੁਰੂ ਜੀ ਨੇ ਕਿਹਾ ਕਿ ਇਹ ਲੋਕ ਠੀਕ ਕਰ ਰਹੇ ਹਨ। ਇੱਥੇ ਇਹ ਭਾਈ ਡੱਲ ਸਿੰਘ ਦੀ ਰਈਅਤ ਹਨ। ਗੁਰੂ ਤਾਂ ਸਰਬਸਾਂਝਾ ਹੈ।[14]

ਹੋਰਨਾਂ ਅਨੇਕਾਂ ਪਿੰਡਾਂ ਵਿਚ ਵੀ ਗੁਰੂ ਜੀ ਦੇ ਪਹੁੰਚਣ ਦੀ ਜਾਣਕਾਰੀ ਮਿਲਦੀ ਹੈ। ਜਿਵੇਂ ਕਿ ਭਾਈ ਦਾਨ ਸਿੰਘ ਬਰਾੜ ਦੇ ਪਿੰਡ ਅਬੁਲ-ਮਹਿਮਾ ਵਿਖੇ। ਭਾਈ ਦਾਨ ਸਿੰਘ ਬਰਾੜ ਨੇ ਬੇਨਤੀ ਕੀਤੀ ਸੀ ਕਿ ਗੁਰੂ ਜੀ ਉਸ ਦੇ ਪਿੰਡ ਵੀ ਆਪਣੇ ਚਰਨ ਪਾਉਣ। ਗੁਰੂ ਜੀ ਇੱਥੇ ਆਏ ਅਤੇ ਕੁਝ ਸਮਾਂ ਠਹਿਰੇ। ਗੁਰੂ ਜੀ ਨੇ ਅਬੁਲ-ਮਹਿਮਾ ਪਿੰਡ ਦੀ ਪਰਸੰਸ਼ਾ ਕਰਦੇ ਹੋਏ ਕਿਹਾ ਕਿ ਇੱਥੋਂ ਦੀ ਜ਼ਮੀਨ ਬੜੀ ਸੁੰਦਰ ਹੈ। ਪਿੰਡ ਤੋਂ ਤਕਰੀਬਨ ਤਿੰਨ ਕਿਲੋਮੀਟਰ ਬਾਹਰ ਗੁਰੂ ਜੀ ਦਾ ਡੇਰਾ ਲਗਾਇਆ ਗਿਆ ਸੀ। ਜੈਤੋਂ ਪਿੰਡ ਵੱਲੋਂ ਆਇਆ ਸਿੱਖ ਜੱਥਾ ਵੀ ਇੱਥੇ ਆ ਕੇ ਮਿਲਿਆ ਸੀ। ਸਭ ਸੰਗਤਾਂ ਨੂੰ ਲੰਗਰ ਭਾਈ ਦਾਨ ਸਿੰਘ ਵੱਲੋਂ ਵਰਤਾਇਆ ਗਿਆ ਸੀ। ਇਸ ਪਿੱਛੋਂ ਗੁਰੂ ਸਾਹਿਬ ਕੋਟ ਸਾਹਿਬ ਚੰਦ, ਕੋਟ ਗੁਰੂ ਹਰਿ ਰਾਏ ਪੁਰ ਸਾਹਿਬ (ਭੌਂਖੜੀ), ਚੱਕ ਅਤਰ ਸਿੰਘ ਵਾਲਾ, ਗੰਡੂ ਕੀ ਥੇਹ, ਜਲਾਲ ਅਤੇ ਜੱਸੀ ਬੱਗਵਾਲੀ ਵੀ ਗਏ ਸਨ। ਜੱਸੀ ਬਗਵਾਲੀ ਵਿਖੇ ਸਥਾਨਕ ਲੋਕਾਂ ਨੇ ਗੁੜ ਇਕੱਠਾ ਕਰਕੇ ਸਿੱਖ ਸੰਗਤਾਂ ਨੂੰ ਵਰਤਾਇਆ। ਇਸ ਕਰਕੇ ਇੱਥੇ ਇਹ ਕਹਾਉਤ ਪਰਚੱਲਤ ਹੋ ਗਈ ਹੈ ਕਿ 'ਜੱਸੀ ਆਏ ਚੱਲੇ ਗੁੜ ਖਾਏ ਚੱਲੇ'। ਗੁਰੂ ਜੀ ਨੇ ਨੀਲੇ ਰੰਗ ਦੇ ਬਸਤਰ ਪਾਏ ਹੋਏ ਸਨ। ਸਥਾਨਕ ਸਿੱਖ ਸੰਗਤਾਂ ਵੱਲੋਂ ਚਿੱਟੇ ਬਸਤਰ ਗੁਰੂ ਜੀ ਨੂੰ ਭੇਟਾ ਕੀਤੇ ਗਏ ਸਨ। ਜਿਸ ਥਾਂ 'ਤੇ ਗੁਰੂ ਜੀ ਨੇ ਇਸ਼ਨਾਨ ਕਰਕੇ ਸਫੈਦ ਬਸਤਰ ਪਹਿਨੇ ਸਨ ਉਸੇ ਥਾਂ 'ਤੇ ਸਥਾਨਕ ਲੋਕਾਂ ਨੇ ਗੁਰੂ ਜੀ ਦੀ ਯਾਦ ਵਜੋਂ ਪਿੱਛੋਂ ਇਕ ਸਰੋਵਰ ਬਣਵਾ ਦਿੱਤਾ ਸੀ। ਇਸ ਸਰੋਵਰ ਦਾ ਨਾਂ ਸਵੈਤਸਰ ਰੱਖਿਆ ਗਿਆ। ਸਵੈਤਸਰ ਦਾ ਮਤਲਬ ਹੈ, ਸਫੈਦ ਬਸਤਰਾਂ ਵਾਲਾ ਸਰੋਵਰ। ਪਰ ਅੰਧ ਵਿਸ਼ਵਾਸ ਵਿਚ ਜਕੜੇ ਹੋਏ ਲੋਕਾ ਨੇ ਪਿੱਛੋਂ ਇਸ ਸਰੋਵਰ ਨਾਲ ਭਾਂਤ ਭਾਂਤ ਦੀਆਂ ਗੱਲਾਂ ਜੋੜ ਲਈਆਂ ਹਨ ਜਿਹੜੀਆਂ ਮਿਥਿਹਾਸ ਤੋਂ ਵੱਧ ਹੋਰ ਕੋਈ ਭਾਵ ਨਹੀਂ ਰੱਖਦੀਆਂ।

ਪੱਕਾਂ ਕਲਾਂ, ਜੰਗੀਰਾਣਾ, ਬਾਜਕ, ਬੁਰਜ਼ਮਾਨਾ, ਬੰਗੀਆਂ, ਭਗਤਾ ਭਾਈ ਕਾ, ਭਾਗੀ ਵਾਂਦਰ, ਮਹਿਮਾ ਸਰਜਾ, ਮਲੂਕਾ, ਕੋਠਾ ਗੁਰੂ, ਰੋਹਿਲਾ ਸਾਹਿਬ, ਲਵੇਰੀ ਸਰ ਆਦਿ ਪਿੰਡਾਂ ਵਿਚ ਗੁਰੂ ਜੀ ਦੇ

---

13 *ਸ੍ਰੀ ਗੁਰੂ ਤੀਰਥ ਸੰਗ੍ਰਹਿ, ਪੰਨੇ 156-57.*
14 *ਸਾਖੀ ਪੋਥੀ, ਪੰਨੇ 90-91.*

ਧਰਮ ਪਰਚਾਰ ਕਰਨ ਦੀ ਜਾਣਕਾਰੀ ਮਿਲਦੀ ਹੈ। ਲਵੇਰੀ ਸਰ, ਕੱਚੀ ਭੁੱਚੋ ਪਿੰਡ ਵਿਖੇ ਸਥਿਤ ਹੈ। ਜਦੋਂ ਗੁਰੂ ਸਾਹਿਬ ਇੱਥੇ ਠਹਿਰੇ ਸਨ ਤਾਂ ਪਿੰਡ ਦੇ ਲੋਕਾਂ ਨੇ ਆਪਣੀਆਂ ਲਵੇਰੀਆਂ ਮੱਝਾਂ ਦਾ ਦੁੱਧ ਚੋ ਕੇ ਸਾਰੇ ਦਾ ਸਾਰਾ ਹੀ ਸਿੱਖ ਸੰਗਤਾਂ ਨੂੰ ਵਰਤਾਇਆ ਸੀ। ਇਸ ਥਾਂ 'ਤੇ ਜੋ ਸਰੋਵਰ ਬਣਿਆ ਹੋਇਆ ਹੈ ਉਸ ਵਿਚ ਇੱਥੋਂ ਦੇ ਲੋਕ ਆਪਣੀ ਸੱਜਰ ਸੂਈ (ਲਵੇਰੀ) ਮੱਝ ਦਾ ਪਹਿਲਾ ਦੁੱਧ ਪਾਉਂਦੇ ਹਨ। ਇਸ ਤਰ੍ਹਾਂ ਇਸ ਸਰੋਵਰ ਦਾ ਨਾਂ ਲਵੇਰੀ ਸਰ ਪਰਚੱਲਤ ਹੋ ਗਿਆ ਹੈ।

ਇਸ ਤਰ੍ਹਾਂ ਗੁਰੂ ਜੀ ਨੇ ਤਲਵੰਡੀ ਸਾਬੋ (ਸਿਰੀ ਦਮਦਮਾ ਸਾਹਿਬ) ਵਿਖੇ ਰਹਿੰਦਿਆਂ ਆਲੇ-ਦੁਆਲੇ ਦੇ ਅਨੇਕਾਂ ਪਿੰਡਾਂ ਵਿਚ ਪਰਚਾਰ ਦੌਰੇ ਕੀਤੇ ਸਨ। ਮਾਲਵੇ ਦਾ ਤਕਰੀਬਨ ਹਰ ਪਿੰਡ ਗੁਰੂ ਜੀ ਦੇ ਪਵਿੱਤਰ ਚਰਨਾ ਦੀ ਛੋਹ ਨਾਲ ਵਰੋਸਾਇਆ ਹੋਇਆ ਹੈ। ਕਿਉਂਕਿ ਨੌਂ ਮਹੀਨਿਆਂ ਤੋਂ ਵੱਧ ਸਮਾਂ ਗੁਰੂ ਜੀ ਇਥੇ ਰਹੇ ਸਨ। ਇਸ ਲਈ ਇਸ ਇਲਾਕੇ ਨਾਲ ਗੁਰੂ ਜੀ ਦੇ ਅਨੇਕਾਂ ਵਰਾਂ ਦੀਆਂ ਗੱਲਾਂ ਵੀ ਜੁੜੀਆਂ ਹੋਈਆਂ ਹਨ। ਇਹ ਗੱਲ ਸਿੱਖਾਂ ਦੇ ਵਿਸ਼ਵਾਸ ਦੀ ਪਰਤੀਕ ਹੈ ਕਿ ਉਨ੍ਹਾਂ ਨੇ ਇਸ ਇਲਾਕੇ ਦੀ ਖੁਸ਼ਹਾਲੀ ਦੀ ਗੱਲ ਆਪਣੇ ਗੁਰੂ ਦੀ ਮਿਹਰ ਨਾਲ ਸੰਬੰਧਤ ਕਰ ਲਈ ਹੈ। ਸਿੱਖ ਸਮਝਦੇ ਹਨ ਕਿ ਕਿਉਂਕਿ ਉਨ੍ਹਾਂ ਦੇ ਗੁਰੂ ਇੱਥੇ ਰਹੇ ਸਨ ਅਤੇ ਉਨ੍ਹਾਂ ਨੇ ਆਪਣੇ ਗੁਰੂ ਦੀ ਤਨੋ-ਮਨੋ ਸੇਵਾ ਕੀਤੀ ਸੀ ਇਸ ਲਈ ਜੋ ਵੀ ਅੱਜ ਉਨ੍ਹਾਂ ਨੂੰ ਸੁੱਖ ਸਹੂਲਤ ਪਰਾਪਤ ਹੈ ਇਹ ਸਭ ਗੁਰੂ ਜੀ ਦੀ ਕੀਤੀ ਗਈ ਸੇਵਾ ਦਾ ਹੀ ਫਲ ਹੈ। ਇਸ ਥਾਂ ਨੂੰ ਗੁਰੂ ਕੀ ਕਾਸ਼ੀ ਹੋਣ ਦਾ ਵਰ ਦੇਣਾ, ਇਸ ਇਲਾਕੇ ਵਿਚ ਪਾਣੀ ਦੀ ਛਹਿਬਰ ਲਗਾਉਣ ਲਈ ਨਹਿਰਾਂ ਆਦਿ ਦਾ ਵਰ ਦੇਣਾ, ਸਾਰੇ ਪਾਸੇ ਹਰਿਆਵਲ ਹੀ ਹਰਿਆਵਲ ਅਤੇ ਜ਼ਮੀਨ ਦੇ ਉਪਜਾਊ ਹੋਣ ਦਾ ਵਰ ਦੇਣਾ ਆਦਿ ਗੱਲਾਂ ਇਸੇ ਹੀ ਵਿਸ਼ਵਾਸ ਦੀਆਂ ਪਰਤੀਕ ਹਨ। ਮਾਲਵੇ ਦੇ ਜੰਗਲਾਂ ਅਤੇ ਰੇਗਸਥਾਨਾਂ ਰਾਹੀਂ ਤਾਂ ਕੋਈ ਲੰਘਣ ਨੂੰ ਵੀ ਤਿਆਰ ਨਹੀਂ ਹੁੰਦਾ ਸੀ। ਗੁਰੂ ਸਾਹਿਬ ਤਾਂ ਇੱਥੇ ਆਪਣਾ ਘਰ ਸਮਝ ਕੇ ਰਹਿੰਦੇ ਰਹੇ ਸਨ। ਇਹੀ ਕਾਰਣ ਸੀ ਕਿ ਇੱਥੋਂ ਦੇ ਸਿੱਖਾਂ ਨੇ ਵੀ ਆਪਣੀ ਕਿਸਮਤ ਗੁਰੂ ਜੀ ਨਾਲ ਹੀ ਜੋੜ ਲਈ ਸੀ। ਉਨ੍ਹਾਂ ਦੇ ਜੀਵਨ ਦਾ ਹਰ ਸੁੱਖ-ਦੁੱਖ ਗੁਰੂ ਜੀ ਦੇ ਹੁਕਮ-ਅਨੁਸਾਰ ਹੀ ਵਾਪਰਦਾ ਸਮਝਿਆ ਜਾਂਦਾ ਸੀ।

ਇਸ ਸਮੇਂ ਦੌਰਾਨ ਵਿਦਿਅਕ ਕਾਰਵਾਈਆਂ ਵੀ ਨਾਲ ਨਾਲ ਚਲਦੀਆਂ ਸਨ। ਭਾਂਤ ਭਾਂਤ ਦੇ ਵਿਦਵਾਨ ਅਤੇ ਕਵੀ ਲੋਕ ਇੱਥੇ ਆਉਂਦੇ ਸਨ। ਗੁਰੂ ਜੀ ਨੇ *ਗੁਰੂ ਗ੍ਰੰਥ ਸਾਹਿਬ* ਨੂੰ ਮੁੜ ਤੋਂ ਸੰਪਾਦਨ ਕਰਨ ਦਾ ਫੈਸਲਾ ਕੀਤਾ। ਪਹਿਲੀ ਸੰਪਾਦਨਾ ਗੁਰੂ ਅਰਜਨ ਦੇਵ ਜੀ ਵੱਲੋਂ 1604 ਈ. ਵਿਚ ਕੀਤੀ ਗਈ ਸੀ। ਉਸ ਪਿੱਛੋਂ ਗੁਰੂ ਤੇਗ ਬਹਾਦੁਰ ਜੀ ਨੇ ਕਾਫੀ ਬਾਣੀ ਉਚਾਰੀ ਸੀ। ਉਸ ਨੂੰ *ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਕਰਨਾ ਜ਼ਰੂਰੀ ਸੀ ਤਾਂ ਕਿ ਸਿੱਖਾਂ ਨੂੰ ਗੁਰੂ ਜੀ ਦੀ ਸੱਚੀ ਬਾਣੀ ਬਾਰੇ ਪੂਰੀ ਸਪੱਸ਼ਟਤਾ ਰਹੇ। ਇਸ ਵਿਚਾਰ ਅਧੀਨ ਗੁਰੂ ਜੀ ਨੇ ਭਾਈ ਮਨੀ ਸਿੰਘ ਨੂੰ ਲਿਖਾਰੀ ਨਿਯੁਕਤ ਕੀਤਾ। ਗੁਰੂ ਸਾਹਿਬ ਬਾਣੀ ਨੂੰ ਪੜ੍ਹ ਕੇ ਉਚਾਰ ਰਹੇ ਸਨ ਅਤੇ ਭਾਈ ਸਾਹਿਬ ਉਸ ਨੂੰ ਆਪਣੀ ਕਲਮ ਨਾਲ ਲਿਖ ਰਹੇ ਸਨ। ਰਾਗਾਂ ਦੀ ਵੰਡ ਅਨੁਸਾਰ ਗੁਰੂ ਤੇਗ ਬਹਾਦੁਰ ਜੀ ਦੀ ਬਾਣੀ ਨੂੰ ਵੱਖ ਵੱਖ ਰਾਗਾਂ ਵਿਚ ਪਰੋ ਕੇ *ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਕੀਤਾ ਗਿਆ। ਇਸ ਤਰ੍ਹਾਂ ਜਿਤਨੀ ਵੀ ਬਾਣੀ ਇਸ ਸਮੇਂ ਤੱਕ ਜਿਸ ਵੀ ਗੁਰੂ ਦੀ ਉਚਾਰੀ ਗਈ ਸੀ ਉਸ ਨੂੰ *ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਕਰਕੇ ਸੰਪੂਰਨ ਰੂਪ ਵਿਚ ਸਿੱਖ ਸੰਗਤਾਂ ਸਾਹਮਣੇ ਸ਼ਬਦ-ਗੁਰੂ ਦੇ ਰੂਪ ਵਿਚ ਪੇਸ਼ ਕੀਤਾ ਗਿਆ। ਜਿਹੜੀ ਵੀ ਰਚਨਾ *ਗੁਰੂ ਗ੍ਰੰਥ ਸਾਹਿਬ* ਤੋਂ ਬਾਹਰ ਹੋਣੀ ਸੀ ਉਸ ਨੂੰ ਕਿਸੇ ਵੀ ਰੂਪ ਵਿਚ ਗੁਰੂ ਦੀ ਰਚਨਾ ਨਹੀਂ

ਮੰਨਿਆ ਜਾਣਾ ਸੀ। ਇਸ ਤਰ੍ਹਾਂ *ਗੁਰੂ ਗ੍ਰੰਥ ਸਾਹਿਬ* ਦੀ ਸੰਪੂਰਨ ਬੀੜ ਦਮਦਮੀ ਬੀੜ ਦੇ ਨਾਂ ਨਾਲ ਪਰਸਿੱਧ ਹੋਈ। ਪਿੱਛੋਂ ਗੁਰੂ ਜੀ ਨੇ ਬਾਬਾ ਦੀਪ ਸਿੰਘ ਦੀ ਨਿਯੁਕਤੀ ਕੀਤੀ ਕਿ ਉਹ ਇਸ ਦਮਦਮੀ ਬੀੜ ਦੇ ਉਤਾਰੇ ਕਰਨ ਅਤੇ ਲੋੜ ਅਨੁਸਾਰ ਸਿੱਖ ਕੇਂਦਰਾਂ ਵਿਚ ਪਰਕਾਸ਼ ਕਰਨ ਲਈ ਭੇਜਣ।[15]

ਜੋ *ਜ਼ਫਰਨਾਮਾ* ਦੀਨਾਂ-ਕਾਂਗੜ ਤੋਂ ਗੁਰੂ ਜੀ ਨੇ ਲਿਖ ਕੇ ਬਾਦਸ਼ਾਹ ਔਰੰਗਜ਼ੇਬ ਨੂੰ ਭੇਜਿਆ ਸੀ ਭਾਵੇਂ ਉਸ ਨੂੰ ਬਾਦਸ਼ਾਹ ਤੱਕ ਪਹੁੰਚਣ ਲਈ ਬਹੁਤ ਦੇਰ ਲੱਗ ਗਈ ਸੀ ਪਰ ਆਖਰਕਾਰ ਭਾਈ ਦਯਾ ਸਿੰਘ ਅਤੇ ਭਾਈ ਧਰਮ ਸਿੰਘ ਬਾਦਸ਼ਾਹ ਨੂੰ ਮਿਲਣ ਵਿਚ ਕਾਮਯਾਬ ਹੋ ਗਏ ਸਨ। *ਜ਼ਫਰਨਾਮਾ* ਬਾਦਸ਼ਾਹ ਨੂੰ ਦਿੱਤਾ ਗਿਆ। ਇਸ ਨੂੰ ਪੜ੍ਹ ਕੇ ਬਾਦਸ਼ਾਹ ਦਾ ਇਸ ਪਰਤੀ ਕੀ ਪਰੱਤੀਕਰਮ ਸੀ ਇਸ ਦਾ ਅੰਦਾਜ਼ਾ ਇਸੇ ਗੱਲ ਤੋਂ ਲੱਗ ਸਕਦਾ ਹੈ ਕਿ ਬਾਦਸ਼ਾਹ ਨੇ ਗੁਰੂ ਜੀ ਲਈ ਲਾਹੌਰ ਦੇ ਸੂਬੇਦਾਰ ਖਾਨਿ-ਖਾਨਾ ਮੁਨਈਮ ਖ਼ਾਂ ਦੇ ਨਾਂ ਇਕ ਲਿਖਤੀ ਫਰਮਾਨ ਜਾਰੀ ਕੀਤਾ ਜਿਸ ਵਿਚ ਉਸ ਨੂੰ ਹਦਾਇਤ ਕੀਤੀ ਗਈ ਸੀ ਕਿ ਉਹ ਗੁਰੂ ਜੀ ਨੂੰ ਪੂਰਾ ਯਕੀਨ ਦੁਆ ਕੇ ਬਾਦਸ਼ਾਹ ਨਾਲ ਮੁਲਾਕਾਤ ਕਰਨ ਲਈ ਭੇਜੇ। ਇਹ ਵੀ ਤਾਕੀਦ ਕੀਤੀ ਗਈ ਸੀ ਕਿ ਗੁਰੂ ਜੀ ਦੀ ਵਹੀਰ ਦਾ ਜੋ ਰਸਤੇ ਵਿਚਲਾ ਖਰਚ ਹੋਵੇਗਾ ਉਸ ਨੂੰ ਓਸ ਮੱਦ ਵਿਚੋਂ ਪੂਰਾ ਕਰੇ ਜਿਹੜੀ ਮੱਦ ਗੁਰੂ ਜੀ ਦੀ ਜ਼ਬਤ ਕੀਤੀ ਗਈ ਜਾਇਦਾਦ ਵਾਲੀ ਸੀ। ਇਹ ਫੁਰਮਾਨ ਚਾਰ ਗੁਰਜ਼ਬਰਦਾਰਾਂ ਦੇ ਹੱਥ ਭਾਈ ਦਯਾ ਸਿੰਘ ਅਤੇ ਭਾਈ ਧਰਮ ਸਿੰਘ ਦੇ ਨਾਲ ਭੇਜਿਆ ਗਿਆ। ਰਾਜਪੂਤਾਨੇ ਵਿਚ ਪਹੁੰਚਣ 'ਤੇ ਗੁਰਜ਼ਬਰਦਾਰ ਤਾਂ ਲਾਹੌਰ ਪਹੁੰਚਣ ਲਈ ਦਿੱਲੀ ਵੱਲ ਨੂੰ ਚਲੇ ਗਏ ਸਨ ਪਰ ਭਾਈ ਦਯਾ ਸਿੰਘ ਅਤੇ ਭਾਈ ਧਰਮ ਸਿੰਘ ਸਿੱਧਾ ਦਮਦਮਾ ਸਾਹਿਬ ਜੁਬਾਨੀ ਸੁਨੇਹਾ ਲੈ ਕੇ ਪਹੁੰਚ ਗਏ ਸਨ।[16]

ਗਯਾਨ ਸਿੰਘ ਦੇ ਸ਼ਬਦਾਂ ਵਿਚ "ਨੌ ਮਹੀਨੇ ਨੌ ਦਿਨ ਇੱਥੇ ਗੁਰੂ ਜੀ ਨੇ ਨਿਵਾਸ ਕਰਕੇ ਮਾਲਵੇ ਦੇਸ਼ ਦਾ ਸੁਧਾਰ ਕੀਤਾ ਅਤੇ ਨੌਵੇਂ ਮਹਿਲ ਦੇ ਸ਼ਬਦ ਸਲੋਕਾਂ ਵਾਲੀ *ਆਦਿ ਗ੍ਰੰਥ ਸਾਹਿਬ* ਦੀ ਬੀੜ ਏਸੇ ਥਾਂ ਬੈਠ ਕੇ ਰਚੀ।"[17]

ਇਸ ਤਰ੍ਹਾਂ ਬਾਦਸ਼ਾਹ ਵੱਲੋਂ ਸਪਸ਼ਟ ਰੂਪ ਵਿਚ ਮੁਲਾਕਾਤ ਦਾ ਬੁਲਾਵਾ ਆ ਜਾਣ 'ਤੇ ਗੁਰੂ ਜੀ ਨੇ ਦੱਖਣ ਵੱਲ ਜਾਣ ਦੀਆਂ ਤਿਆਰੀਆਂ ਸ਼ੁਰੂ ਕਰ ਦਿੱਤੀਆਂ। ਭਾਵੇਂ ਇਸ ਗੱਲ ਦੇ ਵੇਰਵੇ ਤਾਂ ਕਿਸੇ ਪਾਸਿਓਂ ਵੀ ਨਹੀਂ ਮਿਲਦੇ ਕਿ ਭਾਈ ਦਯਾ ਸਿੰਘ ਹੁਰੀਂ ਕਿਸ ਮਿਤੀ ਨੂੰ ਦਮਦਮਾ ਸਾਹਿਬ ਵਾਪਸ ਪਹੁੰਚੇ ਸਨ ਅਤੇ ਕਿਤਨੇ ਕੁ ਸਮੇਂ ਵਿਚ ਖਾਨਿ-ਖਾਨਾ ਮੁਨਈਮ ਖ਼ਾਂ ਦਾ ਰਾਬਤਾ ਗੁਰੂ ਜੀ ਨਾਲ ਹੋਇਆ ਸੀ ਪਰ ਇਕ ਗੱਲ ਨਿਸ਼ਚਿਤ ਹੈ ਕਿ ਖਾਨਿ-ਖਾਨਾ ਗੁਰੂ ਜੀ ਦਾ ਸ਼ਰਧਾਲੂ ਸੀ ਅਤੇ ਉਸ ਨੇ ਜ਼ਰੂਰ ਹੀ ਇਸ ਸਾਰੇ ਕੰਮ ਵਿਚ ਹਾਂ ਪੱਖੀ ਰਵੱਈਆ ਅਪਣਾ ਕੇ ਰੱਖਿਆ ਸੀ। ਗੁਰੂ ਜੀ ਵੱਲੋਂ *ਜ਼ਫਰਨਾਮਾ* ਮੁਕਤਸਰ ਦੀ ਜੰਗ ਤੋਂ ਤੁਰੰਤ ਬਾਅਦ ਲਿਖਿਆ ਗਿਆ ਸੀ। ਇਸ ਤਰ੍ਹਾਂ ਅਸੀਂ ਇਸ ਦੇ ਲਿਖਣ ਦਾ ਸਮਾਂ 1706 ਈ. ਦੀ ਜਨਵਰੀ ਦੇ ਪਿਛਲੇ ਅੱਧ ਦਾ ਨਿਸ਼ਚਤ ਕਰ ਸਕਦੇ ਹਾਂ। ਦਮਦਮਾ ਸਾਹਿਬ ਤੋਂ ਗੁਰੂ ਸਾਹਿਬ ਨੇ 30 ਅਕਤੂਬਰ ਨੂੰ ਕੂਚ ਕੀਤਾ ਸੀ। ਇਸ ਤਰ੍ਹਾਂ ਜ਼ਫਰਨਾਮੇ ਨੂੰ ਬਾਦਸ਼ਾਹ

15. ਗਯਾਨੀ ਗਯਾਨ ਸਿੰਘ, *ਪੂਰਵਅੰਕਤ*, ਪੰਨਾ 342.
16. 'ਅਹਿਕਾਮ-ਇ-ਆਲਮਗੀਰੀ', ਗੰਡਾ ਸਿੰਘ ਦੇ ਹਵਾਲੇ ਅਨੁਸਾਰ, *ਮਾਖਿਜ਼ਿ ਤਵਾਰੀਖਿ ਸਿੱਖਾਂ*, ਅੰਮ੍ਰਿਤਸਰ, 1949, ਪੰਨੇ 74-75; ਗੰਡਾ ਸਿੰਘ (ਸੰ.) *ਸ੍ਰੀ ਗੁਰੂ ਸੋਭਾ*, ਧਿਆਉ ਤੇਰਵਾਂ, ਬੰਦ 39 ਅਤੇ 40 ਅਤੇ ਧਿਆਉ ਚੌਦਵਾਂ, ਦੋਹਰਾ 18; ਗਯਾਨ ਸਿੰਘ, *ਪੂਰਵਅੰਕਤ*, ਪੰਨਾ 343.
17. *ਉਕਤ*, ਪੰਨਾ 341.

ਤੱਕ ਪਹੁੰਚਣ ਵਿਚ ਅਤੇ ਬਾਦਸ਼ਾਹ ਦਾ ਫ਼ੁਰਮਾਨ ਗੁਰੂ ਜੀ ਤੱਕ ਪਹੁੰਚਣ ਵਿਚ ਸਾਢੇ ਕੁ ਨੌ ਮਹੀਨਿਆਂ ਦਾ ਸਮਾਂ ਲੱਗ ਗਿਆ ਸੀ।

ਦੱਖਣ ਵੱਲ ਰਵਾਨਾ ਹੋਣ ਦੀ ਤਿਆਰੀ ਕੀਤੀ ਗਈ। ਸਿੱਖ ਸੰਗਤਾਂ ਦੇ ਨਾਂ ਹੁਕਮਨਾਮੇ ਲਿਖ ਕੇ ਭੇਜੇ ਗਏ ਕਿ ਉਹ ਗੁਰੂ ਜੀ ਦੇ ਦਰਸ਼ਨਾ ਨੂੰ ਆਉਣ ਤਾਂ ਕਿ ਰਵਾਨਾ ਹੋਣ ਤੋਂ ਪਹਿਲਾਂ ਸਿੱਖ ਸੰਗਤਾਂ ਦੇ ਵਿਸਾਲ ਇਕੱਠ ਨੂੰ ਗੁਰੂ ਸਾਹਿਬ ਆਪਣੇ ਅਗਲੇਰੇ ਫੈਸਲੇ ਬਾਰੇ ਜਾਣੂ ਕਰਵਾ ਸਕਣ। ਇਸ ਭਾਵ ਦਾ ਇਕ ਹੁਕਮਨਾਮਾ ਇਸ ਸਮੇਂ ਵੀ ਸਾਡੇ ਪਾਸ ਉਪਲਭਧ ਹੈ। ਇਹ ਇਸ ਤਰ੍ਹਾਂ ਹੈ :

"ਅਸਾਂ ਦੱਖਣ ਨੂੰ ਕੂਚ ਕੀਤਾ ਹੈ ਜਿਨਿ ਸਿਖ ਸਾਡੇ ਨਾਲਿ ਚਲਣਾ ਹੋਇ ਤਿਨਿ ਹੁਕਮ ਦੇਖਦਿਆ ਹਜ਼ੂਰ ਆਵਣਾ ਮੇਰੀ ਤੁਸਾਂ ਉਪਰਿ ਖੁਸ਼ੀ ਹੈ ਤੁਸਾਡੀ ਗੁਰੂ ਜੀ ਤੁਸਾਡੀ ਰਖੇਗਾ ਸੰਮਤ 1763 ਮਿਤੀ : ਕਤਕ 20 ਸਤਰਾਂ 9."

ਇਨ੍ਹਾਂ ਹੁਕਮਾਂ ਅਨੁਸਾਰ ਦੂਰੋਂ-ਨੇੜਿਓਂ ਸਭ ਸਿੱਖ ਸੰਗਤਾਂ ਹੁੰਮ-ਹੁਮਾ ਕੇ ਦਮਦਮਾ ਸਾਹਿਬ ਪਹੁੰਚੀਆਂ। ਅੰਮ੍ਰਿਤਸਰ ਸਾਹਿਬ ਤੋਂ ਭਾਈ ਮਨੀ ਸਿੰਘ ਜੀ ਸਿੱਖ ਸੰਗਤਾਂ ਨੂੰ ਲੈ ਕੇ ਆਏ। ਰਮਦਾਸ ਤੋਂ ਭਾਈ ਗੁਰਬਖ਼ਸ਼ ਸਿੰਘ ਜੀ ਸੰਗਤ ਨੂੰ ਲੈ ਕੇ ਆਏ। ਫੂਲ ਤੋਂ ਭਾਈ ਰਾਮ ਸਿੰਘ ਅਤੇ ਤਿਲੋਕਾ ਸਿੰਘ ਸਿੱਖ ਸੰਗਤਾਂ ਨੂੰ ਲੈ ਕੇ ਆਏ। ਭਾਈਰੂਪੇ ਤੋਂ ਧਰਮ ਸਿੰਘ, ਕੋਠਿਆਂ ਤੋਂ ਅਭੈ ਰਾਮ ਸੋਢੀ, ਬਾਜਕ ਤੋਂ ਸੁਧੂ ਤੇ ਬੁਧੂ ਦੀਵਾਨੇ ਸਾਧੂ, ਜੈਤੋਂ ਤੋਂ ਖਾਨਾ ਬਰਾੜ, ਭਾਈ ਦਾਨ ਸਿੰਘ ਬਰਾੜ, ਕੋਟ-ਕਪੂਰੇ ਤੋਂ ਕਪੂਰੇ ਬਰਾੜ ਦੇ ਲੋਕ, ਦੀਨਾਂ ਕਾਂਗੜ ਤੋਂ ਧਾਲੀਵਾਲ, ਚੱਕਾਂ ਤੋਂ ਭਾਈ ਦਿਆਲ ਸਿੰਘ, ਭੁੱਚੋ ਖੁਰਦ ਤੋਂ ਭਾਈ ਗੋਦੜੀਆ, ਭਾਈ ਬਹਿਲੋ ਕੇ, ਭਾਈ ਭਗਤੂ ਕੇ, ਭਾਈ ਸੋਭਾ ਸਿੰਘ, ਭਾਈ ਹਰਦਿੱਤ ਸਿੰਘ, ਭਾਈ ਸੰਤੋਖ ਸਿੰਘ, ਸਾਧੂ ਸਿੰਘ ਆਦਿ ਆਪੋ ਆਪਣੇ ਇਲਾਕਿਆਂ ਦੇ ਸਰਦਾਰ ਆਪੋ ਆਪਣੇ ਕਬੀਲਿਆਂ ਦੇ ਲੋਕਾਂ ਨੂੰ ਨਾਲ ਲੈ ਕੇ ਆ ਪਹੁੰਚੇ।[18] ਗੁਰੂ ਸਾਹਿਬ ਨੇ ਆਪਣੇ ਨਾਲ ਚੋਣਵੇਂ ਚਾਰ ਸੌ ਸਿੰਘਾਂ ਦਾ ਇਕ ਤਕੜਾ ਜੱਥਾ ਲਿਆ। ਸੈਨਾਪਤਿ ਅਨੁਸਾਰ ਗੁਰੂ ਸਾਹਿਬ ਦੇ ਇਸ ਸਮੇਂ ਕੇਸਰੀ ਰੰਗ ਦਾ ਲਿਬਾਸ ਪਹਿਨਿਆ ਹੋਇਆ ਸੀ ਅਤੇ ਉਹ ਬਹੁਤ ਹੀ ਸੁੰਦਰ ਘੋੜੇ ਉਪਰ ਅਸਵਾਰ ਸਨ। ਗੁਰੂ ਜੀ ਨੇ ਦੱਖਣ ਨੂੰ ਜਾਣ ਲਈ ਤਲਵੰਡੀ ਸਾਬੋ ਤੋਂ ਸਿੱਧਾ ਹੀ ਕੇਵਲ, ਝੋਰੜ, ਸਿਰਸਾ, ਸੁਹਾਵਾ, ਨੌਹਰ ਆਦਿ ਨਗਰਾਂ ਵਿਚੋਂ ਦੀ ਰਾਜਪੂਤਾਨੇ ਦਾ ਹੀ ਰਸਤਾ ਅਪਣਾਇਆ ਸੀ। ਇਹ ਰਸਤਾ ਰੁੱਖਾ ਵੀ ਸੀ ਅਤੇ ਕਠਿਨਾਈਆਂ ਵਾਲਾ ਵੀ ਸੀ। ਸਭ ਤੋਂ ਵੱਡੀ ਕਠਿਨਾਈ ਪਾਣੀ ਦੀ ਸੀ। ਸਾਰਾ ਰੇਗਸਥਾਨੀ ਖੇਤਰ ਸੀ। ਪਰ ਸੁਰੱਖਿਆ ਪੱਖੋਂ ਇਹ ਇਲਾਕਾ ਪੂਰਾ ਸੁਰੱਖਿਅਤ ਸੀ। ਰਾਜਪੂਤਾਨੇ ਵਿਚ ਜਿਸ ਵੀ ਰਿਆਸਤ ਵਿਚ ਗੁਰੂ ਸਾਹਿਬ ਦਾ ਕਾਫਲਾ ਦਾਖ਼ਲ ਹੁੰਦਾ ਸੀ ਉਸ ਰਿਆਸਤ ਦਾ ਰਾਜਾ ਅੱਗੋਂ ਆ ਕੇ ਗੁਰੂ ਜੀ ਨੂੰ ਮਿਲਦਾ ਸੀ ਅਤੇ ਉਨ੍ਹਾਂ ਦੇ ਠਹਿਰਾਅ ਦਾ ਅਤੇ ਉਨ੍ਹਾਂ ਦੀ ਰਸਦ-ਪਾਣੀ ਦਾ ਇੰਤਜ਼ਾਮ ਕਰਦਾ ਸੀ। ਇਸ ਤਰ੍ਹਾਂ ਇਹ ਗੱਲ ਅੰਦਾਜ਼ੀ ਜਾ ਸਕਦੀ ਹੈ ਕਿ ਗੁਰੂ ਜੀ ਨੇ ਆਪਣੀ ਦੱਖਣ ਦੀ ਯਾਤਰਾ ਦਾ ਇੰਤਜ਼ਾਮ ਕਿੰਨਾ ਵਧੀਆ ਕੀਤਾ ਹੋਵੇਗਾ। ਗੁਰੂ ਜੀ ਦੇ ਵਹੀਰ ਤੋਂ ਪਹਿਲਾਂ ਉਨ੍ਹਾਂ ਦੇ ਸੁਨੇਹਾਕਾਰ ਪਹਿਲਾਂ ਪਹੁੰਚਦੇ ਹੋਣਗੇ। ਉਹ ਨਗਰਾਂ ਦੇ ਸੰਬੰਧਤ ਮੁਖੀਆਂ ਨੂੰ ਜਾਣੂ ਕਰਵਾਉਂਦੇ ਹੋਣਗੇ। ਇਹ ਯਾਤਰਾ ਬਹੁਤ ਲੰਮੇਰੀ ਅਤੇ ਕਠਿਨਾਈਆਂ ਭਰਪੂਰ ਸੀ।

---

18. *ਸਾਖੀ ਪੋਥੀ*, ਪੰਨਾ 115; ਗਯਾਨ ਸਿੰਘ, *ਪੂਰਵਅੰਕਤ*, ਪੰਨੇ 343-44.

# IX

ਤਲਵੰਡੀ ਸਾਬੋ ਵਿਖੇ ਗੁਰੂ ਗੋਬਿੰਦ ਸਿੰਘ ਜੀ ਨੂੰ ਬਾਦਸ਼ਾਹ ਔਰੰਗਜ਼ੇਬ ਵੱਲੋਂ ਲੋੜੀਂਦਾ ਸੱਦਾ, ਲਿਖਤੀ ਅਤੇ ਜ਼ਬਾਨੀ ਪਹੁੰਚ ਚੁੱਕਿਆ ਸੀ। ਲੇਖਕਾਂ ਵਿਚ ਜਿਹੜੀ ਇਹ ਧਾਰਨਾ ਪਾਈ ਜਾਂਦੀ ਹੈ ਕਿ ਗੁਰੂ ਸਾਹਿਬ ਭਾਈ ਦਯਾ ਸਿੰਘ ਦੇ ਪਹੁੰਚਣ ਤੋਂ ਪਹਿਲਾਂ ਹੀ ਤੁਰ ਪਏ ਸਨ ਅਤੇ ਭਾਈ ਸਾਹਿਬ ਗੁਰੂ ਜੀ ਨੂੰ ਦੱਖਣ ਨੂੰ ਜਾਂਦਿਆਂ ਰਸਤੇ ਵਿਚ ਹੀ ਮਿਲੇ ਸਨ, ਇਹ ਦਰੁਸਤ ਨਹੀਂ ਹੈ। ਅਸਲ ਵਿਚ ਇਹ ਸਾਰੀ ਜਾਣਕਾਰੀ ਕਵੀ ਸੈਨਾਪਤਿ ਦੀ ਲਿਖਤ ਉਪਰ ਆਧਾਰਤ ਹੈ। ਕਵੀ ਸੈਨਾਪਤਿ ਦੀ ਲਿਖਤ ਵਿਚ ਪਰਸੰਗਾਂ ਦੀ ਵਿਆਖਿਆ ਲੜੀਵਾਰ ਨਹੀਂ ਹੈ। ਕਈ ਥਾਈ ਉਹ ਲੜੀ ਤੋੜ ਕੇ ਸਾਰੀ ਗੱਲ ਨੂੰ ਅੱਗੜ-ਪਿੱਛੜ ਕਰ ਦਿੰਦਾ ਹੈ। ਇਕ ਥਾਂ 'ਤੇ ਕਵੀ ਲਿਖਦਾ ਹੈ "ਔਰੰਗਜ਼ੇਬ ਨੇ ਹੁਕਮ ਕੀਤਾ ਕਿ ਦਰਬਾਰ ਵੱਲੋਂ ਇਹ ਤਾਕੀਦ ਲਿਖ ਕੇ ਇਸ ਸਿੰਘ ਨੂੰ ਜਲਦੀ ਭੇਜ ਦੇਵੋ। ਇਸ ਦੀ ਪੂਰਤੀ ਵੱਜੋਂ ਇਕ ਗੁਰਜ਼ਬਰਦਾਰ ਨੂੰ ਸ਼ਾਹੀ ਫਰਮਾਨ ਦੇ ਕੇ ਦਯਾ ਸਿੰਘ ਦੇ ਨਾਲ ਭੇਜ ਦਿੱਤਾ। ਇਨ੍ਹਾਂ ਨੂੰ ਕਿਹਾ ਗਿਆ ਕਿ ਇਹ ਗੋਬਿੰਦ ਸਿੰਘ ਪਾਸ ਜਾ ਕੇ ਕਹਿਣ ਕਿ ਜਿੱਥੇ ਉਨ੍ਹਾਂ ਦਾ ਚਿੱਤ ਕਰਦਾ ਹੈ ਉਹ ਉੱਥੇ ਹੀ ਜਾ ਸਕਦੇ ਹਨ।[1] ਇਹ ਗੁਰਜ਼ਬਰਦਾਰ ਅਤੇ ਦਯਾ ਸਿੰਘ ਉੱਥੋਂ ਰਵਾਨਾ ਹੋ ਕੇ ਗੁਰੂ ਜੀ ਪਾਸ ਪਹੁੰਚੇ ਅਤੇ ਸ਼ਾਹੀ ਦਰਬਾਰ ਵੱਲੋਂ ਲਿਖੇ ਹੋਏ ਪੰਜ ਹੁਕਮ ਉਨ੍ਹਾਂ ਨੂੰ ਦਿਖਾਏ। ਇਹ ਦੇਖ ਕੇ ਗੁਰੂ ਜੀ ਦੇ ਮਨ ਵਿਚ ਬਹੁਤ ਹੀ ਸ਼ਾਂਤੀ ਆਈ ਅਤੇ ਇਨ੍ਹਾਂ ਹੁਕਮਾਂ ਨੂੰ ਵਾਰ ਵਾਰ ਪੜ੍ਹ ਕੇ ਸੰਗਤਾਂ ਨੂੰ ਸੁਣਾਇਆ ਗਿਆ।"[2] ਇਹ ਲਿਖਤ ਪੂਰੀ ਤਰ੍ਹਾਂ ਸਪਸ਼ਟ ਹੈ। ਇਸ ਦੀ ਪੁਸ਼ਟੀ ਭਾਈ ਸੁੱਖਾ ਸਿੰਘ[3] ਅਤੇ ਗਯਾਨੀ ਗਯਾਨ ਸਿੰਘ[4] ਨੇ ਵੀ ਕੀਤੀ ਹੈ। ਕਵੀ ਸੈਨਾਪਤਿ ਦੀ ਹੀ ਲਿਖਤ ਵਿਚ ਇਕ ਹੋਰ ਦੋਹਿਰਾ ਹੈ ਜਿਸ ਵਿਚ ਇਹ ਭਾਵ ਦਿੱਤਾ ਗਿਆ ਹੈ "ਜਦੋਂ ਗੁਰੂ ਸਾਹਿਬ ਦੱਖਣ ਵੱਲ ਰਾਜਪੂਤਾਨੇ ਵਿਚੋਂ ਦੀ ਜਾ ਰਹੇ ਸਨ ਤਾਂ ਰਸਤੇ ਵਿਚ ਭਾਈ ਦਯਾ ਸਿੰਘ ਮਿਲ ਗਿਆ। ਉਸ ਨੇ ਦੱਸਿਆ ਕਿ ਗੁਰਜ਼ਬਰਦਾਰ ਤਾਂ ਦਿੱਲੀ ਵੱਲ ਚਲੇ ਗਏ ਹਨ ਪਰ ਉਹ ਉਧਰ ਨਹੀਂ ਗਿਆ।" ਅਸਲ ਵਿਚ ਇਸੇ ਗੱਲ ਨੇ ਸਾਰੇ ਮਾਮਲੇ ਵਿਚ ਗੜਬੜ ਕੀਤੀ ਹੈ। ਸੈਨਾਪਤਿ ਦੀ ਪਹਿਲੀ ਜਾਣਕਾਰੀ ਦੇ ਮੁਕਾਬਲੇ 'ਤੇ ਇਸ ਪਿਛਲੇਰੇ ਦੋਹਰੇ ਦੀ ਕੋਈ ਮਹੱਤਤਾ ਨਹੀਂ ਹੈ। ਗੁਰੂ ਜੀ ਨੂੰ ਦੱਖਣ ਵਿਚ ਅਹਿਮਦ ਨਗਰ ਤੱਕ ਜਾਣ ਲਈ, ਜਿੱਥੇ ਬਾਦਸ਼ਾਹ ਠਹਿਰਿਆ ਹੋਇਆ ਸੀ, ਅਨੇਕਾਂ ਰਿਆਸਤਾਂ ਅਤੇ ਸੂਬਿਆਂ ਵਿਚੋਂ ਦੀ ਲੰਘਣਾ ਪੈਣਾ ਸੀ। ਜ਼ਰੂਰੀ ਨਹੀਂ ਕਿ ਸਾਰੇ ਹੀ ਰਾਜੇ ਤੇ ਸੂਬੇਦਾਰ ਗੁਰੂ ਜੀ ਨਾਲ ਸਹੀ ਵਰਤਾਓ ਕਰਦੇ। ਗੁਰੂ ਜੀ ਨਾਲ ਘੱਟੋ-ਘੱਟ ਚਾਰ ਸੌ ਦੇ ਕਰੀਬ ਘੋੜ-ਸੁਆਰ ਸਿੰਘ ਹਰ ਹਾਲਤ ਵਿਚ ਹੋਣਗੇ। ਇਨ੍ਹਾਂ ਚਾਰ ਸੌ ਸਿੰਘਾਂ ਦੇ ਨਾਲ ਕੁਝ ਕੁ ਪਰਿਵਾਰ ਵੀ ਹੋਣੇ ਸਨ। ਇਤਨੇ ਵੱਡੇ ਕਾਫਲੇ ਦੇ ਰੋਜ਼ਾਨਾ ਦੇ ਖਰਚੇ ਲਈ ਅਨਾਜ, ਦਾਲ, ਦੁੱਧ ਵਗੈਰਾ ਦੀ ਹਰ ਹਾਲਤ ਵਿਚ ਲੋੜ ਪੈਣੀ ਸੀ। ਰਸਤੇ ਵਿਚਲੇ ਖੇਤਰਾਂ ਵਿਚੋਂ ਵੀ ਇਸ ਕਾਫਲੇ ਨੇ ਗੁਜ਼ਰਨਾ ਸੀ। ਸਥਾਨਕ ਲੋਕਾਂ ਨਾਲ ਵੀ ਘਾਹ-ਪੱਠੇ ਵਾਸਤੇ ਲੜਾਈ ਝਗੜੇ ਦਾ ਖਤਰਾ ਹਰ ਸਮੇਂ ਰਹਿਣਾ ਸੀ। ਇਸ ਤਰ੍ਹਾਂ ਦੀਆਂ ਮੁਸ਼ਕਲਾਂ ਨਾ ਆਉਣ

---

1. *ਸ੍ਰੀ ਗੁਰੂ ਸੋਭਾ*, ਧਿਆਓ 13ਵਾਂ, ਬੰਦ 38.
2. *ਉਕਤ*, ਬੰਦ 40.
3. *ਗੁਰਬਿਲਾਸ ਪਾਤਸ਼ਾਹੀ 10*, ਪੰਨਾ 350, ਬੰਦ 196-97.
4. *ਤਵਾਰੀਖ ਗੁਰੂ ਖਾਲਸਾ*, ਪੰਨਾ 343.

ਅਤੇ ਲੋੜੀਂਦੀ ਰਸਦ ਹਰ ਰੋਜ਼ ਮਿਲਦੀ ਰਹੇ ਇਸ ਦੀ ਪੂਰਤੀ ਲਈ ਬਾਦਸ਼ਾਹ ਦਾ ਹੁਕਮ ਜ਼ਰੂਰੀ ਸੀ। ਇਸ ਗੱਲ ਦੀ ਵੀ ਜਾਣਕਾਰੀ ਮਿਲਦੀ ਹੈ, ਜਿਵੇਂ ਕਿ ਪਹਿਲੇ ਅਧਿਆਇ ਵਿਚ ਲਿਖਿਆ ਗਿਆ ਹੈ ਕਿ ਸ਼ਾਹੀ ਫਰਮਾਨ ਵਿਚ ਲਾਹੌਰ ਦੇ ਸੂਬੇਦਾਰ ਨੂੰ ਹਦਾਇਤ ਕੀਤੀ ਗਈ ਸੀ ਕਿ ਜੋ ਖਰਚਾ ਗੁਰੂ ਜੀ ਦੇ ਰਸਤੇ ਦੀਆਂ ਲੋੜਾਂ ਵਾਸਤੇ ਲੋੜੀਂਦਾ ਹੈ ਉਸ ਦੀ ਪੂਰਤੀ ਉਸ ਮੱਦ ਵਿਚੋਂ ਕਰ ਲਈ ਜਾਵੇ ਜਿਹੜੀ ਗੁਰੂ ਜੀ ਦੀ ਜਾਇਦਾਦ ਨੂੰ ਜ਼ਬਤ ਕਰਕੇ ਰੱਖੀ ਗਈ ਸੀ। ਇਸ ਤਰ੍ਹਾਂ ਇਹ ਗੱਲ ਦਰੁਸਤ ਨਹੀਂ ਹੈ ਕਿ ਗੁਰੂ ਸਾਹਿਬ ਭਾਈ ਦਯਾ ਸਿੰਘ ਦੇ ਆਉਣ ਤੋਂ ਜਾਂ ਸ਼ਾਹੀ ਫਰਮਾਨ ਮਿਲਣ ਤੋਂ ਪਹਿਲਾਂ ਹੀ ਤਲਵੰਡੀ ਸਾਬੋ ਤੋਂ ਰਵਾਨਾ ਹੋ ਚੁੱਕੇ ਸਨ। ਸਾਰੀ ਜਾਣਕਾਰੀ ਪਰਾਪਤ ਹੋਏ ਬਿਨਾ ਅਤੇ ਸਹੀ ਪਰਬੰਧ ਹੋਏ ਬਿਨਾ, ਦੱਖਣ ਵੱਲ ਜਾਣ ਦੀ ਕੋਈ ਗੱਲ ਬਣਦੀ ਹੀ ਨਹੀਂ ਸੀ। ਕਵੀ ਸੈਨਾਪਤਿ ਦੇ ਦੂਸਰੇ ਦੋਹਿਰੇ ਵਿਚਲੀ ਜਾਣਕਾਰੀ ਭਾਈ ਦਯਾ ਸਿੰਘ ਨੂੰ ਦੂਸਰੀ ਵਾਰ ਗੁਰੂ ਜੀ ਵੱਲੋਂ ਆਪਣੀ ਆਮਦ ਬਾਰੇ ਇਕ ਪੇਸ਼ਗੀ ਸੁਨੇਹਾ ਭੇਜਣ ਦੀ ਹੋ ਸਕਦੀ ਹੈ। ਕਿਉਂਕਿ ਗੁਰੂ ਜੀ ਦੇ ਕਾਫਲੇ ਨੇ ਹੌਲੀ ਹੌਲੀ ਪੈਂਡਾ ਖਤਮ ਕਰਨਾ ਸੀ ਅਤੇ ਭਾਈ ਦਯਾ ਸਿੰਘ ਨੇ ਇਕੱਲੇ ਨੇ ਛੇਤੀ ਤਹਿ ਕਰ ਲੈਣਾ ਸੀ। ਇਹੀ ਕਾਰਨ ਸੀ ਕਿ ਗੁਰੂ ਜੀ ਦਾ ਕਾਫਲਾ ਤਾਂ ਅਜੇ ਰਾਜਸਥਾਨ ਦੇ ਬਾਘੌਰ (ਭੀਲਵਾੜਾ) ਤੱਕ ਹੀ ਪਹੁੰਚਿਆ ਸੀ ਪਰ ਭਾਈ ਦਯਾ ਸਿੰਘ ਬਾਦਸ਼ਾਹ ਦੇ ਚੜ੍ਹਾਈ ਕਰ ਜਾਣ ਦੀ ਖਬਰ ਲੈ ਕੇ ਵਾਪਸ ਵੀ ਮੁੜ ਕੇ ਆ ਗਿਆ ਸੀ, ਜਾਂ ਫਿਰ ਇਹ ਜਾਣਕਾਰੀ ਅੱਗੜ-ਪਿੱਛੜ ਹੋ ਕੇ ਗਲਤ ਥਾਂ 'ਤੇ ਦਿੱਤੀ ਗਈ ਹੈ।

ਤਲਵੰਡੀ ਸਾਬੋ ਤੋਂ ਕੇਵਲ ਅਤੇ ਝੋਰੜ ਪਿੰਡ ਵਿਚੋਂ ਦੀ ਹੁੰਦੇ ਹੋਏ ਗੁਰੂ ਸਾਹਿਬ ਸਿਰਸਾ ਪਹੁੰਚੇ। ਇੱਥੇ ਰਾਤ ਦਾ ਠਹਿਰਾ ਕੀਤਾ ਗਿਆ। ਇੱਥੋਂ ਕੁਝ ਸਿੰਘ ਗੁਰੂ ਜੀ ਨੇ ਵਾਪਸ ਮੋੜ ਦਿੱਤੇ ਸਨ। ਸਿਰਸਾ ਤੋਂ ਚਲ ਕੇ ਗੁਰੂ ਜੀ ਨੌਹਰ ਪਹੁੰਚੇ। ਇੱਥੇ ਜੈਨੀ ਸਾਧੂਆਂ ਦਾ ਡੇਰਾ ਸੀ। ਗੁਰੂ ਜੀ ਵੱਲੋਂ ਜੈਨੀ ਸੰਤਾਂ ਨਾਲ ਆਪਸੀ ਵਿਚਾਰ-ਵਟਾਂਦਰਾ ਕਰਨ ਦੀਆਂ ਵੀ ਇੱਥੇ ਰਵਾਇਤਾਂ ਮਿਲਦੀਆਂ ਹਨ। ਸਥਾਨਕ ਰਵਾਇਤਾਂ ਅਨੁਸਾਰ ਹੀ ਇੱਥੇ ਇਕ ਕਿਸ਼ਨ ਚੰਦ ਬਰਾਹਮਣ ਰਹਿੰਦਾ ਸੀ ਉਸ ਨੇ ਗੁਰੂ ਸਾਹਿਬ ਦੀ ਬਹੁਤ ਸੇਵਾ ਕੀਤੀ ਸੀ। ਇਸ ਦੇ ਪਰਿਵਾਰ ਵਿਚ ਅਜੇ ਤੱਕ ਤਮਾਕੂ ਪੀਣ ਦੀ ਪਾਬੰਦੀ ਚਲਦੀ ਆ ਰਹੀ ਹੈ। ਨੌਹਰ ਬਾਰੇ ਇਹ ਇਕ ਕਹਾਉਤ ਪਰਚੱਲਤ ਹੈ : "ਨੌਹਰ ਗੁਰੂ ਕੀ ਮੋਹਰ ਖਾਲਸਾ ਲੁਟੇਗਾ।" ਪਤਾ ਨਹੀਂ ਇਸ ਕਹਾਉਤ ਦਾ ਭਾਵ ਕੀ ਹੈ ਪਰ ਸਥਾਨਕ ਸੰਗਤਾਂ ਵਿਚ ਇਹ ਕਾਫੀ ਪਰਚੱਲਤ ਹੈ।[5]

ਨੌਹਰ ਤੋਂ ਅੱਗੇ ਗੁਰੂ ਸਾਹਿਬ ਨੇ ਭਾਦੜਾ ਸ਼ਹਿਰ ਵਿਚ ਠਹਿਰਾ ਕੀਤਾ। ਸਰਸੇ ਤੋਂ ਨੌਹਰ 70 ਕਿਲੋਮੀਟਰ ਦੀ ਵਿੱਥ 'ਤੇ ਹੈ ਅਤੇ ਨੋਹਰ ਤੋਂ ਭਾਦੜਾ ਤਕਰੀਬਨ 60 ਕਿਲੋਮੀਟਰ ਦੀ ਵਿੱਥ 'ਤੇ ਹੈ। ਭਾਦੜਾ ਤੋਂ ਅੱਗੇ ਗੁਰੂ ਸਾਹਿਬ ਸੁਹਾਵਾ ਨਗਰ ਪਹੁੰਚੇ ਅਤੇ ਠਹਿਰਾ ਕੀਤਾ। ਇੱਥੇ ਜਿਸ ਅਸਥਾਨ 'ਤੇ ਗੁਰੂ ਸਾਹਿਬ ਦਾ ਡੇਰਾ ਸੀ ਉੱਥੇ ਜੰਡ ਦਾ ਇਕ ਦਰੱਖਤ ਸੀ ਅਤੇ ਇਸ ਜੰਡ ਵਿਚ ਇਕ ਪਿੱਪਲ ਉੱਗਿਆ ਹੋਇਆ ਸੀ। ਸਥਾਨਕ ਲੋਕ ਦੱਸਦੇ ਹਨ ਕਿ ਜੰਡ ਤੇ ਪਿੱਪਲ ਦੇ ਦਰੱਖਤਾਂ ਦਾ ਸੁਮੇਲ ਬੜਾ ਅਜੀਬ ਹੁੰਦਾ ਹੈ। ਇੱਥੇ ਵੀ ਇਕ ਦੰਦ-ਕਥਾ ਗੁਰੂ ਸਾਹਿਬ ਨਾਲ ਜੁੜੀ ਹੋਈ ਹੈ। ਉਹ ਇਹ ਕਿ ਜਦੋਂ ਪਿੱਪਲ ਦਾ ਦਰੱਖਤ ਪੂਰੇ ਜੰਡ ਨੂੰ ਆਪਣੇ ਕਲਾਵੇ ਵਿਚ ਲੈ ਲਵੇਗਾ ਤਾਂ ਪੰਜਾਬ ਵਿਚ ਖਾਲਸੇ ਦਾ

---

5 ਤਾਰਾ ਸਿੰਘ ਨਰੋਤਮ, *ਪੂਰਵਅੰਕਤ*, ਪੰਨਾ 159; ਅਤੇ ਗਯਾਨੀ ਗਯਾਨ ਸਿੰਘ, *ਪੂਰਵਅੰਕਤ*, ਪੰਨਾ 344

ਰਾਜ ਹੋ ਜਾਵੇਗਾ।[6] ਖੈਰ ਇਹ ਦੰਦ-ਕਥਾ ਸਿਰਫ ਇਕ ਦੰਦ-ਕਥਾ ਹੀ ਹੈ ਹੋਰ ਇਸ ਦੀ ਕੋਈ ਪਰਮਾਣੀਕਤਾ ਨਹੀਂ ਹੈ। ਸੁਹਾਵੇ ਤੋਂ ਹੁੰਦੇ ਹੋਏ ਗੁਰੂ ਸਾਹਿਬ ਦਾਦੂ ਦੁਆਰਾ ਪਹੁੰਚੇ। ਇੱਥੇ ਰਾਤ ਦਾ ਠਹਿਰਾਅ ਕੀਤਾ ਗਿਆ। ਦਾਦੂ ਦੁਆਰੇ ਵਿਖੇ ਦਾਦੂ ਪੰਥੀਆਂ ਦਾ ਕੇਂਦਰ ਸੀ। ਦਾਦੂ ਪੰਥੀ ਸੰਤ ਜੈਤ ਰਾਮ ਗੁਰੂ ਜੀ ਨੂੰ ਮਿਲਣ ਲਈ ਆਇਆ। ਧਾਰਮਿਕ ਵਿਚਾਰ-ਵਟਾਂਦਰਾ ਹੋਇਆ। ਦਾਦੂ ਦੁਆਰੇ ਤੋਂ ਚੱਲਕੇ ਇਹ ਲਸ਼ਕਰ ਅਜਮੇਰ ਪਹੁੰਚਿਆ। ਇੱਥੇ ਰਾਤ ਦਾ ਠਹਿਰਾਅ ਕੀਤਾ ਗਿਆ। ਕਵੀ ਸੈਨਾਪਤਿ ਲਿਖਦਾ ਹੈ ਕਿ ਗੁਰੂ ਸਾਹਿਬ ਜਿਸ ਵੀ ਰਿਆਸਤ ਦੀ ਹੱਦ ਅੰਦਰ ਦਾਖ਼ਲ ਹੁੰਦੇ ਸੀ ਤਾਂ ਉੱਥੋਂ ਦਾ ਰਾਜਾ ਅੱਗੋਂ ਗੁਰੂ ਜੀ ਨੂੰ ਜੀ ਆਇਆਂ ਕਹਿਣ ਲਈ ਖੜ੍ਹਾ ਹੁੰਦਾ ਸੀ।[7] ਅਜਮੇਰ ਤੋਂ ਰਵਾਨਾ ਹੋ ਕੇ ਗੁਰੂ ਜੀ ਦਾ ਖਾਲਸਾ ਲਸ਼ਕਰ ਬਾਘੌਰ ਦੀ ਜੂਹ ਵਿਚ ਦਾਖ਼ਲ ਹੋਇਆ। ਇਹ ਭੀਲ ਜਾਤੀ ਦੇ ਕਬੀਲਿਆਂ ਦਾ ਖੇਤਰ ਸੀ. ਬਾਘੌਰ ਦੀ ਥਾਂ ਅਜਮੇਰ ਅਤੇ ਚਿਤੌੜਗੜ੍ਹ ਦੇ ਤਕਰੀਬਨ ਵਿਚਕਾਰ ਹੈ। ਬਾਘ ਰਹਿਣ ਕਰਕੇ ਇਸ ਖੇਤਰ ਨੂੰ ਬਾਘਾਂ ਦੀ ਠਾਹਰ ਕਿਹਾ ਜਾਂਦਾ ਸੀ। ਇੱਥੋਂ ਹੀ ਇਸ ਦਾ ਨਾ ਬਾਘੌਰ ਪਰਚੱਲਤ ਹੋਇਆ ਹੈ। ਅੱਜ ਕਲ੍ਹ ਇਹ ਥਾਂ ਭੀਲਵਾੜਾ ਦੇ ਨਜ਼ਦੀਕ ਹੈ। ਇੱਥੇ ਭੀਲ ਜਾਤੀ ਦੇ ਕਬੀਲਿਆਂ ਦਾ ਰਾਜ ਹੋਣ ਕਰਕੇ ਇਸ ਨੂੰ ਭੀਲਵਾੜਾ ਕਿਹਾ ਜਾਣਾ ਸ਼ੁਰੂ ਹੋਇਆ।

ਬਾਘੌਰ ਦੇ ਅਸਥਾਨ 'ਤੇ ਡੇਰਾ ਲਾਉਣ ਕਰਕੇ ਉੱਥੋਂ ਦੇ ਸਥਾਨਕ ਲੋਕ ਡਰ ਗਏ ਸਨ। ਉਹ ਸਮਝਦੇ ਸਨ ਕਿ ਸ਼ਾਇਦ ਗੁਰੂ ਜੀ ਦਾ ਲਸ਼ਕਰ ਉਨ੍ਹਾਂ ਨੂੰ ਲੁੱਟਣ ਲਈ ਆਇਆ ਹੈ। ਗੁਰੂ ਜੀ ਨੇ ਭਾਈ ਧਰਮ ਸਿੰਘ ਨੂੰ ਭੇਜਿਆ ਤਾਂ ਕਿ ਉਹ ਇਕੱਠੇ ਹੋਏ ਲੋਕਾਂ ਨੂੰ ਸਮਝਾ ਸਕੇ। ਭਾਈ ਧਰਮ ਸਿੰਘ ਵੱਲੋਂ ਸਮਝਾਉਣ ਦੇ ਬਾਵਜੂਦ ਵੀ ਉੱਥੋਂ ਦੇ ਲੋਕਾਂ ਨੇ ਆਪਣੇ ਸਰਦਾਰ ਨੂੰ ਗੁਰੂ ਨਾਲ ਲੜਾਈ ਕਰਨ ਲਈ ਮਜ਼ਬੂਰ ਕਰ ਦਿੱਤਾ। ਸਿੱਟੇ ਵਜੋਂ ਉੱਥੋਂ ਦੇ ਭੀਲ ਲੋਕਾਂ ਦੀ ਖਾਲਸੇ ਨਾਲ ਤਕੜੀ ਮੁੱਠ-ਭੇੜ ਹੋ ਗਈ। ਕਵੀ ਸੈਨਾਪਤਿ ਨੇ ਇਸ ਲੜਾਈ ਨੂੰ 'ਕੀਚਕ ਮਾਰ' ਦੇ ਸਿਰਲੇਖ ਹੇਠ ਬਿਆਨਿਆ ਹੈ। ਕੀਚਕ ਜੰਗਲੀ ਲੋਕਾਂ ਨੂੰ ਕਿਹਾ ਜਾਂਦਾ ਹੈ। ਇੱਥੋਂ ਦੇ ਭੀਲ ਲੋਕ ਜੰਗਲੀ ਲੋਕ ਹੀ ਸਨ। *ਸ਼ਹੀਦ ਬਿਲਾਸ* ਵਿਚ ਇਨ੍ਹਾਂ ਦੇ ਸਰਦਾਰ ਨੂੰ ਭੂਮੀਆਂ ਲਿਖਿਆ ਗਿਆ ਹੈ।[8] ਭੂਮੀਆਂ ਤੋਂ ਭਾਵ ਭੂਮੀ ਦੇ ਮਾਲਕ ਤੋਂ ਹੈ। ਭਾਵ ਸਾਰੀ ਗੱਲ ਦਾ ਇਹ ਹੈ ਕਿ ਭੁਲੇਖੇ ਭੁਲੇਖੇ ਵਿਚ ਇਸ ਖੇਤਰ ਦੇ ਭੀਲ ਲੋਕਾਂ ਨੇ ਸਿੰਘਾਂ ਉਪਰ ਹਮਲਾ ਕਰ ਦਿੱਤਾ ਸੀ। ਭੀਲ ਲੋਕਾਂ ਵੱਲੋਂ ਜ਼ਿਆਦਾ ਜ਼ੋਰ ਪੈ ਜਾਣ ਕਰਕੇ ਗੁਰੂ ਸਾਹਿਬ ਖੁਦ ਉੱਥੇ ਪਹੁੰਚੇ ਅਤੇ ਆਪਣੇ ਚੋਣਵੇਂ ਸਿੰਘਾਂ ਨਾਲ ਇਕ ਦਮ ਧਾਵਾ ਕਰਕੇ ਸਭ ਨੂੰ ਭਜਾ ਦਿੱਤਾ। ਇਸ ਪਿੱਛੋਂ ਗੁਰੂ ਸਾਹਿਬ ਚਿਤੌੜਗੜ੍ਹ ਦੇਖਣ ਲਈ ਗਏ। ਭਾਵੇਂ ਸੈਨਾਪਤਿ ਦੀ ਲਿਖਤ ਵਿਚ ਚਿਤੌੜਗੜ੍ਹ ਦਾ ਸਿੱਧਾ ਜ਼ਿਕਰ ਨਹੀਂ ਹੈ ਪਰ ਜਦੋਂ ਉਹ ਬਾਘੌਰ ਵਿਖੇ ਸਥਾਨਕ ਲੋਕਾਂ ਨਾਲ ਸਿੰਘਾਂ ਦੀ ਝੜੱਪ ਦੀ ਗੱਲ ਕਰਦਾ ਹੈ ਤਾਂ ਉਹ ਲਿਖਦਾ ਹੈ ਕਿ ਗੁਰੂ ਜੀ ਇਕ ਘਾਟੀ 'ਤੇ ਪਹੁੰਚੇ ਅਤੇ ਉੱਥੇ ਇਕ ਵਿਸ਼ਾਲ ਕਿਲ੍ਹੇ ਨੂੰ ਦੇਖਿਆ। ਸੈਨਾਪਤਿ ਦੀ ਲਿਖਤ ਦੇ 14ਵੇਂ ਧਿਆਉ ਦੀਆਂ ਇਨ੍ਹਾਂ ਤੁਕਾਂ ਨੂੰ ਜੋ ਬਾਘੌਰ ਦੇ ਅਸਥਾਨ ਦੀਆਂ ਘਟਨਾਵਾਂ ਦਾ ਬਿਆਨ ਕਰਨ ਸਮੇਂ ਅਗੜ-ਪਿੱਛੜ ਲਿਖੀਆਂ ਗਈਆਂ ਹਨ, ਇਕ ਦੂਜੀ ਨਾਲ ਜੇਕਰ ਜੋੜ ਕੇ ਪੜ੍ਹਿਆ ਜਾਵੇ ਤਾਂ ਚਿਤੌੜਗੜ੍ਹ ਦਾ ਨਕਸ਼ਾ ਆਪਣੇ ਆਪ ਹੀ

---

6. *ਉਕਤ*, ਦੋਵੇਂ ਲਿਖਤਾਂ, ਪੰਨੇ ਉਹੀ।
7. *ਸ੍ਰੀ ਗੁਰ ਸੋਭਾ*, ਧਿਆਉ 14ਵਾਂ, ਬੰਦ 15.
8. *ਸ਼ਹੀਦ ਬਿਲਾਸ*, ਕ੍ਰਿਤ ਕਵੀ ਸੇਵਾ ਸਿੰਘ (ਸੰ. ਗਰਜਾ ਸਿੰਘ), ਲੁਧਿਆਣਾ, 1961, ਪੰਨਾ 72, ਬੰਦ 97.

ਸਾਹਮਣੇ ਆ ਜਾਂਦਾ ਹੈ :

*ਚੜ੍ਹ ਘਾਟੀ ਕੇ ਪਾਰ ਸਿਧਾਨੇ। ਪ੍ਰਭ ਸੋ ਬਾਤ ਕਹੀ ਇਕ ਆਨੇ ॥ 23 ॥*
*ਪ੍ਰਭ ਸੋ ਆਨ ਕਹੀ ਇਮ ਬਾਤਾ। ਗੜ੍ਹ ਦੇਖਊ ਚਲਿ ਪੁਰਖ ਬਿਧਾਤਾ ॥ 66 ॥*
*ਦਰਵਾਜੇ ਆਏ ਤਬੈ ਸਿੰਘ ਸਬੇ ਖੁਨਸਾਇ।*
*ਮਸਲਿਤ ਕੈ ਐਸੇ ਕੀਉ ਦੀਨੀ ਆਗ ਲਗਾਇ ॥ 55 ॥*
*ਦੂਜੇ ਦਰਵਾਜੇ ਗਏ ਸਿੰਘ ਸਬੈ ਇਕ ਸਾਰ ॥ 61 ॥*
*ਤੀਜੇ ਦਰਵਾਜੇ ਅਰੇ ਸਿੰਘ ਸੂਰ ਖੁਨਸਾਇ ॥ 62 ॥*

ਚੇਤੇ ਰਹੇ ਕਿ ਬਾਘੋਰ ਦਾ ਖੇਤਰ ਚਿਤੌੜਗੜ੍ਹ ਦੇ ਨੇੜੇ ਹੀ ਹੈ। ਵੈਸੇ ਸੈਨਾਪਤਿ ਨੇ ਬਾਘੌਰ ਅਤੇ ਚਿਤੌੜਗੜ੍ਹ ਨੂੰ ਇਕ ਦੂਜੇ ਨਾਲ ਰਲਗਡ ਕਰ ਦਿੱਤਾ ਹੈ। ਚਿਤੌੜਗੜ੍ਹ ਅੰਦਰ ਦਾਖ਼ਲ ਹੋਣ ਸਮੇਂ ਕਈ ਦਰਵਾਜ਼ਿਆਂ ਵਿਚੋਂ ਦੀ ਗੁਜ਼ਰਨਾ ਪੈਂਦਾ ਹੈ। ਸੈਨਾਪਤਿ ਨੇ ਜਿਹੜੇ ਤਿੰਨ ਦਰਵਾਜ਼ਿਆਂ ਵਿਚੋਂ ਦੀ ਲੰਘਣ ਦਾ ਜ਼ਿਕਰ ਕੀਤਾ ਹੈ ਇਹ ਇਸੇ ਕਿਲ੍ਹੇ ਦੇ ਹੀ ਹਨ।

ਇੱਥੇ ਹੀ ਗੁਰੂ ਸਾਹਿਬ ਵੱਲੋਂ ਪੇਸ਼ਗੀ ਸੁਨੇਹਾ ਦੇ ਕੇ ਭੇਜਿਆ ਹੋਇਆ ਭਾਈ ਦਯਾ ਸਿੰਘ ਆ ਮਿਲਿਆ। ਉਸ ਨੇ ਖ਼ਬਰ ਦਿੱਤੀ ਕਿ ਔਰੰਗਜ਼ੇਬ ਦੀ ਮੌਤ ਹੋ ਗਈ ਹੈ। ਹੁਣ ਅੱਗੇ ਦੱਖਣ ਵੱਲ ਜਾਣ ਦਾ ਕੋਈ ਮਤਲਬ ਨਹੀਂ ਸੀ। ਨਵਾਂ ਬਾਦਸ਼ਾਹ ਬਹਾਦੁਰ ਸ਼ਾਹ (ਸ਼ਾਹਜ਼ਾਦਾ ਮੁਅੱਜ਼ਮ ਜਾਂ ਸ਼ਾਹਜ਼ਾਦਾ ਆਜ਼ੀਮ) ਜਮਰੌਦ ਵਿਚ ਸੀ। ਉਹ ਗੁਰੂ ਜੀ ਦਾ ਸ਼ੁਭਚਿੰਤਕ ਵੀ ਸੀ ਅਤੇ ਗੁਰੂ ਜੀ ਨਾਲ ਉਸ ਦੇ ਸੰਬੰਧ ਵੀ ਬਹੁਤ ਚੰਗੇ ਸਨ। ਲਾਹੌਰ ਦਾ ਸੂਬੇਦਾਰ ਮੁਨਈਅਮ ਖ਼ਾਂ ਬਹਾਦੁਰ ਸ਼ਾਹ ਨਾਲ ਰਲ ਗਿਆ ਸੀ। ਉਹ ਵੀ ਗੁਰੂ ਜੀ ਦਾ ਸ਼ੁਭਚਿੰਤਕ ਸੀ। ਬਹਾਦੁਰ ਸ਼ਾਹ ਨੇ ਮੁਨਈਅਮ ਖ਼ਾਂ ਨੂੰ ਆਪਣਾ ਵਜ਼ੀਰ ਬਣਾ ਲਿਆ ਸੀ। ਉਹ ਦੋਵੇਂ ਹੀ ਵਾਹੋਦਾਹੀ ਵਿਸ਼ਾਲ ਸੈਨਾਵਾਂ ਨਾਲ ਦਿੱਲੀ ਵੱਲ ਨੂੰ ਵੱਧ ਰਹੇ ਸਨ। ਇਸ ਕਰਕੇ ਹੁਣ ਗੁਰੂ ਜੀ ਦਾ ਮੁੱਖ ਮਨੋਰਥ ਦਿੱਲੀ ਪਹੁੰਚਣ ਦਾ ਸੀ ਜਿੱਥੇ ਕਿ ਨਵੇਂ ਬਾਦਸ਼ਾਹ ਨਾਲ ਮੁਲਾਕਾਤ ਕੀਤੀ ਜਾ ਸਕਦੀ ਸੀ। ਪਹਿਲੇ ਬਾਦਸ਼ਾਹ ਦਾ ਫਰਮਾਨ ਗੁਰੂ ਸਾਹਿਬ ਪਾਸ ਸੀ ਅਤੇ ਗੁਰੂ ਜੀ ਦੇ ਰਸਤੇ ਦਾ ਪਰਬੰਧ ਕਰਨ ਵਾਲਾ ਲਾਹੌਰ ਦਾ ਸੂਬੇਦਾਰ ਖੁਦ ਨਵੇਂ ਬਾਦਸ਼ਾਹ ਦਾ ਵਜ਼ੀਰ ਸੀ। ਇਸ ਕਰਕੇ ਨਵੇਂ ਬਾਦਸ਼ਾਹ ਨੂੰ ਮਿਲਣ ਵਿਚ ਕਿਸੇ ਵੀ ਮੁਸ਼ਕਲ ਦੇ ਆਉਣ ਦੀ ਕੋਈ ਸੰਭਾਵਨਾ ਨਹੀਂ ਸੀ।

ਔਰੰਗਜ਼ੇਬ ਦਾ ਦਿਹਾਂਤ 20 ਫਰਵਰੀ 1707 ਈ. ਨੂੰ ਹੋਇਆ ਸੀ। ਗੁਰੂ ਸਾਹਿਬ 17-18 ਮਾਰਚ ਨੂੰ ਬਾਘੌਰ ਦੇ ਅਸਥਾਨ 'ਤੇ ਪਹੁੰਚ ਚੁੱਕੇ ਸਨ। ਇੱਥੋਂ ਤਕਰੀਬਨ 21-22 ਮਾਰਚ ਨੂੰ ਉਨ੍ਹਾਂ ਨੇ ਦਿੱਲੀ ਨੂੰ ਚਾਲੇ ਪਾਏ ਸਨ। ਉਧਰ ਨਵਾਂ ਬਾਦਸ਼ਾਹ ਬਹਾਦੁਰ ਸ਼ਾਹ ਉਸ ਸਮੇਂ ਜਮਰੌਦ ਵਿਚ ਸੀ। ਉਸ ਨੂੰ ਔਰੰਗਜ਼ੇਬ ਦੀ ਮੌਤ ਦੀ ਖ਼ਬਰ 22 ਮਾਰਚ ਨੂੰ ਮਿਲੀ ਸੀ। 23 ਮਾਰਚ ਅਤੇ 24 ਮਾਰਚ ਤੱਕ ਉਸ ਵੱਲੋਂ ਆਪਣੇ ਆਪ ਨੂੰ ਬਾਦਸ਼ਾਹ ਘੋਸ਼ਤ ਕਰਵਾਇਆ ਗਿਆ ਅਤੇ ਦਿੱਲੀ ਨੂੰ ਰਵਾਨਾ ਹੋਣ ਦੀਆਂ ਤਿਆਰੀਆਂ ਕਰਵਾਈਆਂ ਗਈਆਂ ਸਨ। ਲਾਹੌਰ ਦੇ ਸੂਬੇਦਾਰ ਮੁਨਈਅਮ ਖ਼ਾਂ ਨੇ ਉਸ ਦੇ ਪਹੁੰਚਣ ਤੋਂ ਪਹਿਲਾਂ ਹੀ ਲਾਹੌਰ ਵਿਚ ਲੋੜੀਂਦੀ ਸੈਨਿਕ ਤਿਆਰੀ ਕਰ ਰੱਖੀ ਸੀ। 25 ਮਾਰਚ ਨੂੰ ਬਹਾਦੁਰ ਸ਼ਾਹ ਜਮਰੌਦ ਤੋਂ ਚੱਲ ਪਿਆ ਸੀ। ਅਪਰੈਲ ਦੇ ਸ਼ੁਰੂ ਵਿਚ ਉਹ ਲਾਹੌਰ ਪਹੁੰਚ ਗਿਆ ਸੀ। ਲਾਹੌਰ ਵਿਖੇ ਸ਼ਾਹੀ ਦਰਬਾਰ ਲਗਾਇਆ ਗਿਆ। ਇਸ ਵਿਚ ਮੁਨਈਅਮ ਖ਼ਾਂ ਨੂੰ ਵਜ਼ੀਰ

ਬਣਾਇਆ ਗਿਆ ਸੀ। ਦਿੱਲੀ ਪਹੁੰਚਣ ਦੀਆਂ ਤਿਆਰੀਆਂ ਸਭ ਮੁਨਈਮ ਖ਼ਾਂ ਦੇ ਹਵਾਲੇ ਕੀਤੀਆਂ ਗਈਆਂ। ਅਪਰੈਲ ਦੇ ਅਖੀਰਲੇ ਦਿਨਾਂ ਵਿਚ ਸ਼ਾਹੀ ਸੈਨਾ ਦਿੱਲੀ ਪਹੁੰਚ ਗਈ ਸੀ।[9] ਬਿਲਕੁਲ ਇਸੇ ਹੀ ਸਮੇਂ ਗੁਰੂ ਗੋਬਿੰਦ ਸਿੰਘ ਜੀ ਵੀ ਆਪਣੇ ਕਾਫਲੇ ਸਮੇਤ ਦਿੱਲੀ ਪਹੁੰਚ ਗਏ ਸਨ। ਗੁਰੂ ਜੀ ਦਾ ਆਉਣਾ ਸੁਣ ਕੇ ਦਿੱਲੀ ਦੀਆਂ ਸਿੱਖ ਸੰਗਤਾਂ ਨੂੰ ਅਪਾਰ ਖੁਸ਼ੀ ਹੋਈ। ਸਾਰੀਆਂ ਸੰਗਤਾਂ ਇਕੱਠੀਆਂ ਹੋ ਕੇ ਅੱਗੋਂ ਹੀ ਗੁਰੂ ਜੀ ਨੂੰ ਲੈਣ ਲਈ ਬਹੁੜੀਆਂ ਹੋਈਆਂ ਸਨ। ਜਮੁਨਾ ਦੇ ਕਿਨਾਰੇ ਉਪਰ ਗੁਰੂ ਜੀ ਦਾ ਡੇਰਾ ਲਗਾਇਆ ਗਿਆ।

ਬਹਾਦੁਰ ਸ਼ਾਹ ਅਤੇ ਮੁਨਈਮ ਖ਼ਾਂ ਦੋਵੇਂ ਬਾਦਸ਼ਾਹ ਅਤੇ ਵਜ਼ੀਰ ਗੁਰੂ ਸਾਹਿਬ ਦੇ ਸ਼ੁਭ-ਚਿੰਤਕ ਸਨ। ਸਿੱਖਾਂ ਦੀ ਇਕ ਟੁਕੜੀ ਬਹਾਦੁਰ ਸ਼ਾਹ ਦੀ ਫ਼ੌਜ ਵਿਚ ਪਹਿਲਾਂ ਤੋਂ ਹੀ ਰਹਿ ਰਹੀ ਸੀ। ਪੰਜਾਬ ਵਿਚੋਂ ਦੀ ਲੰਘਣ ਸਮੇਂ ਜ਼ਰੂਰ ਹੀ ਹੋਰ ਸਿੱਖਾਂ ਦੀ ਭਰਤੀ ਵੀ ਫ਼ੌਜ ਵਿਚ ਕਰ ਲਈ ਹੋਵੇਗੀ। ਮਾਲਵੇ ਅਤੇ ਮਾਝੇ ਦੇ ਜੱਟ ਕਬੀਲੇ ਤਾਂ ਖੁੱਲੇ ਰੂਪ ਵਿਚ ਸ਼ਾਹੀ ਸੈਨਾ ਨਾਲ ਹੋਣਗੇ। ਇਸ ਲਈ ਗੁਰੂ ਜੀ ਦਾ ਸ਼ਾਹੀ ਕੈਂਪ ਦੇ ਨੇੜੇ ਹੋਣਾ ਬਾਦਸ਼ਾਹ ਲਈ ਅਤੇ ਸਿੱਖ ਸੈਨਿਕ ਟੁਕੜੀਆਂ ਲਈ ਬਹੁਤ ਹੀ ਜ਼ਿਆਦਾ ਪਰੇਰਨਾ ਸਰੋਤ ਸੀ। ਮੁਨਈਮ ਖ਼ਾਂ ਦਾ ਸੁਨੇਹਾ ਗੁਰੂ ਜੀ ਨੂੰ ਮਿਲਿਆ ਕਿ ਸ਼ਾਹੀ ਕੈਂਪ ਆਗਰੇ ਜਾ ਰਿਹਾ ਹੈ। ਤੁਸੀਂ ਉੱਥੇ ਦਰਸ਼ਨ ਦਿਓ। ਬਾਦਸ਼ਾਹ ਦਾ ਸ਼ਾਹੀ ਲਸ਼ਕਰ 5 ਮਈ ਨੂੰ ਦਿੱਲੀ ਤੋਂ ਤੁਰ ਪਿਆ ਸੀ। 12 ਜੂਨ ਨੂੰ ਇਹ ਲਸ਼ਕਰ ਆਗਰੇ ਪਹੁੰਚ ਗਿਆ। ਦਿੱਲੀ ਤੋਂ ਆਗਰੇ ਤੱਕ ਇਤਨੇ ਦਿਨ ਲੱਗਣ ਦਾ ਕਾਰਣ ਇਕ ਇਹ ਸੀ ਕਿ ਬਾਦਸ਼ਾਹ ਰਸਤੇ ਵਿਚ ਠਹਿਰਾਅ ਕਰਕੇ ਸਥਾਨਕ ਚੌਧਰੀਆਂ ਅਤੇ ਹੋਰ ਅਧਿਕਾਰੀਆਂ ਪਾਸੋਂ ਨਜ਼ਰਾਨੇ ਲੈ ਰਿਹਾ ਸੀ।

ਗੁਰੂ ਜੀ ਦਾ ਕਾਫਲਾ ਵੀ ਦਿੱਲੀ ਤੋਂ ਰਵਾਨਾ ਹੋ ਕੇ ਮਥੁਰਾ ਪਹੁੰਚਿਆ। ਇੱਥੇ ਕੁਝ ਦਿਨ ਦਾ ਠਹਿਰਾਅ ਕੀਤਾ ਗਿਆ। ਸੈਨਾਪਤਿ ਲਿਖਦਾ ਹੈ ਕਿ ਖਾਲਸੇ ਨੇ ਇੱਥੇ ਸੂਰਜ ਕੁੰਡ, ਕੁੰਜ ਗਲੀ ਅਤੇ ਹੋਰ ਅਸਥਾਨ ਦੇਖੇ। ਇੱਥੇ ਉਸ ਸਮੇਂ ਬਾਂਦਰ ਬਹੁਤ ਸਨ। ਜਦੋਂ ਖਾਲਸੇ ਨੇ ਆਪਣੇ ਖਾਣੇ ਸਮੇਂ ਮਾਸਾਹਾਰੀ ਭੋਜਨ ਖਾ ਕੇ ਬਾਕੀ ਬਚਿਆ ਮਾਸ ਇਨ੍ਹਾਂ ਬਾਂਦਰਾ ਨੂੰ ਪਾਇਆ ਤਾਂ ਇਹ ਆਪਸ ਵਿਚ ਇਕ ਦੂਜੇ ਨਾਲ ਲੜ ਲੜ ਕੇ ਖਰੂਦ ਮਚਾ ਰਹੇ ਸਨ। ਇੱਥੋਂ ਚੱਲ ਕੇ ਖਾਲਸਾ ਵਹੀਰ ਆਗਰੇ ਪਹੁੰਚਿਆ। ਆਗਰੇ ਤੋਂ 13-14 ਕਿਲੋਮੀਟਰ ਪਹਿਲੋਂ ਹੀ, ਗੁਰੂ ਜੀ ਨੇ ਇਕ ਸੁੰਦਰ ਬਾਗ ਵਿਚ ਡੇਰਾ ਲਗਾਇਆ। ਬਾਦਸ਼ਾਹ ਦਾ ਕੈਂਪ ਵੀ ਇੱਥੋਂ ਪੰਜ ਛੇ ਕਿਲੋਮੀਟਰ ਦੀ ਵਿੱਥ 'ਤੇ ਹੀ ਸੀ। ਜਦੋਂ ਗੁਰੂ ਜੀ ਦੇ ਆਉਣ ਦੀ ਖ਼ਬਰ ਵਜ਼ੀਰ ਮੁਨਈਮ ਖ਼ਾਂ ਨੂੰ ਹੋਈ ਤਾਂ ਉਸ ਨੇ ਗੁਰੂ ਜੀ ਨੂੰ ਸੁਨੇਹਾ ਭਿਜਵਾਇਆ ਕਿ ਉਹ ਉਸ ਨੂੰ ਦਰਸ਼ਨ ਦੇਣ ਦੀ ਕਿਰਪਾਲਤਾ ਕਰਨ। ਗੁਰੂ ਜੀ ਉਸ ਦੇ ਡੇਰੇ ਵਿਚ ਪਹੁੰਚੇ। ਮੁਨਈਮ ਖ਼ਾਂ ਨੇ ਗੁਰੂ ਜੀ ਦੀ ਬਹੁਤ ਆਓ-ਭਗਤ ਕੀਤੀ। ਕੁਝ ਸਮਾਂ ਵਿਚਾਰ ਵਟਾਦਰਾ ਕਰਨ ਉਪਰੰਤ ਗੁਰੂ ਜੀ ਵਾਪਸ ਆਪਣੇ ਡੇਰੇ ਵਿਚ ਪਹੁੰਚ ਗਏ ਸਨ। ਜਦੋਂ ਅਗਲੇ ਦਿਨ ਬਾਦਸ਼ਾਹ ਨੂੰ ਪਤਾ ਲੱਗਿਆ ਕਿ ਗੁਰੂ ਜੀ ਉਨ੍ਹਾਂ ਦੇ ਨੇੜੇ ਹੀ ਡੇਰਾ ਲਾਈ ਬੈਠੇ ਹਨ ਤਾਂ ਉਸ ਨੇ ਵੀ ਗੁਰੂ ਜੀ ਨੂੰ ਦਰਸ਼ਨ ਦੇਣ ਲਈ ਸੁਨੇਹਾ ਭੇਜਿਆ। ਸੁਨੇਹਾ ਮਿਲਣ ਉਪਰੰਤ ਗੁਰੂ ਜੀ ਨੇ ਚੋਣਵੇਂ ਸਿੰਘਾਂ ਨੂੰ ਨਾਲ ਲਿਆ ਅਤੇ ਬਾਦਸ਼ਾਹ ਦੇ ਡੇਰੇ ਵਿਚ ਪਹੁੰਚ ਗਏ। ਬਾਦਸ਼ਾਹ ਦੇ ਸ਼ਾਹੀ ਤੰਬੂ ਕੋਲ ਪਹੁੰਚ ਕੇ ਸਾਰੇ

---

9. Sri Ram Sharma, *Mughal Empire in India,* Agra, 1974, pp. 353-55.

  

ਸਿੰਘ ਉੱਥੇ ਖੜੇ ਕਰ ਦਿੱਤੇ ਅਤੇ ਆਪ ਇਕ ਸਿੰਘ ਨੂੰ ਨਾਲ ਲੈ ਕੇ ਤੰਬੂ ਦੇ ਅੰਦਰਲੇ ਦਰਵਾਜ਼ੇ ਤੱਕ ਪਹੁੰਚ ਗਏ। ਡਿਉਢੀ ਖਾਸ ਦੇ ਦਰਵਾਜ਼ੇ ਕੋਲ ਪਹੁੰਚ ਕੇ ਉਸ ਸਿੰਘ ਨੂੰ ਉੱਥੇ ਹੀ ਖੜ੍ਹਾ ਕਰ ਦਿੱਤਾ ਅਤੇ ਆਪ ਸ਼ਸਤਰਾਂ ਸਮੇਤ ਬਾਦਸ਼ਾਹ ਪਾਸ ਪਹੁੰਚੇ। ਬਾਦਸ਼ਾਹ ਧੰਨ ਗੁਰੂ ਧੰਨ ਗੁਰੂ ਉਚਾਰਦਾ ਹੋਇਆ ਅੱਗੋਂ ਉਠ ਕੇ ਗੁਰੂ ਜੀ ਨੂੰ ਮਿਲਿਆ ਅਤੇ ਉਨ੍ਹਾਂ ਨੂੰ ਆਪਣੇ ਨਾਲ ਹੀ ਤਖਤ ਉਪਰ ਬਿਠਾ ਲਿਆ। ਬਾਦਸ਼ਾਹ ਨੇ ਕਿਹਾ ਕਿ ਇਹ ਰਾਜ ਗੁਰੂ ਜੀ ਦੀ ਮਿਹਰ ਸਦਕਾ ਹੀ ਮਿਲਿਆ ਹੈ। ਮਾਣ-ਸਤਿਕਾਰ ਵਜੋਂ ਬਾਦਸ਼ਾਹ ਨੇ ਗੁਰੂ ਜੀ ਨੂੰ ਇਕ ਕਲਗੀ ਅਤੇ ਹੀਰੇ ਮੋਤੀਆਂ ਵਾਲਾ ਇਕ ਕੀਮਤੀ ਜੜਾਊ ਹਾਰ ਪੇਸ਼ ਕੀਤਾ। ਇਕ ਬਹੁਤ ਕੀਮਤੀ ਖਿੱਲਤ ਪੇਸ਼ ਕੀਤੀ ਗਈ। ਗੁਰੂ ਜੀ ਨੇ ਡਿਉਢੀ ਖਾਸ ਦੇ ਦਰਵਾਜ਼ੇ ਤੇ ਖੜ੍ਹੇ ਸਿੰਘ ਨੂੰ ਆਵਾਜ਼ ਦੇ ਕੇ ਅੰਦਰ ਬੁਲਾਇਆ ਅਤੇ ਇਹ ਸਾਰੀਆਂ ਵਸਤਾਂ ਉਸ ਨੂੰ ਫੜਾ ਦਿੱਤੀਆਂ। ਇਸ ਪਿੱਛੋਂ ਗੁਰੂ ਸਾਹਿਬ ਵਾਪਸ ਆਪਣੇ ਡੇਰੇ ਪਹੁੰਚ ਗਏ ਸਨ।

ਬਾਦਸ਼ਾਹ ਨਾਲ ਮੁਲਾਕਾਤ ਦਾ ਉਪਰੋਕਤ ਸਾਰਾ ਬਿਰਤਾਂਤ ਇਕ ਸਮਕਾਲੀ ਲੇਖਕ ਦਾ ਦਿੱਤਾ ਹੋਇਆ ਹੈ। ਇਹ ਬਿਰਤਾਂਤ ਇਸ ਤਰ੍ਹਾਂ ਦਾ ਹੈ ਜਿਵੇਂ ਕਿ ਸੈਨਾਪਤਿ ਖੁਦ ਉੱਥੇ ਮੌਜੂਦ ਹੁੰਦਾ ਹੋਵੇ ਤੇ ਜਾਂ ਫਿਰ ਗੁਰੂ ਸਾਹਿਬ ਨੇ ਉਸ ਨੂੰ ਇਹ ਸਾਰੀ ਵਾਰਤਾ ਸੁਣਾਈ ਹੋਵੇ। ਇਸ ਮੁਲਾਕਾਤ ਵਿਚੋਂ ਇਕ ਨੁਕਤਾ ਵਿਸ਼ੇਸ਼ ਤੌਰ 'ਤੇ ਉਭਰਦਾ ਹੈ। ਉਹ ਇਹ ਕਿ ਗੁਰੂ ਜੀ ਨੂੰ ਬਾਦਸ਼ਾਹ ਨੇ ਆਪਣੇ ਦਰਬਾਰ ਵਿਚ ਉਸ ਤਰ੍ਹਾਂ ਦਾ ਮਾਣ ਸਤਿਕਾਰ ਦਿੱਤਾ ਸੀ ਜਿਸ ਤਰ੍ਹਾਂ ਦਾ ਧਾਰਮਿਕ ਨੇਤਾਵਾਂ ਨੂੰ ਦਿੱਤਾ ਜਾਂਦਾ ਹੈ। ਗੁਰੂ ਜੀ ਬਾਦਸ਼ਾਹ ਪਾਸ ਹਥਿਆਰਾਂ ਸਮੇਤ ਗਏ ਸਨ।[10]

ਦੂਜਾ, ਜੋ ਵਸਤਾਂ, ਸਮੇਤ ਇਕ ਖਿੱਲਤ ਦੇ, ਗੁਰੂ ਜੀ ਨੂੰ ਭੇਟ ਕੀਤੀਆਂ ਗਈਆਂ ਉਹ ਗੁਰੂ ਜੀ ਨੇ ਪਹਿਨੀਆਂ ਨਹੀਂ ਸਗੋਂ ਵਿਸ਼ੇਸ਼ ਤੰਬੂ ਦੇ ਦਰਵਾਜ਼ੇ 'ਤੇ ਖੜ੍ਹੇ ਸਿੰਘ ਨੂੰ ਅੰਦਰ ਬੁਲਾ ਕੇ ਫੜਾ ਦਿੱਤੀਆਂ ਗਈਆਂ ਸਨ। ਬਾਦਸ਼ਾਹ ਦੇ ਦਰਬਾਰ ਵਿਚ ਬਾਦਸ਼ਾਹ ਵੱਲੋਂ ਮਿਲੇ ਤੋਹਫ਼ਿਆਂ ਨੂੰ ਉੱਥੇ ਹੀ ਪਹਿਨਾਇਆ ਜਾਂਦਾ ਹੈ ਇਹ ਸ਼ਾਹੀ ਦਰਬਾਰ ਦੇ ਨਿਯਮ ਹੁੰਦੇ ਸਨ।[11] ਗੁਰੂ ਜੀ ਨੇ ਇੰਞ ਨਹੀਂ ਕੀਤਾ। ਇਸ ਦਾ ਮਤਲਬ ਇਹੀ ਹੈ ਕਿ ਗੁਰੂ ਜੀ ਨੂੰ ਨਾ ਹੀ ਇਕ ਚੌਧਰੀ ਜਾਂ ਸਰਦਾਰ ਦੇ ਤੌਰ 'ਤੇ ਮਾਣ-ਸਤਿਕਾਰ ਦਿੱਤਾ ਗਿਆ ਸੀ ਅਤੇ ਨਾ ਹੀ ਆਪਣੇ ਕਿਸੇ ਅਧੀਨ-ਅਧਿਕਾਰੀ ਦੇ ਤੌਰ 'ਤੇ। ਸਗੋਂ ਇਹ ਮਾਣ-ਸਤਿਕਾਰ ਇਕ ਧਾਰਮਿਕ ਨੇਤਾ ਦੇ ਤੌਰ 'ਤੇ ਦਿੱਤਾ ਗਿਆ ਸੀ। ਇਸੇ ਕਰਕੇ ਹੀ ਸ਼ਾਹੀ ਦਰਬਾਰ ਦੇ ਨੀਯਮ ਉਨ੍ਹਾਂ ਉੱਪਰ ਲਾਗੂ ਨਹੀਂ ਸੀ ਹੋਏ। ਨਹੀਂ ਤਾਂ ਗੁਰੂ ਸਾਹਿਬ ਨੂੰ ਉਹ ਖਿੱਲਤ ਅਤੇ ਜੜਾਊ ਹਾਰ ਬਾਦਸ਼ਾਹ ਦੇ ਸਾਹਮਣੇ ਹੀ ਪਹਿਨਣੇ ਪੈਣੇ ਸਨ। ਇਸ ਤਰ੍ਹਾਂ ਇਸ ਮੁਲਾਕਾਤ ਤੋਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਗੁਰੂ ਜੀ ਦੇ ਬਾਦਸ਼ਾਹ ਨਾਲ ਸੰਬੰਧ ਧਾਰਮਿਕ ਨੇਤਾ ਵਾਲੇ ਸਨ।

ਸੈਨਾਪਤਿ ਬਾਦਸ਼ਾਹ ਦਾ ਆਗਰੇ ਵਿਖੇ ਠਹਿਰਾਅ ਚਾਰ ਮਹੀਨੇ ਦਾ ਦੱਸਦਾ ਹੈ। ਲਗਭਗ ਇਤਨਾ ਹੀ ਸਮਾਂ ਗੁਰੂ ਜੀ ਵੀ ਉੱਥੇ ਰਹੇ ਸਨ।[12] ਜੈਜਊ ਦੀ ਲੜਾਈ ਵੀ ਬਾਦਸ਼ਾਹ ਨੇ ਆਗਰੇ ਵਿਖੇ ਠਹਿਰਿਆਂ ਹੋਇਆਂ ਹੀ ਲੜੀ ਸੀ। ਵਜ਼ੀਰ ਮੁਨਈਮ ਖ਼ਾਂ ਨੇ ਇਸ ਸਭ ਕੁਝ ਵਿਚ ਬਹੁਤ

---

10. *ਹੁਕਮਨਾਮੇ*, ਪੰਨੇ 186-89.
11. William Invine, *Army of The Indian Mughals*, p. 29. Delhi, 1995.
12. *ਪੂਰਵਅੰਕਤ*, ਧਿਆਉ 15ਵਾਂ ਬੰਦ 17 ਅਤੇ 41.

ਤਕੜਾ ਯੋਗਦਾਨ ਪਾਇਆ ਸੀ। ਆਗਰੇ ਵਿਖੇ ਹੀ ਇਕ ਵਿਸ਼ੇਸ਼ ਦਰਬਾਰ ਵਿਚ ਬਾਦਸ਼ਾਹ ਨੇ ਵਜ਼ੀਰ ਮੁਨਈਅਮ ਖ਼ਾਂ ਨੂੰ ਖਾਨਿ-ਖਾਨਾਂ ਦਾ ਖਿਤਾਬ ਬਖ਼ਸ਼ਿਆ ਅਤੇ ਇਕ ਕਰੋੜ ਰੁਪਿਆ ਨਕਦ ਇਨਾਮ ਦਿੱਤਾ ਸੀ। ਉਸ ਦੀ ਜਾਗੀਰ ਅਤੇ ਮਨਸਬ ਵਿਚ ਵੀ ਚੋਖਾ ਵਾਧਾ ਕੀਤਾ ਗਿਆ ਸੀ।[13]

ਰਾਜਪੂਤ ਰਾਜਿਆਂ ਨੂੰ ਪਹਿਲੋਂ ਹੀ ਸਮਝਾ-ਬੁਝਾ ਕੇ ਬਾਦਸ਼ਾਹ ਨੇ ਆਪਣੇ ਨਾਲ ਰਲਾ ਲਿਆ ਸੀ। ਜੈਪੁਰ ਅਤੇ ਜੋਧਪੁਰ ਦੇ ਜੋ ਵੱਡੇ ਰਾਜਪੂਤ ਘਰਾਣੇ ਸਨ, ਜਿਹੜੇ ਔਰੰਗਜ਼ੇਬ ਦੀਆਂ ਕੁਝ ਨੀਤੀਆਂ ਤੋਂ ਤੰਗ ਹੋ ਕੇ ਉਸ ਤੋਂ ਆਕੀ ਹੋ ਗਏ ਸਨ ਉਨ੍ਹਾਂ ਦੇ ਪੁਰਾਣੇ ਰੁਤਬੇ ਕਾਇਮ ਰੱਖ ਕੇ ਸ਼ਾਹੀ ਭਰੋਸੇ ਵਿਚ ਲੈ ਲਿਆ ਗਿਆ ਸੀ। ਤਖ਼ਤ ਦੇ ਸਾਰੇ ਖ਼ਤਰਿਆਂ ਤੋਂ ਸੁਰੱਖਿਅਤ ਹੋ ਕੇ ਬਾਦਸ਼ਾਹ ਨੇ ਆਗਰੇ ਤੋਂ ਰਾਜਪੂਤਾਨੇ ਨੂੰ ਚਾਲੇ ਪਾਏ। ਗੁਰੂ ਸਾਹਿਬ ਵੱਲੋਂ ਵੀ ਬਾਦਸ਼ਾਹ ਨਾਲ ਜਾਣ ਦੇ ਵੇਰਵੇ ਮਿਲਦੇ ਹਨ। ਇਸ ਬਾਰੇ ਹਰ ਇਤਿਹਾਸਕਾਰ ਨੇ ਆਪਣੇ ਆਪਣੇ ਖਿਆਲ ਪਰਗਟ ਕੀਤੇ ਹਨ। ਸਭ ਦਾ ਮੁੱਖ ਮੱਤ ਇਹ ਹੀ ਹੈ ਕਿ ਗੁਰੂ ਸਾਹਿਬ ਬਾਦਸ਼ਾਹ ਤੋਂ ਕੁਝ ਗੱਲਾਂ ਮਨਵਾਉਣੀਆਂ ਚਾਹੁੰਦੇ ਸਨ ਪਰ ਬਾਦਸ਼ਾਹ ਟਾਲ-ਮਟੋਲ ਕਰ ਰਿਹਾ ਸੀ। ਸਹੀ ਸਮੇਂ ਦੀ ਭਾਲ ਲਈ ਗੁਰੂ ਸਾਹਿਬ ਬਾਦਸ਼ਾਹ ਦੇ ਨੇੜੇ ਰਹਿ ਰਹੇ ਸਨ। ਜਿਉਂ ਜਿਉਂ ਬਾਦਸ਼ਾਹ ਅੱਗੇ ਜਾ ਰਿਹਾ ਸੀ ਤਾਂ ਗੁਰੂ ਜੀ ਵੀ ਬਾਦਸ਼ਾਹ ਦੇ ਨਾਲ ਨਾਲ ਅੱਗੜ-ਪਿੱਛੜ ਹੁੰਦੇ ਹੋਏ ਜਾ ਰਹੇ ਸਨ। ਤੇਜਾ ਸਿੰਘ ਗੰਡਾ ਸਿੰਘ ਨੇ ਲਿਖਿਆ ਹੈ : "ਪਰ ਹਾਲਾਤ ਦੇ ਚੱਕਰ ਨੇ ਉਨ੍ਹਾਂ ਨੂੰ ਦੱਖਣ ਵਿਚ ਪੁਚਾ ਦਿੱਤਾ। ਜਦੋਂ ਹਾਲੇ ਗੱਲਬਾਤ ਚੱਲ ਹੀ ਰਹੀ ਸੀ ਤਾਂ ਬਹਾਦੁਰ ਸ਼ਾਹ ਨੇ ਕਛਵਾਹਿਆਂ ਦੇ ਵਿਰੁੱਧ ਕਾਰਵਾਈ ਕਰਨ ਲਈ ਕੂਚ ਕੀਤਾ ਤੇ ਉੱਥੋਂ ਆਪਣੇ ਭਰਾ ਕਾਮਬਖ਼ਸ਼ ਦੀ ਬਗਾਵਤ ਦਬਾਉਣ ਲਈ ਦੱਖਣ ਨੂੰ ਚਲਾ ਗਿਆ। ਗੁਰੂ ਜੀ ਆਪਣੇ ਮਨੋਰਥ ਨੂੰ ਸਾਹਮਣੇ ਰੱਖ ਕੇ ਬਾਦਸ਼ਾਹ ਦੇ ਨਾਲ ਦੱਖਣ ਵੱਲ ਚਲੇ ਗਏ ਅਤੇ ਰਾਹ ਵਿਚ ਕਦੇ ਕਦੇ ਲੋਕਾਂ ਵਿਚ ਆਪਣੇ ਧਰਮ ਦਾ ਪਰਚਾਰ ਕਰਨ ਲਈ ਸ਼ਾਹੀ ਕੈਂਪ ਨਾਲੋਂ ਵੱਖ ਵੀ ਹੋ ਜਾਂਦੇ ਸਨ। ਇਹ ਦੇਖ ਕੇ ਕਿ ਬਾਦਸ਼ਾਹ ਵੱਲੋਂ ਉਨ੍ਹਾਂ ਦੀਆਂ ਸ਼ਿਕਾਇਤਾਂ ਦੂਰ ਕਰਨ ਲਈ ਕਿਸੇ ਵੀ ਸੁਝਾਉ ਨੂੰ ਮੰਨਣ ਦੀ ਕੋਈ ਫੌਰੀ ਸੰਭਾਵਨਾ ਨਹੀਂ ਸੀ, ਉਹ ਬਾਦਸ਼ਾਹ ਨਾਲੋਂ ਵੱਖ ਹੋ ਗਏ ਤੇ ਸਤੰਬਰ 1707 ਈ. ਦੇ ਸ਼ੁਰੂ ਵਿਚ ਨਾਂਦੇੜ ਚਲੇ ਗਏ।"[14]

ਹਰੀ ਰਾਮ ਗੁਪਤਾ ਲਿਖਦਾ ਹੈ ਕਿ ਗੁਰੂ ਜੀ ਨੇ ਬਹਾਦੁਰ ਸ਼ਾਹ ਨੂੰ ਮਿਲ ਕੇ ਸਰਹਿੰਦ ਦੇ ਵਜ਼ੀਰ ਖ਼ਾਨ ਸਮੇਤ ਛੇ ਹੋਰ ਅਧਿਕਾਰੀਆਂ ਨੂੰ ਉਸ ਦੇ ਆਪਣੇ ਹਵਾਲੇ ਕਰਨ ਦੀ ਮੰਗ ਕੀਤੀ ਸੀ। ਬਾਦਸ਼ਾਹ ਨੇ ਤੁਰੰਤ ਇਹ ਕੰਮ ਨਾ ਕਰ ਸਕਣ ਦੀਆਂ ਆਪਣੀਆਂ ਮਜ਼ਬੂਰੀਆਂ ਦਾ ਜ਼ਿਕਰ ਕੀਤਾ ਅਤੇ ਵਾਇਦਾ ਕੀਤਾ ਕਿ ਇਹ ਕੰਮ ਜਿੰਨਾ ਸੰਭਵ ਹੋ ਸਕਿਆ ਛੇਤੀ ਹੀ ਕਰ ਦਿੱਤਾ ਜਾਵੇਗਾ। ਉਸਨੇ ਗੁਰੂ ਜੀ ਨੂੰ ਹਰ ਸਮੇਂ ਆਪਣੇ ਨੇੜੇ ਹੀ ਰੱਖਿਆ। ਉਸ ਦਾ ਅਸਲ ਮਨੋਰਥ ਇਹ ਹੀ ਸੀ ਕਿ ਗੁਰੂ ਜੀ ਨੂੰ ਉਸ ਤੋਂ ਦੂਰ ਜਾਣ ਦੀ ਇਜਾਜ਼ਤ ਨਾ ਦਿੱਤੀ ਜਾਵੇ ਤਾਂ ਕਿ ਕਿਤੇ ਉਹ ਮੁਗ਼ਲ ਹਕੂਮਤ ਦੇ ਖਿਲਾਫ ਫਿਰ ਤੋਂ ਸੰਘਰਸ਼ ਨਾ ਸ਼ੁਰੂ ਕਰ ਦੇਣ।[15] ਹਰਬੰਸ ਸਿੰਘ ਦਾ ਲਿਖਣਾ ਹੈ ਕਿ "ਪੰਜਾਬ ਵਾਪਸ ਪਰਤਨ ਦੀ ਥਾਂ

---

13. Sri Ram Sharma, *op. cit.*, p. 357.

14. *ਸਿੱਖ ਇਤਿਹਾਸ 1469-1765* (ਪੰਜਾਬੀ ਤਰਜਮਾ), ਪਟਿਆਲਾ, 1985, ਪੰਨੇ 91-92.

15. *History of The Sikhs*, New Delhi, 1994, pp. 315-16.

  

ਗੁਰੂ ਸਾਹਿਬ ਵੀ ਬਾਦਸ਼ਾਹ ਨਾਲ ਛੋਹੀ ਹੋਈ ਵਾਰਤਾਲਾਪ ਨੂੰ ਨੇਪਰੇ ਚਾੜ੍ਹਨ ਲਈ ਉਸ ਦੇ ਨਾਲ ਨਾਲ ਦੱਖਣ ਨੂੰ ਤੁਰ ਪਏ। ...ਅਜੇ ਤੱਕ ਵੀ ਬਹਾਦੁਰ ਸ਼ਾਹ ਨਾਲ ਗੁਰੂ ਸਾਹਿਬ ਦੀ ਗੱਲਬਾਤ ਕਿਸੇ ਸਿੱਟੇ ਤੇ ਨਹੀਂ ਸੀ ਅੱਪੜੀ। ਗੁਰੂ ਸਾਹਿਬ ਨੇ ਮਹਿਸੂਸ ਕੀਤਾ ਕਿ ਬਾਦਸ਼ਾਹ ਗੱਲਬਾਤ ਦੇ ਤਾਰਕਿਕ ਪਰਿਣਾਮ ਸਵੀਕਾਰ ਕਰਨ ਤੋਂ ਕੰਨੀ ਕਤਰਾ ਰਿਹਾ ਹੈ।"[16] ਗਰੇਵਾਲ ਅਤੇ ਬੱਲ ਵੀ ਇਸੇ ਮੱਤ ਦੀ ਪੁਸ਼ਟੀ ਕਰਦੇ ਹੋਏ ਲਿਖਦੇ ਹਨ ਕਿ ਗੁਰੂ ਜੀ ਨੂੰ ਸੰਭਵ ਤੌਰ 'ਤੇ ਇਸ ਉਮੀਦ ਲਈ ਹੌਂਸਲਾ ਦਿੱਤਾ ਗਿਆ ਸੀ ਕਿ ਬਾਦਸ਼ਾਹ ਉਨ੍ਹਾਂ ਦੇ ਮਾਮਲਿਆਂ ਨੂੰ ਨਜਿੱਠਣ ਵਾਸਤੇ ਛੇਤੀ ਹੀ ਧਿਆਨ ਦੇਣ ਲਈ ਵਿਹਲਾ ਹੋ ਜਾਵੇਗਾ। ਜਦੋਂ ਬਹਾਦੁਰ ਸ਼ਾਹ ਨੇ ਹੈਦਰਾਬਾਦ ਵੱਲ ਕੂਚ ਕੀਤਾ ਤਾਂ ਗੁਰੂ ਜੀ ਵੀ ਉਸ ਨਾਲ ਚੱਲ ਪਏ ਸਨ।[17]

ਉਪਰੋਕਤ ਇਤਿਹਾਸਕਾਰਾਂ ਵੱਲੋਂ ਉਪਰੋਕਤ ਪਰਗਟ ਕੀਤੇ ਗਏ ਵਿਚਾਰ ਦਰੁਸਤ ਨਹੀਂ ਹਨ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਇਕ ਪਾਸੇ ਤਾਂ ਇਹ ਸਾਰੇ ਇਸ ਗੱਲ ਦੀ ਵੀ ਹਾਮੀ ਭਰਦੇ ਹਨ ਕਿ ਬਾਦਸ਼ਾਹ ਨੇ ਗੁਰੂ ਜੀ ਨੂੰ ਇਕ ਧਾਰਮਿਕ ਨੇਤਾ ਦੇ ਤੌਰ 'ਤੇ ਸਤਿਕਾਰਿਆ ਸੀ ਪਰ ਨਾਲ ਹੀ ਇਹ ਵੀ ਲਿਖ ਰਹੇ ਹਨ ਕਿ ਬਾਦਸ਼ਾਹ ਆਪਣੇ ਅਧਿਕਾਰਾਂ ਦੀਆਂ ਸੀਮਾਵਾਂ ਨੂੰ ਜਾਣਦਾ ਹੋਇਆ ਕੁਝ ਗੱਲਾਂ ਮੰਨਣ ਤੋਂ ਟਾਲ-ਮਟੋਲ ਕਰ ਰਿਹਾ ਸੀ। ਇਹ ਵੀ ਕਿ ਉਹ ਇਕ ਖਾਸ ਚਲਾਕੀ ਭਰੀ ਨੀਤੀ ਨਾਲ ਗੁਰੂ ਜੀ ਨੂੰ ਆਪਣੇ ਤੋਂ ਦੂਰ ਵੀ ਨਹੀਂ ਸੀ ਜਾਣ ਦੇਣਾ ਚਾਹੁੰਦਾ ਤਾਂ ਕਿ ਕਿਤੇ ਉਹ ਮੁਗ਼ਲ ਸਰਕਾਰ ਦੇ ਖਿਲਾਫ ਹਥਿਆਰਬੰਦ ਸੰਘਰਸ਼ ਨਾ ਸ਼ੁਰੂ ਕਰ ਦੇਣ। ਇਹ ਸਾਰੀਆਂ ਗੱਲਾਂ ਆਪਾ-ਵਿਰੋਧੀ ਹਨ। ਜੇ ਗੁਰੂ ਸਾਹਿਬ ਨੂੰ ਇਕ ਧਾਰਮਿਕ ਨੇਤਾ ਦੇ ਤੌਰ 'ਤੇ ਪੇਸ਼ ਕਰਨਾ ਹੈ ਫਿਰ ਤਾਂ ਉਨ੍ਹਾਂ ਦੀ ਕੋਈ ਵੀ ਮੰਗ ਨਹੀਂ ਹੋ ਸਕਦੀ ਸੀ ਅਤੇ ਨਾ ਹੀ ਬਾਦਸ਼ਾਹ ਉਨ੍ਹਾਂ ਦੀ ਕਿਸੇ ਮੰਗ ਨੂੰ ਇਨਕਾਰ ਹੀ ਕਰ ਸਕਦਾ ਸੀ। ਗੁਰੂ ਜੀ ਦੀ ਜੋ ਮੁਲਾਕਾਤ ਬਾਦਸ਼ਾਹ ਨਾਲ ਹੋਈ ਸੀ ਉਹ ਆਪਣੇ ਆਪ ਵਿਚ ਬੇਮਿਸਾਲ ਸੀ। ਇਸ ਨਾਲ ਗੁਰੂ ਜੀ ਦੀ ਸ਼ਖ਼ਸੀਅਤ ਬਾਦਸ਼ਾਹ ਤੋਂ ਵੀ ਉੱਚੀ ਹੋ ਜਾਂਦੀ ਹੈ। ਅਜਿਹੀ ਸਥਿਤੀ ਵਿਚ ਵੱਡੀਆਂ ਮੰਗਾਂ ਆਪਣੇ ਆਪ ਹੀ ਹੱਲ ਹੋ ਜਾਂਦੀਆ ਹਨ। ਪੰਜਾਬ ਦੇ ਤਕਰੀਬਨ ਸਾਰੇ ਅਧਿਕਾਰੀ ਅਤੇ ਸੈਨਿਕ ਮੁਖੀ ਆਗਰੇ ਵਿਖੇ ਉਸ ਸਮੇਂ ਹਾਜ਼ਰ ਸਨ ਜਦੋਂ ਗੁਰੂ ਜੀ ਦੀ ਬਾਦਸ਼ਾਹ ਨਾਲ ਮੁਲਾਕਾਤ ਹੋਈ ਸੀ। ਲਾਹੌਰ ਦਾ ਸਾਬਕਾ ਸੂਬੇਦਾਰ, ਜਿਹੜਾ ਕਿ ਹੁਣ ਬਾਦਸ਼ਾਹ ਦਾ ਸ਼ਕਤੀਸ਼ਾਲੀ ਵਜ਼ੀਰ ਸੀ, ਵੀ ਉੱਥੇ ਹੀ ਸੀ ਅਤੇ ਉਹ ਵੀ ਗੁਰੂ ਜੀ ਦਾ ਸ਼ਰਧਾਲੂ ਸੀ। ਹੁਣ ਵੇਖਿਆ ਜਾਵੇ ਕਿ ਗੁਰੂ ਜੀ ਲਈ ਇਸ ਤੋਂ ਵੱਡੀ ਹੋਰ ਕਿਹੜੀ ਗੱਲ ਹੋਣੀ ਸੀ? ਕਿਸੇ ਖਾਸ ਅਧਿਕਾਰੀ ਨੂੰ ਸਜ਼ਾ ਦਿਵਾਉਣ ਦੀ ਜਾਂ ਆਪਣੇ ਹਵਾਲੇ ਕਰਵਾਉਣ ਦੀ ਗੱਲ ਗੁਰੂ ਜੀ ਜੈਸੇ ਮਹਾਨ ਧਾਰਮਿਕ ਨੇਤਾ ਲਈ ਬਹੁਤ ਛੋਟੀ ਸੀ। ਗੁਰੂ ਜੀ ਦੇ ਪੰਜਾਬ ਨੂੰ ਮੁੜਨ ਵਿਚ, ਇਸ ਮੁਲਾਕਾਤ ਪਿੱਛੋਂ ਕੋਈ ਵੀ ਔਖਿਆਈ ਨਹੀਂ ਸੀ। ਪਹਿਲਾ ਸਾਰਾ ਮਾਹੌਲ ਬਦਲ ਚੁੱਕਿਆ ਸੀ। ਔਰੰਗਜ਼ੇਬ ਅਤੇ ਗੁਰੂ ਜੀ ਨੇ ਤਾਂ ਕਦੇ ਇਕ ਦੂਜੇ ਨੂੰ ਦੇਖਿਆ ਵੀ ਨਹੀਂ ਹੋਣਾ। ਪਰ ਬਾਦਸ਼ਾਹ ਬਹਾਦੁਰਸ਼ਾਹ ਉਨ੍ਹਾਂ ਦਾ ਬਹੁਤ ਪੁਰਾਣਾ ਸ਼ੁਭਚਿੰਤਕ ਸੀ

---

16. *ਗੁਰੂ ਗੋਬਿੰਦ ਸਿੰਘ*, ਚੰਡੀਗੜ੍ਹ, 1966, ਪੰਨੇ 138-39.

17. *Guru Gobind Singh* (A Biographical Study), Chandigarh, 1967, p. 153.

ਅਤੇ ਹੁਣ ਗੁਰੂ ਜੀ ਦਾ ਸਭ ਤੋਂ ਵੱਧ ਸਤਿਕਾਰ ਆਪਣੇ ਸਾਰੇ ਅਧਿਕਾਰੀਆਂ ਨੂੰ ਦਿਖਾ ਚੁੱਕਿਆ ਸੀ। ਮੁਗਲ ਸਲਤਨਤ ਦਾ ਵਜੀਰ ਵੀ ਉਨ੍ਹਾਂ ਦਾ ਸ਼ੁਭਚਿੰਤਕ ਸੀ। ਅਜਿਹੇ ਮਾਹੌਲ ਅੰਦਰ ਗੁਰੂ ਜੀ ਪੰਜਾਬ ਦੇ ਕਿਸੇ ਵੀ ਅਸਥਾਨ 'ਤੇ ਆ ਕੇ ਰਹਿ ਸਕਦੇ ਸੀ। ਰਹਿਣ ਦੀ ਮੰਗ ਲੈ ਕੇ ਤਾਂ ਉਹ ਉਥੇ ਗਏ ਹੀ ਨਹੀਂ ਸਨ। ਤਲਵੰਡੀ ਸਾਬੋ ਵਿਖੇ ਗੁਰੂ ਜੀ ਬੜੀ ਸ਼ਾਨ ਨਾਲ ਰਹਿ ਰਹੇ ਸਨ। ਉਹ ਤਾਂ ਸਿਰਫ ਔਰੰਗਜ਼ੇਬ ਨਾਲ ਮੁਲਾਕਾਤ ਕਰਨ ਲਈ ਗਏ ਸਨ। ਕਿਉਂਕਿ ਔਰੰਗਜ਼ੇਬ ਪਹਿਲੋਂ ਹੀ ਚੜ੍ਹਾਈ ਕਰ ਗਿਆ ਸੀ। ਇਸ ਕਰਕੇ ਇਹ ਆਪਸੀ ਹੋਣ ਵਾਲੀ ਮੁਲਾਕਾਤ ਪੂਰ ਨਹੀਂ ਚੜ੍ਹ ਸਕੀ ਸੀ। ਪਰ ਇਸ ਗੱਲ ਦਾ ਅੰਦਾਜ਼ਾ ਜ਼ਰੂਰ ਲਗਾਇਆ ਜਾ ਸਕਦਾ ਹੈ ਕਿ ਮੁਲਾਕਾਤ ਔਰੰਗਜ਼ੇਬ ਨਾਲ ਵੀ ਉਸਾਰੂ ਰੂਪ ਵਿਚ ਹੀ ਹੋਣੀ ਸੀ।

ਜਿਹੜੇ ਦੋ ਹੁਕਮਨਾਮੇ ਧਉਲ ਅਤੇ ਖਾਰਾ ਦੀ ਸੰਗਤ ਦੇ ਨਾਂ ਲਿਖੇ ਹੋਏ ਮਿਲਦੇ ਹਨ ਇਨ੍ਹਾਂ ਦੀ ਪਰਮਾਣੀਕਤਾ ਸ਼ੱਕੀ ਹੈ। ਇਹ ਦੋਵੇਂ ਹੁਕਮਨਾਮੇ ਬਣਾਉਟੀ ਹਨ ਕਿਉਂਕਿ ਇਨ੍ਹਾਂ ਦੀ ਹੱਥ ਲਿਖਤ ਬਾਕੀ ਦੇ ਹੁਕਮਨਾਮਿਆਂ ਨਾਲ ਨਹੀਂ ਮਿਲਦੀ। ਹੋਰ ਵੀ ਕਈ ਗੱਲਾਂ ਹਨ ਜਿਹੜੀਆਂ ਇਹ ਸਾਬਤ ਕਰਦੀਆਂ ਹਨ ਕਿ ਇਹ ਦੋਵੇਂ ਹੁਕਮਨਾਮੇ ਜ਼ਾਅਲੀ ਹਨ। ਇਹ ਗੱਲਾਂ ਕਿਸੇ ਹੋਰ ਲੇਖ ਵਿਚ ਵਿਸਥਾਰ ਨਾਲ ਦੱਸਾਂਗਾ। ਇਸ ਲਈ ਇਨ੍ਹਾਂ ਹੁਕਮਨਾਮਿਆਂ ਵਿਚ ਜਿਹੜੀ ਇਹ ਗੱਲ ਲਿਖੀ ਹੈ ਕਿ ਉਹ ਛੇਤੀ ਹੀ ਆਨੰਦਪੁਰ ਸਾਹਿਬ ਵਾਪਸ ਆ ਰਹੇ ਹਨ, ਗਲਤ ਹੈ। ਆਨੰਹਦਪੁਰ ਸਾਹਿਬ ਨੂੰ ਛੇਤੀ ਛੇਤੀ ਵਾਪਸ ਮੁੜਨ ਲਈ ਗੁਰੂ ਸਾਹਿਬ ਦਾ ਕੋਈ ਇਰਾਦਾ ਨਹੀਂ ਸੀ। ਗੁਰੂ ਜੀ ਬਾਦਸ਼ਾਹ ਦੀ ਸੈਨਾ ਵਿਚ ਇਕ ਧਾਰਮਿਕ ਨੇਤਾ ਦੇ ਤੌਰ 'ਤੇ ਸਤਿਕਾਰੇ ਜਾਂਦੇ ਸਨ। ਬਹਾਦੁਰ ਸ਼ਾਹ ਨੇ ਆਪਣੀ ਜ਼ਿੰਦਗੀ ਦਾ ਜ਼ਿਆਦਾ ਸਮਾਂ ਪੰਜਾਬ ਦੇ ਮਾਮਲਿਆਂ ਦਾ ਅਧਿਕਾਰੀ ਹੋਣ ਦੇ ਨਾਤੇ ਹੀ ਗੁਜ਼ਾਰਿਆ ਸੀ। ਉਸ ਦੀ ਸੈਨਾ ਵਿਚ, ਜਿਵੇਂ ਕਿ ਪਹਿਲਾਂ ਵੀ ਲਿਖਿਆ ਜਾ ਚੁੱਕਿਆ ਹੈ, ਸਿੱਖ ਅਤੇ ਪੰਜਾਬੀ ਸਿਪਾਹੀ ਸਨ। ਉਨ੍ਹਾਂ ਲਈ ਗੁਰੂ ਸਾਹਿਬ ਮਹਾਨ ਪਰੇਰਨਾ ਸਰੋਤ ਸਨ। ਇੱਥੋਂ ਤੱਕ ਕਿ ਬਾਦਸ਼ਾਹ ਲਈ ਵੀ ਗੁਰੂ ਜੀ ਪਰੇਰਨਾ ਸਰੋਤ ਸਨ। ਰਾਜਪੂਤਾਨੇ ਦੇ ਰਾਜੇ ਵੀ ਗੁਰੂ ਜੀ ਦੇ ਸ਼ਰਧਾਲੂ ਸਨ। ਇਸ ਲਈ ਗੁਰੂ ਜੀ ਦਾ ਬਾਦਸ਼ਾਹ ਦੇ ਸ਼ਾਹੀ ਵਹੀਰ ਦੇ ਨਾਲ ਹੋਣਾ, ਬਾਦਸ਼ਾਹ ਲਈ ਵੀ ਫਾਇਦੇਮੰਦ ਸੀ ਅਤੇ ਇਹ ਸਥਿਤੀ ਗੁਰੂ ਜੀ ਦੇ ਧਰਮ ਪਰਚਾਰ ਲਈ ਵੀ ਸਹਾਇਕ ਸੀ। ਇਸ ਕਰਕੇ ਇਹ ਗੱਲਾਂ ਕਿ ਗੁਰੂ ਜੀ ਦੀ ਗੱਲਬਾਤ ਅਜੇ ਸਿਰੇ ਨਹੀਂ ਸੀ ਚੜ੍ਹੀ ਜਾਂ ਗੁਰੂ ਜੀ ਪੰਜਾਬ ਦੇ ਅਧਿਕਾਰੀਆਂ ਖਿਲਾਫ ਕੋਈ ਕਾਰਵਾਈ ਕਰਵਾਉਣਾ ਚਾਹੁੰਦੇ ਸਨ ਜਾਂ ਬਾਦਸ਼ਾਹ ਤੋਂ ਕੋਈ ਪੱਕਾ ਭਰੋਸਾ ਚਾਹੁੰਦੇ ਸਨ ਜਾਂ ਬਾਦਸ਼ਾਹ ਨਾਲ ਅਗਲੀ ਹੋਰ ਮੁਲਾਕਾਤ ਲਈ ਸਮਾਂ ਲੈਣਾ ਚਾਹੁੰਦੇ ਸਨ ਆਦਿ ਬਿਲਕੁਲ ਕਾਲਪਨਿਕ ਅਤੇ ਨਿਰਆਧਾਰ ਗੱਲਾਂ ਹਨ। ਗੁਰੂ ਜੀ ਨੂੰ ਪੰਜਾਬ ਵਿਚ ਆ ਕੇ ਰਹਿਣ ਦੀ ਕੋਈ ਸਮੱਸਿਆ ਨਹੀਂ ਸੀ। ਬਾਦਸ਼ਾਹ ਅਤੇ ਵਜ਼ੀਰ ਦੀਆਂ ਸ਼ੁਭ ਕਾਮਨਾਵਾਂ ਤੋਂ ਪਰੇ ਗੁਰੂ ਜੀ ਲਈ ਹੋਰ ਕਿਸੇ ਵਾਇਦੇ ਜਾਂ ਭਰੋਸੇ ਦੀ ਲੋੜ ਨਹੀਂ ਸੀ। ਗੁਰੂ ਜੀ ਦਾ ਸ਼ਾਹੀ ਵਹੀਰ ਨਾਲ ਜਾਣਾ ਗੁਰੂ ਜੀ ਲਈ ਵੀ ਸਨਮਾਨਿਤ ਹੋਣਾ ਸੀ। ਉਧਰਲੇ ਇਲਾਕਿਆਂ ਦੀਆਂ ਸਿੱਖ ਸੰਗਤਾਂ ਲਈ ਵੀ ਹੌਂਸਲਾ-ਵਰਧਕ ਹੋਣਾ ਸੀ ਅਤੇ ਬਾਦਸ਼ਾਹ ਲਈ ਵੀ ਸਹਾਇਕ ਹੋਣਾ ਸੀ। ਇਹ ਵੀ ਚੇਤੇ ਰੱਖਣ ਵਾਲੀ ਗੱਲ ਹੈ ਕਿ ਗੁਰੂ ਨਾਨਕ ਦੇਵ ਜੀ ਤੋਂ ਪਿੱਛੋਂ ਰਾਜਪੂਤਾਨੇ ਵਿਚ ਅਤੇ ਇਸ ਤੋਂ ਅੱਗੇ ਮੱਧ ਪਰਦੇਸ਼ ਅਤੇ ਮਹਾਂਰਾਸ਼ਟਰ ਵਿਚ ਕੋਈ ਵੀ ਗੁਰੂ ਨਹੀਂ ਜਾ ਸਕਿਆ ਸੀ। ਹਾਲਾਂਕਿ ਇਧਰ ਸਿੱਖ ਸੰਗਤਾਂ ਬਹੁਤ ਸਨ। ਇਸ ਲਈ ਇਕ ਸਨਮਾਨਯੋਗ

ਸਥਿਤੀ ਵਿਚ ਗੁਰੂ ਜੀ ਵੱਲੋਂ ਸ਼ਾਹੀ ਵਹੀਰ ਦੇ ਨਾਲ ਨਾਲ ਜਾਣਾ ਸਿੱਖ ਧਰਮ ਦੇ ਪਰਚਾਰ ਲਈ ਸਹਾਇਕ ਗੱਲ ਸੀ।

ਬਾਦਸ਼ਾਹ ਦਾ ਸ਼ਾਹੀ ਵਹੀਰ 1707 ਦੇ ਨਵੰਬਰ ਦੇ ਪਹਿਲੇ ਹਫਤੇ ਵਿਚ ਆਗਰੇ ਤੋਂ ਰਵਾਨਾ ਹੋਇਆ। ਗੁਰੂ ਜੀ ਵੀ ਵਹੀਰ ਦੇ ਨਾਲ ਨਾਲ ਆਪਣੇ ਖਾਲਸਈ ਲਸ਼ਕਰ ਨਾਲ ਤੁਰ ਪਏ ਸਨ। ਗੁਰੂ ਜੀ ਨੇ ਪਹਿਲਾ ਪੜਾਅ ਆਗਰੇ ਤੋਂ ਤਕਰੀਬਨ 19 ਕਿਲੋਮੀਟਰ ਦੂਰ ਸਥਿਤ ਇਤਮਾਦਪੁਰ ਵਿਖੇ ਕੀਤਾ। ਇੱਥੇ ਹੀ ਆ ਕੇ ਭਾਈ ਜੋਰਾਵਰ ਸਿੰਘ ਭੀ ਮਿਲ ਗਿਆ। ਇਸ ਨੂੰ ਆਮ ਤੌਰ 'ਤੇ ਗੁਰੂ ਜੀ ਦਾ ਗੋਦ ਲਿਆ ਪੁੱਤਰ ਕਿਹਾ ਜਾਂਦਾ ਹੈ। ਇੱਥੋਂ ਰਵਾਨਾ ਹੋ ਕੇ ਸਾਰਾ ਵਹੀਰ ਰਾਜਪੂਤਾਨੇ ਪਹੁੰਚਿਆ ਅਤੇ ਅਜਮੇਰ ਨੂੰ ਜਾ ਕੇ ਘੇਰ ਲਿਆ। ਅਜਮੇਰ ਦਾ ਰਾਜਾ ਨਜ਼ਰਾਨੇ ਲੈ ਕੇ ਮਿਲਣ ਲਈ ਆਇਆ। ਬਾਦਸ਼ਾਹ ਅਤੇ ਗੁਰੂ ਸਾਹਿਬ ਦੇ ਡੇਰੇ ਅਜਮੇਰ ਵਿਖੇ ਹੀ ਲਾਏ ਗਏ ਸਨ। ਇੱਥੋਂ ਹੀ ਬਾਦਸ਼ਾਹ ਨੇ ਜੋਧਪੁਰ ਨੂੰ ਜਾ ਘੇਰਿਆ। ਜੋਧਪੁਰ ਦਾ ਮਹਾਰਾਜਾ ਅਜੀਤ ਸਿੰਘ ਬਾਦਸ਼ਾਹ ਨੂੰ ਆ ਮਿਲਿਆ। ਉਦੈਪੁਰ ਦਾ ਰਾਜਾ ਵੀ ਆਪਣੇ ਪੁੱਤਰ ਨੂੰ ਨਾਲ ਲੈ ਕੇ ਆ ਮਿਲਿਆ। ਬਾਦਸ਼ਾਹ ਅਤੇ ਗੁਰੂ ਜੀ ਦਾ ਵਹੀਰ ਇਕੱਠਾ ਹੀ ਚਿਤੌੜਗੜ੍ਹ ਪਹੁੰਚਿਆ। ਇੱਥੋਂ ਵੀ ਨਜ਼ਰਾਨੇ ਲਏ ਗਏ। ਇੱਥੇ ਹੀ ਭਾਈ ਜੋਰਾਵਰ ਸਿੰਘ ਚਿਤੌੜਗੜ੍ਹ ਦੇ ਕਿਲੇ ਵਿਚ ਗਿਆ ਹੋਇਆ ਕਿਲ੍ਹੇਦਾਰਾਂ ਨਾਲ ਲੜਦਾ ਹੋਇਆ ਸ਼ਹੀਦ ਹੋ ਗਿਆ ਸੀ। ਚਿਤੌੜਗੜ੍ਹ ਤੋਂ ਹੀ ਬਾਦਸ਼ਾਹ ਨੇ ਅੱਗੇ ਦੱਖਣ ਵੱਲ ਜਾਣ ਦਾ ਮਨ ਬਣਾਇਆ ਤਾਂ ਕਿ ਉਹ ਆਪਣੇ ਛੋਟੇ ਭਰਾ ਕਾਮਬਖ਼ਸ਼ ਨਾਲ ਵੀ ਦੋ ਦੋ ਹੱਥ਼ ਕਰਕੇ ਮਸਲਾ ਨਿਬੇੜ ਲਵੇ। ਚਿਤੌੜਗੜ੍ਹ ਤੋਂ ਰਵਾਨਾ ਹੋ ਕੇ ਦੋਵੇਂ ਵਹੀਰ 1708 ਦੀ ਜੁਲਾਈ ਦੇ ਦੂਸਰੇ ਹਫਤੇ ਬੁਰਹਾਨਪੁਰ ਪਹੁੰਚੇ। ਬੁਰਹਾਨਪੁਰ ਵਰਤਮਾਨ ਮੱਧ ਪਰਦੇਸ਼ ਦਾ ਇਕ ਪਰਸਿੱਧ ਵਪਾਰਕ ਸ਼ਹਿਰ ਹੈ। ਬਾਦਸ਼ਾਹ ਤਾਂ ਇੱਥੋਂ ਛੇਤੀ ਹੀ ਅਗਾਂਹ ਨੂੰ ਰਵਾਨਾ ਹੋ ਗਿਆ ਸੀ ਪਰ ਗੁਰੂ ਸਾਹਿਬ ਕਈ ਦਿਨਾਂ ਤੱਕ ਇੱਥੇ ਹੀ ਟਿਕੇ ਰਹੇ ਸਨ। ਇੱਥੇ ਹੀ ਬਾਦਸ਼ਾਹ ਦਾ ਸੁਨੇਹਾ ਗੁਰੂ ਜੀ ਨੂੰ ਮਿਲਿਆ ਕਿ ਉਹ ਗੁਰੂ ਜੀ ਦੇ ਦਰਸ਼ਨ ਕਰਨੇ ਚਾਹੁੰਦਾ ਹੈ। ਗੁਰੂ ਸਾਹਿਬ ਇਹ ਸੁਨੇਹਾ ਮਿਲਣ ਉਪਰੰਤ ਜਲਦੀ ਹੀ ਬਾਦਸ਼ਾਹ ਨੂੰ ਮਿਲਣ ਲਈ ਤੁਰ ਪਏ ਸਨ। ਤਾਪਤੀ ਨਦੀ ਨੂੰ ਪਾਰ ਕਰਦਾ ਹੋਇਆ ਗੁਰੂ ਜੀ ਦਾ ਵਹੀਰ ਬਾਦਸ਼ਾਹ ਨੂੰ ਜਾ ਮਿਲਿਆ ਜਿਹੜਾ ਸ਼ਾਇਦ ਔਰੰਗਾਬਾਦ ਦੇ ਨੇੜੇ ਤੇੜੇ ਦਾ ਕੋਈ ਅਸਥਾਨ ਹੋ ਸਕਦਾ ਹੈ। ਇੱਥੇ ਬਾਦਸ਼ਾਹ ਅਤੇ ਗੁਰੂ ਜੀ ਦੀ ਫਿਰ ਮੁਲਾਕਾਤ ਹੋਈ। ਮੁਲਾਕਾਤ ਉਪਰੰਤ ਬਾਦਸ਼ਾਹ ਤਾਂ ਹੈਦਰਾਬਾਦ ਵੱਲ ਚਲਿਆ ਗਿਆ ਜਦੋਂ ਕਿ ਗੁਰੂ ਜੀ ਆਪਣੇ ਵਹੀਰ ਨਾਲ ਨਾਂਦੇੜ ਵਾਲੇ ਅਸਥਾਨ 'ਤੇ ਪਹੁੰਚ ਗਏ ਸਨ।

## X

ਨਾਂਦੇੜ ਦੇ ਅਸਥਾਨ ਨਾਲ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦੀਆਂ ਦੋ ਮੁੱਖ ਘਟਨਾਵਾਂ ਸੰਬੰਧਤ ਹਨ। ਇਕ ਹੈ ਉਨ੍ਹਾਂ ਦੀ ਬੰਦਾ ਸਿੰਘ ਬਹਾਦੁਰ ਨਾਲ ਮੁਲਾਕਾਤ ਦੀ ਅਤੇ ਦੂਜੀ ਹੈ ਉਨ੍ਹਾਂ ਦੇ ਜੋਤੀ-ਜੋਤ ਸਮਾਉਣ ਦੀ। ਬੰਦਾ ਸਿੰਘ ਬਹਾਦੁਰ ਦਾ ਪਹਿਲਾ ਨਾਂ ਕੀ ਸੀ, ਇਹ ਕਿੱਥੋਂ ਦਾ ਰਹਿਣ ਵਾਲਾ ਸੀ ਅਤੇ ਇਸ ਦਾ ਗੁਰੂ ਜੀ ਨਾਲ ਕੋਈ ਪਹਿਲਾਂ ਦਾ ਸੰਬੰਧ ਕਿਹੋ ਜਿਹਾ ਸੀ ? ਇਸ ਬਾਰੇ ਜਾਣਕਾਰੀ ਦੇਣ ਵਾਲੀ ਕੋਈ ਵੀ ਭਰੋਸੇਯੋਗ ਲਿਖਤ ਸਾਡੇ ਸਾਹਮਣੇ ਨਹੀਂ ਹੈ। ਇਸ ਬਾਰੇ ਜੋ ਵੀ ਗੱਲਾਂ ਪਰਚੱਲਤ ਹਨ ਉਹ ਭਰੋਸੇਯੋਗ ਲਿਖਤਾਂ ਉਪਰ ਆਧਾਰਤ ਨਹੀਂ ਹਨ ਅਤੇ ਇਹ ਨਿਰੋਲ ਕਲਪਨਾ-ਮਾਤਰ ਹੀ ਹਨ। ਇਹ ਰਾਜੌਰੀ ਦਾ ਜੰਮਪਲ ਕੋਈ ਰਾਜਪੂਤ ਸੀ। ਇਹ ਸ਼ਿਕਾਰ ਖੇਡਦਾ

ਖੇਡਦਾ ਵੈਰਾਗੀ ਸਾਧੂ ਬਣ ਗਿਆ ਸੀ। ਸਾਧੂ ਬਣ ਕੇ ਇਹ ਇਕ ਸ਼ਰਾਰਤੀ ਕਿਸਮ ਦਾ ਸਾਧ ਬਣ ਗਿਆ ਸੀ। ਫਿਰ ਗੁਰੂ ਜੀ ਇਸ ਦਾ ਹੰਕਾਰ ਤੋੜਨ ਲਈ ਨਾਂਦੇੜ ਪਹੁੰਚੇ ਆਦਿ, ਆਦਿ। ਇਹ ਸਭ ਗੱਲਾਂ ਜਿਨ੍ਹਾਂ ਲਿਖਤਾਂ ਵਿਚੋਂ ਲਈਆਂ ਗਈਆਂ ਹਨ ਉਨ੍ਹਾਂ ਦੀ ਇਤਿਹਾਸਕ ਮਹੱਤਤਾ ਕੋਈ ਨਹੀਂ ਹੈ। ਇਹ ਸਾਰੀਆਂ ਗੱਲਾਂ ਤਰਕ-ਰਹਿਤ ਹਨ। ਜੇ ਹਿਰਨੀ ਦੇ ਬੱਚੇ ਤੜਫਦੇ ਦੇਖ ਕੇ ਇਹ ਬੰਦਾ ਵੈਰਾਗੀ ਸਾਧੂ ਬਣ ਗਿਆ ਸੀ ਫਿਰ ਇਹ ਸ਼ਰਾਰਤੀ ਜਾਂ ਹੰਕਾਰੀ ਸਾਧ ਕਿਵੇਂ ਬਣ ਗਿਆ? ਫਿਰ ਤਾਂ ਸਗੋਂ ਇਸ ਨੂੰ ਬਹੁਤ ਨਰਮਦਿਲ ਸਾਧੂ ਹੋਣਾ ਚਾਹੀਦਾ ਸੀ। ਗੁਰੂ ਜੀ ਨੂੰ ਸਿਰਫ ਇਸ ਦਾ ਹੰਕਾਰ ਤੋੜਨ ਲਈ ਆਪਣੇ ਐਡੇ ਵੱਡੇ ਕਾਫਲੇ ਨਾਲ ਇਧਰ ਇਕ ਉਜਾੜ ਥਾਂ 'ਤੇ ਆਉਣ ਦੀ ਕੀ ਲੋੜ ਸੀ? ਇਸ ਦੇ ਹੰਕਾਰ ਨਾਲ ਕਿਹੜਾ ਸਿੱਖ ਧਰਮ ਦਾ ਕੋਈ ਨੁਕਸਾਨ ਹੁੰਦਾ ਸੀ? ਸਿੱਖ ਧਰਮ ਤਾਂ ਪੰਜਾਬ ਵਿਚ ਸੀ ਪਰ ਇਹ ਦੂਰ ਦੱਖਣ ਵਿਚ ਸੀ। ਇਕ ਪਾਸੇ ਸਾਡੇ ਇਤਿਹਾਸਕਾਰ ਕਹਿੰਦੇ ਹਨ ਕਿ ਗੁਰੂ ਜੀ ਦਾ ਆਗਰੇ ਤੋਂ ਹੀ ਪੰਜਾਬ ਨੂੰ ਮੁੜਨ ਦਾ ਇਰਾਦਾ ਸੀ ਪਰ ਦੂਜੇ ਪਾਸੇ ਉਨ੍ਹਾਂ ਨੂੰ ਬੁਰਹਾਨਪੁਰ ਤੋਂ, ਸਿਰਫ ਇਸ ਸਾਧ ਦਾ ਹੰਕਾਰ ਤੋੜਨ ਲਈ, ਸੈਂਕੜੇ ਮੀਲਾਂ ਦਾ ਪੈਂਡਾ ਤਹਿ ਕਰਕੇ ਨਾਂਦੇੜ ਪਹੁੰਚਿਆ ਦੱਸਦੇ ਹਨ। ਕੀ ਇਹ ਆਪਾ ਵਿਰੋਧੀ ਅਤੇ ਤਰਕ-ਰਹਿਤ ਗੱਲਾਂ ਨਹੀਂ ਹਨ? ਫਿਰ ਜੇ ਗੁਰੂ ਜੀ ਨੇ ਇਸ ਸਾਧ ਦਾ ਹੰਕਾਰ ਤੋੜ ਕੇ ਆਪਣਾ ਸਿੰਘ ਬਣਾ ਲਿਆ ਸੀ ਤਾਂ ਇਕ ਦਮ ਸਾਰੇ ਖਾਲਸਾ ਪੰਥ ਦੀ ਵਾਗਡੋਰ ਵੀ ਇਸ ਦੇ ਹੱਥ ਵਿਚ ਫੜਾ ਦਿੱਤੀ। ਨਾ ਪਰਖਿਆ, ਨਾ ਦੇਖਿਆ, ਨਾ ਉਸ ਨੂੰ ਸਿੱਖ ਇਤਿਹਾਸ ਦੀ ਸਮਝ, ਨਾ ਹੀ ਖਾਲਸਾ ਮਰਯਾਦਾ ਦੀ, ਸਿਰਫ ਦੋ ਚਾਰ ਦਿਨਾਂ ਜਾਂ ਹਫਤਿਆਂ ਵਿਚ ਉਹ ਖਾਲਸੇ ਦਾ ਨੇਤਾ ਨਿਯੁਕਤ ਕਰ ਦਿੱਤਾ ਗਿਆ ਸੀ। ਆਖਰ ਇਹ ਕਿਉਂ ਹੋਇਆਂ? ਗੁਰੂ ਜੀ ਨਾਲ ਸੀਸ ਵਾਰਨ ਵਾਲੇ ਦੋ ਪਿਆਰੇ ਵੀ ਸਨ। ਗੁਰੂ ਜੀ ਕੋਲ ਪੰਜਾਬ ਵਿਚ ਭਾਈ ਮਨੀ ਸਿੰਘ ਜੀ ਅਤੇ ਬਾਬਾ ਦੀਪ ਸਿੰਘ ਜੀ ਜੈਸੇ ਮੰਨੇ-ਪਰਮੰਨੇ ਸਿੰਘ ਵੀ ਸਨ। ਇਨ੍ਹਾਂ ਸਭ ਨੂੰ ਛੱਡ ਕੇ ਅਤੇ ਪੰਜ ਪਿਆਰਿਆਂ ਨੂੰ ਨਜ਼ਰ-ਅੰਦਾਜ਼ ਕਰਕੇ ਇਕ ਹੰਕਾਰੀ ਸਾਧ ਤੋਂ ਨਵੇਂ ਬਣੇ ਸਿੰਘ ਨੂੰ ਖਾਲਸੇ ਦਾ ਨੇਤਾ ਥਾਪ ਦਿੱਤਾ। ਇਹ ਗੱਲ, ਬੰਦਾ ਸਿੰਘ ਬਹਾਦੁਰ ਨਾਲ ਜੁੜੀਆਂ ਪਿੱਛੇ ਜ਼ਿਕਰ ਕੀਤੀਆਂ ਗੱਲਾਂ ਦੇ ਆਧਾਰ 'ਤੇ ਤਾਂ ਹੋ ਨਹੀਂ ਸੀ ਸਕਦੀ। ਹਾਂ ਇਸ ਪਿੱਛੇ ਕੋਈ ਹੋਰ ਤਰਕ ਜ਼ਰੂਰ ਹੋ ਸਕਦਾ ਹੈ। ਬੁਰਹਾਨਪੁਰ ਤੋਂ ਇਤਨੀ ਦੂਰ ਕਿਹੜੀ ਧਾਰਨਾ ਗੁਰੂ ਜੀ ਨੂੰ ਨਾਂਦੇੜ ਤੱਕ ਖਿੱਚ ਕੇ ਲਿਆਈ ਸੀ ? ਤਾਪਤੀ ਨਦੀ ਟੱਪ ਕੇ ਬਾਦਸ਼ਾਹ ਨਾਲ ਕੀਤੀ ਗਈ ਮੁਲਾਕਾਤ ਤੋਂ ਪਿੱਛੋਂ ਉਹ ਵਾਪਸ ਵੀ ਮੁੜ ਸਕਦੇ ਸਨ ਪਰ ਉਹ ਬਾਦਸ਼ਾਹ ਤੋਂ ਅਲੱਗ ਹੋ ਕੇ ਨਾਂਦੇੜ ਵੱਲ ਆ ਗਏ ਸਨ। ਇਸ ਪਿੱਛੇ ਹੰਕਾਰੀ ਸਾਧ ਦਾ ਹੰਕਾਰ ਤੋੜਨ ਦੀ ਗੱਲ ਨਹੀਂ ਸੀ ਸਗੋਂ ਕੋਈ ਹੋਰ ਬਹੁਤ ਗੰਭੀਰ ਸੋਚ ਸੀ।

ਇਹ ਗੰਭੀਰ ਸੋਚ ਕੀ ਸੀ ਅਤੇ ਬੰਦਾ ਸਿੰਘ ਬਹਾਦੁਰ ਕੌਣ ਸੀ ਇਸ ਬਾਰੇ ਲਿਖਣ ਤੋਂ ਪਹਿਲਾਂ ਇੱਥੇ ਗੁਰੂ ਗੋਬਿੰਦ ਸਿੰਘ ਦੇ ਉਸ ਹੁਕਮਨਾਮੇ ਦਾ ਜ਼ਿਕਰ ਕਰਨਾ ਜ਼ਰੂਰੀ ਹੈ ਕਿ ਜਿਹੜਾ ਉਨ੍ਹਾਂ ਨੇ ਸ਼ਾਹਜ਼ਾਦਾ ਅਜ਼ੀਮ ਦੀ ਸੰਗਤ ਦੇ ਨਾਂ ਲਿਖਿਆ ਸੀ। "ਸਿਰੀ ਗੁਰੂ ਜੀ ਕੀ ਆਗਿਆ ਹੈ ਭਾਈ ਮੁਹਕਮ ਸਿੰਘ ਜੀ ਭਾਈ ਸਤੀ ਦਾਸ ਸਰਬਤ ਸੰਗਤਿ ਸਹਜ਼ਾਦੇ ਅਜ਼ੀਮ ਦੇ ਲਸ਼ਕਰ ਕੀ ਗੁਰੂ ਰਖੇਗਾ ਗੁਰੂ ਗੁਰੂ ਜਪਣਾ ਜਨਮੁ ਸਉਰੇਗਾ 100) ਸਉ ਤੋਲਾ ਫ਼ਰਮਾਇਸ ਕਾ ਕਰਿ ਭੇਜਣਾ ਸਰਬਤ ਸੰਗਤਿ ਸਹਜਾਦੇ ਅਜੀਮ ਕੇ ਲਸ਼ਕਰ ਦੀ ਨੋ ਮੇਰਾ ਹੁਕਮ ਹੈ ਜੋ ਸਿਖੁ ਸੋਨੇ ਦੀ ਫੁਰਮਾਇਸਿ ਦੇਗੁ ਸੋ ਨਿਹਾਲ ਹੋਗ।"[1] ਸ਼ਾਹਜ਼ਾਦਾ ਅਜ਼ੀਮ, ਬਹਾਦੁਰ ਸ਼ਾਹ ਦਾ, ਬਾਦਸ਼ਾਹ ਬਣਨ ਤੋਂ ਪਹਿਲਾਂ ਸ਼ਾਹਜ਼ਾਦਾ ਮੁਅੱਜ਼ਮ ਦੇ ਨਾਲ ਨਾਲ ਇਕ ਹੋਰ ਨਾਂ ਸੀ। ਇਸ ਹੁਕਮਨਾਮੇ ਤੋਂ ਸਾਬਤ ਹੁੰਦਾ ਹੈ ਕਿ ਬਹਾਦੁਰ ਸ਼ਾਹ

1. *ਹੁਕਮਨਾਮੇ,* ਪੰਨੇ 150-151.

ਜਦੋਂ ਸ਼ਾਹਜ਼ਾਦਾ ਸੀ ਤਾਂ ਇਸ ਦੀ ਕਮਾਂਡ ਹੇਠਾਂ ਇਕ ਤਕੜੀ ਸਿੱਖ ਸੰਗਤ ਵੀ ਸੀ। ਇਹ ਸਿੱਖ ਸੰਗਤ ਦੂਸਰੇ ਸ਼ਬਦਾਂ ਵਿਚ ਸ਼ਾਹਜ਼ਾਦੇ ਦੀ ਇਕ ਸੈਨਿਕ ਰਜ਼ਮੈਂਟ ਸੀ।[2] ਇਸ ਦੀ ਗਿਣਤੀ ਵੱਧ ਘੱਟ ਹੋ ਸਕਦੀ ਹੈ। ਇਸ ਸਿੱਖ ਸੈਨਿਕ ਰਜ਼ਮੈਂਟ ਨਾਲ ਗੁਰੂ ਜੀ ਦਾ ਚਿੱਠੀ ਪੱਤਰਾਂ ਰਾਹੀਂ ਹਰ ਸਮੇਂ ਸੰਬੰਧ ਜੁੜਿਆ ਰਹਿੰਦਾ ਸੀ ਜਿਵੇਂ ਕਿ ਉਪਰ ਦੱਸੇ ਹੁਕਮਨਾਮੇ ਤੋਂ ਵੀ ਸਾਬਤ ਹੁੰਦਾ ਹੈ। ਇਸ ਸੰਬੰਧ ਤੋਂ ਇਲਾਵਾ ਗੁਰੂ ਜੀ ਵੀ ਬਾਦਸ਼ਾਹ ਬਹਾਦੁਰ ਸ਼ਾਹ ਨਾਲ ਮਾਰਚ 1707 ਈ. ਤੋਂ ਲੈ ਕੇ ਜੁਲਾਈ-ਅਗਸਤ 1708 ਈ. ਤੱਕ ਰਹੇ ਸਨ। ਇਸ ਸਮੇਂ ਇਹ ਸਿੱਖ ਰਜ਼ਮੈਂਟ ਵੀ ਗੁਰੂ ਜੀ ਨਾਲ ਹੀ ਰਹੀ ਹੋਣੀ ਹੈ ਅਤੇ ਇਹ ਵੀ ਸੰਭਵ ਹੈ ਕਿ ਬਾਦਸ਼ਾਹ ਨੇ ਕਾਬਲ ਤੋਂ ਦਿੱਲੀ ਪਹੁੰਚਦਿਆਂ ਪੰਜਾਬ ਵਿਚੋਂ ਲੰਘਣ ਸਮੇਂ ਹੋਰ ਸਿੱਖਾਂ ਨੂੰ ਵੀ ਭਰਤੀ ਕਰ ਲਿਆ ਹੋਵੇ ਕਿਉਂਕਿ ਉਸ ਨੂੰ ਆਉਣ ਵਾਲੇ ਸਮੇਂ ਵਿਚ ਕਈ ਲੜਾਈਆਂ ਲੜਨ ਦੀ ਉਮੀਦ ਸੀ। ਇਸ ਗੱਲ ਦੀ ਸੰਭਾਵਨਾ ਹੋਰ ਵੀ ਜ਼ਿਆਦਾ ਵੱਧ ਜਾਂਦੀ ਹੈ ਕਿਉਂਕਿ ਪੰਜਾਬ ਵਿਚ ਬਾਦਸ਼ਾਹ ਦੇ ਲਾਹੌਰ ਪਹੁੰਚਣ ਤੋਂ ਪਹਿਲਾਂ ਹੀ ਲਾਹੌਰ ਦੇ ਸੂਬੇਦਾਰ ਨੇ, ਜਿਹੜਾ ਕਿ ਪਿੱਛੋਂ ਬਾਦਸ਼ਾਹ ਦਾ ਵਜ਼ੀਰ ਬਣ ਗਿਆ ਸੀ, ਬਹੁਤ ਤਕੜੀ ਸੈਨਾ ਦਿੱਲੀ ਨੂੰ ਕੂਚ ਕਰਨ ਲਈ ਤਿਆਰ ਕਰ ਰੱਖੀ ਸੀ। ਇਸ ਕੰਮ ਵਿਚ ਸਿੱਖਾਂ ਦਾ ਜ਼ਰੂਰ ਹੀ ਬਹੁਤ ਤਕੜਾ ਯੋਗਦਾਨ ਹੋਵੇਗਾ ਕਿਉਂਕਿ ਬਹਾਦੁਰ ਸ਼ਾਹ ਮੁੱਢ ਤੋਂ ਹੀ ਗੁਰੂ ਘਰ ਦਾ ਸ਼ਰਧਾਲੂ ਸੀ। ਹੁਣ ਇਨ੍ਹਾਂ ਸਾਰੀਆਂ ਗੱਲਾਂ ਨੂੰ ਜ਼ਰਾ ਕੁ ਬੰਦਾ ਸਿੰਘ ਬਹਾਦੁਰ ਨਾਲ ਜੋੜ ਕੇ ਦੇਖਿਆ ਜਾਣਾ ਚਾਹੀਦਾ ਹੈ।

ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਦੇ ਸਮੇਂ ਤੋਂ ਪੰਜਾਬ ਤੋਂ ਬਾਹਰ ਉਦਾਸੀ ਸਾਧੂ ਸਿੱਖ ਧਰਮ ਦੇ ਪਰਚਾਰਕ ਬਣ ਕੇ ਭੇਜੇ ਗਏ ਸਨ। ਗੁਰੂ ਤੇਗ ਬਹਾਦੁਰ ਦੇ ਸਮੇਂ ਵੀ ਕੁਝ ਉਦਾਸੀ ਪਰਚਾਰਕ ਥਾਪੇ ਗਏ ਸਨ। ਨਾਂਦੇੜ ਵਿਖੇ ਇਕ ਲੱਕੜ ਸ਼ਾਹ ਫਕੀਰ ਦਾ ਜ਼ਿਕਰ ਆਉਂਦਾ ਹੈ ਜੋ ਉੱਥੇ ਸਿੱਖ ਧਰਮ ਦਾ ਪਰਚਾਰਕ ਸੀ। ਇਸ ਦਾ ਮਤਲਬ ਹੈ ਕਿ ਨਾਂਦੇੜ ਵਿਖੇ ਸਿੱਖ ਧਰਮ ਦਾ ਪਰਚਾਰਕ ਰਹਿ ਰਿਹਾ ਸੀ। ਜਿਵੇਂ ਕਿ ਪਿੱਛੋਂ ਨਾਂਦੇੜ ਨੂੰ ਹੀ ਇਕ ਤਖਤ ਬਣਾ ਕੇ ਦੱਖਣੀ ਭਾਰਤ ਦੀਆਂ ਸਿੱਖ ਸੰਗਤਾਂ ਦਾ ਕੇਂਦਰ ਸਥਾਪਤ ਕਰ ਦਿੱਤਾ ਸੀ। ਇਸ ਬਾਰੇ ਇਹ ਗੱਲ ਵੀ ਕਹੀ ਜਾ ਸਕਦੀ ਹੈ ਕਿ ਨਾਂਦੇੜ ਪਹਿਲਾਂ ਤੋਂ ਹੀ ਸਿੱਖ ਧਰਮ ਦਾ ਕੇਂਦਰ ਤੁਰਿਆ ਆ ਰਿਹਾ ਸੀ। ਜਿਵੇਂ ਪਟਣਾ ਸਾਹਿਬ ਪੂਰਬੀ ਭਾਰਤ ਦੀਆਂ ਸਿੱਖ ਸੰਗਤਾਂ ਦਾ ਕੇਂਦਰ ਸੀ। ਗੁਰੂ ਸਾਹਿਬ ਜੇ ਬੁਰਹਾਨਪੁਰ ਤੋਂ ਚੱਲ ਕੇ ਇਤਨੀ ਦੂਰ ਇੱਥੇ ਨਾਂਦੇੜ ਪਹੁੰਚੇ ਸਨ ਤਾਂ ਸਿਰਫ ਇਸੇ ਕਰਕੇ ਪਹੁੰਚੇ ਸਨ ਕਿਉਂਕਿ ਨਾਂਦੇੜ ਉਸ ਸਮੇਂ ਦੱਖਣੀ ਖੇਤਰ ਦੀਆਂ ਸਿੱਖ ਸੰਗਤਾਂ ਦਾ ਕੇਂਦਰ ਸੀ। ਬਾਦਸ਼ਾਹ ਦਾ ਡੇਰਾ ਇੱਥੋਂ ਤਕਰੀਬਨ ਦੋ ਸੌ ਕਿਲੋਮੀਟਰ ਦੂਰ ਸੀ।

ਗੁਰੂ ਜੀ ਨਾਂਦੇੜ ਪਹੁੰਚ ਕੇ ਕੁਝ ਦਿਨ ਠਹਿਰੇ। ਕੁਝ ਦਿਨਾਂ ਬਾਅਦ ਗੁਰੂ ਜੀ ਨੂੰ ਦੋ ਪਠਾਣਾਂ ਨੇ ਮਾਰੂ ਵਾਰ ਕਰਕੇ ਸਖ਼ਤ ਜ਼ਖ਼ਮੀ ਕਰ ਦਿੱਤਾ। ਇਸ ਘਟਨਾ ਦਾ ਪਤਾ ਬਾਦਸ਼ਾਹ ਨੂੰ ਵੀ ਲੱਗ ਗਿਆ ਸੀ। ਉਸ ਨੇ ਆਪਣੇ ਵਧੀਆ ਵੈਦ-ਹਕੀਮ ਗੁਰੂ ਜੀ ਦੀ ਮਲ੍ਹਮ-ਪੱਟੀ ਲਈ ਵੀ ਭੇਜੇ ਸਨ। ਇਸ ਘਟਨਾ ਦਾ ਪਤਾ ਲੱਗਣ 'ਤੇ ਬਾਦਸ਼ਾਹ ਦੀ ਸ਼ਾਹੀ ਸੈਨਾ ਵਿਚ ਜੋ ਸਿੱਖ ਸੈਨਿਕ ਟੁਕੜੀ ਸੀ ਉਹ ਵੀ ਸੰਭਵ ਤੌਰ 'ਤੇ ਨਾਂਦੇੜ ਵਿਖੇ ਆਪਣੇ ਗੁਰੂ ਜੀ ਦਾ ਹਾਲ-ਚਾਲ ਪੁੱਛਣ ਲਈ ਪਹੁੰਚ ਗਈ ਹੋਣੀ ਹੈ। ਬੰਦਾ ਸਿੰਘ ਬਹਾਦੁਰ ਇਸੇ ਸਿੱਖ ਸੈਨਿਕ ਟੁਕੜੀ ਦਾ ਜਰਨੈਲ ਸੀ। ਇਸ ਗੱਲ ਬਾਰੇ ਦੋ ਰਾਵਾਂ ਨਹੀਂ

---

2. ਕੇਸਰ ਸਿੰਘ ਛਿਬਰ ਵੀ ਇਸ ਦੀ ਪੁਸ਼ਟੀ ਇਉਂ ਕਰਦਾ ਹੈ :
ਬਹਾਦਰ ਸ਼ਾਹ ਆਹਾ ਕਾਬਲ ਦਾ ਸੂਬੇਦਾਰੁ। ਸਿੱਖ ਆਹੇ ਚਾਕਰ ਬਹਾਦਰ ਸ਼ਾਹ ਦੀ ਸਿਰਕਾਰ।
ਹੁਕਮਨਾਵੇਂ ਵਿਚਿ ਲਿਖਿਆ ਸਰਬਤ ਖਾਲਸਾ ਵਾਸੀ ਲਸ਼ਕਰ ਬਾਦਸ਼ਾਹ। ਸਿਖਾਂ ਜਾਇ ਮੁਬਾਰਖ ਦਿਤੀ ਬਹਾਦਰ ਸ਼ਾਹ।
ਚਰਨ 10ਵਾਂ, ਬੰਦ 606-607.

  

ਹੋ ਸਕਦੀਆਂ ਕਿ ਬਾਦਸ਼ਾਹ ਦੀ ਆਪਣੀ ਸ਼ਾਹੀ ਫ਼ੌਜ ਸਭ ਤੋਂ ਵਧੀਆ ਅਤੇ ਚੋਣਵੀਂ ਫ਼ੌਜ ਹੁੰਦੀ ਹੈ। ਇਸ ਸ਼ਾਹੀ ਫ਼ੌਜ ਦੇ ਕਮਾਂਡਰ ਵੀ ਚੋਣਵੇਂ ਅਤੇ ਸਿਰਕੱਢ ਬਹਾਦੁਰ ਹੁੰਦੇ ਹਨ। ਸਿੱਖ ਸੈਨਿਕ ਟੁਕੜੀ ਵੀ ਚੋਣਵੀਂ ਫ਼ੌਜ ਵਿਚ ਸ਼ਾਮਲ ਸੀ ਅਤੇ ਇਸ ਦਾ ਜਰਨੈਲ ਵੀ ਚੋਣਵੇਂ ਅਤੇ ਬਹਾਦੁਰ ਜਰਨੈਲਾਂ ਵਿਚ ਗਿਣਿਆ ਜਾ ਸਕਦਾ ਸੀ। ਇਸ ਨੇ ਜੈਜਊ ਦੀ ਲੜਾਈ ਵਿਚ ਵੀ ਪੂਰੀ ਬਹਾਦਰੀ ਨਾਲ ਲੜਾਈ ਕੀਤੀ ਸੀ। ਇਸ ਸਿੱਖ ਸੈਨਿਕ ਟੁਕੜੀ ਦੇ ਕਮਾਂਡਰ ਨੂੰ ਦੂਸਰੇ ਮੁਗ਼ਲ ਅਧਿਕਾਰੀ ਅਤੇ ਜਰਨੈਲ ਗੁਰੂ ਦਾ ਬੰਦਾ ਹੀ ਕਹਿੰਦੇ ਸਨ। ਇਹੀ ਬੰਦਾ ਇਕ ਜਰਨੈਲ ਦੇ ਰੂਪ ਵਿਚ ਆਪਣੇ ਗੁਰੂ ਦਾ ਵਿਸ਼ਵਾਸ ਪਾਤਰ ਵੀ ਸੀ ਅਤੇ ਪੰਜਾਬ ਦੇ ਸਾਰੇ ਹਾਲਾਤ ਤੋਂ ਜਾਣੂ ਵੀ ਸੀ। ਆਪਣੇ ਜ਼ਖ਼ਮੀ ਹੋਏ ਗੁਰੂ ਦੇ ਦਰਸ਼ਨ ਕਰਨ ਆਈ ਇਹ ਸਿੱਖ ਸੈਨਿਕ ਰਜ਼ਮੈਂਟ ਅਤੇ ਇਸ ਦਾ ਕਮਾਂਡਰ, ਬੰਦਾ, ਨਾਂਦੇੜ ਵਿਖੇ ਆਪਣੇ ਗੁਰੂ ਜੀ ਪਾਸ ਹੀ ਰਹੇ। ਕਿਉਂਕਿ ਗੁਰੂ ਜੀ ਗੰਭੀਰ ਰੂਪ ਵਿਚ ਜ਼ਖ਼ਮੀ ਹੋ ਗਏ ਸਨ ਅਤੇ ਉਹ ਜ਼ਖ਼ਮੀ ਹਾਲਤ ਵਿਚ ਸਿਰਫ ਚਾਰ ਜਾਂ ਪੰਜ ਦਿਨ ਹੀ ਕੱਟ ਸਕੇ ਸਨ। ਇਸ ਕਰਕੇ ਉਨ੍ਹਾਂ ਨੇ ਆਪਣੇ ਅੰਤਮ ਸਮੇਂ ਜਿਥੇ ਆਤਮਿਕ ਗੁਰਿਆਈ ਗੁਰੂ ਗ੍ਰੰਥ ਸਾਹਿਬ ਨੂੰ ਸੌਂਪੀ ਸੀ ਉੱਥੇ ਸਰੀਰਕ ਰੂਪ ਵਿਚ ਅਗਵਾਈ ਪੰਜ ਪਿਆਰਿਆਂ ਦੀ ਨਿਗਰਾਨੀ ਹੇਠ ਬੰਦਾ ਸਿੰਘ ਬਹਾਦੁਰ ਨੂੰ ਸੌਂਪ ਦਿੱਤੀ ਸੀ। ਬੰਦਾ ਸਿੰਘ ਬਹਾਦੁਰ ਇਕ ਪੂਰੀ ਤਰ੍ਹਾਂ ਸਿੱਖਿਅਤ ਸੈਨਿਕ ਜਰਨੈਲ, ਖਾਲਸਈ ਰਹਿਤ ਮਰਯਾਦਾ ਦਾ ਧਾਰਨੀ ਅਤੇ ਪੰਜਾਬ ਦੇ ਹਾਲਾਤਾਂ ਤੋਂ ਪੂਰੀ ਤਰ੍ਹਾਂ ਜਾਣੂ ਸੀ। ਉਹ ਆਪਣੀ ਪੂਰੀ ਸੈਨਿਕ ਟੁਕੜੀ ਨਾਲ, ਸ਼ਾਹੀ ਫ਼ੌਜਾਂ ਦਾ ਸਾਥ ਛੱਡ ਕੇ ਗੁਰੂ ਜੀ ਦੇ ਹੁਕਮਾਂ ਅਨੁਸਾਰ ਪੰਜਾਬ ਵਿਚ ਪਹੁੰਚ ਗਿਆ ਸੀ।

ਜਿੱਥੋਂ ਤੱਕ ਗੁਰੂ ਜੀ ਦੇ ਨਾਂਦੇੜ ਪਹੁੰਚਣ ਦਾ ਸੰਬੰਧ ਹੈ ਉਸ ਅਨੁਸਾਰ ਉਹ ਆਗਰੇ ਤੋਂ ਹੀ ਸ਼ਾਹੀ ਲਸ਼ਕਰ ਦੇ ਨਾਲ ਇਹ ਸੋਚ ਕੇ ਤੁਰੇ ਸਨ ਕਿ ਇਸ ਤਰ੍ਹਾਂ ਨਾਲ ਰਾਜਪੂਤਾਨੇ ਅਤੇ ਪੱਛਮੀ ਭਾਰਤ ਦੀਆਂ ਸਿੱਖ ਸੰਗਤਾਂ ਨਾਲ ਵੀ ਸਿੱਧਾ ਸੰਪਰਕ ਹੋ ਜਾਵੇਗਾ। ਨਾਂਦੇੜ ਵਿਖੇ ਉਹ ਇਸੇ ਕਰਕੇ ਪਹੁੰਚੇ ਸਨ ਕਿਉਂਕਿ ਇਹ ਅਸਥਾਨ ਦੱਖਣ ਦੀਆਂ ਸਿੱਖ ਸੰਗਤਾਂ ਦਾ ਕੇਂਦਰ ਸੀ। ਇੱਥੇ ਪਹੁੰਚ ਕੇ ਨਰਬਦਾ ਨਦੀ ਦੇ ਕੰਢੇ 'ਤੇ ਖਾਲਸੇ ਦਾ ਡੇਰਾ ਲਗਾਇਆ ਗਿਆ। ਇਸ ਸਮੇਂ ਦਾ ਵੇਰਵਾ ਸਾਨੂੰ ਸੈਨਾਪਤਿ ਦੀ ਲਿਖਤ ਵਿਚੋਂ ਮਿਲਦਾ ਹੈ। ਉਸ ਅਨੁਸਾਰ ਗੁਰੂ ਜੀ ਨੂੰ ਇੱਥੇ ਆਇਆ ਨੂੰ ਅਜੇ ਕੁਝ ਦਿਨ ਹੀ ਹੋਏ ਸਨ ਕਿ ਸਾਰੇ ਪਾਸੇ ਗੁਰੂ ਜੀ ਦੇ ਨਾਂ ਦੀਆਂ ਧੁੰਮਾਂ ਪੈ ਗਈਆਂ ਸਨ। ਇਹ ਖ਼ਬਰ ਸੁਣ ਕੇ ਇਕ ਪਠਾਣ ਉੱਥੇ ਗੁਰੂ ਜੀ ਕੋਲ ਆਇਆ। ਉਹ ਕੁਝ ਸਮਾਂ ਬਚਾ ਕੇ ਗੁਰੂ ਜੀ ਕੋਲ ਬੈਠਾ। ਦੋ ਤਿੰਨ ਘੜੀਆਂ ਉਹ ਗੁਰੂ ਜੀ ਨਾਲ ਮਿੱਠੇ ਮਿੱਠੇ ਬਚਨ-ਬਿਲਾਸ ਕਰਦਾ ਰਿਹਾ। ਕਿਉਂਕਿ ਉੱਥੇ ਬਹੁਤ ਜ਼ਿਆਦਾ ਲੋਕ ਸਨ ਇਸ ਲਈ ਉਸ ਦਾ ਦਾਅ ਨਹੀਂ ਲੱਗਿਆ। ਅਖੀਰ ਉਹ ਉਠ ਕੇ ਆਪਣੇ ਡੇਰੇ ਵਿਚ ਵਾਪਸ ਆ ਗਿਆ। ਫਿਰ ਦੋ ਤਿੰਨ ਦਿਨ ਬੀਤ ਗਏ। ਉਹੀ ਪਠਾਣ ਫਿਰ ਗੁਰੂ ਜੀ ਦੇ ਪਾਸ ਆਇਆ। ਪਹਿਲਾਂ ਵਾਂਗ ਚੰਗੇ ਬਚਨ-ਬਿਲਾਸ ਕੀਤੇ। ਇਸ ਵਾਰ ਵੀ ਉਸ ਦਾ ਦਾਅ ਨਹੀਂ ਲੱਗਿਆ। ਇਸੀ ਤਰ੍ਹਾਂ ਉਹ ਕਈ ਵਾਰ ਆਇਆ ਅਤੇ ਅਸਫਲ ਵਾਪਸ ਮੁੜਦਾ ਰਿਹਾ। ਵਾਰ ਵਾਰ ਆਉਣ ਨਾਲ ਉਸ ਨੂੰ ਗੁਰੂ ਜੀ ਦੇ ਡੇਰੇ ਦਾ ਚੰਗਾ ਭੇਤ ਆ ਗਿਆ ਸੀ। ਇਕ ਦਿਨ ਸ਼ਾਮ ਨੂੰ ਇਹ ਪਠਾਣ ਆਇਆ। ਇਸ ਨੂੰ ਗੁਰੂ ਸਾਹਿਬ ਨੇ ਆਪਣੇ ਪਾਸ ਬੁਲਾ ਲਿਆ। ਗੁਰੂ ਜੀ ਨੇ ਇਸ ਨੂੰ ਪਰਸ਼ਾਦ ਦਿੱਤਾ। ਇਸ ਨੇ ਪਰਸ਼ਾਦ ਛਕਿਆ। ਗੁਰੂ ਜੀ ਪਾਸ ਇਸ ਸਮੇਂ ਸਿਰਫ ਇਕ ਹੀ ਸਿੰਘ ਸੀ, ਉਹ ਵੀ ਬੈਠਾ ਊਂਘ ਰਿਹਾ ਸੀ। ਇਤਨੇ ਵਿਚ ਉਸ ਪਠਾਣ ਦੇ ਉੱਥੇ ਬੈਠੇ ਬੈਠੇ ਹੀ ਗੁਰੂ ਜੀ ਵੀ ਆਰਾਮ ਕਰਨ ਲਈ ਲੇਟ ਗਏ ਸਨ। ਗੁਰੂ ਜੀ ਨੂੰ ਪਿਆ ਦੇਖ ਕੇ ਅਤੇ ਉਨ੍ਹਾਂ ਕੋਲ ਬੈਠੇ ਸਿੰਘ ਨੂੰ ਊਂਘਦੇ ਦੇਖ ਕੇ ਉਸ ਪਠਾਣ ਨੇ ਜਮਧਾਰ ਨਾਲ ਗੁਰੂ ਜੀ ਦੇ ਪੇਟ ਉਪਰ ਵਾਰ ਕੀਤਾ। ਪਹਿਲਾ ਵਾਰ ਕਰਕੇ ਜਦੋਂ ਉਹ ਦੂਜਾ ਵਾਰ

ਕਰਨ ਲੱਗਿਆ ਤਾਂ ਗੁਰੂ ਜੀ ਨੇ ਝੱਟ ਹੀ ਆਪਣੀ ਤਲਵਾਰ ਨਾਲ ਉਸ ਪਠਾਣ ਨੂੰ ਮਾਰ ਦਿੱਤਾ। ਗੁਰੂ ਜੀ ਨੇ ਉੱਚੀ ਆਵਾਜ਼ ਦੇ ਕੇ ਸਿੰਘਾਂ ਨੂੰ ਬੁਲਾਇਆ। ਸਿੰਘ ਇਕ ਦਮ ਭੱਜ ਕੇ ਆਏ ਅਤੇ ਉਨ੍ਹਾਂ ਨੇ ਉਸ ਪਠਾਣ ਦੇ ਸਾਥੀ ਵੀ ਭੱਜਣ ਦੀ ਕੋਸ਼ਿਸ਼ ਕਰਦੇ ਹੋਏ ਮਾਰ ਲਏ ਸਨ। ਸਾਰੇ ਪਾਸੇ ਸ਼ੋਰ ਮੱਚ ਗਿਆ ਸੀ। ਇਹ ਕਿਸੇ ਨੂੰ ਨਾ ਪਤਾ ਲੱਗਿਆ ਕਿ ਗੁਰੂ ਜੀ ਦੇ ਵੀ ਗਹਿਰਾ ਜ਼ਖ਼ਮ ਹੋਇਆ ਹੈ। ਉਹ ਸਾਰੇ, ਪਠਾਣਾਂ ਨੂੰ ਮਾਰਨ ਵਿਚ ਹੀ ਰੁੱਝੇ ਹੋਏ ਸਨ। ਜਦੋਂ ਸਿੰਘਾਂ ਨੂੰ ਗੁਰੂ ਜੀ ਦੇ ਗਹਿਰੇ ਜ਼ਖ਼ਮ ਦਾ ਪਤਾ ਲੱਗਿਆ ਤਾਂ ਉਹ ਗਮ ਦੇ ਸਮੁੰਦਰ ਵਿਚ ਡੁੱਬ ਗਏ। ਗੁਰੂ ਜੀ ਨੇ ਸਭ ਨੂੰ ਹੌਂਸਲਾ ਦਿੱਤਾ ਕਿ ਉਹ ਠੀਕ ਹਨ ਅਤੇ ਅਕਾਲ ਪੁਰਖ ਨੇ ਉਨ੍ਹਾਂ ਦੀ ਰੱਖਿਆ ਕੀਤੀ ਹੈ। ਇਹ ਸੁਣ ਕੇ ਸਭ ਨੂੰ ਧੀਰਜ ਆ ਗਿਆ। ਸਿੰਘਾਂ ਨੇ ਤੁਰੰਤ ਹੀ ਬਾਦਸ਼ਾਹ ਨੂੰ ਜਾਣੂ ਕਰਵਾਇਆ। ਉਸ ਨੇ ਇਕ ਕਿਰੀ ਜਾਂ ਕਰੀ ਨਾਂ ਦੇ ਯੂਰਪੀਅਨ ਡਾਕਟਰ ਨੂੰ ਗੁਰੂ ਜੀ ਕੋਲ ਭੇਜਿਆ। ਉਸ ਨੇ ਪਹੁੰਚ ਕੇ ਜ਼ਖ਼ਮ ਨੂੰ ਸੀਤਾ ਅਤੇ ਗੁਰੂ ਜੀ ਨੂੰ ਤੋਰ ਫੇਰ ਕੇ ਦੇਖਿਆ। ਉਹ ਡਾਕਟਰ ਰਾਤ ਨੂੰ ਵੀ ਗੁਰੂ ਜੀ ਪਾਸ ਹੀ ਰਿਹਾ। ਦੂਸਰੇ ਦਿਨ ਸਵੇਰੇ ਦਿਨ ਚੜ੍ਹੇ ਦੁਵਾਰਾ ਮੱਲ੍ਹਮ ਪੱਟੀ ਕੀਤੀ। ਇਸ ਤਰ੍ਹਾਂ ਦੋ ਤਿੰਨ ਦਿਨ ਬੀਤ ਗਏ ਸਨ। ਬਹੁਤ ਸਿੰਘ ਦਰਸ਼ਨ ਲਈ ਆ ਰਹੇ ਸਨ। ਸਭ ਸੰਗਤਾਂ ਨੂੰ ਦਰਸ਼ਨ ਦੇਣ ਲਈ ਗੁਰੂ ਜੀ ਦੀਵਾਨ ਵਿਚ ਵੀ ਆ ਕੇ ਬੈਠਦੇ ਸਨ। ਕਈ ਦਿਨ ਹੋਰ ਇਸੇ ਤਰ੍ਹਾਂ ਸੁੱਖ-ਸਾਂਦ ਨਾਲ ਬੀਤ ਗਏ ਸਨ। ਇਕ ਦਿਨ ਸ਼ਾਮ ਨੂੰ ਗੁਰੂ ਜੀ ਭੋਜਨ ਪਾਣੀ ਕਰਨ ਬਾਅਦ ਸੌਂ ਗਏ। ਸਭ ਸਿੰਘਾਂ ਨੂੰ ਭਰੋਸਾ ਸੀ ਕਿ ਗੁਰੂ ਜੀ ਠੀਕ ਹੋ ਰਹੇ ਹਨ। ਅਚਾਨਕ ਹੀ ਅੱਧੀ ਰਾਤ ਪਿੱਛੋਂ ਗੁਰੂ ਜੀ ਨੇ ਆਪਣੇ ਪਾਸ ਪਏ ਸਿੰਘਾਂ ਨੂੰ ਆਵਾਜ ਦੇ ਕੇ ਜਗਾਇਆ। ਸਿੰਘ ਉਠੇ ਅਤੇ ਗੁਰੂ ਜੀ ਕੋਲ ਆ ਗਏ। ਗੁਰੂ ਜੀ ਨੇ ਸਭ ਨੂੰ ਅੰਤਮ ਵਾਰ 'ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ' ਬੁਲਾਈ ਅਤੇ ਸਦਾ ਦੀ ਨੀਂਦ ਸੌਂ ਗਏ। ਇਹ ਦੇਖ ਕੇ ਸਭ ਸਿੰਘ ਉਦਾਸ ਹੋ ਗਏ ਪਰ ਕੋਈ ਕੀ ਕਰ ਸਕਦਾ ਸੀ ? ਸਭ ਨੇ ਮਿਲ ਕੇ ਫੈਸਲਾ ਕੀਤਾ ਕਿ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਗੁਰੂ ਜੀ ਦਾ ਸੰਸਕਾਰ ਕਰ ਦੇਣਾ ਚਾਹੀਦਾ ਹੈ। ਇਸ ਤਰ੍ਹਾਂ ਸੰਮਤ ਸਤਾਰਾਂ ਸੌ ਪੈਂਹਟ ਬਿ. ਦੀ ਕੱਤਕ ਸੁਦੀ ਪੰਚਮੀ ਮੁਤਾਬਕ 7 ਅਕਤੂਬਰ, 1708 ਈ. ਨੂੰ ਗੁਰੂ ਜੀ ਜੋਤੀ-ਜੋਤ ਸਮਾ ਗਏ ਸਨ।

ਸੈਨਾਪਤਿ ਲਿਖਦਾ ਹੈ ਕਿ ਗੁਰੂ ਜੀ ਦੇ ਅੰਤਲੇ ਦਿਨਾਂ ਵਿਚ, ਜਦੋਂ ਉਹ ਜਖ਼ਮੀ ਹਾਲਤ ਵਿਚ ਸਨ, ਉਨ੍ਹਾਂ ਦੇ ਦਰਸ਼ਨ ਕਰਨ ਆਉਣ ਵਾਲੇ ਸਿੰਘ ਉਨ੍ਹਾਂ ਤੋਂ ਭਾਂਤ ਭਾਂਤ ਦੇ ਸਵਾਲ ਪੁੱਛਦੇ ਸਨ। ਇਕ ਵਾਰ ਇਕੱਠੇ ਹੋਏ ਸਿੰਘਾਂ ਨੇ ਪੁੱਛਿਆ ਕਿ ਉਨ੍ਹਾਂ ਦੇ ਚਲਾਣੇ ਦੇ ਬਾਅਦ ਉਹ ਉਨ੍ਹਾਂ ਦੇ ਦਰਸ਼ਨ ਕਿਸ ਰੂਪ ਵਿਚ ਕਰ ਸਕਣਗੇ ? ਇਸ ਦਾ ਜਵਾਬ ਦਿੰਦਿਆਂ ਗੁਰੂ ਜੀ ਨੇ ਫੁਰਮਾਇਆ ਸੀ "ਉਨ੍ਹਾਂ ਦਾ ਰੂਪ ਖਾਲਸਾ ਹੀ ਹੈ। ਖਾਲਸਾ ਉਨ੍ਹਾਂ ਦਾ ਹੀ ਪੈਦਾ ਕੀਤਾ ਹੋਇਆ ਹੈ। ਇਸ ਲਈ ਉਨ੍ਹਾਂ ਨੇ ਆਪਣਾ ਸਰੂਪ ਵੀ ਖਾਲਸੇ ਨੂੰ ਬਖ਼ਸ਼ ਦਿੱਤਾ ਹੈ। ਖਾਲਸਾ ਹੀ ਉਨ੍ਹਾਂ ਦਾ ਖਾਸ ਰੂਪ ਹੋਵੇਗਾ ਅਤੇ ਉਹ ਹਰ ਸਮੇਂ ਖਾਲਸੇ ਦੇ ਪਾਸ ਰਹਿਣਗੇ। ਖਾਲਸਾ ਉਹ ਹੈ ਜਿਸ ਦੇ ਮਨ ਵਿਚ ਕਦੇ ਵੀ ਭਰਮ ਨਹੀਂ ਪੈਂਦਾ ਹੁੰਦਾ। ਜਿਹੜਾ ਹਰ ਸਮੇਂ ਭਰਮ-ਭੇਖ ਤੋਂ ਨਿਰਲੇਪ ਰਹਿੰਦਾ ਹੈ, ਉਹ ਹੀ ਉਨ੍ਹਾਂ ਦਾ ਖਾਲਸਾ ਹੈ।"[3]

ਕੇਸਰ ਸਿੰਘ ਛਿੱਬਰ ਅਨੁਸਾਰ ਅੰਤਮ ਸਮੇਂ ਜਦੋਂ ਸਿੱਖ ਸੰਗਤ ਨੇ ਗੁਰੂ ਜੀ ਨੂੰ ਇਹ ਪੁੱਛਿਆ "ਹੇ ਗਰੀਬ ਨਿਵਾਜ਼ ਤੁਸੀਂ ਆਪਣੀ ਸੰਗਤ ਨੂੰ ਕਿਸ ਦੇ ਹਵਾਲੇ ਕੀਤਾ ਹੈ ?" ਇਸ ਦੇ ਜਵਾਬ ਵਿਚ ਗੁਰੂ ਜੀ ਨੇ ਕਿਹਾ "ਹੁਣ ਸਿੱਖ ਸੰਗਤ ਦਾ ਗੁਰੂ, ਗ੍ਰੰਥ ਸਾਹਿਬ ਹੈ ਅਤੇ ਇਸ ਨੂੰ ਅਕਾਲ ਪੁਰਖ ਦੇ ਲੜ ਲੱਗਣਾ ਚਾਹੀਦਾ ਹੈ। ਹੁਣ ਖਾਲਸਾ ਹੀ ਗੁਰੂ ਹੈ ਅਤੇ ਗੁਰੂ ਹੀ ਖਾਲਸਾ ਹੈ। ਤੁਸੀਂ ਸਾਰੇ ਮਾਤਾ

---

3. *ਸ੍ਰੀ ਗੁਰੂ ਸੋਭਾ*, ਪੰਨਾ 128, ਬੰਦ 40-43.

ਸਾਹਿਬ ਕੌਰ ਦੇ ਪੁੱਤਰ ਹੋ। ਸਭ ਨੇ ਆਪਸ ਵਿਚ ਪਿਆਰ ਕਰਨਾ ਅਤੇ ਪੰਥ ਦੇ ਵਾਧੇ ਨੂੰ ਹੀ ਲੋਚਣਾ। ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠਣਾ ਅਤੇ ਸ਼ਬਦ ਦੀ ਖੋਜ ਕਰਨੀ। ਜਿਹੜਾ ਸਿੱਖ ਇਸ ਤਰ੍ਹਾਂ ਦੀ ਸਿੱਖੀ ਨੂੰ ਅਖਤਿਆਰ ਕਰੇਗਾ ਉਹ ਹੀ ਗੁਰੂ ਦੇ ਚਰਨਾ ਦਾ ਵਾਸੀ ਕਹਿਲਾਏਗਾ। ਗੁਰਮਤਿ ਦੀ ਹੀ ਰਹਿਤ ਰੱਖਣੀ ਅਤੇ ਆਪਣੇ ਗੁਰੂ ਤੋਂ ਬਿਨਾ ਹੋਰ ਕਿਸੇ ਦੀ ਸਿੱਖਿਆ ਨਹੀਂ ਅਪਣਾਉਣੀ।"[4]

## XI

ਗੁਰੂ ਗੋਬਿੰਦ ਸਿੰਘ ਪੋਹ ਸੁਦੀ ਸੱਤਵੀਂ ਸੰਮਤ 1723 ਬਿ. ਮੁਤਾਬਕ 26 ਦਸੰਬਰ 1666 ਈ. ਨੂੰ ਪਟਨਾ ਸਾਹਿਬ ਵਿਖੇ ਜਨਮੇ ਅਤੇ ਕੱਤਕ ਸੁਦੀ ਪੰਚਮੀ ਸੰਮਤ 1765 ਬਿ. ਮੁਤਾਬਕ 7 ਅਕਤੂਬਰ 1708 ਈ. ਵਿਚ ਜੋਤੀ-ਜੋਤ ਸਮਾਏ। ਇਸ ਤਰ੍ਹਾਂ ਉਨ੍ਹਾਂ ਨੇ 42 ਸਾਲ ਦੇ ਕਰੀਬ ਉਮਰ ਸਰੀਰਕ ਰੂਪ ਵਿਚ ਬਤੀਤ ਕੀਤੀ। 42 ਸਾਲ ਦੀ ਉਮਰ ਜੁਆਨ ਉਮਰ ਹੀ ਸਮਝੀ ਜਾਂਦੀ ਹੈ। ਇਤਨੀ ਛੋਟੀ ਉਮਰ ਵਿਚ ਹੀ ਉਹ ਇਤਨੀਆਂ ਪਰਾਪਤੀਆਂ ਕਰ ਗਏ ਸਨ ਕਿ ਵਿਅਕਤੀ ਹੈਰਾਨ ਰਹਿ ਜਾਂਦਾ ਹੈ। ਗੁਰੂ ਜੀ ਦਾ ਸੰਘਰਸ਼ ਸੱਚ ਦੀ ਪਰਾਪਤੀ ਲਈ ਅਤੇ ਜ਼ੁਲਮ ਦੇ ਖਿਲਾਫ਼ ਸੀ। ਅਜਿਹੇ ਸੰਘਰਸ਼ ਵਿਚ ਅਨੇਕਾਂ ਉਤਰਾਅ-ਚੜ੍ਹਾਅ ਆਉਂਦੇ ਰਹਿੰਦੇ ਹਨ ਪਰ ਸੱਚ ਦੀ ਰਾਖੀ ਲਈ ਜੂਝ ਰਿਹਾ ਨੇਤਾ ਇਨ੍ਹਾਂ ਉਤਰਾਵਾਂ-ਚੜ੍ਹਾਵਾਂ ਤੋਂ ਨਿਰਲੇਪ ਰਹਿੰਦਾ ਹੋਇਆ ਆਪਣੇ ਮਾਰਗ 'ਤੇ ਚਲਦਾ ਰਹਿੰਦਾ ਹੈ। ਅਜਿਹੇ ਨੇਤਾ ਨੂੰ ਨਾ ਉਸ ਦੇ ਉਤਰਾਅ ਡਰਾ ਸਕਦੇ ਹਨ ਅਤੇ ਨਾ ਹੀ ਕੋਈ ਹੋਰ ਔਕੜਾਂ। ਵਿਅਕਤੀ ਹਾਰ ਉਹ ਮੰਨਦਾ ਹੈ ਜਿਸ ਦੇ ਸਾਹਮਣੇ ਦੁਨਿਆਵੀ ਵਸਤਾਂ ਦੀ ਪਰਾਪਤੀ ਦਾ ਨਿਸ਼ਾਨਾ ਹੁੰਦਾ ਹੈ। ਦੁਨਿਆਵੀ ਵਸਤਾਂ ਦੀ ਪਰਾਪਤੀ ਕਰਨ ਵਾਲਾ ਵਿਅਕਤੀ ਇਕ ਵਾਰ ਹੀ ਹਾਰ ਜਾਣ ਨਾਲ ਨਫੇ ਨੁਕਸਾਨ ਦਾ ਹਿਸਾਬ ਕਿਤਾਬ ਕਰਨ ਲੱਗ ਪੈਂਦਾ ਹੈ। ਇਸ ਲਈ ਹਰ ਹਾਰ ਉਸ ਲਈ ਹਾਰ ਹੁੰਦੀ ਹੈ ਅਤੇ ਹਰ ਜਿੱਤ ਉਸ ਲਈ ਜਿੱਤ। ਜ਼ੁਲਮ ਦੇ ਖਿਲਾਫ਼ ਜੂਝਣਵਾਲਾ ਵਿਅਕਤੀ ਹਰ ਔਕੜ ਤੋਂ ਹੌਂਸਲਾ ਪਰਾਪਤ ਕਰਦਾ ਹੈ ਅਤੇ ਉਸ ਦੀ ਹਾਰ ਉਸ ਨੂੰ ਹੋਰ ਲੜਾਈ ਕਰਨ ਲਈ ਪਰੇਰਦੀ ਹੈ। ਅਜਿਹਾ ਹੀ ਸੰਘਰਸ਼ ਗੁਰੂ ਗੋਬਿੰਦ ਸਿੰਘ ਜੀ ਦਾ ਸੀ। ਉਨ੍ਹਾਂ ਨੇ ਕਈ ਵਾਰ ਆਨੰਦਪੁਰ ਸਾਹਿਬ ਨੂੰ ਛੱਡਿਆ ਸੀ ਪਰ ਇਸ ਤੋਂ ਉਹ ਹੌਂਸਲਾਹੀਣ ਨਹੀਂ ਹੋਏ ਸਗੋਂ ਹਰ ਵਾਰ ਜ਼ਿਆਦਾ ਤਾਕਤਵਰ ਹੋ ਕੇ ਵਾਪਸ ਆਉਂਦੇ ਰਹੇ। ਉਨ੍ਹਾਂ ਸਾਹਮਣੇ ਨਾ ਕੋਈ ਜ਼ਮੀਨ ਹੜੱਪਣ ਦਾ ਨਿਸ਼ਾਨਾ ਸੀ ਅਤੇ ਨਾ ਹੀ ਧਨ-ਦੌਲਤ ਇਕੱਠੀ ਕਰਨ ਦਾ। ਇਸ ਕਰਕੇ ਉਹ ਸਭ ਕੁਝ ਲੁਟਾ ਕੇ ਵੀ ਬਾਦਸ਼ਾਹਾਂ ਵਾਂਗ ਵਿਚਰਦੇ ਰਹਿੰਦੇ ਸਨ। ਉਨ੍ਹਾਂ ਦੇ ਜੀਵਨ ਦੀਆਂ ਸਫਲਤਾਵਾਂ ਉਨ੍ਹਾਂ ਦੀਆਂ ਜਿੱਤਾਂ ਵਿਚ ਨਹੀਂ ਦੇਖੀਆਂ ਜਾਣੀਆਂ ਚਾਹੀਦੀਆਂ ਅਤੇ ਨਾ ਹੀ ਉਨ੍ਹਾਂ ਦੀਆਂ ਹਾਰਾਂ ਵਿਚ ਉਨ੍ਹਾਂ ਦੀਆਂ ਅਸਫਲਤਾਵਾਂ। ਉਨ੍ਹਾਂ ਦੀ ਸਫਲਤਾ ਉਨ੍ਹਾਂ ਵੱਲੋਂ ਆਪਣਾ ਸੰਘਰਸ਼ ਲਗਾਤਾਰ ਜਾਰੀ ਰੱਖਣ ਦੇ ਰੂਪ ਵਿਚ ਦੇਖਣੀ ਚਾਹੀਦੀ ਹੈ। ਉਨ੍ਹਾਂ ਦਾ ਛੇੜਿਆ ਹੋਇਆ ਸੰਘਰਸ਼ ਨਾ ਹੀ ਤਾਂ ਆਨੰਦਪੁਰ ਸਾਹਿਬ ਨੂੰ ਖਾਲੀ ਕਰ ਜਾਣ ਨਾਲ ਸਮਾਪਤ ਹੋਇਆ ਸੀ ਅਤੇ ਨਾ ਹੀ ਉਨ੍ਹਾਂ ਦੇ ਜੋਤੀ-ਜੋਤ ਸਮਾ ਜਾਣ ਨਾਲ। ਇਹ ਜਾਰੀ ਸੀ ਅਤੇ ਉਨ੍ਹਾਂ ਦੀ ਮੌਤ ਦੇ ਬਾਅਦ ਵੀ ਜਾਰੀ ਸੀ। ਅਸਲ ਵਿਚ ਉਨ੍ਹਾਂ ਵੱਲੋਂ ਸਾਜਿਆ ਗਿਆ ਖਾਲਸਾ ਹੀ ਉਨ੍ਹਾਂ ਦਾ ਰੂਪ ਸੀ। ਜਦੋਂ ਤੱਕ ਖਾਲਸੇ ਨੇ ਵਿਚਰਨਾ ਹੈ ਉਦੋਂ ਤੱਕ ਹੀ ਉਨ੍ਹਾਂ ਵੱਲੋਂ ਸ਼ੁਰੂ ਕੀਤੇ ਗਏ ਸੰਘਰਸ਼ ਨੇ ਚੱਲਦੇ ਰਹਿਣਾ ਹੈ।

---

4. *ਬੰਸਾਵਲੀਨਾਮਾ*, ਚਰਣ 10ਵਾਂ, ਪੰਨੇ 189-90, ਬੰਦ 679-683.

ਗੁਰੂ ਗੋਬਿੰਦ ਸਿੰਘ ਜੀ ਨੇ ਬਹੁਤ ਹੀ ਸੰਕਟਮਈ ਸਮੇਂ ਵਿਚ ਗੁਰਗੱਦੀ ਦੀਆਂ ਜ਼ਿੰਮੇਵਾਰੀਆਂ ਸੰਭਾਲੀਆਂ ਸਨ। ਪਿਤਾ ਗੁਰੂ ਤੇਗ ਬਹਾਦੁਰ ਜੀ ਦੀ ਸ਼ਹਾਦਤ ਹੋ ਚੁੱਕੀ ਸੀ। ਔਰੰਗਜ਼ੇਬ ਦੇ ਰੂਪ ਵਿਚ ਸਮੇਂ ਦੀ ਹਕੂਮਤ ਸਿੱਖ ਸਮਾਜ ਨੂੰ ਕੁਚਲਣ 'ਤੇ ਤੁਲੀ ਪਈ ਸੀ। ਅਜਿਹਾ ਸਮਾਂ ਨਾ ਹੀ ਤਾਂ ਆਜ਼ਾਦੀ ਨਾਲ ਵਿਚਰਨ ਵਾਲਾ ਹੁੰਦਾ ਹੈ ਅਤੇ ਨਾ ਹੀ ਗੁਰਗੱਦੀ ਸੰਭਾਲ ਕੇ ਖੁਸ਼ੀਆਂ ਮਨਾਉਣ ਦਾ। ਇਹ ਸਮਾਂ ਤਾਂ ਉਭਰ ਰਹੇ ਸਿੱਖ ਸਮਾਜ ਨੂੰ ਹਕੂਮਤ ਦੀਆਂ ਕਹਿਰੀਆਂ ਨਜ਼ਰਾਂ ਤੋਂ ਬਚਾ ਕੇ ਰੱਖਣ ਦਾ ਸੀ ਜਿਹੜਾ ਕਿ ਗੰਭੀਰ ਸੋਚ ਦੀ ਅਤੇ ਗੰਭੀਰ ਅਮਲਾਂ ਦੀ ਮੰਗ ਕਰਦਾ ਸੀ। ਗੁਰੂ ਜੀ ਦੇ ਆਨੰਦਪੁਰ ਸਾਹਿਬ ਤੋਂ ਪਾਉਂਟਾ ਸਾਹਿਬ ਨੂੰ ਜਾਣ ਦੀ ਅਤੇ ਉਥੋਂ ਵਾਪਸ ਆਉਣ ਦੀ ਗੱਲ ਨੂੰ ਇਸੇ ਰੌਸ਼ਨੀ ਵਿਚ ਰੱਖ ਕੇ ਦੇਖਣਾ ਚਾਹੀਦਾ ਹੈ। ਗੁਰੂ ਜੀ ਨੇ ਆਪਣੇ ਸਮਾਜ ਦੀ ਅੰਦਰੂਨੀ ਸੁਤੰਤਰਤਾ ਨੂੰ ਵੀ ਕਾਇਮ ਰੱਖਿਆ ਸੀ ਅਤੇ ਆਪਣੇ ਵਿਰੋਧੀਆਂ ਦੇ ਦੰਦ ਖੱਟੇ ਕਰਕੇ ਆਪਣੀ ਤਾਕਤ ਦਾ ਸਿੱਕਾ ਵੀ ਜਮਾ ਕੇ ਰੱਖਿਆ ਸੀ। ਭੰਗਾਣੀ ਦੀ ਜਿੱਤ ਗੁਰੂ ਜੀ ਦੀ ਤਾਕਤ ਨੂੰ ਦਰਸਾਉਂਦੀ ਹੈ ਨਾ ਕਿ ਉਨ੍ਹਾਂ ਦੇ ਤਾਕਤ ਸਥਾਪਤ ਕਰਨ ਦੇ ਮਿਸ਼ਨ ਨੂੰ। ਇਸ ਜਿੱਤ ਤੋਂ ਬਾਅਦ ਉਹ ਪਾਉਂਟਾ ਸਾਹਿਬ ਨੂੰ ਸੁਤੰਤਰ ਖੇਤਰ ਦੇ ਤੌਰ 'ਤੇ ਵਿਕਸਤ ਕਰ ਸਕਦੇ ਸੀ ਪਰ ਉਨ੍ਹਾਂ ਨੇ ਉਸ ਨੂੰ ਤਿਆਗ ਕੇ ਆਨੰਦਪੁਰ ਸਾਹਿਬ ਵਿਖੇ ਆ ਕੇ ਰਹਿਣ ਨੂੰ ਹੀ ਤਰਜੀਹ ਦਿੱਤੀ।

ਸਿੱਖ ਧਰਮ ਦਾ ਮਿਸ਼ਨ ਵਿਅਕਤੀ ਦੇ ਸੁਤੰਤਰ ਵਿਅਕਤੀਤੱਵ ਨੂੰ ਸਥਾਪਤ ਕਰਨ ਦਾ ਸੀ। ਕੌਮੀ ਪੱਧਰ 'ਤੇ ਇਹੀ ਮਿਸ਼ਨ ਕੌਮ ਦੇ ਸੁਤੰਤਰ ਦਰਜੇ ਵਿਚ ਪਰਗਟ ਹੁੰਦਾ ਹੈ। ਨਾਦੌਣ ਦੀ ਲੜਾਈ ਕੌਮੀ ਪੱਧਰ ਦੇ ਸਵੈ-ਮਾਣ ਨੂੰ ਕਾਇਮ ਰੱਖਣ ਦੀ ਦਰਿੜ੍ਹਤਾ ਨੂੰ ਦਰਸਾਉਂਦੀ ਹੈ। ਮਸਲਾ ਕਾਂਗੜੇ ਦੇ ਰਾਜੇ ਦੇ ਸਵੈਮਾਣ ਦਾ ਸੀ। ਉੱਥੋਂ ਦਾ ਫ਼ੌਜਦਾਰ ਆਪਣੀ ਮਨਮਰਜ਼ੀ ਕਰਨ 'ਤੇ ਤੁਲਿਆ ਹੋਇਆ ਸੀ। ਕਾਂਗੜੇ ਦੇ ਰਾਜੇ ਭੀਮ ਚੰਦ ਨੇ ਗੁਰੂ ਜੀ ਨੂੰ ਮੱਦਦ ਲਈ ਬੇਨਤੀ ਕੀਤੀ ਅਤੇ ਗੁਰੂ ਜੀ ਨੇ ਇਹ ਮੱਦਦ ਡਟ ਕੇ ਕੀਤੀ। ਉਨ੍ਹਾਂ ਨੇ ਇਹ ਨਹੀਂ ਦੇਖਿਆ ਕਿ ਇਸ ਦੇ ਸਿੱਟੇ ਕੀ ਨਿਕਲਣਗੇ। ਉਨ੍ਹਾਂ ਦੇ ਸਾਹਮਣੇ ਇਕ ਸਿਧਾਂਤ ਨੂੰ ਕਾਇਮ ਰੱਖਣ ਦੀ ਇੱਛਾ ਸੀ। ਨਾਦੌਣ ਦੀ ਲੜਾਈ ਬਾਅਦ ਜੇ ਭੀਮ ਚੰਦ ਨੇ ਕਾਇਰਤਾ ਦਿਖਾ ਕੇ ਹਰਾਏ ਜਾ ਚੁੱਕੇ ਹਮਲਾਵਰ ਨਾਲ ਗੁਰੂ ਜੀ ਨੂੰ ਜਾਣੂ ਕਰਵਾਏ ਬਗੈਰ ਸੁਲਾਹ ਦੀ ਸੰਧੀ ਕਰ ਲਈ ਸੀ ਤਾਂ ਗੁਰੂ ਜੀ ਨੇ ਰਾਜਾ ਭੀਮ ਚੰਦ ਨੂੰ ਵੀ ਝੰਜੋੜਨ ਤੋਂ ਝਿਜਕ ਨਹੀਂ ਕੀਤੀ। ਅਲਸੂਨ ਪਿੰਡ ਵਿਚ ਸਥਿਤ ਉਸ ਦੀ ਸੈਨਿਕ ਛਾਉਣੀ ਨੂੰ ਖਦੇੜ ਦਿੱਤਾ ਸੀ। ਇਸ ਲੜਾਈ ਦੇ ਸਿੱਟੇ ਵਜੋਂ ਕਾਫ਼ੀ ਸਮਾਂ ਮੁਗ਼ਲ ਫ਼ੌਜਦਾਰਾਂ ਦੇ ਹਮਲਿਆਂ ਦੀ ਲੜੀ ਜਾਰੀ ਰਹੀ ਸੀ ਪਰ ਗੁਰੂ ਸਾਹਿਬ ਆਨੰਦਪੁਰ ਸਾਹਿਬ ਵਿਖੇ ਅਡੋਲ ਰਹੇ ਸਨ।

ਔਰੰਗਜ਼ੇਬ ਦੇ ਗੁਰੂ ਘਰ ਨਾਲ ਸੰਬੰਧ ਤਣਾਓ ਪੂਰਨ ਰਹੇ ਸਨ। ਗੁਰੂ ਤੇਗ ਬਹਾਦੁਰ ਜੀ ਦੀ ਸ਼ਹਾਦਤ ਉਸ ਦਾ ਬਹੁਤ ਵੱਡਾ ਵਾਰ ਸੀ ਜੋ ਉਸ ਨੇ ਸਿੱਖ ਸਮਾਜ ਉਪਰ ਕੀਤਾ ਸੀ। ਭਾਵੇਂ ਉਸ ਨੇ ਗੁਰੂ ਗੋਬਿੰਦ ਸਿੰਘ ਜੀ ਉਪਰ ਸਿੱਧਾ ਵਾਰ ਕੋਈ ਨਹੀਂ ਕੀਤਾ ਪਰ ਉਸ ਦੇ ਰਾਜ-ਕਾਲ ਵਿਚ ਗੁਰੂ ਜੀ ਨੂੰ ਸ਼ਾਂਤੀ ਵੀ ਕੋਈ ਨਹੀਂ ਮਿਲੀ। ਇਹ ਤੱਥ ਇਤਿਹਾਸ ਦੀ ਇਕ ਬਹੁਤ ਵੱਡੀ ਗੁੰਝਲ ਬਣਿਆ ਪਿਆ ਹੈ ਕਿ ਗੁਰੂ ਤੇਗ ਬਹਾਦੁਰ ਜੀ ਦੀ ਸ਼ਹਾਦਤ ਦੇ ਪਰਤੀਕਰੱਮ ਵਜੋਂ ਸਿੱਖ ਸਮਾਜ ਦੀ ਲੜਾਈ ਹੋਣੀ ਚਾਹੀਦੀ ਸੀ ਮੁਗ਼ਲ ਹਕੂਮਤ ਨਾਲ ਕਿਉਂਕਿ ਗੁਰੂ ਜੀ ਨੂੰ ਸ਼ਹੀਦ ਕਰਨ ਲਈ ਉਹ ਹੀ ਜ਼ਿੰਮੇਵਾਰ ਸੀ ਪਰ ਲੜਾਈ ਛਿੜ ਗਈ ਸੀ ਉਸੇ ਹੀ ਪਹਾੜੀ ਰਿਆਸਤ (ਕਹਿਲੂਰ) ਨਾਲ ਜਿਸ ਵਿਚ ਆਨੰਦਪੁਰ ਸਾਹਿਬ ਸਥਿਤ ਸੀ। ਇਹ ਰਿਆਸਤ ਹਿੰਦੂ ਰਾਜਪੂਤ ਰਾਜੇ ਦੀ ਸੀ। ਗੁਰੂ ਤੇਗ ਬਹਾਦੁਰ ਦੀ ਸ਼ਹਾਦਤ ਹਿੰਦੂ ਧਰਮ ਦੀ ਸੁਤੰਤਰਤਾ ਲਈ ਸੀ। ਇਸ ਲਈ ਹਿੰਦੂ ਸਮਾਜ ਦਾ ਅਤੇ ਹਿੰਦੂ

ਰਿਆਸਤਾਂ ਦਾ ਫਰਜ਼ ਬਣਦਾ ਸੀ ਕਿ ਉਹ ਸ਼ਹੀਦ ਗੁਰੂ ਦੇ ਵਾਰਸ ਨੂੰ ਪੂਰੀ ਮੱਦਦ ਦਿੰਦੀਆਂ। ਪਰ ਇਹ ਨਹੀਂ ਹੋਇਆ। ਪਹਿਲੀ ਲੜਾਈ ਹਿੰਦੂ ਰਾਜੇ ਨਾਲ ਹੀ ਹੋਈ। ਇਹ ਕੁਦਰਤ ਦੀ ਹੀ ਵਿਡੰਬਨਾ ਹੈ।

ਅਸਲ ਵਿਚ ਹਕੂਮਤ ਭਾਵੇਂ ਹਿੰਦੂ ਰਾਜਿਆਂ ਦੀ ਸੀ ਅਤੇ ਭਾਵੇਂ ਮੁਗ਼ਲਾਂ ਦੀ। ਨਿਸ਼ਾਨਾ ਦੋਹਾਂ ਦਾ ਹੀ ਸਾਂਝਾ ਸੀ। ਨਿਸ਼ਾਨਾ ਸੀ ਵਿਅਕਤੀ ਦੇ ਵਿਅਕਤੀਤੱਵ ਨੂੰ ਦਬਾ ਕੇ ਰੱਖਣ ਦਾ। ਸਿੱਖ ਧਰਮ ਨੇ ਵਿਅਕਤੀ ਦੇ ਵਿਅਕਤੀਤੱਵ ਨੂੰ ਸੁਤੰਤਰ ਰੂਪ ਵਿਚ ਉਭਾਰਨਾ ਸੀ। ਇਸ ਲਈ ਇਸ ਦਾ ਵਿਰੋਧ ਹਕੂਮਤ ਨੇ ਕਰਨਾ ਹੀ ਕਰਨਾ ਸੀ। ਇਸੇ ਵਿਰੋਧ ਵਿਚੋਂ ਹੀ ਭੰਗਾਣੀ ਅਤੇ ਨਾਦੌਣ ਦੀਆਂ ਲੜਾਈਆਂ ਹੋਈਆਂ ਸਨ। ਇਹ ਪਹਾੜੀ ਰਿਆਸਤਾਂ ਤਾਂ ਮੁਗ਼ਲ ਸਾਮਰਾਜ ਦੀਆਂ ਹੀ ਥੰਮੀਆਂ ਸਨ। ਇਸ ਕਰਕੇ ਰਾਸ਼ਟਰੀ ਪੱਧਰ 'ਤੇ ਮੁਗ਼ਲ ਹਕੂਮਤ ਹੀ ਜ਼ਿੰਮੇਵਾਰ ਸੀ। ਗੁਰੂ ਜੀ ਦਾ ਜੋ ਵੀ ਜਾਨੀ ਅਤੇ ਮਾਲੀ ਨੁਕਸਾਨ ਹੋਇਆ ਸੀ, ਭਾਵੇਂ ਉਹ ਪਹਾੜੀ ਰਾਜਿਆਂ ਵੱਲੋਂ ਕੀਤਾ ਗਿਆ ਸੀ ਜਾਂ ਮੁਗ਼ਲ ਅਧਿਕਾਰੀਆਂ ਵੱਲੋਂ, ਹੋਇਆ ਇਹ ਸਭ ਔਰੰਗਜ਼ੇਬ ਦੇ ਰਾਜ ਸਮੇਂ ਹੀ ਸੀ। *ਜ਼ਫ਼ਰਨਾਮੇ* ਦੇ ਵਿਸ਼ੇ ਤੋਂ ਭਾਵੇਂ ਇਹ ਗੱਲ ਪਰਗਟ ਹੁੰਦੀ ਹੈ ਕਿ ਔਰੰਗਜ਼ੇਬ ਅਤੇ ਗੁਰੂ ਜੀ ਵਿਚਕਾਰ ਖ਼ਤੋ-ਖ਼ਿਤਾਬਤ ਦਾ ਅਦਾਨ-ਪਰਦਾਨ ਹੁੰਦਾ ਸੀ ਪਰ ਇਸ ਦੇ ਬਾਵਜੂਦ ਵੀ ਗੁਰੂ ਜੀ ਦਾ ਜ਼ਬਰਦਸਤ ਨੁਕਸਾਨ ਹੋ ਗਿਆ ਸੀ। ਇਸ ਨੂੰ ਗੁਰੂ ਘਰ ਪਰਤੀ ਔਰੰਗਜ਼ੇਬ ਦੀ ਕਹਿਰੀ ਨਜ਼ਰ ਹੀ ਕਿਹਾ ਜਾ ਸਕਦਾ ਹੈ।

ਔਰੰਗਜ਼ੇਬ ਦੇ ਉਤਰਅਧਿਕਾਰੀ ਬਹਾਦੁਰ ਸ਼ਾਹ ਨੇ ਆਪਣੇ ਪਿਤਾ ਤੋਂ ਵੱਖਰਾ ਰਸਤਾ ਅਪਨਾਇਆ ਸੀ। ਉਸ ਨੇ ਬਾਦਸ਼ਾਹ ਬਣਨ ਤੋਂ ਢੇਰ ਸਮਾਂ ਪਹਿਲਾਂ ਹੀ, ਪੰਜਾਬ ਦੇ ਨਿਗਰਾਨ ਹੋਣ ਸਮੇਂ ਤੋਂ, ਗੁਰੂ ਗੋਬਿੰਦ ਸਿੰਘ ਜੀ ਨਾਲ ਸ਼ਰਧਾ ਭਾਵਨਾ ਵਾਲੀ ਮਿੱਤਰਤਾ ਰੱਖੀ ਹੋਈ ਸੀ। ਉਹ ਜਦੋਂ ਵੀ ਪੰਜਾਬ ਵਿਚ ਆਇਆ ਸੀ ਉਦੋਂ ਹੀ ਉਸ ਨੇ ਗੁਰੂ ਘਰ ਪਰਤੀ ਆਪਣੀ ਸ਼ਰਧਾ ਦਿਖਾਈ ਸੀ। ਉਸ ਦੀ ਫ਼ੌਜ ਵਿਚ ਇਕ ਸਿੱਖ ਟੁਕੜੀ ਵੀ ਸੀ ਜਿਸ ਦਾ ਜ਼ਿਕਰ ਗੁਰੂ ਜੀ ਦੇ ਇਕ ਹੁਕਮਨਾਮੇ ਵਿਚ ਵੀ ਮਿਲਦਾ ਹੈ। ਇਸੇ ਸਿੱਖ ਸੈਨਿਕ ਟੁਕੜੀ ਕਰਕੇ ਉਸ ਦਾ ਸੰਬੰਧ ਹਰ ਸਮੇਂ ਗੁਰੂ ਜੀ ਨਾਲ ਬਣਿਆ ਰਹਿੰਦਾ ਸੀ। 1698 ਈ. ਵਿਚ ਕਾਬਲ ਨੂੰ ਜਾਣ ਸਮੇਂ ਜਦੋਂ ਸ਼ਾਹਜ਼ਾਦਾ ਮੁਅੱਜ਼ਮ (ਬਹਾਦੁਰ ਸ਼ਾਹ) ਪੰਜਾਬ ਵਿਚੋਂ ਦੀ ਲੰਘ ਰਿਹਾ ਸੀ ਤਾਂ ਉਸ ਦੀ ਸੈਨਾ ਨੇ ਗੁਰੂ ਘਰ ਦੀਆਂ ਵਿਰੋਧੀ ਤਾਕਤਾਂ ਨੂੰ ਕੁਚਲ ਸੁੱਟਿਆ ਸੀ। 1699 ਈ. ਵਿਚ ਜਦੋਂ ਕਿ ਗੁਰੂ ਜੀ ਨੇ ਖਾਲਸੇ ਦੀ ਸਾਜਨਾ ਕੀਤੀ ਸੀ, ਪਹਾੜੀ ਰਾਜੇ ਪੂਰੀ ਤਰ੍ਹਾਂ ਕੁਚਲੇ ਪਏ ਸਨ। ਖਾਲਸੇ ਦੀ ਸਾਜਨਾ ਸਿੱਖ ਸਮਾਜ ਦੀ ਸੁਤੰਤਰ ਹੋਂਦ ਦਾ ਐਲਾਨ ਸੀ। ਇਸ ਸਮੇਂ ਗੁਰੂ ਜੀ ਦੀ ਤਾਕਤ ਕਹਿਲੂਰ ਰਿਆਸਤ ਵਿਚ ਪੂਰੀ ਤਰ੍ਹਾਂ ਜਮ ਚੁੱਕੀ ਸੀ। ਖਾਲਸੇ ਦੀ ਸਾਜਨਾ ਨੂੰ ਖਾਲਸਈ ਗਣਰਾਜ ਵਜੋਂ ਆਪਣੀ ਸੁਤੰਤਰ ਤਾਕਤ ਦੀ ਸਥਾਪਨਾ ਦਾ ਐਲਾਨ ਵੀ ਕਿਹਾ ਜਾ ਸਕਦਾ ਹੈ। ਇਸ ਦੇ ਨਾਲ ਹੀ ਖਾਲਸੇ ਦੀ ਸਾਜਨਾ ਇਕ ਸ਼ਰੇਣੀ-ਰਹਿਤ ਸਮਾਜ ਦੀ ਸਥਾਪਨਾ ਦਾ ਸਪਸ਼ਟ ਐਲਾਨ ਵੀ ਸੀ। ਇਸ ਰਾਹੀਂ ਜ਼ਮਹੂਰੀਅਤ ਦਾ ਸਿਧਾਂਤ ਵੀ ਪਰਚੱਲਤ ਹੋ ਗਿਆ ਸੀ।

ਖਾਲਸੇ ਦੀ ਸਾਜਨਾ, ਕਿਉਂਕਿ ਸਿੱਖ ਸੁਤੰਤਰਤਾ ਦਾ ਐਲਾਨ ਸੀ ਇਸ ਲਈ ਇਹ ਕਹਿਲੂਰ ਦੀ ਰਿਆਸਤ ਨੂੰ ਇਕ ਜ਼ਬਰਦਸਤ ਵੰਗਾਰ ਵੀ ਸੀ। ਆਨੰਦਪੁਰ ਸਾਹਿਬ ਵਿਚ ਕੇਸਰੀ ਨਿਸ਼ਾਨ ਲਹਿਰਾਉਂਦਾ ਸੀ, ਹਥਿਆਰਬੰਦ ਖਾਲਸਾ ਹਰ ਸਮੇਂ ਘੋੜ-ਸੁਆਰ ਹੋਇਆ ਰਹਿੰਦਾ ਸੀ, ਗੁਰੂ ਹੀ ਸਰਬਉਚ ਅਥਾਰਟੀ ਸੀ ਜਿਸ ਦੇ ਹੁਕਮ ਨੂੰ ਖਾਲਸਾ ਮੰਨਦਾ ਸੀ। ਸਵੇਰੇ-ਸ਼ਾਮ ਰਣਜੀਤ ਨਗਾਰਾ ਬਜਾਇਆ ਜਾਂਦਾ ਸੀ ਜਿਹੜਾ ਖਾਲਸੇ ਦੀਆਂ ਸੈਨਿਕ ਗਤੀ-ਵਿਧੀਆਂ ਦਾ ਸੂਚਕ ਸੀ। ਇਹ ਗੱਲਾਂ ਖਾਲਸੇ ਦੀ ਪਰੱਭੂਸੱਤਾ ਦੀਆਂ ਪਰਤੀਕ ਸਨ। ਇਸ ਤਰ੍ਹਾਂ ਆਨੰਦਪੁਰ ਸਾਹਿਬ ਵਿਖੇ ਅਤੇ ਨਾਲ ਲੱਗਦੇ ਪਿੰਡਾਂ ਵਿਚ ਕਹਿਲੂਰ ਦੇ ਰਾਜੇ ਦੀ ਸੱਤਾ ਖ਼ਤਮ ਹੋ ਕੇ ਰਹਿ ਗਈ ਸੀ। ਸਿੱਟਾ ਇਸ ਦਾ ਕਹਿਲੂਰ

ਦੇ ਰਾਜੇ ਅਤੇ ਖਾਲਸੇ ਵਿਚਕਾਰ ਇਕ ਨਾ ਮੁੱਕਣ ਵਾਲੀ ਲੜਾਈ ਸ਼ੁਰੂ ਹੋਣ ਵਿਚ ਨਿਕਲਿਆ।

ਕਹਿਲੂਰ ਦੀ ਇਕੱਲੀ ਸੈਨਾ ਖਾਲਸੇ ਦੇ ਸਾਹਮਣੇ ਕੋਈ ਤਾਕਤ ਨਹੀਂ ਰੱਖਦੀ ਸੀ। ਇੱਥੋਂ ਤੱਕ ਕਿ ਕਈ ਗੁਆਂਢੀ ਪਹਾੜੀ ਰਿਆਸਤਾਂ ਦੀਆਂ ਮਿਲਵੀਆਂ ਫ਼ੌਜਾਂ ਵੀ ਖ਼ਾਸਲੇ ਨੂੰ ਆਨੰਦਪੁਰ ਸਾਹਿਬ ਵਿਚੋਂ ਖੁਦੇੜ ਨਹੀਂ ਸਕੀਆਂ। ਖਾਲਸੇ ਨੇ ਸਭ ਨੂੰ ਪੂਰੀ ਸਫਲਤਾ ਸਹਿਤ ਪਛਾੜ ਦਿੱਤਾ ਸੀ। ਇਹ ਸਿਰਫ ਮੁਗ਼ਲ ਫ਼ੌਜਦਾਰਾਂ (ਸਰਹਿੰਦ ਅਤੇ ਜੰਮੂ) ਵੱਲੋਂ ਭੇਜੀ ਗਈ ਫ਼ੌਜ ਹੀ ਸੀ ਜਿਸ ਨੇ ਖਾਲਸੇ ਨੂੰ ਆਨੰਦਪੁਰ ਸਾਹਿਬ ਵਿਚੋਂ ਨਿਕਲਣ ਲਈ ਮਜ਼ਬੂਰ ਕਰ ਦਿੱਤਾ ਸੀ ਨਹੀਂ ਤਾਂ ਆਨੰਦਪੁਰ ਸਾਹਿਬ ਵਿਖੇ ਖਾਲਸਈ ਗਣਰਾਜ ਸਥਾਪਤ ਹੋਇਆ ਹੀ ਪਿਆ ਸੀ।

ਦਸੰਬਰ 1705 ਈ. ਵਿਚ ਖਾਲਸੇ ਨੇ ਆਨੰਦਪੁਰ ਸਾਹਿਬ ਨੂੰ ਖਾਲੀ ਕਰ ਦਿੱਤਾ ਸੀ। ਇਸ ਨੇ ਖ਼ਾਲਸੇ ਦੀ ਕਿਸਮਤ ਦਾ ਪਾਸਾ ਪਲਟ ਦਿੱਤਾ ਸੀ। ਜੋ ਤਾਕਤ ਆਨੰਦਪੁਰ ਸਾਹਿਬ ਵਿਖੇ ਸਥਾਪਤ ਹੋ ਗਈ ਸੀ ਉਹ ਖ਼ਤਮ ਕਰ ਦਿੱਤੀ ਗਈ ਸੀ। ਗੁਰੂ ਜੀ ਨੂੰ ਅਥਾਹ ਜਾਨੀ ਅਤੇ ਮਾਲੀ ਨੁਕਸਾਨ ਉਠਾ ਕੇ ਮਾਲਵੇ ਵੱਲ ਜਾਣਾ ਪਿਆ ਸੀ। ਭਾਵੇਂ ਮੁਕਤਸਰ ਦੀ ਲੜਾਈ ਪਿੱਛੋਂ ਗੁਰੂ ਜੀ ਦੀ ਤਾਕਤ ਮੁੜ ਤੋਂ ਫਿਰ ਸਥਾਪਤ ਹੋ ਗਈ ਸੀ ਪਰ ਇਹ ਬਹੁਤ ਹੀ ਥੋੜ੍ਹੇ ਸਮੇਂ ਲਈ ਸੀ। ਨੌ ਕੁ ਮਹੀਨਿਆਂ ਬਾਅਦ ਗੁਰੂ ਜੀ ਨੂੰ ਦੱਖਣ ਵੱਲ ਬਾਦਸ਼ਾਹ ਔਰੰਗਜ਼ੇਬ ਨਾਲ ਮੁਲਾਕਾਤ ਕਰਨ ਲਈ ਜਾਣਾ ਪਿਆ ਸੀ। ਇਹ ਜਾਣਾ ਐਸਾ ਮੰਦਭਾਗਾ ਸਾਬਤ ਹੋਇਆ ਸੀ ਕਿ ਗੁਰੂ ਸਾਹਿਬ ਮੁੜ ਕੇ ਪੰਜਾਬ ਵਿਚ ਆ ਹੀ ਨਹੀਂ ਸਕੇ ਸਨ। ਬੇਸ਼ੱਕ ਗੁਰੂ ਜੀ ਦੀ ਬਾਦਸ਼ਾਹ ਬਹਾਦੁਰ ਸ਼ਾਹ ਨਾਲ ਆਗਰੇ ਵਿਖੇ ਹੋਈ ਮੁਲਾਕਾਤ ਉਨ੍ਹਾਂ ਦੀ ਸ਼ਖ਼ਸੀਅਤ ਨੂੰ ਬਹੁਤ ਪਰਭਾਵਸ਼ਾਲੀ ਬਣਾ ਦਿੰਦੀ ਹੈ। ਇਹ ਵੀ ਯਕੀਨ ਕੀਤਾ ਜਾ ਸਕਦਾ ਹੈ ਕਿ ਜੇਕਰ ਗੁਰੂ ਜੀ ਦੀ ਉਮਰ ਕੁਝ ਲੰਮੀ ਹੁੰਦੀ ਤਾਂ ਇਸ ਮੁਲਾਕਾਤ ਨੇ ਬਹੁਤ ਅੱਛੇ ਸਿੱਟੇ ਦਿਖਾਉਣੇ ਸਨ। ਛੇਤੀ ਹੀ ਗੁਰੂ ਸਾਹਿਬ ਜੋਤੀ-ਜੋਤ ਸਮਾ ਗਏ ਸਨ। ਇਸ ਨਾਲ ਇਕ ਯੁੱਗ ਦੀ ਸਮਾਪਤੀ ਹੋ ਗਈ ਸੀ। ਬੇਸ਼ੱਕ ਗੁਰੂ ਜੀ ਤੋਂ ਪਿੱਛੋਂ ਬੰਦਾ ਸਿੰਘ ਬਹਾਦੁਰ ਦਾ ਯੁੱਗ ਇਕ ਬੇਮਿਸਾਲ ਹਥਿਆਰਦਬੰਦ ਸੰਘਰਸ਼ ਦਾ ਯੁੱਗ ਸੀ ਪਰ ਇਹ ਗੁਰੂ ਜੀ ਦੇ ਯੁੱਗ ਨਾਲੋਂ ਬਿਲਕੁਲ ਵੱਖਰਾ ਸੀ। ਗੁਰੂ ਜੀ ਬਾਦਸ਼ਾਹ ਤੋਂ ਵੀ ਉੱਚੀ ਸ਼ਖ਼ਸੀਅਤ ਦੇ ਮਾਲਕ ਸਨ। ਬੰਦਾ ਸਿੰਘ ਬਹਾਦੁਰ ਬਾਦਸ਼ਾਹ ਦੀਆਂ ਨਿਗਾਹਾਂ ਵਿਚ ਇਕ ਬਾਗ਼ੀ ਰਾਜਨੀਤਕ ਨੇਤਾ ਸੀ ਜਿਸ ਨੂੰ ਫੜਨ ਅਤੇ ਮਾਰਨ ਲਈ ਬਾਦਸ਼ਾਹ ਨੇ ਸਾਰੀ ਤਾਕਤ ਝੋਂਕ ਦਿੱਤੀ ਸੀ। ਗੁਰੂ ਜੀ ਦਾ ਉਹ ਸ਼ਰਧਾਲੂ ਵੀ ਸੀ ਅਤੇ ਸ਼ੁਭ-ਚਿੰਤਕ ਵੀ। ਇਸ ਕਰਕੇ ਗੁਰੂ ਜੀ ਵੱਲੋਂ ਖਾਲਸੇ ਦੀ ਸਜਨਾ ਕਰ ਲੈਣ ਦੇ ਬਾਵਜੂਦ ਵੀ ਅਤੇ ਸਮਕਾਲੀ ਹਕੂਮਤਾਂ ਨਾਲ ਹਥਿਆਰਬੰਦ ਟੱਕਰ ਲੈਣ ਦੇ ਬਾਵਜੂਦ ਵੀ ਉਹ (ਬਾਦਸ਼ਾਹ) ਗੁਰੂ ਜੀ ਪਰਤੀ ਸ਼ਰਧਾਵਾਨ ਸੀ।

ਗੁਰੂ ਸਾਹਿਬ 42 ਸਾਲ ਦੀ ਛੋਟੀ ਜਿਹੀ ਉਮਰ ਵਿਚ ਹੀ ਖਾਲਸੇ ਲਈ ਅਨੇਕਾਂ ਮੀਲ-ਪੱਥਰ ਕਾਇਮ ਕਰ ਗਏ ਸਨ। ਜੋ ਸੰਘਰਸ਼ ਉਨ੍ਹਾਂ ਨੇ ਖਾਲਸੇ ਦੀ ਸਾਜਨਾ ਕਰਨ ਲਈ ਛੇੜਿਆ ਸੀ ਉਹ ਉਸ ਸਮੇਂ ਤੱਕ ਲਗਾਤਾਰ ਚਲਦਾ ਰਿਹਾ ਸੀ ਜਦੋਂ ਤੱਕ ਪੰਜਾਬ ਦੀ ਧਰਤੀ 'ਤੇ ਖਾਲਸੇ ਦਾ ਰਾਜ ਸਥਾਪਤ ਨਹੀਂ ਸੀ ਹੋ ਗਿਆ। ਇਸ ਕਰਕੇ ਗੁਰੂ ਗੋਬਿੰਦ ਸਿੰਘ ਜੀ ਦੀ ਸਫਲਤਾ ਉਨ੍ਹਾਂ ਦੇ ਸਿਧਾਂਤਾਂ, ਉਦੇਸ਼ਾਂ ਅਤੇ ਉਨ੍ਹਾਂ ਦੀ ਦਰਿੜ੍ਹਤਾ ਵਿਚੋਂ ਪਰਖੀ ਜਾਣੀ ਚਾਹੀਦੀ ਹੈ। ਉਨ੍ਹਾਂ ਨੇ ਸਿੱਖ ਸਮਾਜ ਨੂੰ ਇਕ ਕੌਮ ਦੇ ਤੌਰ 'ਤੇ ਖੜਾ ਕਰ ਦਿੱਤਾ ਸੀ। ਸਿੱਖਾਂ ਦੀ ਇਹ ਕੌਮੀ ਭਾਵਨਾ ਇਤਨੀ ਪੱਕੀ ਸੀ ਕਿ ਉਹ ਆਪਣੇ ਹਰ ਸਾਥੀ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਚੇਹਰਾ ਹੀ ਦੇਖਦੇ ਸਨ। ਖਾਲਸੇ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਰੂਪ ਮੰਨਣਾ ਹੀ ਇਸ ਕੌਮੀ ਭਾਵਨਾ ਦਾ ਸਭ ਤੋਂ ਵੱਡਾ ਸਬੂਤ ਹੈ। ਇਹੀ ਸਭ ਤੋਂ ਵੱਡੀ ਪਰਾਪਤੀ ਹੈ ਜੋ ਗੁਰੂ ਜੀ ਨੇ 42 ਸਾਲਾਂ ਦੀ ਉਮਰ ਵਿਚ ਪਰਾਪਤ ਕਰ ਕੇ ਦਿਖਾ ਦਿੱਤੀ ਸੀ।

## ਅੰਤਿਕਾ 1

# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## I

*ਗੁਰੂ ਗ੍ਰੰਥ ਸਾਹਿਬ* ਆਧੁਨਿਕ ਸਮੇਂ ਦਾ ਅਤਿਅੰਤ ਅਹਿਮ ਧਾਰਮਿਕ ਗ੍ਰੰਥ ਹੈ। ਇਹ ਸਿੱਖ ਕੌਮ ਦਾ ਆਤਮਿਕ ਗੁਰੂ ਹੈ ਅਤੇ ਮਨੁੱਖੀ ਭਾਈਚਾਰੇ ਦੇ ਰੋਜ਼ਾਨਾ ਦੇ ਜੀਵਨ ਵਿਚ ਮਾਰਗ-ਦਰਸ਼ਨ ਕਰਨ ਵਾਲਾ ਗ੍ਰੰਥ ਹੈ। ਇਸ ਦਾ ਸੰਦੇਸ਼ ਸਮੁੱਚੀ ਮਨੁੱਖਤਾ ਲਈ ਹੈ। ਇਹ ਇਕ ਪਰਮਾਤਮਾ ਦੇ ਸਿਮਰਨ ਕਰਨ ਦਾ ਅਤੇ ਬਰਾਬਰੀ ਵਾਲੇ ਮਨੁੱਖੀ ਭਾਈਚਾਰੇ ਨੂੰ ਸਥਾਪਤ ਕਰਨ ਦਾ ਸੰਦੇਸ਼ ਦਿੰਦਾ ਹੈ। ਇਸ ਨੂੰ ਊਚ ਤੋਂ ਊਚ ਅਤੇ ਨੀਚ ਤੋਂ ਨੀਚ ਵੀ ਪੜ੍ਹ ਸਕਦਾ ਹੈ। ਇਹ ਜਨਸਾਧਾਰਨ ਦੀ ਆਪਣੀ ਬੋਲੀ ਵਿਚ ਹੈ ਅਤੇ ਜਨਸਾਧਾਰਣ ਨੂੰ ਨਿਰਭਓ ਅਤੇ ਨਿਰਵੈਰ ਹੋ ਕੇ ਸੁਤੰਤਰ ਰੂਪ ਵਿਚ ਜੀਵਨ ਜੀਣ ਦਾ ਸਬਕ ਦਿੰਦਾ ਹੈ।

ਲੇਕਿਨ ਇਤਨੇ ਮਹਾਨ ਅਤੇ ਪਵਿੱਤਰ ਗ੍ਰੰਥ ਦਾ ਇਤਿਹਾਸ ਲਿਖਣ ਲਈ ਸਾਡੇ ਪਾਸ ਭਰੋਸੇਯੋਗ ਸਰੋਤਾਂ ਦੀ ਬਹੁਤ ਵੱਡੀ ਕਮੀ ਹੈ। ਜਿੰਨੀਆਂ ਵੀ ਲਿਖਤਾਂ ਵਿਚ *ਗੁਰੂ ਗ੍ਰੰਥ ਸਾਹਿਬ* ਦੀ ਸੰਪਾਦਨ ਕਿਰਿਆ ਦਾ ਜਿਸ ਤਰ੍ਹਾਂ ਜ਼ਿਕਰ ਆਇਆ ਹੈ ਉਹ ਮੰਨਣਯੋਗ ਨਹੀਂ ਹੈ। ਸੰਪਾਦਨ ਕਿਰਿਆ ਨਾਲ ਸੰਬੰਧਤ ਘਟਨਾਵਾਂ ਇਸ ਤਰ੍ਹਾਂ ਦੀਆਂ ਦਿੱਤੀਆਂ ਹੋਈਆਂ ਹਨ ਜਿਹੜੀਆਂ ਨਾ ਹੀ ਇਤਿਹਾਸ ਦਾ ਤੱਥ ਬਣ ਸਕਦੀਆਂ ਹਨ ਅਤੇ ਨਾ ਹੀ ਤਰਕ ਸੰਗਤ ਹਨ। *ਗੁਰੂ ਗ੍ਰੰਥ ਸਾਹਿਬ* ਦੇ ਵਿਚ ਅੰਦਰੂਨੀ ਤੌਰ ਤੇ ਇਸ ਵਿਧੀ ਜਾਂ ਕਾਰਜ ਬਾਰੇ ਕੋਈ ਵੀ ਸਿੱਧੀ ਜਾਣਕਾਰੀ ਨਹੀਂ ਹੈ। ਹਾਂ ਗੁਰਬਾਣੀ ਵਿਚੋਂ ਅਸਿੱਧੇ ਢੰਗ ਨਾਲ ਜ਼ਰੂਰ ਕੁਝ ਨਾ ਕੁਝ ਜਾਣਕਾਰੀ ਲਈ ਜਾ ਸਕਦੀ। *ਗੁਰੂ ਗ੍ਰੰਥ ਸਾਹਿਬ* ਨਾਲ ਸੰਬੰਧਤ ਮੁਢਲੀਆਂ ਲਿਖਤਾਂ ਮੁੱਖ ਤੌਰ 'ਤੇ ਪੰਜਾਬੀ ਵਿਚ ਹਨ ਅਤੇ ਕੁਝ ਕੁ ਅੰਗਰੇਜ਼ੀ ਵਿਚ ਹਨ। ਫਾਰਸੀ ਦੀਆਂ ਲਿਖਤਾਂ ਵਿਚ ਇਸ ਬਾਰੇ ਕੋਈ ਵੀ ਜਾਣਕਾਰੀ ਨਹੀਂ ਹੈ।

ਗੁਰਮੁੱਖੀ ਦੀਆਂ ਮੁੱਢਲੀਆਂ ਲਿਖਤਾਂ ਵਿਚ ਭਾਵੇਂ ਬੜੇ ਵਿਸਥਾਰ ਨਾਲ *ਗੁਰੂ ਗ੍ਰੰਥ ਸਾਹਿਬ* ਦੀ ਸੰਪਾਦਨ-ਕਿਰਿਆ ਬਾਰੇ ਲਿਖਿਆ ਗਿਆ ਹੈ ਪਰ ਇਹ ਸਾਰਾ ਵਿਸਥਾਰ ਕਿਸੇ ਵੀ ਤਰ੍ਹਾਂ ਇਤਿਹਾਸਕ ਤੌਰ ਤੇ ਸੱਚ ਸਾਬਤ ਨਹੀਂ ਹੋ ਰਿਹਾ। ਭਾਈ ਗੁਰਦਾਸ ਜੀ, ਜਿਹੜੇ ਕਿ ਖੁਦ *ਗੁਰੂ ਗ੍ਰੰਥ ਸਾਹਿਬ* ਦੀ ਬੀੜ ਨੂੰ ਲਿਖਣ ਵਾਲੇ ਸਨ, ਨੇ ਆਪਣੀਆਂ ਵਾਰਾਂ ਤੇ ਕਬਿੱਤਾਂ ਵਿਚ ਇਸ ਬਾਰੇ ਜਾਣਕਾਰੀ ਨਹੀਂ ਦਿੱਤੀ। ਗੁਰਮੁਖੀ ਦੀ ਜਿਹੜੀ ਸਭ ਤੋਂ ਪਹਿਲੀ ਲਿਖਤ ਵਿਚ *ਗੁਰੂ ਗ੍ਰੰਥ ਸਾਹਿਬ* ਦੀ ਸੰਪਾਦਨਾ ਦਾ ਬਿਰਤਾਂਤ ਦਿੱਤਾ ਗਿਆ ਹੈ ਉਹ ਵੈਸੇ ਹੀ ਆਪਣੇ ਲਿਖਣਕਾਲ ਦੀ ਪਰਮਾਣੀਕਤਾ ਨਹੀਂ ਰੱਖਦੀ। ਇਹ *ਗੁਰਬਿਲਾਸ ਛੇਵੀਂ ਪਾਤਸ਼ਾਹੀ* ਹੈ। ਨਾ ਇਸ ਦੇ ਰਚਨਕਾਲ ਬਾਰੇ ਭਰੋਸੇਯੋਗਤਾ ਹੈ ਅਤੇ ਨਾ ਹੀ

ਇਸ ਦੇ ਲੇਖਕ ਬਾਰੇ। ਇਸ ਦਾ ਲੇਖਕ ਭਗਤ ਸਿੰਘ ਨੂੰ ਵੀ ਮੰਨਿਆ ਗਿਆ ਹੈ ਅਤੇ ਕਵੀ ਸੋਹਨ ਨੂੰ ਵੀ। ਇਸ ਪੁਸਤਕ ਦੀ ਆਪਣੀ ਅੰਦਰਲੀ ਗਵਾਹੀ ਅਨੁਸਾਰ ਇਹ 1718 ਈ. ਦੀ ਲਿਖਤ ਹੈ ਪਰ ਇਸ ਵਿਚ ਵੇਰਵੇ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੇ ਵੀ ਹਨ।[1] ਇਹ ਤਾਂ ਗੱਲ ਮੰਨੀ ਜਾ ਸਕਦੀ ਹੈ ਕਿ ਪਿਛਲੇਰੇ ਸਮੇਂ ਦੇ ਵੇਰਵੇ ਕਿਸੇ ਨੇ ਪਿੱਛੋਂ ਜੋੜ ਦਿੱਤੇ ਹੋਣੇ ਨੇ ਪਰ ਇਹ ਕਿਵੇਂ ਮੰਨਿਆ ਜਾਵੇ ਕਿ *ਗੁਰੂ ਗ੍ਰੰਥ ਸਾਹਿਬ* ਦਾ ਬਿਰਤਾਂਤ ਪਹਿਲੇ ਸਮੇਂ ਦਾ ਲਿਖਿਆ ਹੋਇਆ ਹੈ ਜਾਂ ਪਿੱਛੋਂ ਦਾ ? ਪਰ ਜੋ ਵੀ ਬਿਰਤਾਂਤ ਦਿੱਤਾ ਗਿਆ ਹੈ ਉਸ ਵਿਚੋਂ ਸਿਰਫ ਦੋ ਗੱਲਾਂ ਹੀ ਮੰਨਣਯੋਗ ਹਨ। ਇਕ ਤਾਂ ਸੰਪਾਦਨਾ ਦੇ ਸੰਮਤ ਦੀ ਅਤੇ ਦੂਸਰੇ ਉਸ ਅਸਥਾਨ ਦੀ ਜਿਥੇ ਬੈਠ ਕੇ ਸੰਪਾਦਨਾ ਕੀਤੀ ਜਾ ਰਹੀ ਸੀ। ਬਾਕੀ ਦਾ ਜੋ ਵਿਸਥਾਰ ਹੈ ਗੁਰੂ ਅਰਜਨ ਦੇਵ ਜੀ ਵਲੋਂ ਬਾਣੀ ਇਕੱਠੀ ਕਰਨ ਦਾ ਅਤੇ ਵੱਖ-ਵੱਖ ਥਾਵਾਂ ਤੇ ਜਾਣ ਦਾ ਜਾਂ ਵਿਅਕਤੀਆਂ ਨੂੰ ਮਿਲਣ ਆਦਿ ਦਾ, ਇਹ ਸਭ ਤਰਕ-ਰਹਿਤ ਹੈ। ਇਸ ਤੋਂ ਪਿੱਛੋਂ ਦੀਆਂ ਸਾਰੀਆਂ ਗੁਰਮੁਖੀ ਲਿਖਤਾਂ ਵਿਚ, ਭਾਵੇਂ ਸੰਖੇਪ ਤੌਰ ਤੇ, ਭਾਵੇਂ ਵਿਸਥਾਰ ਵਿਚ, ਇਸੇ ਹੀ ਕਿਸਮ ਦਾ ਬਿਰਤਾਂਤ ਹੈ। ਕੁਝ ਇੱਕਾ-ਦੁੱਕਾ ਗੱਲਾਂ ਦਾ ਜ਼ਰੂਰ ਵਖਰੇਵਾਂ ਹੈ।

ਦੂਜੀ ਲਿਖਤ ਕੇਸਰ ਸਿੰਘ ਛਿੱਬਰ ਦੀ ਹੈ ਜੋ 1769 ਈ. ਦੀ ਹੈ। ਇਸ ਦਾ ਨਾਂ ਹੈ '*ਬੰਸਾਵਲੀਨਾਮਾ ਦਸਾਂ ਗੁਰੂਆਂ ਕਾਂ*'। ਇਸ ਵਿਚ ਭਾਵੇਂ *ਗੁਰੂ ਗ੍ਰੰਥ ਸਾਹਿਬ* ਦੀ ਸੰਪਾਦਨਾ ਦਾ ਕੋਈ ਬਿਰਤਾਂਤ ਨਹੀਂ ਦਿੱਤਾ ਗਿਆ ਪਰ ਇਹ ਜਾਣਕਾਰੀ ਜ਼ਰੂਰ ਦਿੱਤੀ ਗਈ ਹੈ ਕਿ ਸਿੱਖ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਤਮ ਸਮੇਂ ਦੀ ਗਲਬਾਤ ਸਮੇਂ ਪੁੱਛਦੇ ਹਨ ਕਿ ਆਪ ਜੀ ਦੇ ਪਿੱਛੋਂ ਸਿੱਖ ਸੰਗਤਾਂ ਕਿਸ ਦੇ ਹਵਾਲੇ ਹੋਣਗੀਆਂ ? ਗੁਰੂ ਜੀ ਨੇ ਹੁਕਮ ਦਿਤਾ ਕਿ '*ਗੁਰੂ ਗ੍ਰੰਥ ਸਾਹਿਬ* ਸਿੱਖ ਸੰਗਤਾਂ ਦਾ ਗੁਰੂ ਹੋਵੇਗਾ; ਸੰਗਤਾਂ ਅਕਾਲ ਪੁਰਖ ਦਾ ਸਹਾਰਾ ਪਰਾਪਤ ਕਰਨ; ਖਾਲਸਾ ਖੁਦ ਗੁਰੂ ਹੈ। ਇਸ ਨੂੰ ਮਾਤਾ ਸਾਹਿਬ ਕੌਰ ਦੀ ਗੋਦ ਵਿਚ ਪਾ ਦਿਤਾ ਹੈ। ਸਭ ਨੇ ਆਪਸ ਵਿਚ ਪਿਆਰ ਕਰਨਾ; ਸ਼ਬਦ ਦੀ ਖੋਜ ਕਰਨੀ ਅਤੇ *ਗੁਰੂ ਗ੍ਰੰਥ ਸਾਹਿਬ* ਤੋਂ ਸਿੱਖਿਆ ਪਰਾਪਤ ਕਰਨੀ।'

*ਦੁਇ ਜਾਮ ਰਾਤਿ ਗਈ ਤਾਂ ਕੁਸਾ ਬਿਛਵਾਈ ॥*
*ਸਿਖਾਂ ਹਥਿ ਜੋੜ ਕਰ ਬਿਨਤੀ ਪੁਛਾਈ ॥*
*ਗਰੀਬ ਨਿਵਾਜ ਸਿਖ ਸੰਗਤਿ ਹੈ ਤੇਰੀ ਇਸ ਦਾ ਕੀ ਹਬਾਲੁ ॥*
*ਬਚਨ ਕੀਤਾ ਗ੍ਰੰਥ ਹੈ ਗੁਰੂ ਲੜ ਪਕੜੋ ਅਕਾਲ ॥*
*ਗੁਰੂ ਹੈ ਖਾਲਸਾ ਖਾਲਸਾ ਹੈ ਗੁਰੂ ॥*
*ਗੋਦੀ ਸ੍ਰੀ ਸਾਹਿਬ ਦੇਵੀ ਮਾਤਾ ਦੀ ਪਾਏ ਭਜਨ ਕੀਤਾ ਸੁਰੂ ॥*
*ਆਪਸ ਵਿਚਿ ਕਰਨਾ ਪਿਆਰੁ ਪੰਥ ਦੇ ਵਾਧੇ ਨੂੰ ਲੋਚਨਾ ॥*
*ਆਗਿਆ ਗ੍ਰੰਥ ਸਾਹਿਬ ਦੀ ਕਰਨੀ ਸ਼ਬਦ ਦੀ ਖੋਜਨਾ ॥*[2]

ਸਰੂਪ ਦਾਸ ਭੱਲਾ ਦੀ ਲਿਖਤ ਮਹਿਮਾ ਪ੍ਰਕਾਸ਼ (ਕਵਿਤਾ) 1776 ਈ. ਦੀ ਲਿਖਤ ਹੈ ਇਸ

---

1. ਦੇਖੋ, *ਗੁਰਬਿਲਾਸ ਛੇਵੀਂ ਪਾਤਸਾਹੀ*, ਕ੍ਰਿਤ ਭਗਤ ਸਿੰਘ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1997, ਪੰਨੇ 3-5; *ਗੁਰਬਿਲਾਸ ਛੇਵੀਂ ਪਾਤਸ਼ਾਹੀ ਅਰਥਾਤ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਕਾ ਜੀਵਨ ਚਰਿੱਤ੍ਰ*, ਭਾਸ਼ਾ ਵਿਭਾਗ, ਪਟਿਆਲਾ, 1970.
2. *ਪਰਖ* (ਸੰਪਾਦਕ ਰਤਨ ਸਿੰਘ ਜੱਗੀ), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1972, ਪੰਨੇ 163-164.

ਵਿਚ ਗੁਰਬਿਲਾਸ ਪਾਤਸ਼ਾਹੀ ਛੇਵੀਂ ਵਾਲਾ ਹੀ ਬਿਰਤਾਂਤ ਗੈਰ-ਜ਼ਰੂਰੀ ਤੌਰ ਤੇ ਵਧਾਇਆ ਹੋਇਆ ਹੈ। ਬਹੁਤ ਥੋੜੀ ਜਾਣਕਾਰੀ ਪਰਮਾਣੀਕ ਹੈ। ਭਾਈ ਸੰਤੋਖ ਸਿੰਘ ਨੇ ਵੀ *ਸ੍ਰੀ ਗੁਰੂ ਪ੍ਰਤਾਪਿ ਸੂਰਜ ਗ੍ਰੰਥ* ਵਿਚ ਪਹਿਲੀਆਂ ਹੀ ਗੱਲਾਂ ਨੂੰ ਬਹੁਤ ਹੀ ਜ਼ਿਆਦਾ ਵਿਸਥਾਰ ਵਿਚ ਵਰਨਣ ਕੀਤਾ ਹੈ ਜਿਹੜੀਆਂ ਕਿ ਇਤਿਹਾਸਕ ਤੱਥ ਬਣਨ ਵਿਚ ਕਿਸੇ ਵੀ ਤਰ੍ਹਾਂ ਪਰਵਾਨ ਨਹੀਂ ਚੜ੍ਹ ਸਕਦੀਆਂ। ਫਿਰ ਵੀ ਕੁਝ ਇਕ ਗੱਲਾਂ ਐਸੀਆਂ ਹਨ ਜਿਹੜੀਆਂ ਕਿ ਇਤਿਹਾਸਕ ਤੌਰ ਤੇ ਨਵੀਂ ਜਾਣਕਾਰੀ ਦਿੰਦੀਆਂ ਹਨ। ਇਸ ਵਿਚ ਸੰਪਾਦਨਾ ਕਰਨ ਦੀ ਮਿਤੀ ਪੂਰੇ ਵਿਸਥਾਰ ਵਿਚ ਦਿੱਤੀ ਗਈ ਹੈ। ਭਾਵ ਕਿ "ਸੰਮਤ 1661 ਬਿ. ਭਾਦੋਂ ਸੁਦੀ ਏਕਮ ਨੂੰ *ਗੁਰੂ ਗ੍ਰੰਥ ਸਾਹਿਬ* ਲਿਖ ਕੇ ਸੰਪੂਰਨ ਕੀਤਾ।"

> ਸੰਮਤ ਸੋਲਹਿ ਸੈ ਇਕ ਸਾਠਹਿ ਭਾਦਵ ਕੀ ਸੁਦੀ ਏਕਮ ਜਾਨੋ ॥
> ਗ੍ਰੰਥ ਸਮਾਪਤ ਸ੍ਰੀ ਗੁਰ ਕੀਨ ਮਹਾਂ ਉਤਸ਼ਾਹ ਗੁਰੂ-ਘਰ ਜਾਨੋ ॥[3]

ਇਸ ਦੇ ਨਾਲ ਹੀ ਇਕ ਨਵੀਂ ਗੱਲ ਇਹ ਵੀ ਦੱਸੀ ਗਈ ਹੈ ਕਿ ਗੁਰੂ ਅਰਜਨ ਦੇਵ ਜੀ ਦੀ ਆਪਣੀ ਇੱਛਾ ਸਿੱਖ ਸੰਗਤਾਂ ਨੂੰ ਉਨ੍ਹਾਂ ਦਾ ਆਪਣਾ ਗ੍ਰੰਥ ਉਨ੍ਹਾਂ ਦੀ ਆਪਣੀ ਬੋਲੀ ਵਿਚ ਅਤੇ ਗੁਰੂਆਂ ਦੁਆਰਾ ਪਰਚੱਲਤ ਕੀਤੀ ਗਈ ਗੁਰਮੁਖੀ ਲਿਪੀ ਵਿਚ ਦੇਣ ਦੀ ਸੀ ਤਾਂ ਕਿ ਉਹ ਵੀ ਸੰਸਕਰਿਤ ਅਤੇ ਫਾਰਸੀ ਦੇ ਵਿਦਵਾਨਾਂ ਦੇ ਬਰਾਬਰ ਆਪਣੀ ਵਿਚਾਰਧਾਰਾ ਨੂੰ ਪਰਚਾਰ ਸਕਣ ਤੇ ਵਿਆਖਿਆ ਕਰ ਸਕਣ। ਭਾਈ ਸੰਤੋਖ ਸਿੰਘ ਨੇ ਇਹ ਵੀ ਲਿਖਿਆ ਹੈ ਕਿ ਆਖਰ ਇਕ ਦਿਨ ਗੁਰਮੁਖੀ ਲਿਪੀ ਦੇ ਰੂਪ ਵਿਚ ਪੰਜਾਬੀ ਬੋਲੀ ਵੀ ਸੰਸਕਰਿਤ ਅਤੇ ਫਾਰਸੀ ਬੋਲੀਆਂ ਉਪਰ ਇਸ ਤਰ੍ਹਾਂ ਫੈਲ ਜਾਵੇਗੀ ਜਿਵੇਂ ਪਾਣੀ ਦੇ ਉਪਰ ਤੇਲ ਦੀ ਚਿਕਨਾਈ ਫੈਲ ਜਾਂਦੀ ਹੈ।[4] ਗਯਾਨੀ ਗਯਾਨ ਸਿੰਘ ਦੀਆਂ ਲਿਖਤਾਂ *ਸ੍ਰੀ ਗੁਰੂ ਪੰਥ ਪ੍ਰਕਾਸ਼* ਅਤੇ *ਤਵਾਰੀਖ ਗੁਰੂ ਖਾਲਸਾ* ਕਰੱਮਵਾਰ 1889 ਅਤੇ 1891 ਈ. ਦੀਆਂ ਹਨ। ਪਹਿਲੀ ਬਹੁਤ ਉੱਚ-ਪੱਧਰ ਦੀ ਕਵਿਤਾ ਵਿਚ ਹੈ ਦੂਜੀ ਇਕ ਦਮ ਠੇਠ ਪੰਜਾਬੀ ਵਾਰਤਕ ਵਿਚ। ਦੋਵਾਂ ਵਿਚ ਹੀ ਲੇਖਕ ਨੇ *ਗੁਰੂ ਗ੍ਰੰਥ ਸਾਹਿਬ* ਦੀ ਸੰਪਾਦਨਾ ਅਤੇ ਪਰਕਾਸ਼ ਬਾਰੇ ਸੰਖੇਪ ਵਿਚ ਲਿਖਿਆ ਹੈ। ਜਾਣਕਾਰੀ ਸਾਰੀ ਪਹਿਲੇ ਲੇਖਕਾਂ ਤੋਂ ਹੀ ਲਈ ਗਈ ਹੈ।

ਇਸ ਤੋਂ ਬਾਅਦ ਜਿੰਨੇ ਵੀ ਲੇਖਕਾਂ ਨੇ ਸਿੱਖ ਇਤਿਹਾਸ (ਗੁਰੂ ਕਾਲ) ਬਾਰੇ ਲਿਖਿਆ ਹੈ ਉਨ੍ਹਾਂ ਸਭ ਨੇ ਇਨ੍ਹਾਂ ਪਹਿਲੇ ਹੀ ਲੇਖਕਾਂ ਤੋਂ ਜਾਣਕਾਰੀ ਲੈ ਕੇ ਠੇਠ ਵਾਰਤਕ ਜਾਂ ਕਵਿਤਾ ਵਿਚ *ਗੁਰੂ ਗ੍ਰੰਥ ਸਾਹਿਬ* ਬਾਰੇ ਨੋਟ ਲਿਖੇ ਹਨ। ਪਰ ਕਿਸੇ ਵੀ ਇਤਿਹਾਸਕਾਰ ਨੇ ਇਕੱਲੇ *ਗੁਰੂ ਗ੍ਰੰਥ ਸਾਹਿਬ* ਦੀ ਵਿਸਥਾਰ ਰੂਪ ਵਿਚ ਜਾਣਕਾਰੀ ਦੇਣ ਵਾਲੀ ਕੋਈ ਲਿਖਤ ਨਹੀਂ ਲਿਖੀ। ਭਾਵ ਕਿ *ਗੁਰਬਿਲਾਸ ਪਾਤਸ਼ਾਹੀ ਛੇਵੀਂ* (1718 ਈ.) ਤੋਂ ਲੈ ਕੇ ਗਯਾਨੀ ਗਯਾਨ ਸਿੰਘ (1891) ਤੱਕ ਜੋ ਵੀ ਕੁਝ *ਗੁਰੂ ਗ੍ਰੰਥ ਸਾਹਿਬ* ਬਾਰੇ ਲਿਖਿਆ ਗਿਆ ਹੈ ਉਸ ਦਾ ਤੱਤ ਸਾਰ ਇਹ ਹੈ :

'*ਗੁਰੂ ਗ੍ਰੰਥ ਸਾਹਿਬ* ਦੀ ਸੰਪਾਦਨਾ, ਮਹੀਨਾ ਭਾਦੋਂ, ਸੰਮਤ 1661 ਬਿ. ਵਿਚ ਸੰਪੂਰਨ ਕਰ ਕੇ ਭਾਦੋਂ ਸੁਦੀ ਇਕ ਨੂੰ ਸ੍ਰੀ ਦਰਬਾਰ ਸਾਹਿਬ ਵਿਚ ਪਰਕਾਸ਼ ਕੀਤਾ ਗਿਆ। ਲਿਖਾਰੀ ਭਾਈ ਗੁਰਦਾਸ ਜੀ ਸਨ ਅਤੇ ਲਿਖਵਾਉਣ ਵਾਲੇ ਗੁਰੂ ਅਰਜਨ ਦੇਵ ਜੀ। ਵਰਤਮਾਨ ਗੁਰਦੁਆਰਾ ਰਾਮਸਰ ਸਾਹਿਬ

---

3. *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਜਿਲਦ ਛੇਵੀਂ, ਖਾਲਸਾ ਸਮਾਚਾਰ, ਅੰਮ੍ਰਿਤਸਰ, 1963, ਪੰਨਾ 2140.
4. *ਉਕਤ*, ਪੰਨਾ 2083.

  

ਵਾਲੀ ਥਾਂ ਤੇ ਇਹ ਕਾਰਜ ਸੰਪੂਰਨ ਕੀਤਾ ਗਿਆ ਸੀ। ਇਸ ਥਾਂ ਤੇ ਉਸ ਸਮੇਂ ਇਕ ਢਾਬ ਸੀ ਅਤੇ ਢਾਬ ਦੇ ਦੁਆਲੇ ਸੰਘਣੀਆਂ ਬੇਰੀਆਂ, ਪਿੱਪਲਾਂ, ਜੰਡਾਂ ਅਤੇ ਕਰੀਰਾਂ ਦੀ ਛਾਂ ਸੀ। ਗੁਰੂ ਅਰਜਨ ਦੇਵ ਜੀ ਨੇ ਇਸ ਥਾਂ ਨੂੰ ਰਮਣੀਕ ਸਮਝ ਕੇ ਅਤੇ ਇਥੇ ਤੰਬੂ-ਕਨਾਤਾਂ ਬਗੈਰਾ ਲਗਾ ਕੇ ਪੂਰੇ ਸ਼ਾਂਤਮਈ ਵਾਤਾਵਰਨ ਵਿਚ ਇਸ ਕਾਰਜ ਨੂੰ ਪੂਰਨ ਕਰਵਾਇਆ। 'ਬਾਣੀ ਗੋਇੰਦਵਾਲ ਜਾ ਕੇ ਅਤੇ ਗੁਰੂ ਅੰਗਦ ਦੇਵ ਜੀ ਦੇ ਪੁੱਤਰਾਂ ਪਾਸ ਜਾ ਕੇ ਇਕੱਠੀ ਕੀਤੀ ਗਈ। ਬਾਬਾ ਮੋਹਨ ਜੀ ਪਹਿਲਾਂ ਪੋਥੀਆਂ ਦਿੰਦੇ ਨਹੀਂ ਸਨ ਪਰ ਜਦੋਂ ਗੁਰੂ ਜੀ ਨੇ ਮੋਹਨ ਦੀ ਉਪਮਾ ਵਾਲੇ ਸ਼ਬਦ ਉਚਾਰੇ ਤਾਂ ਪੋਥੀਆਂ ਦੇ ਦਿਤੀਆਂ। ਭਾਈ ਗੁਰਦਾਸ ਜੀ ਨੂੰ ਭਗਤਾਂ ਬਾਰੇ ਭਾਂਤ ਭਾਂਤ ਦੇ ਸੰਸੇ ਹੋ ਰਹੇ ਸਨ ਪਰ ਗੁਰੂ ਜੀ ਨੇ ਵਿਸ਼ੇਸ਼ ਚਮਤਕਾਰ ਰਾਹੀਂ ਉਸ ਦੇ ਸੰਸੇ ਖ਼ਤਮ ਕਰ ਦਿਤੇ ਸਨ। ਬੀੜ ਪੂਰੀ ਹੋਣ ਉਪਰੰਤ ਭਾਈ ਬੰਨੋ ਨੂੰ ਜਿਲਦ-ਬੰਦੀ ਲਈ ਲਾਹੌਰ ਭੇਜਿਆ ਗਿਆ ਜਿਸ ਦੌਰਾਨ ਉਸ ਨੇ ਅਤੀ ਚਲਾਕੀ ਅਤੇ ਚੁਸਤੀ ਨਾਲ ਇਕ ਹੋਰ ਬੀੜ ਦਾ ਉਤਾਰਾ ਕਰ ਲਿਆ। ਇਸ ਵਿਚ ਵਾਧੂ ਬਾਣੀਆਂ ਵੀ ਚੜ੍ਹਾ ਲਈਆਂ ਗਈਆਂ। ਚੁਸਤੀ ਅਤੇ ਚਲਾਕੀ ਵਾਲੇ ਸ਼ਬਦ ਵਰਤ ਕੇ ਉਸ ਨੇ ਗੁਰੂ ਜੀ ਤੋਂ ਵਰ ਵੀ ਪਰਾਪਤ ਕਰ ਲਿਆ, ਆਦਿ ਆਦਿ।'

ਹਰ ਲੇਖਕ ਨੇ ਵਿਸਥਾਰ ਵਿਚ ਜਾਂ ਸੰਖੇਪ ਵਿਚ ਇਹੋ ਕੁਝ ਵਰਨਣ ਕੀਤਾ ਹੈ *ਗੁਰਬਿਲਾਸ ਪਾਤਸ਼ਾਹੀ ਛੇਵੀਂ* ਅਤੇ *ਸ੍ਰੀ ਗੁਰ ਪ੍ਰਤਾਪਿ ਗ੍ਰੰਥ* ਵਿਚ ਤਾਂ ਇਨ੍ਹਾਂ ਗੱਲਾਂ ਨੂੰ ਬੜੇ ਹੀ ਗੈਰ-ਜ਼ਰੂਰੀ ਰੂਪ ਵਿਚ ਵਿਸਥਾਰ ਵਿਚ ਦਿਤਾ ਗਿਆ ਹੈ ਪਰ ਬਾਕੀ ਨੇ ਸੰਖੇਪ ਵਿਚ। ਸਿਰਫ ਤਿਥ-ਸੰਮਤ ਨੂੰ ਅਤੇ ਥਾਂ ਦੇ ਵੇਰਵੇ ਨੂੰ ਛੱਡ ਕੇ ਬਾਣੀ ਇਕੱਠੀ ਕਰਨ ਵਾਲੀਆਂ ਗੱਲਾਂ ਆਪਣੇ ਆਪ ਇਤਿਹਾਸਕ ਤੌਰ ਤੇ ਗਲਤ ਸਾਬਤ ਹੋ ਚੁੱਕੀਆਂ ਹਨ। ਇਨ੍ਹਾਂ ਬਾਰੇ ਬਹਿਸ ਕਰਨੀ ਸਿਰਫ ਸਮਾਂ ਗੁਆਉਣ ਅਤੇ ਕਾਗਜ਼ ਕਾਲੇ ਕਰਨ ਵਾਲੀ ਗੱਲ ਹੈ। ਜੇਕਰ ਕਿਸੇ ਗੁਰੂ ਪਾਸ, ਉਨ੍ਹਾਂ ਤੋਂ ਪਹਿਲੇ ਗੁਰੂ ਸਾਹਿਬਾਨ ਦੀ ਬਾਣੀ ਨਹੀਂ ਸੀ ਹੁੰਦੀ ਫਿਰ ਉਸ ਨੂੰ ਵਿਰਾਸਤ ਵਿਚ ਮਿਲਦਾ ਕੀ ਸੀ? ਗੁਰੂ ਨਾਨਕ ਦੇਵ ਜੀ ਨੇ ਆਪਣੇ ਜਿਊਂਦੇ-ਜੀਅ ਗੁਰੂ ਅੰਗਦ ਦੇਵ ਜੀ ਨੂੰ ਆਪਣਾ ਉਤਰ ਅਧਿਕਾਰੀ ਥਾਪਿਆ ਸੀ। ਜੇ ਉਸ ਸਮੇਂ ਉਨ੍ਹਾਂ ਨੇ ਆਪਣੀ ਲਿਖੀ ਹੋਈ ਬਾਣੀ ਆਪਣੇ ਉਤਰ-ਅਧਿਕਾਰੀ ਨੂੰ ਸੌਂਪੀ ਨਹੀਂ ਸੀ ਤਾਂ ਫਿਰ ਕਿਸ ਨੂੰ ਸੌਂਪੀ ਸੀ? ਉਨ੍ਹਾਂ ਦੀ ਬਾਣੀ ਦੀ ਸਭ ਤੋਂ ਵੱਧ ਸੰਭਾਲ ਗੁਰੂ ਅੰਗਦ ਦੇਵ ਜੀ ਨੇ ਕਰਨੀ ਸੀ ਜਾਂ ਉਨ੍ਹਾਂ ਦੇ ਪੁੱਤਰਾਂ ਨੇ ਜਿਨ੍ਹਾਂ ਨੂੰ ਗੁਰੂ ਜੀ ਨੇ ਗੁਰਗੱਦੀ ਦੇ ਆਯੋਗ ਸਮਝਿਆ ਸੀ ? ਵੈਸੇ ਤਾਂ ਇਸ ਗੱਲ ਦੇ ਇਕ ਤੋਂ ਵੱਧ ਸਬੂਤ ਹਨ ਕਿ ਗੁਰੂ ਨਾਨਕ ਦੇਵ ਜੀ ਨੇ ਗੁਰਗੱਦੀ ਸੌਂਪਣ ਸਮੇਂ ਆਪਣੀ ਬਾਣੀ ਵੀ ਗੁਰੂ ਅੰਗਦ ਦੇਵ ਜੀ ਨੂੰ ਸੌਂਪ ਦਿਤੀ ਸੀ ਪਰ ਜੇ ਨ੍ਹਾ ਵੀ ਸਬੂਤ ਹੋਣ ਤਾਂ ਵੀ ਇਹ ਗੱਲ ਤਰਕ ਦੇ ਆਧਾਰ ਤੇ ਠੀਕ ਉਤਰਦੀ ਹੈ। ਗੁਰਿਆਈ ਦੀ ਸੰਸਥਾ ਕੋਈ ਬੱਚਿਆ ਦੀ ਖੇਡ ਥੋੜ੍ਹੀ ਸੀ ਬਈ ਜਿਸ ਦਾ ਜੀਅ ਕੀਤਾ ਬਾਣੀ ਨੂੰ ਚੁਰਾ ਕੇ ਲੈ ਗਿਆ ਤੇ ਅਸਲੀ ਗੁਰੂ ਬਾਣੀ ਤੋਂ ਬਿਨਾਂ ਹੀ ਫਿਰਦਾ ਰਿਹਾ ? ਇਸ ਤਰ੍ਹਾਂ ਦੀਆਂ ਸਭ ਗੱਲਾਂ ਕਲਪਿਤ ਹਨ ਅਤੇ ਮੁੱਢਲੇ ਲੇਖਕਾਂ ਦੀ ਅਣਜਾਣਤਾ ਦੀ ਨਿਸ਼ਾਨੀ ਹਨ। ਹਰ ਗੁਰੂ ਪਾਸ ਉਸ ਤੋਂ ਪਹਿਲੇ ਗੁਰੂ ਸਾਹਿਬਾਨ ਦੀ ਬਾਣੀ ਪਰਾਪਤ ਸੀ। ਇਹ ਗੱਲ *ਗੁਰੂ ਗ੍ਰੰਥ ਸਾਹਿਬ* ਵਿਚ ਬਾਣੀ ਦੀ ਵਿਸ਼ੇਬੰਦੀ ਤੋਂ ਵੀ ਸਾਬਤ ਹੁੰਦੀ ਹੈ ਅਤੇ ਹੋਰਨਾਂ ਸਬੂਤਾਂ ਤੋਂ ਵੀ। ਹੇਠਾਂ ਸੰਖੇਪ ਤੌਰ ਤੇ ਉਨ੍ਹਾਂ ਲਿਖਤਾਂ ਦਾ ਵੀ ਹਵਾਲਾ ਦਿਤਾ ਜਾ ਰਿਹਾ ਹੈ ਜਿਨ੍ਹਾਂ ਵਿਚ ਦੱਸਿਆ ਗਿਆ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਗੁਰਗੱਦੀ ਸੌਂਪਣ ਸਮੇਂ ਹੀ ਗੁਰੂ ਅੰਗਦ ਦੇਵ ਜੀ ਨੂੰ ਆਪਣੀ ਸਾਰੀ ਬਾਣੀ ਵੀ

ਸੌਂਪ ਦਿੱਤੀ ਸੀ। ਸਭ ਤੋਂ ਪਹਿਲਾ ਪੁਰਾਤਨ ਜਨਮਸਾਖੀ, ਜਿਸ ਨੂੰ ਵਲਾਇਤ ਵਾਲੀ ਜਨਮਸਾਖੀ ਵੀ ਕਿਹਾ ਜਾਂਦਾ ਹੈ, ਵਿਚ ਸਪਸ਼ਟ ਰੂਪ ਵਿਚ ਲਿਖਿਆ ਹੈ "ਤਦਹੁ ਪੈਸੇ ਪੰਜਿ ਬਾਬੇ ਜੀ ਗੁਰੂ ਅੰਗਦ ਜੀ ਕੈ ਅਗੈ ਰਖਿ ਕੇ ਪੈਰੀ ਪਇਆ। ....ਤਿਤ ਮਹਿਲ ਜੋ ਸਬਦੁ ਹੋਆ, ਸੋ ਪੋਥੀ ਜੁਬਾਨਿ ਗੁਰ ਅੰਗਦ ਜੋਗ ਮਿਲੀ।"[5] 1839 ਈ. ਦੀ ਇਕ ਹੋਰ ਲਿਖਤ "ਤਾਰੀਖ ਹਾਲਾਤ-ਏ-ਸਿੱਖਾਂ" ਲਿਖਤ ਖੁਸਵਕਤ ਰਾਏ (ਹੱਥ-ਲਿਖਤ ਖਰੜਾ) ਵਿਚ ਦੱਸਿਆ ਗਿਆ ਹੈ। "ਬਾਬਾ ਜੀ ਨੇ ਕਿਹਾ ਕਿ ਜਾਹ ਮੈਂ ਆਪਣੀ ਦਾਤ ਤੇਰੇ ਹਵਾਲੇ ਕੀਤੀ। ਇਸ ਤੋਂ ਬਾਅਦ ਪੰਜ ਪੈਸੇ ਤੇ ਪੰਜ ਠੂਠੀਆਂ ਉਸ ਦੀ ਸੇਵਾ ਵਿਚ ਰੱਖ ਕੇ ਆਪ ਉਸ ਅੱਗੇ ਸਿਰ ਨਿਵਾਇਆ। ਉਸ ਦੇ ਨਾਲ ਗਲਵਕੜੀ ਪਾਈ ਤੇ ਹੱਥ ਮਿਲਾਇਆ। ਇਸ ਦੇ ਨਾਲ ਇਕ ਪੋਥੀ, ਜਿਸ ਦੇ ਉਤੇ ਕੱਪੜਾ ਲਪੇਟਿਆ ਹੋਇਆ ਸੀ, ਆਪਣੇ ਘਰ ਦਾ ਸਾਰਾ ਸਾਜ਼ ਸਮਾਨ ਅਤੇ ਸ਼ਿਜਰਾ ਉਸ ਨੂੰ ਬਖਸ਼ ਦਿਤਾ।"[6]

ਜਿਥੋਂ ਤਕ ਅੰਗਰੇਜ਼ੀ ਲਿਖਤਾਂ ਦਾ ਸਬੰਧ ਹੈ ਸਰੋਤ ਇਨ੍ਹਾਂ ਦੀ ਜਾਣਕਾਰੀ ਦਾ ਵੀ ਉਪਰੋਕਤ ਵਰਣਨ ਕੀਤੀਆਂ ਗਈਆਂ ਪੰਜਾਬੀ ਲਿਖਤਾਂ ਹੀ ਹਨ। ਫਿਰ ਵੀ ਅੰਗਰੇਜ਼ੀ ਲੇਖਕਾਂ ਨੇ ਆਪਣੀਆਂ ਆਪਣੀਆਂ ਲਿਖਤਾਂ ਵਿਚ ਇਕ ਸੰਤੁਲਨ ਬਣਾ ਕੇ ਰੱਖਣ ਦੀ ਕੋਸ਼ਿਸ਼ ਕੀਤੀ ਹੈ। ਅੰਗਰੇਜ਼ੀ ਵਿਚ ਲਿਖਣ ਵਾਲਾ ਲੇਖਕ ਸਭ ਤੋਂ ਪਹਿਲਾਂ ਮੈਲਕਾਮ (1812 ਈ.) ਹੈ ਅਤੇ ਅਖੀਰਲਾ ਮੈਕਾਲਿਫ। ਪਰ ਵਿਸਥਾਰ ਸਹਿਤ ਕੰਮ ਡਾ. ਅਰਨੈਸਟ ਟਰੰਪ (1870) ਅਤੇ ਮੈਕਾਲਿਫ (1909) ਨੇ ਹੀ ਕੀਤਾ ਹੈ। ਟਰੰਪ ਦਾ ਕੰਮ ਸਿੱਖ ਜਗਤ ਵਿਚ ਮਨਜ਼ੂਰ ਨਹੀਂ ਹੋ ਸਕਿਆ ਇਸੇ ਕਰਕੇ ਮੈਕਾਲਿਫ ਦਾ ਕੰਮ ਕਈ ਊਣਤਾਈਆਂ ਹੋਣ ਦੇ ਬਾਵਜੂਦ ਵੀ ਸਿੱਖ ਸਕਾਲਰਾਂ ਨੇ ਮਨਜ਼ੂਰ ਕਰ ਲਿਆ ਸੀ। ਮੈਕਾਲਿਫ਼ ਨੇ ਜੋ ਵੀ ਕੰਮ *ਗੁਰੂ ਗ੍ਰੰਥ ਸਾਹਿਬ* ਬਾਰੇ ਕੀਤਾ ਸੀ, ਉਹ ਮੋਟੇ ਰੂਪ ਵਿਚ ਟਰੰਪ ਦੇ ਜਵਾਬ ਵਿਚ ਹੀ ਕੀਤਾ ਗਿਆ ਸੀ।

ਇਸ ਤਰ੍ਹਾਂ *ਗੁਰੂ ਗ੍ਰੰਥ ਸਾਹਿਬ* ਦਾ ਇਤਿਹਾਸ ਲਿਖਣ ਲਈ ਸਾਡੇ ਪਾਸ ਕੋਈ ਵੀ ਭਰੋਸੇਯੋਗ ਲਿਖਤ ਨਹੀਂ ਹੈ। ਸਿਰਫ, *ਗੁਰੂ ਗ੍ਰੰਥ ਸਾਹਿਬ* ਵਿਚਲੀ ਬਾਣੀ ਹੈ ਜਿਸ ਤੋਂ ਅਸੀਂ ਸਿੱਧੇ ਜਾਂ ਅਸਿੱਧੇ ਰੂਪ ਵਿਚ ਕੁਝ ਸੇਧ ਲੈ ਸਕਦੇ ਹਾਂ। ਗੁਰਮੁੱਖੀ ਦੀਆਂ ਮੁੱਢਲੀਆਂ ਲਿਖਤਾਂ ਨਿਰੀ ਨਿਰਾਸ਼ਾ ਹੀ ਪੱਲੇ ਪਾਉਂਦੀਆਂ ਹਨ ਅਤੇ ਮਿਲਦਾ ਕੁਝ ਅੰਗਰੇਜ਼ੀ ਦੀਆਂ ਲਿਖਤਾਂ ਵਿਚੋਂ ਵੀ ਨਹੀਂ। *ਗੁਰੂ ਗ੍ਰੰਥ ਸਾਹਿਬ* ਦੇ ਸਰੋਤਾਂ ਦੀ ਗੱਲ ਕਰਦਿਆਂ ਇਕ ਹੋਰ ਗੱਲ ਕਰਨੀ ਵੀ ਬੜੀ ਜ਼ਰੂਰੀ ਹੈ। ਇਹ ਗੱਲ ਹੈ ਮੁੱਢਲੀਆਂ ਲਿਖਤਾਂ ਤੋਂ ਪਿੱਛੋਂ ਆਧੁਨਿਕ ਸਮੇਂ ਦੀਆਂ ਲਿਖਤਾਂ ਦੀ। ਬੀਹਵੀਂ ਸਦੀ ਦੀਆਂ ਲਿਖਤਾਂ ਨੂੰ ਆਧੁਨਿਕ ਸਮੇਂ ਦੀਆਂ ਲਿਖਤਾਂ ਮੰਨਿਆ ਗਿਆ ਹੈ। ਬੀਹਵੀਂ ਸਦੀ ਵਿਚ ਭਾਵੇਂ ਅਨੇਕਾਂ ਲਿਖਤਾਂ *ਗੁਰੂ ਗ੍ਰੰਥ ਸਾਹਿਬ* ਦੇ ਸਬੰਧ ਵਿਚ ਆਈਆਂ ਹਨ ਪਰ ਇਥੇ ਮੁੱਖ ਤੌਰ ਤੇ ਸਿਰਫ ਚਾਰ ਲਿਖਤਾਂ ਦਾ ਹੀ ਸੰਖੇਪ ਵਿਚ ਜ਼ਿਕਰ ਕੀਤਾ ਜਾਵੇਗਾ ਤਾਂ ਕਿ ਅੱਗੇ ਚੱਲਣ ਤੋਂ ਪਹਿਲਾਂ ਲਿਖਤਾਂ ਦਾ ਸਮੁੱਚਾ ਪਿਛੋਕੜ ਪਾਠਕਾਂ ਸਾਹਮਣੇ ਆ ਜਾਵੇ। ਇਹ ਹਨ : ਭਾਈ ਕਾਨ੍ਹ ਸਿੰਘ ਨਾਭਾ ਦੇ ਮਹਾਨ ਕੋਸ਼[7] ਵਿਚ *ਗੁਰੂ ਗ੍ਰੰਥ*

---

5. ਕਿਰਪਾਲ ਸਿੰਘ, *ਜਨਮਸਾਖੀ ਪਰੰਪਰਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1990, ਪੰਨਾਂ 57.
6. ਇਹ ਪਰਸ਼ੀਅਨ ਤੋਂ ਪੰਜਾਬੀ ਵਿਚ ਤਰਜਮਾ ਕੀਤਾ ਹੋਇਆ ਖਰੜਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਪੰਜਾਬ ਇਤਿਹਾਸ ਅਧਿਐਨ ਵਿਭਾਗ ਦੀ ਵਿਭਾਗੀ ਲਾਇਬਰੇਰੀ ਵਿਚ ਪਿਆ ਹੈ।
7. *ਸ੍ਰੀ ਗੁਰਸ਼ਬਦ ਰਤਨਾਕਰ ਮਹਾਨ ਕੋਸ਼*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1960, ਪੰਨਾ 1.

*ਸਾਹਿਬ* ਬਾਰੇ ਦਿਤਾ ਗਿਆ ਵੇਰਵਾ ਅਤੇ ਉਨ੍ਹਾਂ ਵਲੋਂ ਕਰਤਾਰਪੁਰੀ ਬੀੜ ਬਾਰੇ ਲਿਖੀ ਗਈ ਚਿੱਠੀ। ਦੂਜੀ ਹੈ ਜੀ.ਬੀ. ਸਿੰਘ ਦੀ ਪੁਸਤਕ ਪ੍ਰਾਚੀਨ ਬੀੜਾਂ[8], ਤੀਜੀ ਅਤੇ ਚੌਥੀ ਦੋ ਪੁਸਤਕਾਂ ਭਾਈ ਜੋਧ ਸਿੰਘ ਦੀਆਂ *ਪ੍ਰਾਚੀਨ ਬੀੜਾਂ ਬਾਰੇ ਭੂਲਾਂ ਦੀ ਸੋਧਨ*[9] ਅਤੇ *ਕਰਤਾਰਪੁਰੀ ਬੀੜ ਦੇ ਦਰਸ਼ਨ*[10] ਹਨ। ਕਰਤਾਰਪੁਰੀ ਬੀੜ ਬਾਰੇ ਜੋ ਕੁਝ ਭਾਈ ਕਾਨ੍ਹ ਸਿੰਘ ਨਾਭਾ ਨੇ ਲਿਖਿਆ ਹੈ ਉਸ ਸਭ ਕੁਝ ਨੂੰ ਭਾਈ ਜੋਧ ਸਿੰਘ ਨੇ ਰੱਦ ਕੀਤਾ ਹੈ। ਹੈਰਾਨੀ ਵਾਲੀ ਗੱਲ ਤਾਂ ਇਹ ਹੈ ਕਿ ਭਾਈ ਕਾਨ੍ਹ ਸਿੰਘ ਨਾਭਾ ਵੀ ਇਹ ਲਿਖਦੇ ਹਨ ਕਿ ਉਨ੍ਹਾਂ ਨੇ ਕਰਤਾਰਪੁਰੀ ਬੀੜ ਦੇ ਦਰਸ਼ਨ ਕਰ ਕੇ ਬਿਲਕੁਲ ਉਸੇ ਤਰ੍ਹਾਂ ਲਿਖਿਆ ਹੈ ਜਿਸ ਤਰ੍ਹਾਂ ਉਨ੍ਹਾਂ ਨੇ ਦੇਖਿਆ ਸੀ। ਇਹ ਗੱਲ ਭਾਈ ਜੋਧ ਸਿੰਘ ਵੀ ਲਿਖਦੇ ਹਨ ਕਿ ਉਨ੍ਹਾਂ ਕਰਤਾਰਪੁਰੀ ਬੀੜ ਨੂੰ ਚੰਗੀ ਤਰ੍ਹਾਂ ਦੇਖ ਕੇ ਤੇ ਪਰਖ ਕੇ ਲਿਖਿਆ ਹੈ। ਇਸ ਲਈ ਉਹ ਲਿਖਦੇ ਹਨ ਕਿ ਭਾਈ ਕਾਨ੍ਹ ਸਿੰਘ ਨਾਭਾ ਦੁਆਰਾ ਲਿਖੀ ਗਈ ਕੋਈ ਗੱਲ ਉਸ ਵਿਚ ਨਹੀਂ ਹੈ। ਦੋਵੇਂ ਹੀ ਬੜੇ ਉੱਚ-ਕੋਟੀ ਦੇ ਵਿਦਵਾਨ ਸਨ। ਇਨ੍ਹਾਂ ਵਿਚੋਂ ਕੌਣ ਝੂਠ ਬੋਲ ਰਿਹਾ ਹੈ ਤੇ ਕੌਣ ਸੱਚ ਬੋਲ ਰਿਹਾ ਹੈ ? ਇਸ ਦਾ ਨਿਰਣਾ ਤਾਂ ਜਾਂ ਅਕਾਲਪੁਰਖ ਕਰ ਸਕਦਾ ਹੈ ਤੇ ਜਾਂ ਕਰਤਾਰਪੁਰ ਦੇ ਸੋਢੀ ਹੀ ਕਰ ਸਕਦੇ ਹਨ। ਪਰ ਇਸ ਸਾਰੇ ਭੰਬਲ-ਭੂਸੇ ਦੇ ਜ਼ਿੰਮੇਵਾਰ ਕਰਤਾਰਪੁਰ ਦੇ ਉਹ ਸੋਢੀ ਹੀ ਹਨ ਜਿਨ੍ਹਾਂ ਨੇ ਜੱਫਾ ਮਾਰ ਕੇ ਬੀੜ ਤਾਂ ਰੱਖ ਛੱਡੀ ਹੈ ਪਰ ਉਹ ਦੇਖਣ ਕਿਸੇ ਨੂੰ ਨਹੀਂ ਦਿੰਦੇ। ਕਿਸ ਨੂੰ ਕਿਹੜੀ ਬੀੜ ਦਿਖਾਉਂਦੇ ਹਨ ਤੇ ਕਿਸ ਨੂੰ ਕਿਹੜੀ, ਇਹ ਸਭ ਉਨ੍ਹਾਂ ਦੀ ਮਰਜ਼ੀ ਤੇ ਨਿਰਭਰ ਹੈ। ਇਨ੍ਹਾਂ ਦੀ ਬੇਮੁੱਖਤਾ ਦੀ ਮਾਰ ਸਿੱਖ ਜਗਤ ਝੱਲ ਰਿਹਾ ਹੈ। ਜੋ ਕੁਝ ਭਾਈ ਕਾਨ੍ਹ ਸਿੰਘ ਨਾਭਾ ਅਤੇ ਭਾਈ ਜੋਧ ਸਿੰਘ ਨੇ ਕਰਤਾਰਪੁਰੀ ਬੀੜ ਬਾਰੇ ਇਕ ਦੂਜੇ ਦੇ ਉਲਟ ਲਿਖਿਆ ਹੈ ਉਸ ਦਾ ਕਾਰਨ ਵੀ ਇਹ ਹੀ ਹੈ ਕਿ ਕਰਤਾਰਪੁਰੀ ਸੋਢੀਆਂ ਨੇ ਦੋਹਾਂ ਨੂੰ ਅਲੱਗ-ਅਲੱਗ ਬੀੜਾਂ ਦਿਖਾਈਆਂ ਸਨ। ਇਸ ਲਈ ਉਹ ਦੋਵੇਂ ਆਪੋ-ਆਪਣੀ ਥਾਂ ਸੱਚੇ ਹਨ। ਇਸ ਸਭ ਕੁਝ ਦੇ ਜ਼ਿੰਮੇਵਾਰ ਕਰਤਾਰਪੁਰ ਦੇ ਸੋਢੀ ਹਨ। ਉਪਰੋਕਤ ਭੰਬਲ-ਭੂਸੇ ਬਾਰੇ ਜੋ ਕਸਰ-ਮਸਰ ਕਰਤਾਰਪੁਰ ਦੇ ਸੋਢੀਆਂ ਤੋਂ, ਭਾਈ ਬੰਨੋ ਤੋਂ ਜਾਂ ਪਿਰਥੀ ਚੰਦ ਦੀ ਔਲਾਦ ਤੋਂ ਰਹਿ ਗਈ ਸੀ ਉਹ ਸਾਰੀ ਪੂਰੀ ਕਰ ਦਿਤੀ ਜੀ.ਬੀ. ਸਿੰਘ ਨੇ। ਇਹ ਲੇਖਕ ਪਤਾ ਨਹੀਂ ਕਿਸ ਦਾ ਸਤਾਇਆ ਹੋਇਆ ਸੀ ਜਾਂ ਕਿਸ ਦਾ ਦੁਖੀ ਕੀਤਾ ਹੋਇਆ ਸੀ ਇਸ ਨੇ ਆਪਣਾ ਸਾਰਾ ਗੁੱਸਾ ਗੁਰੂ ਸਾਹਿਬਾਨ ਅਤੇ *ਗੁਰੂ ਗ੍ਰੰਥ ਸਾਹਿਬ* ਦੀ ਅਸਲ ਬੀੜ ਤੇ ਕੱਢ ਦਿੱਤਾ ਹੈ। ਨਾ ਇਸ ਨੂੰ ਗੁਰੂ ਸਾਹਿਬਾਨ ਦੇ ਸਤਿਕਾਰ ਦਾ ਅਹਿਸਾਸ ਸੀ ਅਤੇ ਨਾ ਹੀ ਸਿੱਖ ਜਗਤ ਦੇ ਜਜ਼ਬਾਤਾਂ ਦੀ ਕਦਰ ਸੀ। ਇਸ ਸਭ ਕੁਝ ਨੂੰ ਤਿਲਾਂਜਲੀ ਦੇ ਕੇ ਇਸ ਲੇਖਕ ਨੇ ਆਪਣੀ ਪੁਸਤਕ ਵਿਚ ਸਿੱਟਾ ਇਹ ਕੱਢਿਆ ਹੈ ਕਿ ਗੁਰੂ ਸਾਹਿਬ ਦੀ ਇਕੋ-ਇਕ ਅਸਲ ਬੀੜ ਭਾਈ ਬੰਨੋ ਵਾਲੀ ਹੈ ਅਤੇ ਗੁਰੂ ਅਰਜਨ ਦੇਵ ਤੋਂ ਗੁਰੂ ਨਾਨਕ ਦੇਵ ਦੀਆਂ ਕਈ ਬਾਣੀਆਂ *ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਕਰਨ ਤੋਂ ਰਹਿ ਗਈਆਂ ਸਨ ਅਤੇ ਕੁਝ ਬਾਣੀਆਂ ਉਨ੍ਹਾਂ ਗਲਤੀ ਨਾਲ ਗੁਰੂ ਨਾਨਕ ਦੇਵ ਦੇ ਨਾਂ ਤੇ ਚੜ੍ਹਾ ਦਿਤੀਆਂ ਸਨ। ਇਸ ਗਲਤੀ ਨੂੰ ਭਾਈ ਬੰਨੋ ਨੇ ਹੀ ਦਰੁਸਤ ਕੀਤਾ ਸੀ ਆਦਿ, ਆਦਿ। ਭਾਈ ਜੋਧ ਸਿੰਘ ਨੇ ਜੋ ਕੁਝ ਲਿਖਿਆ ਹੈ ਉਹ ਜੀ.ਬੀ. ਸਿੰਘ ਦੇ ਜਵਾਬ ਵਿਚ ਲਿਖਿਆ ਹੈ, ਪਰ ਇਨ੍ਹਾਂ ਵਲੋਂ ਵੀ ਦਿਤੀ

---

8. *ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਬੀੜਾਂ*, ਮਾਡਰਨ ਪਬਲੀਕੇਸ਼ਨ, 26, ਮੈਕਲੋਡ ਰੋਡ, ਲਾਹੌਰ, 1944.
9. *ਪ੍ਰਾਚੀਨ ਬੀੜਾ ਬਾਰੇ ਭੁੱਲਾ ਦੀ ਸੋਧਨ*, ਲਾਹੌਰ ਬੁੱਕ ਸ਼ਾਪ, ਨਿਸਬਤ ਰੋਡ, ਲਾਹੌਰ, 1947.
10. *ਕਰਤਾਰ ਪੁਰੀ ਬੀੜ ਦੇ ਦਰਸ਼ਨ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968.

ਗਈ ਦਲੀਲ ਨਾ ਹੀ ਸੱਚ ਸਾਬਤ ਕਰ ਸਕੀ ਹੈ ਅਤੇ ਨਾ ਹੀ ਜੀ.ਬੀ. ਸਿੰਘ ਦੀਆਂ ਬੇਥਵ੍ਹੀਆਂ ਦਾ ਜਵਾਬ ਦੇ ਸਕੀ ਹੈ। ਜਿਨ੍ਹਾਂ ਜ਼ਿਆਦਾ ਜੀ.ਬੀ. ਸਿੰਘ ਗੁਰੂ-ਨਿੰਦਾ ਕਰਨ ਵਿਚ ਹਮਲਾਕਰੂ ਸੀ ਭਾਈ ਜੋਧ ਸਿੰਘ ਉਤਨਾ ਹੀ ਝੁਕਾਊ ਅਤੇ ਦਬਵੀਂ ਬਿਰਤੀ ਵਾਲਾ ਸੀ। ਇਸ ਤਰ੍ਹਾਂ ਦੇ ਉਪਲਪਦ ਪਿਛੋਕੜ ਤੋਂ ਗਿਆਨ ਹਾਸਲ ਕਰ ਕੇ ਅਤੇ ਤਰਕ-ਦਲੀਲ ਦੇ ਆਧਾਰ ਤੇ ਇਸ ਲੇਖ ਦੇ ਵੱਖ ਵੱਖ ਪੱਖਾਂ ਨੂੰ ਵਿਚਾਰਿਆ ਜਾ ਰਿਹਾ ਹੈ।

## II

ਸਿੱਖ ਗੁਰੂ ਸਾਬਿਹਾਨ ਦੇ ਸਮੇਂ ਭਾਰਤੀ ਸਮਾਜ ਜਾਤ-ਪਾਤ ਦੇ ਵਰਗਾਂ ਵਿੱਚ ਵੰਡਿਆ ਹੋਇਆ ਸੀ ਅਤੇ ਹਰ ਕਿਸਮ ਦੀ ਅਣਬਰਾਬਰਤਾ ਦਾ ਸ਼ਿਕਾਰ ਬਣਿਆ ਹੋਇਆ ਸੀ। ਇਸ ਸਮਾਜ ਵਿੱਚ ਰਾਜਨੀਤਕ ਬੇਈਮਾਨੀ, ਧਾਰਮਿਕ ਪਾਖੰਡ, ਸਮਾਜਿਕ ਊਚ-ਨੀਚ ਅਤੇ ਆਰਥਿਕ ਨਾ-ਬਰਾਬਰਤਾ ਵੀ ਸੀ। ਨੈਤਿਕ ਕਦਰਾਂ-ਕੀਮਤਾਂ ਦੀ ਕੋਈ ਗੱਲ ਨਹੀਂ ਸੀ। ਸਿੱਖ ਗੁਰੂ ਸਾਹਿਬਾਨ ਨੇ ਇਸ ਤਰ੍ਹਾਂ ਦੀ ਹਰ ਕਿਸਮ ਦੀ ਨਾ-ਇਨਸਾਫ਼ੀ ਦੇ ਖਿਲਾਫ਼ ਜਿਹਾਦ ਸ਼ੁਰੂ ਕੀਤਾ ਸੀ ਅਤੇ ਦਸਾਂ ਨਹੁੰਆਂ ਦੀ ਕਿਰਤ ਕਰਨ ਵਾਲਾ, ਇਸ ਕਿਰਤ ਨੂੰ ਆਪਸ ਵਿੱਚ ਵੰਡ ਕੇ ਛਕਣ ਵਾਲਾ ਅਤੇ ਪਰਮਾਤਮਾ ਦਾ ਨਾਮ ਸਿਮਰਨ ਕਰਨ ਵਾਲਾ ਸਮਾਜ ਕਾਇਮ ਕਰਨ ਦਾ ਦਰਿੜ੍ਹ ਨਿਸ਼ਚਾ ਕੀਤਾ ਹੋਇਆ ਸੀ। ਅਜਿਹਾ ਸਮਾਜ ਸਿਰਜਦੇ ਹੋਇਆਂ ਉਨ੍ਹਾਂ ਨੂੰ ਸਮੇਂ ਦੀਆਂ ਸਥਾਪਤ ਤਾਕਤਾਂ ਨਾਲ ਟੱਕਰ ਵੀ ਲੈਣੀ ਪਈ ਸੀ ਅਤੇ ਨੁਕਸਾਨ ਵੀ ਉਠਾਉਣੇ ਪਏ ਸਨ।

ਜਦੋਂ ਬਰਾਬਰਤਾ ਵਾਲਾ ਸਮਾਜ ਸਿਰਜਣਾ ਹੁੰਦਾ ਹੈ ਤਾਂ ਸਿਧਾਂਤ ਵੀ ਸਿਰਜੇ ਜਾਂਦੇ ਹਨ ਅਤੇ ਸੰਸਥਾਵਾਂ ਵੀ ਹੋਂਦ ਵਿੱਚ ਆ ਜਾਂਦੀਆਂ ਹਨ। ਗੁਰੂ ਸਾਹਿਬਾਨ ਨੇ ਗੁਰਮੁੱਖਾਂ ਦੇ ਰੂਪ ਵਿੱਚ ਨਵੇਂ ਕਰਾਂਤੀਕਾਰੀ ਵਿਅਕਤੀ ਵੀ ਸਿਰਜੇ, ਇਨ੍ਹਾਂ ਵਿਅਕਤੀਆਂ ਦੀਆਂ ਸੰਗਤਾਂ ਵੀ ਸਥਾਪਤ ਕੀਤੀਆਂ ਗਈਆਂ ਅਤੇ ਇਨ੍ਹਾਂ ਸਭ ਦੀ ਸੇਧ ਲਈ ਧਾਰਮਿਕ ਵਿਚਾਰਧਾਰਾ ਵੀ ਨਾਲ ਦੀ ਨਾਲ ਰਚੀ ਗਈ ਤਾਂ ਕਿ ਇਹ ਸਮਾਜ ਆਪਣੇ ਪਹਿਲੇ ਪਿਛੋਕੜ ਅਤੇ ਆਲੇ-ਦੁਆਲੇ ਨੂੰ ਪੂਰੀ ਤਰ੍ਹਾਂ ਛੱਡ ਕੇ ਆਪਣੇ ਸੁਤੰਤਰ ਫਲਸਫੇ ਅਨੁਸਾਰ ਜ਼ਿੰਦਗੀ ਜੀਅ ਸਕੇ। ਇਸ ਮਕਸਦ ਲਈ ਗੁਰੂ ਸਾਹਿਬਾਨ ਨੇ ਆਪ ਵੀ ਬਾਣੀ ਰਚੀ ਅਤੇ ਆਪਣੇ ਫਲਸਫੇ ਦੀ ਪਰੋੜ੍ਹਤਾ ਲਈ ਹਮ-ਖਿਆਲ ਫਲਸਫੇ ਦੀ ਤਲਾਸ਼ ਵੀ ਕੀਤੀ। ਇਸ ਦੀ ਪੂਰਤੀ ਗੁਰਬਾਣੀ ਦੇ ਨਾਲ ਨਾਲ ਭਗਤਾਂ ਦੀ ਬਾਣੀ ਦੀ ਤਲਾਸ਼ ਕਰਕੇ ਕੀਤੀ ਗਈ। ਹਰ ਗੁਰੂ ਦੇ ਸਮੇਂ ਜਿਤਨੀ ਵੀ ਬਾਣੀ ਰਚੀ ਗਈ ਸੀ ਉਹ ਭਗਤਾਂ ਦੀ ਬਾਣੀ ਦੇ ਨਾਲ, ਆਪਣੇ ਸਥਾਪਤ ਕੀਤੇ ਗਏ ਸਮਾਜ ਲਈ ਮੁਹੱਈਆ ਕੀਤੀ ਗਈ ਸੀ। ਹਰ ਗੁਰੂ ਆਪਣੇ ਆਪਣੇ ਸਮੇਂ ਇਸ ਵਿਚ ਵਾਧਾ ਕਰਦਾ ਰਿਹਾ ਸੀ ਅਤੇ ਇਹ ਪੋਥੀ ਦੇ ਰੂਪ ਵਿੱਚ ਸ਼ਬਦ-ਗੁਰੂ ਦਾ ਰੂਪ ਧਾਰ ਕੇ ਗੁਰਮੁੱਖਾਂ ਵਿਚ ਵਿਚਰਦੀ ਰਹੀ ਸੀ। ਗੁਰੂ ਅਰਜਨ ਦੇਵ ਜੀ ਦੇ ਸਮੇਂ ਇਹ ਪੋਥੀ ਗ੍ਰੰਥ ਦਾ ਰੂਪ ਧਾਰਨ ਕਰ ਗਈ ਸੀ। ਭਾਦੋ ਸੁਦੀ ਇੱਕ ਸੰਮਤ 1661 ਬਿ. ਅਨੁਸਾਰ ਅਗਸਤ-ਸਤੰਬਰ 1604 ਈ. ਵਿੱਚ ਇਸ ਗ੍ਰੰਥ ਦੀ *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ* ਦੇ ਨਾਂ ਹੇਠ ਸੰਪਾਦਨਾ ਕਰ ਦਿੱਤੀ ਗਈ ਸੀ। ਇਹ ਕੰਮ ਕਿਸੇ ਅਚਨਚੇਤ ਵਾਪਰੀ ਘਟਨਾ ਕਰਕੇ ਨਹੀਂ ਸੀ ਕੀਤਾ ਗਿਆ ਅਤੇ ਨਾ ਹੀ ਇਹ ਕਿਸੇ ਮਿਲਾਵਟ ਨੂੰ ਰੋਕਣ ਲਈ ਕੀਤਾ ਗਿਆ ਸੀ। ਇਹ ਤਾਂ ਸਮੇਂ ਅਨੁਸਾਰ ਹੋਏ ਵਿਕਾਸ ਦਾ ਸਿੱਟਾ ਸੀ ਅਤੇ ਪੂਰੀ

ਸੋਚ-ਵਿਚਾਰ ਬਾਅਦ ਕੀਤਾ ਗਿਆ ਕੰਮ ਸੀ। *ਮਹਿਮਾ ਪ੍ਰਕਾਸ਼* ਵਿੱਚ ਇਸ ਨੂੰ ਇਉਂ ਵਿਆਖਿਆ ਗਿਆ ਹੈ :

*ਜਹ ਮਨ ਉਪਜੀ ਪ੍ਰਗਟਿਓ ਜਗ ਪੰਥ।*
*ਤਹ ਕਾਰਨ ਕੀਜੈ ਅਬ ਗ੍ਰੰਥ ॥*

ਭਾਵ ਕਿ ਜਿਸ ਪੰਥ ਨੂੰ ਸੰਸਾਰ ਵਿਚ ਪਰਗਟ ਕੀਤਾ ਗਿਆ ਹੈ ਉਸ ਦੇ ਮਾਰਗ-ਦਰਸ਼ਨ ਲਈ *ਗੁਰੂ ਗ੍ਰੰਥ ਸਾਹਿਬ* ਤਿਆਰ ਕੀਤਾ ਗਿਆ। ਗਯਾਨੀ ਗਯਾਨ ਸਿੰਘ ਨੇ ਇਸ ਬਾਰੇ ਲਿਖਦਿਆਂ ਸਪਸ਼ੱਟ ਕੀਤਾ ਹੈ ਕਿ "ਇਕ ਦਿਨ ਗੁਰੂ ਸਾਹਿਬ ਨੇ ਵਿਚਾਰ ਕੀਤਾ ਜਿਤਨੇ ਮਜ਼੍ਹਬ, ਪੰਥ, ਦੁਨੀਆਂ ਵਿੱਚ ਹਨ ਸਬਨਾ ਦੇ ਅਚਾਰਯਾਂ ਨੇ ਮਜ਼੍ਹਬ ਧਰਮ ਦੀ ਕਾਇਮੀ ਤੇ ਉਨਤੀ ਵਾਸਤੇ ਇਕ ਪੋਥੀ ਰਚ ਕੇ ਆਪਣੇ ਸੇਵਕਾਂ ਦਾ ਨਿਸ਼ਚਾ ਉਸ ਦੇ ਬਚਨਾ ਉੱਤੇ ਰਖਾਉਣ ਵਾਸਤੇ ਓਸ ਨੇ ਪਰਮੇਸ਼ਰ ਦੀ ਤਰਫੋਂ ਪ੍ਰਗਟ ਹੋਈ ਬਤਾਯਾ ਹੈ। ਕਿਉਂਕਿ ਪਰਮੇਸ਼ਰ ਦੀ ਆਗਯਾ ਸਬ ਨੂੰ ਮੰਨਣੀ ਪੈਂਦੀ ਹੈ ਤੇ ਪੋਥੀ ਮਜ਼੍ਹਬ ਦੀ ਜੜ੍ਹ ਹੈ, ਪੁਸਤਕ ਬਿਨ੍ਹਾਂ ਮਜ਼੍ਹਬ ਕਾਇਮ ਨਹੀਂ ਰਹਿ ਸਕਦਾ।"[1]

ਸਿੱਖ ਧਰਮ ਦੀ ਸ਼ੁਰੂਆਤ ਹੀ ਸ਼ਬਦ-ਗੁਰੂ ਦੀ ਸਿੱਖਿਆ ਅਨੁਸਾਰ ਹੋਈ ਸੀ ਅਤੇ ਇਹ ਸ਼ਬਦ-ਗੁਰੂ, ਗੁਰਬਾਣੀ ਦੇ ਰੂਪ ਵਿੱਚ ਸਾਹਮਣੇ ਆਇਆ ਸੀ। ਜੋ ਬਾਣੀ ਗੁਰੂ ਸਾਹਿਬਾਨ ਨੇ ਪੋਥੀ ਦੇ ਰੂਪ ਵਿੱਚ ਆਪਣੇ ਪਾਸ ਰੱਖੀ ਹੋਈ ਸੀ ਉਸ ਵਿੱਚ ਰਲਾ ਕਿਸ ਤਰ੍ਹਾਂ ਪੈ ਸਕਦਾ ਸੀ? ਹਾਂ ਉਸ ਤੋਂ ਬਾਹਰ ਦੀ ਹਰ ਕਿਸਮ ਦੀ ਲਿਖਤ ਗੁਰਮੁਖਾਂ ਲਈ ਕੱਚੀ ਬਾਣੀ ਹੋਣੀ ਸੀ। ਗੁਰਮੁਖਾਂ ਲਈ ਸੱਚੀ ਬਾਣੀ, ਗੁਰੂ ਸਾਹਿਬਾਨ ਦੀ ਆਪਣੀ ਹੀ ਬਾਣੀ ਸੀ ਜਿਹੜੀ ਪੋਥੀ ਵਿਚ ਸੰਕਲਤ ਕਰਕੇ ਰੱਖੀ ਹੋਈ ਸੀ। ਜਦੋਂ ਇਸ ਬਾਣੀ ਦਾ ਆਕਾਰ ਵੱਡਾ ਹੋ ਗਿਆ ਅਤੇ ਇਹ ਆਕਾਰ ਪੋਥੀ ਵਿੱਚ ਸਮਾ ਨਾ ਸਕਿਆ ਤਾਂ ਇਸ ਨੂੰ ਗ੍ਰੰਥ ਦੇ ਰੂਪ ਵਿੱਚ ਸੰਪਾਦਿਤ ਕਰ ਦਿੱਤਾ ਗਿਆ ਸੀ।

ਬੇਸ਼ੱਕ ਗੁਰੂ ਸਾਹਿਬਾਨ ਸਖਸ਼ੀ ਰੂਪ ਵਿੱਚ ਮਨੁੱਖਤਾ ਦੀ ਅਗਵਾਈ ਕਰਦੇ ਰਹੇ ਸੀ ਪਰ ਉਨ੍ਹਾਂ ਦਾ ਮੁੱਖ ਨਿਸ਼ਾਨਾ ਸ਼ਬਦ-ਗੁਰੂ ਦੀ ਸਰਬਉੱਚਤਾ ਨੂੰ ਸਥਾਪਤ ਕਰਨ ਦਾ ਸੀ। ਜਿਉਂ ਜਿਉਂ ਸਿੱਖ ਸਮਾਜ ਵਿਕਾਸ ਦੇ ਰੂਪ ਵਿੱਚ ਪਰਪੱਕ ਹੁੰਦਾ ਗਿਆ ਸੀ ਤਿਉਂ-ਤਿਉਂ ਸ਼ਬਦ-ਗੁਰੂ ਦਾ ਸੰਕਲਪ ਦਰਿੜ੍ਹ ਹੁੰਦਾ ਗਿਆ ਸੀ ਅਤੇ ਸਖਸ਼ੀ ਗੁਰੂ ਦੀ ਅਗਵਾਈ ਘਟਦੀ ਗਈ ਸੀ। ਲੰਗਰ ਦੀ ਸਥਾਪਨਾ, ਸੰਗਤ ਦੀ ਸਰਬਉੱਚਤਾ, ਗੁਰਦੁਆਰੇ ਦੀ ਸੰਸਥਾ ਅਤੇ ਨਾਮ ਸਿਮਰਨ ਦੀ ਪਰੰਥਾ ਆਦਿ ਸ਼ਬਦ ਗੁਰੂ ਦੇ ਸਿਧਾਂਤ ਦੀਆਂ ਸਹਾਇਕ ਸ਼ਾਖਾਵਾਂ ਅਤੇ ਸੰਸਥਾਵਾਂ ਬਣ ਕੇ ਹੀ ਸਾਹਮਣੇ ਆਉਂਦੀਆਂ ਹਨ। ਆਖਰ, ਪਹਿਲਾਂ 1604 ਈ. ਵਿਚ *ਗੁਰੂ ਗ੍ਰੰਥ ਸਾਹਿਬ* ਦੀ ਸੰਪਾਦਨਾ ਨਾਲ ਸ਼ਬਦ-ਗੁਰੂ ਨੇ ਵਿਅਕਤੀਗਤ ਗੁਰੂ ਦੀ ਥਾਂ ਲੈਣ ਲਈ ਸ਼ੁਰੂਆਤ ਕੀਤੀ ਅਤੇ ਫਿਰ ਅੰਤਮ ਤੌਰ ਤੇ ਖਾਲਸੇ ਦੀ ਸਾਜਨਾ (1699 ਈ.) ਵੇਲੇ ਸਖਸ਼ੀ ਗੁਰੂ ਦੀ ਸਿਧਾਂਤਕ ਰੂਪ ਵਿੱਚ ਸਮਾਪਤੀ ਕਰ ਦਿੱਤੀ ਗਈ ਸੀ। ਗੁਰੂ ਗੋਬਿੰਦ ਸਿਘ ਜੀ ਦੇ 1708 ਈ. ਵਿਚ ਜੋਤੀ-ਜੋਤ ਸਮਾ ਜਾਣ ਵੇਲੇ ਪੂਰਨ ਰੂਪ ਵਿੱਚ ਸ਼ਬਦ-ਗੁਰੂ ਸਾਹਮਣੇ ਆ ਗਿਆ ਸੀ ਅਤੇ ਸਿੱਖ ਸਮਾਜ *ਗੁਰੂ ਗ੍ਰੰਥ ਸਾਹਿਬ* ਦੇ ਲੜ ਲਗ ਗਿਆ ਸੀ।

---

1. ਤਵਾਰੀਖ ਗੁਰੂ ਖਾਲਸਾ (ਪੱਥਰ ਛਾਪ), ਸਯਾਲਕੋਟ, 1891 ਈ., ਪੰਨਾ 204.

ਜਦੋਂ ਅਸੀਂ *ਗੁਰੂ ਗ੍ਰੰਥ ਸਾਹਿਬ* ਦੀ ਇਤਿਹਾਸਕ ਮਹੱਤਤਾ ਦੀ ਗੱਲ ਕਰਦੇ ਹਾਂ ਤਾਂ ਸਾਡੇ ਸਾਹਮਣੇ ਦੋ ਮੁੱਖ ਪੱਖ ਹੁੰਦੇ ਹਨ। ਇਕ ਤਾਂ ਪੱਖ ਹੈ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਸੰਪਾਦਿਤ ਕਿਰਿਆ ਦੇ ਇਤਿਹਾਸ ਦਾ। ਜਿਵੇਂ ਕਿ *ਗੁਰੂ ਗ੍ਰੰਥ ਸਾਹਿਬ* ਦਾ ਸੰਪਾਦਨ ਕਦੋਂ ਹੋਇਆ, ਕਿਵੇਂ ਹੋਇਆ, ਕਿਸ ਨੇ ਕਰਵਾਇਆ ਜਾਂ ਕਿਸ ਲਈ ਕਰਵਾਇਆ ਗਿਆ ? *ਗੁਰੂ ਗ੍ਰੰਥ ਸਾਹਿਬ* ਵਿਚ ਬਾਣੀ ਕਿਸ ਕਿਸ ਦੀ ਹੈ, ਕਿੰਨੀ ਕਿੰਨੀ ਹੈ ਅਤੇ ਕਿਵੇਂ ਪਰਾਪਤ ਕੀਤੀ ਗਈ ਸੀ? *ਗੁਰੂ ਗ੍ਰੰਥ ਸਾਹਿਬ* ਦੇ ਹੋਂਦ ਵਿਚ ਆ ਜਾਣ ਨਾਲ ਇਸ ਦਾ ਸਿੱਖ ਸਮਾਜ ਵਿਚ ਕੀ ਸਥਾਨ ਬਣਿਆ ਅਤੇ ਕਿਵੇਂ ਇਸ ਦੁਆਲੇ ਸਾਰੀਆਂ ਰਸਮਾਂ ਅਤੇ ਸੰਸਥਾਵਾਂ ਕੇਂਦਰਿਤ ਹੋ ਗਈਆਂ ਆਦਿ, ਆਦਿ। ਇਨ੍ਹਾਂ ਸਭ ਗੱਲਾਂ ਦੀ ਪੂਰੀ ਪੂਰੀ ਜਾਣਕਾਰੀ ਜੇਕਰ ਤੱਥਾਂ ਸਮੇਤ ਮਿਲਦੀ ਹੈ ਤਾਂ ਇਸ ਦੀ ਸੰਪਾਦਨ ਕਿਰਿਆ ਦਾ ਪੂਰਾ ਇਤਿਹਾਸ ਬਣ ਜਾਂਦਾ ਹੈ। ਸਾਡੇ ਪਾਸ ਇਤਨੇ ਕੁ ਸਰੋਤ ਹਨ ਜਿਨ੍ਹਾਂ ਤੋਂ ਇਸ ਦੀ ਸੰਪਾਦਨ ਕਿਰਿਆ ਦੀ ਸੰਤੋਸ਼ਜਨਕ ਜਾਣਕਾਰੀ ਮਿਲ ਜਾਂਦੀ ਹੈ। ਇਹ *ਗੁਰੂ ਗ੍ਰੰਥ ਸਾਹਿਬ* ਦੀ ਸੰਪਾਦਨਾ ਅਤੇ ਲਿਖੇ ਜਾਣ ਦਾ ਇਤਿਹਾਸ ਹੈ।

ਦੂਜਾ ਪੱਖ ਹੈ ਇਸ ਦੇ ਵਿਸ਼ਾ-ਵਸਤੂ ਦਾ। ਭਾਵ ਕਿ ਜਿਹੜੀ ਵੀ ਬਾਣੀ ਹੈ ਭਾਵੇਂ ਉਹ ਗੁਰੂ ਸਾਹਿਬਾਨ ਦੀ ਹੈ ਅਤੇ ਭਾਵੇਂ ਭਗਤਾਂ ਦੀ, ਕੀ ਉਸ ਵਿਚੋਂ ਉਨ੍ਹਾਂ ਦੇ ਆਪਣੇ ਸਮੇਂ ਦੇ ਹਾਲਾਤਾਂ ਦੀ ਜਾਣਕਾਰੀ ਮਿਲਦੀ ਹੈ ? ਕੀ ਇਹ ਜਾਣਕਾਰੀ ਸਾਨੂੰ ਉਸ ਸਮੇਂ ਦਾ ਇਤਿਹਾਸ ਲਿਖਣ ਵਿੱਚ ਸਹਾਇਕ ਹੁੰਦੀ ਹੈ ਅਤੇ ਇਹ ਜਾਣਕਾਰੀ ਕਿੰਨੀ ਕੁ ਭਰੋਸੇਯੋਗ ਹੈ ? ਇਸ ਪੱਖੋਂ ਵੀ *ਗੁਰੂ ਗ੍ਰੰਥ ਸਾਹਿਬ* ਦੀ ਬੜੀ ਅਹਿਮ ਮਹਤੱਤਾ ਹੈ। ਪਹਿਲੇ ਪੰਜ ਗੁਰੂ ਸਾਹਿਬਾਨ ਦਾ ਸਮਾਂ 1469 ਈ. ਤੋਂ ਲੈ ਕੇ 1606 ਈ. ਤੱਕ ਦਾ ਸੀ ਅਤੇ ਨੌਂਵੇ ਗੁਰੂ ਜੀ ਦਾ ਸਮਾਂ 1664 ਈ. ਤੋਂ ਲੈ ਕੇ 1675 ਈ. ਤੱਕ ਦਾ ਸੀ। ਭਗਤਾਂ ਵਿਚੋਂ ਕੁਝ ਭਗਤ ਬਾਰ੍ਹਵੀਂ ਸਦੀ ਦੇ ਵੀ ਸਨ। ਇਸ ਤਰ੍ਹਾਂ ਬਾਰ੍ਹਵੀਂ ਸਦੀ ਤੋਂ ਲੈ ਕੇ ਸਤਾਰਵੀਂ ਸਦੀ ਦੇ ਅਖੀਰਲੀ ਚੌਥਾਈ ਤਕ ਦੇ ਸਮੇਂ ਦੇ ਹਾਲਾਤਾਂ ਦਾ ਵੇਰਵਾ *ਗੁਰੂ ਗ੍ਰੰਥ ਸਾਹਿਬ* ਵਿੱਚ ਸਮਾਇਆ ਹੋਇਆ ਹੈ। ਇਹ ਸਾਰੀ ਜਾਣਕਾਰੀ ਸਮਕਾਲੀ ਗਵਾਹੀ ਦਾ ਦਰਜਾ ਰੱਖਦੀ ਹੈ। ਅੱਜ ਜਦੋਂ ਅਸੀਂ ਗੁਰੂ ਸਾਹਿਬਾਨ ਦਾ ਇਤਿਹਾਸ ਲਿਖਦੇ ਹਾਂ ਤਾਂ *ਗੁਰੂ ਗ੍ਰੰਥ ਸਾਹਿਬ* ਵਿਚੋਂ ਬਹੁਤ ਹੀ ਭਰੋਸੇਯੋਗ ਅਤੇ ਮੌਲਿਕ ਰੂਪ ਵਿਚ ਜਾਣਕਾਰੀ ਮਿਲਦੀ ਹੈ। ਗੁਰੂ ਸਾਹਿਬਾਨ ਦੀ ਆਪਣੀ ਹੀ ਵਿਚਾਰਧਾਰਾ *ਗੁਰੂ ਗ੍ਰੰਥ ਸਾਹਿਬ* ਵਿੱਚ ਦਰਜ ਹੈ। ਇਸ ਦੀ ਸਹਾਇਤਾ ਤੋਂ ਬਿਨਾ ਗੁਰੂ-ਕਾਲ ਦਾ ਸਿੱਖ ਇਤਿਹਾਸ ਲਿਖਿਆ ਹੀ ਨਹੀਂ ਜਾ ਸਕਦਾ। ਇਸ ਤਰ੍ਹਾਂ *ਗੁਰੂ ਗ੍ਰੰਥ ਸਾਹਿਬ* ਦਾ ਵਿਸ਼ਾ-ਵਸਤੂ ਪੂਰੀ ਇਤਿਹਾਸਕ ਮਹਤੱਤਾ ਵਾਲਾ ਹੈ। ਸਿੱਖ ਇਤਿਹਾਸ ਲਈ ਇਸ ਦੀ ਮਹਤੱਤਤਾ ਇਕ ਪਾਰਖੂ-ਸਰੋਤ ਦੇ ਤੌਰ ਤੇ ਵੀ ਹੈ। ਭਾਵ ਕਿ ਸਿੱਖ ਇਤਿਹਾਸ ਵਿਚ ਉਹ ਹੀ ਵਿਆਖਿਆ ਪਰਵਾਨ ਚੜ੍ਹੇਗੀ ਜਿਹੜੀ *ਗੁਰੂ ਗ੍ਰੰਥ ਸਾਹਿਬ* ਵਿੱਚ ਦਰਜ ਬਾਣੀ ਦੇ ਨਾਲ ਮਿਲਦੀ-ਜੁਲਦੀ ਹੋਵੇਗੀ। *ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਵਿਚਾਰਧਾਰਾ ਦੇ ਬਿਪਰੀਤ ਕੋਈ ਵੀ ਵਿਆਖਿਆ ਸਿੱਖ ਜਗਤ ਵਿੱਚ ਪਰਵਾਨ ਨਹੀਂ ਚੜ੍ਹੇਗੀ।

ਇਸ ਗੱਲ ਦੀ ਮਹਤੱਤਾ ਉਸ ਸਮੇਂ ਹੋਰ ਵੀ ਵੱਧ ਜਾਂਦੀ ਹੈ ਜਦੋਂ ਸਾਨੂੰ ਇਸ ਤੱਥ ਦਾ ਭਲੀ ਭਾਂਤ ਗਿਆਨ ਹੋ ਜਾਂਦਾ ਹੈ ਕਿ ਗੁਰੂ ਸਾਹਿਬਾਨ ਨੇ ਜੋ ਕੁਝ ਵੀ ਉਚਾਰਿਆ ਜਾਂ ਬਿਆਨ ਕੀਤਾ ਹੈ ਉਹ ਸਭ ਉਨ੍ਹਾਂ ਨੇ ਆਪਣੀ ਅੰਤਹਿਕਰਨ ਦੀ ਅਵਾਜ਼ ਵਿਚੋਂ ਉਚਾਰਿਆ ਹੈ। ਇਸ ਨੂੰ ਆਧੁਨਿਕ ਬੋਲੀ ਵਿਚ ਦੱਸਣਾ ਹੋਵੇ ਤਾਂ ਇਸ ਨੂੰ ਜਮੀਰ ਦੀ ਆਵਾਜ਼ ਵੀ ਕਿਹਾ ਜਾ ਸਕਦਾ ਹੈ। ਜ਼ਮੀਰ ਦੀ ਆਵਾਜ਼

ਨਾ ਡਰਦੀ ਹੈ ਅਤੇ ਨਾ ਹੀ ਝਿਜਕਦੀ ਹੈ। ਇਹ ਸਭ ਕੁਝ ਸੱਚੋ-ਸੱਚ ਬਿਆਨ ਕਰ ਦਿੰਦੀ ਹੈ। ਗੁਰੂ ਸਾਹਿਬਾਨ ਨੇ ਇਸ ਗੱਲ ਨੂੰ ਧਾਰਮਿਕ ਮੁਹਾਵਰੇ ਵਿਚ ਇਉਂ ਬਿਆਨ ਕੀਤਾ ਹੈ :

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥ 722-23॥

... ... ... ... ... ... ... ... ... ... ... ... ... ... ... ... ... ...

ਹਉ ਆਪਹੁ ਬੋਲਿ ਨਾ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥ 763 ॥

... ... ... ... ... ... ... ... ... ... ... ... ... ... ... ... ... ...

ਸਤਿਗੁਰੂ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ
ਹਰਿ ਕਰਤਾ ਆਪਿ ਮੁਹਹੁ ਕਢਾਏ ॥ 308 ॥

ਭਾਵ ਕਿ ਗੁਰੂ ਸਾਹਿਬਾਨ ਨੂੰ ਜੋ ਜੋ ਵੀ ਵਾਹਿਗੁਰੂ ਵਲੋਂ ਹੁਕਮ ਹੁੰਦਾ ਸੀ ਉਹ ਉਸੇ ਤਰ੍ਹਾਂ ਹੀ ਉਚਾਰਦੇ ਸਨ। ਵਾਹਿਗੁਰੂ ਦਾ ਹੁਕਮ ਹੋਣਾ ਧਾਰਮਿਕ ਮੁਹਾਵਰੇ ਵਿਚ ਰੰਗਿਆ ਹੋਇਆ ਕਥਨ ਹੈ। ਇਸ ਲਈ ਗੁਰੂ ਸਾਹਿਬਾਨ ਨੇ ਆਪਣੀ ਬਾਣੀ ਰਾਹੀਂ ਜੋ ਕੁਝ ਵੀ ਵਿਚਾਰਿਆ ਹੈ ਉਹ ਸਮੇਂ ਦੀ ਅਸਲ ਤਸਵੀਰ ਹੈ। ਸਮੇਂ ਦੀ ਅਸਲ ਤਸਵੀਰ ਹੀ ਇਤਿਹਾਸ ਦਾ ਮੌਲਿਕ ਸਰੋਤ ਹੁੰਦੀ ਹੈ।

## III

ਸਮੁੱਚੀ ਗੁਰਬਾਣੀ ਨੂੰ ਸਮੇਤ ਭਗਤਾਂ ਦੀ ਬਾਣੀ ਦੇ, ਇੱਕ ਬਾਕਾਇਦਾ ਤਰਤੀਬ ਵਿਚ, *ਗੁਰੂ ਗ੍ਰੰਥ ਸਾਹਿਬ* ਦੇ ਸੰਪਾਦਨ ਦੀ ਤਿਆਰੀ ਕੋਈ ਸੌਖਾ ਕੰਮ ਨਹੀਂ ਸੀ ਅਤੇ ਨਾ ਹੀ ਇਹ ਛੇਤੀ ਸੰਪੂਰਨ ਹੋਣ ਵਾਲਾ ਕੰਮ ਸੀ। ਇਹ ਤਾਂ ਸਗੋਂ ਬੜੀ ਹੀ ਸਹਿਜ-ਅਵਸਥਾ ਵਿਚ ਅਤੇ ਪੂਰੇ ਸ਼ਾਂਤ-ਹਿਰਦੇ ਨਾਲ ਲੰਮੇ ਸਮੇਂ ਵਿੱਚ ਕੀਤਾ ਜਾਣ ਵਾਲਾ ਕੰਮ ਸੀ। ਇਹ ਇਕ ਪੂਰਾ ਯੋਜਨਾ-ਬੱਧ ਕਾਰਜ ਸੀ ਜਿਸ ਲਈ ਪੂਰੀ ਇਕਾਗਰਤਾ ਦੀ ਜ਼ਰੂਰਤ ਸੀ। ਇਸ ਮਨੋਰਥ ਲਈ ਇਕ ਐਸੀ ਥਾਂ ਦੀ ਤਲਾਸ਼ ਕੀਤੀ ਗਈ ਜਿਸ ਦਾ ਵਾਤਾਵਰਣ ਪੂਰਾ ਰਮਣੀਕ ਅਤੇ ਠੰਡਕ ਪਹੁੰਚਾਉਣ ਵਾਲਾ ਸੀ। *ਗੁਰਬਿਲਾਸ ਪਾਤਸ਼ਾਹੀ ਛੇਵੀਂ* ਵਿੱਚ ਦੱਸਿਆ ਗਿਆ ਹੈ ਕਿ ਇਕ ਬੜੀ ਹੀ ਸੰਘਣੀ ਛਾਂ ਵਾਲੀ ਥਾਂ ਲੱਭੀ ਗਈ ਜਿਥੇ ਬੇਰੀਆਂ, ਪਿੱਪਲ, ਜੰਡ, ਕਰੀਰ ਅਤੇ ਵਣਾਂ ਦੇ ਸੰਘਣੇ ਝੁੰਡ ਸਨ। ਇਨ੍ਹਾਂ ਦੇ ਨੇੜੇ ਹੀ ਇਕ ਨਿਰਮਲ ਨੀਰ ਵਾਲੀ ਢਾਬ ਸੀ। ਭਾਰਤੀ ਸਾਹਿਤ ਵਿੱਚ ਪੰਚਬਟੀ ਸਥਾਨ ਨੂੰ ਬਹੁਤ ਹੀ ਦਿਲ-ਲਭਾਉ ਅਤੇ ਆਕਰਸ਼ਿਕ ਮੰਨਿਆ ਗਿਆ ਹੈ ਇਸ ਕਰਕੇ ਇਸ ਥਾਂ ਨੂੰ ਸਾਡੇ ਲੇਖਕਾਂ ਵਲੋਂ ਪੰਚਬਟੀ ਦੇ ਸਮਾਨ ਮੰਨਿਆ ਗਿਆ ਹੈ। ਗੁਰੂ ਸਾਹਿਬ ਨੇ ਇਥੇ, ਥਾਂ ਨੂੰ ਸਾਫ਼ ਕਰਵਾ ਕੇ ਤੰਬੂ, ਕਨਾਤਾ ਵਗੈਰਾ ਲਗਵਾ ਲਈਆਂ, ਪੂਰੀ ਲਿਖਣ ਸਾਮੱਗਰੀ ਅਤੇ ਲਿਖੇ ਜਾਣ ਵਾਲਾ ਵਿਸ਼ਾ-ਵਸਤੂ ਰਖਵਾ ਲਿਆ।

*ਏਕ ਠੌਰ ਸ੍ਰੀ ਗੁਰ ਮਨ ਭਾਈ। ਗਾੜੋ ਬਨ ਸੁੰਦਰ ਸੁਖਦਾਈ।*
*ਪੀਪਰ ਬੇਰੀ ਤਹਿੰ ਘਨੀ ਜੰਡ ਕਰੀਰ ਅਪਾਰ।*
*ਨਿਵੜ ਛਾਵ ਸੁੰਦਰ ਧਨੀ ਠੌਰ ਇਕੰਤ ਨਿਹਾਰ।*
*ਮੈਦਾਨ ਮਧ ਬਨ ਤਾਸ ਕੋ ਛਪੜੀ ਨਿਕਟ ਨਵੀਨ।*
*ਸ੍ਰੀ ਗੁਰੂ ਮਨ ਹਰਖਤ ਪਏ ਪੰਚਬਟੀ ਸਮ ਚੀਨ।*

... ... ... ... ...

*ਪੰਚਬਟੀ ਸਮ ਠੌਰ ਸ੍ਰੀ ਗੁਰ ਮੁਖਹੁੰ ਅਲਾਈ।*
*ਤੰਬੂ ਇਹੁ ਮੈਦਾਨ ਲਾਇ ਸੁੰਦਰ ਸੁਖਦਾਈ।*[1]

ਇਸ ਜਗਾਹ ਨੂੰ ਬਾਅਦ ਵਿਚ ਰਾਮ ਸਰ ਦੇ ਤੌਰ ਤੇ ਜਾਣਿਆ ਜਾਣ ਲੱਗਾ। ਢਾਬ ਨੂੰ ਰਾਮ ਸਰ ਵਿੱਚ ਤਬਦੀਲ ਕਰ ਦਿਤਾ ਗਿਆ ਅਤੇ ਤੰਬੂਆਂ ਵਾਲੀ ਥਾਂ ਉਪਰ ਗੁਰਦੁਆਰਾ ਉਸਾਰ ਦਿੱਤਾ ਗਿਆ ਸੀ। ਅਜ ਕੱਲ ਇਸ ਨੂੰ ਗੁਰਦੁਆਰਾ ਰਾਮਸਰ ਸਾਹਿਬ ਕਿਹਾ ਜਾਂਦਾ ਹੈ। ਗੁਰੂ ਅਰਜਨ ਦੇਵ ਜੀ ਸਾਰੀ ਬਾਣੀ ਦੀ ਤਰਤੀਬ ਬਣਾ ਕੇ ਭਾਈ ਗੁਰਦਾਸ ਜੀ ਨੂੰ ਦਿੰਦੇ ਸਨ ਅਤੇ ਭਾਈ ਸਾਹਿਬ ਉਸ ਬਾਣੀ ਨੂੰ ਦਰਸਾਈ ਗਈ ਤਰਤੀਬ ਅਨੁਸਾਰ ਲਿਖਦੇ ਰਹਿੰਦੇ ਸਨ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ, "ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਹਿਲੇ ਸਤਿਗੁਰੂ ਦੀ ਬਾਣੀ ਇਕੱਤ੍ਰ ਕਰਕੇ ਸੰਮਤ 1660 ਵਿੱਚ, ਇਹ ਰਾਮਸਰ ਦੇ ਕਿਨਾਰੇ (ਅੰਮ੍ਰਿਤਸਰ) ਭਾਈ ਗੁਰਦਾਸ ਜੀ ਤੋਂ ਲਿਖਾਉਣਾ ਆਰੰਭਿਆ। ਆਪਣੀ ਰਚਨਾ ਅਤੇ ਭਗਤ ਆਦਿਕਾਂ ਦੀ ਬਾਣੀ ਸ਼ਾਮਲ ਕਰਕੇ ਸੰਮਤ 1661 ਵਿੱਚ ਸਮਾਪਤ ਕੀਤਾ।"[2] ਗੁਰਬਿਲਾਸ ਪਾਤਸ਼ਾਹੀ ਛੇਵੀਂ ਵਿੱਚ ਇਸ ਬਾਰੇ ਇਉਂ ਲਿਖਿਆ ਹੈ :

*ਗੁਰਦਾਸ ਬੀੜ ਪਰ ਦਸਖਤ ਕਰੇ। ਸੰਮਤ ਲਿਖਯੋ ਅਧਕ ਸੁਖ ਭਰੇ।*
*ਸੰਮਤ ਸੋਲਾਂ ਸੈ ਸੁਖਕਾਰੀ। ਇਕ ਸਠ ਤਾ ਕੇ ਉਪਰ ਧਾਰੀ।*
*ਭਾਦੋਂ ਸੁਦਿ ਏਕਮ ਸੁਖਦਾਈ। ਸ੍ਰੀ ਗ੍ਰੰਥ ਭਯੋ ਪੂਰ ਸੁਹਾਈ।*[3]

ਭਾਈ ਸੰਤੋਖ ਸਿੰਘ ਜੀ ਨੇ ਇਉਂ ਲਿਖਿਆ ਹੈ :

*ਸੰਮਤ ਸੋਲਹਿ ਸੈ ਇਕ ਸਾਠਹਿ, ਭਾਦਵ ਕੀ ਸੁਦੀ ਏਕਮ ਜਾਨੋ।*
*ਗ੍ਰੰਥ ਸਮਾਪਤ ਸ੍ਰੀ ਗੁਰੂ ਕੀਨ ਮਹਾਂ ਉਤਸ਼ਾਹ ਗੁਰੂ-ਘਰ ਠਾਨੋ।*[4]

ਪ੍ਰੋ. ਸਾਹਿਬ ਸਿੰਘ ਨੇ ਉਕਤ ਟੂਕਾਂ ਦੇ ਆਧਾਰ ਤੇ ਇਹ ਨਿਰਣਾ ਕੀਤਾ ਹੈ ਕਿ *ਗੁਰੂ ਗ੍ਰੰਥ ਸਾਹਿਬ* ਦੀ ਬੀੜ ਸੰਮਤ ਸੋਲਾਂ ਸੌ ਇਕਾਹਠ ਬਿਕਰਮੀ ਦੀ ਭਾਦੋਂ ਵਦੀ ਇਕ ਨੂੰ ਲਿਖ ਕੇ ਸੰਪੂਰਨ ਕੀਤੀ ਗਈ ਸੀ ਅਤੇ ਪਿੱਛੋਂ ਤਤਕਰਾ ਆਦਿ ਲਿਖ ਕੇ ਇਸੇ ਸਾਲ ਦੀ ਭਾਦੋਂ ਸੂਦੀ ਇਕ ਨੂੰ ਸਿਰੀ ਦਰਬਾਰ ਸਾਹਿਬ ਵਿਚ ਪਰਕਾਸ਼ ਕਰ ਦਿੱਤੀ ਗਈ ਸੀ।[5] ਇਹੀ ਦਿਹਾੜਾ ਇਸ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵਲੋਂ ਹਰ ਸਾਲ ਮਨਾਇਆ ਜਾਂਦਾ ਹੈ।

ਜਿਨ੍ਹਾਂ ਬੀੜਾਂ ਦੇ ਤਤਕਰੇ ਵਿਚ ਲਿਖਣ ਦਾ ਸੰਮਤ ਇਉਂ ਲਿਖਿਆ ਗਿਆ ਹੈ "ਸੰਮਤ 1661 ਮਿਤੀ ਭਾਦਉ ਵਦੀ ਏਕਮ ਪੋਥੀ ਲਿਖਿ ਪਹੋਚੇ" ਉਹ ਭਾਈ ਬੰਨੋ ਵਾਲੀ ਪੋਥੀ ਦਾ ਉਤਾਰਾ ਹੈ। ਅਸਲ ਬੀੜ ਉਪਰ ਇਹ ਸ਼ਬਦ ਨਹੀਂ ਹਨ। ਪੋਥੀ ਲਿਖਿ ਪਹੋਚੇ ਬਿਗਾੜ ਕੇ ਲਿਖਿਆ ਗਿਆ ਹੈ।

---

1. *ਗੁਰਬਿਲਾਸ ਪਾਤਸ਼ਾਹੀ-6*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1997, ਪੰਨਾ 123.
2. *ਮਹਾਨ ਕੋਸ਼*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1960, ਪੰਨਾ 327.
3. *ਗੁਰਬਿਲਾਸ ਪਾਤਸ਼ਾਹੀ-6*, ਪੰਨਾ 151.
4. ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਜਿਲਦ ਛੇਵੀਂ ਖਾਲਸਾ ਸਮਾਚਾਰ, ਅੰਮ੍ਰਿਤਸਰ, 1963, ਪੰਨਾ 2140.
5. *ਆਦਿ ਬੀੜ ਬਾਰੇ*, ਪੰਨਾ 122 ਹੋਰ ਦੇਖੋ ਗਯਾਨੀ ਗਯਾਨ ਸਿੰਘ, *ਤਵਾਰੀਖ ਗੁਰੂ ਖਾਲਸਾ* (ਪੱਥਰ ਛਾਪ), ਸਿਆਲਕੋਟ, 1891 ਈ., ਪੰਨਾ 85; ਮੈਕਾਲਿਫ, *ਦ ਸਿੱਖ ਰਿਲੀਜਨ*, ਜਿਲਦ ਤੀਜੀ, ਐਸ. ਚਾਂਦ ਐਂਡ ਕੋ., ਨਿਊ ਦਿੱਲੀ, 1963, ਪੰਨਾ 64.

ਪਹੋਚੇ ਦਾ ਸ਼ਬਦ ਕੱਟ ਕੇ ਬਣਾਇਆ ਹੋਇਆ ਹੈ ਅਸਲ ਵਿਚ ਇਹ ਸ਼ਬਦ ਪਹੋਏ ਸੀ ਭਾਵਿ ਕਿ 'ਪੋਥੀ ਲਿਖਿ ਪਹੋਏ'।

ਇਸ ਤਰ੍ਹਾਂ ਇਸ ਦੀ ਸੰਪਾਦਨਾ ਦਾ, ਸੰਪਾਦਿਕ ਦਾ ਅਤੇ ਪਰਕਾਸ਼ ਕਰਨ ਦਾ ਪੂਰਾ ਪੂਰਾ ਮਿਤੀ-ਬੱਧ ਵੇਰਵਾ ਸਾਨੂੰ ਉਪਲੱਬਦ ਹੈ ਅਤੇ ਇਉਂ *ਗੁਰੂ ਗ੍ਰੰਥ ਸਾਹਿਬ* ਦੀ ਇਤਿਹਾਸਕ ਮਹਤੱਤਾ ਆਪਣੇ ਆਪ ਸਥਾਪਤ ਹੋ ਜਾਂਦੀ ਹੈ। ਜਦੋਂ ਇਸ ਪੱਖੋਂ ਇਸ ਤੋਂ ਪਹਿਲੇ ਰਚੇ ਗਏ ਗ੍ਰੰਥਾਂ ਵਲ ਨਜ਼ਰ ਮਾਰੀਂਦੀ ਹੈ, ਜਿਵੇਂ ਕਿ ਜੇਂਦ ਅਵੇਸਤਾ ਬਾਰੇ, ਰਿਗਵੇਦ ਬਾਰੇ, ਗੀਤਾ ਬਾਰੇ, ਕੁਰਾਨ ਬਾਰੇ, ਜਾਂ ਬਾਈਬਲ ਬਾਰੇ ਤਾਂ ਇਨ੍ਹਾਂ ਨਾਲ ਸਬੰਧਤ ਉਪਰੋਕਤ ਤੱਥਾਂ ਦੀ ਕੋਈ ਜਾਣਕਾਰੀ ਨਹੀਂ ਮਿਲਦੀ। ਜੋ ਮਿਲਦੀ ਹੈ ਉਹ ਕਾਲਪਨਿਕ ਜਾਂ ਮਿਥਿਹਾਸਕ ਹੈ ਅਤੇ ਭਰੋਸੇਯੋਗ ਨਹੀਂ ਹੈ। ਇਸ ਤੁਲਨਾਤਮਿਕ ਅਧਿਐਨ ਦੇ ਤੌਰ ਤੇ *ਗੁਰੂ ਗ੍ਰੰਥ ਸਾਹਿਬ* ਦਾ ਇਤਿਹਾਸ ਵਿਚ ਵਿਸ਼ੇਸ਼ ਅਸਥਾਨ ਹੈ।

ਇਹ ਗੱਲ ਪਹਿਲਾਂ ਵੀ ਲਿਖੀ ਜਾ ਚੁੱਕੀ ਹੈ ਕਿ ਗੁਰੂ ਅਰਜਨ ਦੇਵ ਜੀ ਪਾਸ ਉਨ੍ਹਾਂ ਤੋਂ ਪਹਿਲੇ ਸਾਰੇ ਗੁਰੂ ਸਾਹਿਬਾਨ ਦੀ ਅਤੇ ਸਾਰੇ ਭਗਤਾਂ ਦੀ ਬਾਣੀ ਸੀ। ਭਗਤਾਂ ਦੀ ਬਾਣੀ ਗੁਰੂ ਨਾਨਕ ਦੇਵ ਜੀ ਨੇ ਹੀ ਇੱਕਤਰ ਕਰ ਲਈ ਸੀ। ਉਨ੍ਹਾਂ ਦੀ ਆਪਣੀ ਸਾਰੀ ਬਾਣੀ ਉਨ੍ਹਾਂ ਦੇ ਆਪਣੇ ਪਾਸ ਸੀ ਅਤੇ ਇਹ ਗੁਰੂ ਅੰਗਦ ਦੇਵ ਜੀ ਨੂੰ ਗੁਰਗੱਦੀ ਦੇਣ ਸਮੇਂ ਬਖਸ਼ੀ ਗਈ ਸੀ। ਗੁਰੂ ਅੰਗਦ ਦੇਵ ਜੀ ਨੇ ਆਪਣੀ ਅਤੇ ਪਹਿਲੇ ਗੁਰੂ ਦੀ ਸਾਰੀ ਬਾਣੀ ਗੁਰੂ ਅਮਰ ਦਾਸ ਜੀ ਨੂੰ ਗੁਰਗੱਦੀ ਬਖਸ਼ਣ ਸਮੇਂ ਹੀ ਸੌਂਪ ਦਿੱਤੀ ਸੀ। ਇਸੇ ਤਰ੍ਹਾਂ ਅਗਲੇ ਗੁਰੂ ਵੀ ਗੁਰਗੱਦੀ ਸੌਂਪਣ ਦੀ ਰਸਮ ਸਮੇਂ ਗੁਰਬਾਣੀ ਵੀ ਆਪਣੇ ਉਤਰ-ਅਧਿਕਾਰੀ ਨੂੰ ਬਖਸ਼ ਦਿੰਦੇ ਸਨ। ਇਸ ਲਈ ਗੁਰੂ ਅਰਜਨ ਦੇਵ ਜੀ ਪਾਸ ਸਭ ਕਿਸਮ ਦੀ ਬਾਣੀ ਸ਼ੁੱਧ ਰੂਪ ਵਿੱਚ ਸੀ। ਇਹ ਹੋ ਸਕਦਾ ਹੈ ਕਿ ਭਗਤਾਂ ਦੀ ਬਾਣੀ ਦਾ ਲਿਪੀਅੰਤਰ ਕੀਤਾ ਗਿਆ ਹੋਵੇ ਕਿਉਂਕਿ ਇਹ ਗੁਰਮੁਖੀ ਅੱਖਰਾਂ ਵਿੱਚ ਨਹੀਂ ਹੋ ਸਕਦੀ ਸੀ। ਇਹ ਲਿਪੀਅੰਤਰ ਗੁਰੂ ਨਾਨਕ ਦੇਵ ਜੀ ਦੀ ਹਜ਼ੂਰੀ ਵਿਚ ਗੁਰੂ ਅੰਗਦ ਦੇਵ ਜੀ ਨੇ ਹੀ ਕਰ ਦਿੱਤਾ ਹੋਵੇਗਾ। ਇਸ ਤਰ੍ਹਾਂ ਗੁਰੂ ਅਰਜਨ ਦੇਵ ਜੀ ਨਾਲ ਜੁੜੀਆਂ ਇਹ ਗੱਲਾਂ ਆਪਣੇ ਆਪ ਵਿੱਚ ਹੀ ਗਲਤ ਹਨ ਕਿ ਉਹ ਬਾਣੀ ਇੱਕਤਰ ਕਰਨ ਲਈ ਵੱਖ-ਵੱਖ ਵਿਅਕਤੀਆਂ ਪਾਸ ਗਏ ਸਨ।[6]

*ਗੁਰੂ ਗ੍ਰੰਥ ਸਾਹਿਬ* ਵਿਚ ਛੇ ਗੁਰੂ ਸਾਹਿਬਾਨ ਦੀ ਬਾਣੀ ਦਰਜ ਹੈ। ਇਨ੍ਹਾਂ ਦੇ ਨਾਂ ਹਨ, ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰ ਦਾਸ ਜੀ, ਗੁਰੂ ਰਾਮ ਦਾਸ ਜੀ, ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਜੀ। ਇਨ੍ਹਾਂ ਤੋਂ ਇਲਾਵਾ ਪੰਦਰਾਂ ਭਾਰਤੀ ਭਗਤਾਂ ਦੀ ਬਾਣੀ ਵੀ ਇਸ ਵਿਚ ਦਰਜ ਹੈ। ਇਨ੍ਹਾਂ ਪੰਦਰਾਂ ਭਗਤਾਂ ਦੇ ਨਾਂ ਹਨ : ਸ਼ੇਖ ਫ਼ਰੀਦ, ਜੈ ਦੇਵ, ਤਿਰਲੋਚਨ, ਨਾਮ ਦੇਵ, ਸਧਨਾ, ਬੇਣੀ, ਰਾਮਾਨੰਦ, ਕਬੀਰ, ਰਵਿਦਾਸ, ਪੀਪਾ, ਸੈਣ, ਧੰਨਾ, ਭੀਖਣ, ਪਰਮਾਨੰਦ, ਸੂਰਦਾਸ। ਇਹ ਭਗਤ ਵੱਖ-ਵੱਖ ਸਮਿਆਂ, ਵੱਖ-ਵੱਖ ਖੇਤਰਾਂ, ਅਤੇ ਵੱਖ-ਵੱਖ ਜਾਤਾਂ ਨਾਲ ਸੰਬੰਧਤ ਸਨ। ਸ਼ੇਖ ਫ਼ਰੀਦ ਜੀ ਮੁਸਲਮਾਨ ਸੂਫ਼ੀ ਸੰਤ ਸਨ ਅਤੇ ਬਾਰ੍ਹਵੀਂ-ਤੇਰਵ੍ਹੀਂ ਸਦੀ ਨਾਲ ਸਬੰਧਤ ਸਨ। ਇਹ ਪੰਜਾਬੀ ਸਨ। ਭਗਤ ਜੈ ਦੇਵ ਜੀ ਬਾਰਵੀਂ ਸਦੀ ਵਿਚ ਹੋਏ ਸਨ ਅਤੇ ਬੰਗਾਲ ਦੇ ਸਨ।

6. ਵਿਸਥਾਰ ਲਈ ਦੇਖੋ, ਪ੍ਰੋ. ਸਾਹਿਬ ਸਿੰਘ, ਪੂਰਵ ਅੰਕਤ, ਪੰਨੇ 46-81, ਪ੍ਰੋ. ਤੇਜਾ ਸਿਘ, *ਦ ਹੋਲੀ ਗ੍ਰੰਥ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2001, ਪੰਨੇ vii-xii (ਇੰਟਰੋਡਕਸ਼ਨ), ਡਾ. ਬਲਵੰਤ ਸਿੰਘ ਢਿੱਲੋਂ, *ਅਰਲੀ ਸਿੱਖ ਸਕਰਿਪਚਰਲ ਟਰੈਡੀਸ਼ਨ-ਮਿੱਥ ਐਂਡ ਰੀਐਲਟੀ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, 1999, ਪੰਨੇ 39-43.

ਭਗਤ ਕਬੀਰ ਜੀ ਚੌਦਵੀਂ-ਪੰਦਰਵੀਂ ਸਦੀ ਦੌਰਾਨ ਹੋਏ ਸਨ ਅਤੇ ਜਾਤ ਦੇ ਜੁਲਾਹੇ ਸਨ। ਇਹ ਬਨਾਰਸ (ਯੂ.ਪੀ.) ਦੇ ਜੰਮਪਲ ਸਨ। ਭਗਤ ਰਵੀਦਾਸ ਜੀ ਜਾਤ ਦੇ ਚਮਿਆਰ ਸਨ ਅਤੇ ਇਹ ਵੀ ਬਨਾਰਸ ਦੇ ਰਹਿਣ ਵਾਲੇ ਸਨ। ਭਗਤ ਧੰਨਾ ਜੀ ਜੱਟ ਕਿਸਾਨ ਸਨ ਅਤੇ ਰਾਜਸਥਾਨ ਦੇ ਰਹਿਣ ਵਾਲੇ ਸਨ। ਇਸ ਤਰ੍ਹਾਂ ਭਗਤਾਂ ਵਿੱਚ ਉੱਚ-ਜਾਤੀ ਦੇ ਭਗਤ ਵੀ ਸਨ ਅਤੇ ਨੀਚ-ਜਾਤੀਆਂ ਦੇ ਭਗਤ ਵੀ ਸਨ। ਇਨ੍ਹਾਂ ਦੀ ਬੋਲੀ ਵੀ ਵੱਖਰੀ-ਵੱਖਰੀ ਸੀ ਅਤੇ ਕੁਝ ਹੱਦ ਤਕ ਇਨ੍ਹਾਂ ਦੇ ਭਗਤੀ ਮਾਰਗ ਵੀ ਵੱਖ-ਵੱਖ ਸਨ।[7]

ਇਨ੍ਹਾਂ ਭਗਤਾਂ ਦੀਆਂ ਬਾਣੀਆਂ ਬਾਰੇ ਇਕ ਮੱਤ ਇਹ ਵੀ ਪਰਚੱਲਤ ਹੈ ਕਿ ਇਨ੍ਹਾਂ ਦੀਆਂ ਰਚਨਾਵਾਂ ਪੰਜਾਬ ਵਿਚਲੇ ਇਨ੍ਹਾਂ ਦੇ ਸ਼ਰਧਾਲੂਆਂ ਪਾਸ ਪੰਜਾਬੀ ਬੋਲੀ ਵਿਚ ਹੀ ਲਿਖ ਕੇ ਰੱਖੀਆਂ ਹੋਈਆਂ ਸਨ ਜਿੱਥੋਂ ਕਿ ਇਹ ਗੁਰੂ ਸਾਹਿਬਾਨ ਨੂੰ ਮਿਲੀਆਂ ਸਨ। ਜਿਵੇਂ ਕਿ ਪ੍ਰੋ. ਤੇਜਾ ਸਿੰਘ ਦਾ ਮੱਤ ਹੈ।[8] ਇਸ ਤੋਂ ਇਲਾਵਾ ਇਕ ਸੰਭਵ ਵਿਚਾਰ ਇਹ ਵੀ ਹੋ ਸਕਦਾ ਹੈ ਕਿ ਭਗਤਾਂ ਦੀ ਬਾਣੀ ਉਨ੍ਹਾਂ ਦੇ ਆਪਣੇ ਆਪਣੇ ਕੇਂਦਰਾਂ ਤੋਂ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ ਸਮੇਂ ਇੱਕਤਰ ਕਰ ਲਈ ਹੋਵੇ ਅਤੇ ਇਨ੍ਹਾਂ ਰਚਨਾਵਾਂ ਦਾ, ਕਰਤਾਰਪੁਰ ਸਾਹਿਬ ਵਿਖੇ ਕੀਤੇ ਗਏ ਨਿਵਾਸ ਸਮੇਂ, ਭਾਈ ਲਹਿਣਾ (ਅੰਗਦ ਦੇਵ) ਜੀ ਪਾਸੋਂ ਗੁਰਮੁਖੀ ਵਿਚ ਲਿਪੀਅੰਤਰ ਕਰਵਾ ਲਿਆ ਗਿਆ ਹੋਵੇ। ਪਰ ਦੋ ਗੱਲਾਂ ਨਿਸ਼ਚਤ ਹਨ। ਇਕ ਤਾਂ ਇਹ ਕਿ ਭਗਤਾਂ ਦੀ ਬਾਣੀ ਗੁਰੂ ਨਾਨਕ ਦੇਵ ਜੀ ਪਾਸ ਹੀ ਮੌਜੂਦ ਸੀ ਅਤੇ ਦੂਜੀ ਇਹ ਰਚਨਾਵਾਂ ਗੁਰਮੁੱਖੀ ਲਿਪੀ ਵਿੱਚ ਨਹੀਂ ਸਨ ਕਿਉਂਕਿ ਗੁਰਮੁੱਖੀ ਲਿਪੀ ਸਿਰਫ਼ ਗੁਰੂ ਸਾਹਿਬਾਨ ਦੁਆਰਾ ਹੀ ਪਰਚੱਲਤ ਕੀਤੀ ਗਈ ਸੀ ਅਤੇ ਇਹ ਗੁਰਮੁੱਖਾਂ ਦੁਆਰਾ ਵਰਤੋਂ ਵਿੱਚ ਲਿਆਂਦੀ ਗਈ ਸੀ। ਗੁਰਮੁੱਖ ਸਿੱਖ ਧਰਮ ਦਾ ਆਦਰਸ਼ ਵਿਅਕਤੀ ਸੀ।

ਭਗਤਾਂ ਤੋਂ ਇਲਾਵਾ ਗਿਆਰਾਂ ਭੱਟਾਂ ਦੀ ਬਾਣੀ ਵੀ *ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਹੈ। ਇਨ੍ਹਾਂ ਦੇ ਨਾਂ ਹਨ :-

ਕਲਸਹਾਰ, ਜਾਲਪ, ਕੀਰਤ, ਭਿੱਖਾ, ਸੱਲ੍ਹ, ਭੱਲ੍ਹ, ਗਯੰਦ, ਮਥੁਰਾ, ਬਲ੍ਹ, ਹਰਿਬੰਸ। ਚਾਰ ਕੁ ਕਵੀ ਐਸੇ ਹਨ ਜਿਹੜੇ ਗੁਰੂ ਘਰ ਦੇ ਜਾਂ ਤਾਂ ਨਿਕਟਵਰਤੀ ਸਨ ਤੇ ਜਾਂ ਗੁਰੂ ਸਾਹਿਬਾਨ ਦੀ ਅੰਸ ਵਿਚੋਂ ਸਨ ਜਿਵੇਂ ਸੁੰਦਰ। ਇਹ ਗੁਰੂ ਅਮਰ ਦਾਸ ਜੀ ਦਾ ਪੋਤਰਾ ਸੀ ਅਤੇ ਇਸ ਦੀ ਰਚਨਾ ਦਾ ਨਾਂ 'ਸਦੁ' ਹੈ ਜੋ ਰਾਗ ਰਾਮਕਲੀ ਵਿੱਚ ਹੈ। ਇਸ ਰਚਨਾ ਦੀ ਇਤਿਹਾਸਕ ਤੌਰ ਤੇ ਬੜੀ ਹੀ ਮਹਤੱਤਾ ਹੈ। ਬਾਕੀਆਂ ਵਿੱਚ ਭਾਈ ਮਰਦਾਨਾ ਜੀ ਹਨ ਜਿਨ੍ਹਾਂ ਦਾ ਇਕ ਸ਼ਬਦ ਹੈ। ਇਹ ਗੁਰੂ ਨਾਨਕ ਦੇਵ ਜੀ ਦਾ ਬਹੁਤ ਹੀ ਕਰੀਬੀ ਸਾਥੀ ਸੀ ਭਾਵੇਂ ਕਿ ਇਹ ਜਾਤ ਦਾ ਮਰਾਸੀ ਸੀ ਪਰ ਜਿਸ ਸ਼ਰਧਾ ਅਤੇ ਦਿਰੜਤਾ ਨਾਲ ਇਸ ਨੇ ਗੁਰੂ ਨਾਨਕ ਦੇਵ ਜੀ ਦਾ ਸਾਥ ਨਿਭਾਇਆ ਸੀ ਉਹ ਆਪਣੇ ਆਪ ਵਿਚ ਬੜਾ ਮਹਾਨ ਕੰਮ ਸੀ। ਰਾਇ ਬਲਵੰਡ ਅਤੇ ਭਾਈ ਸੱਤਾ ਦੀ ਵੀ ਰਚਨਾ ਹੈ। ਇਹ ਰਾਮਕਲੀ ਕੀ ਵਾਰ ਹੈ। ਇਸ ਦੀ ਵੀ ਬੜੀ ਇਤਿਹਾਸਕ ਮਹਤੱਤਾ ਹੈ।

---

7. ਭਗਤਾ ਬਾਰੇ ਵਿਸਥਾਰ ਵਿਚ ਦੇਖੋ, *ਗੁਰੂ ਗ੍ਰੰਥ ਰਤਨਾਵਲੀ* (ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 2001.
8. *ਦ ਹੋਲੀ ਗ੍ਰੰਥ*, ਪੰਨਾ 14.

ਜਿਨ੍ਹਾਂ ਗੁਰੂ ਸਾਹਿਬਾਨ ਦੀ ਬਾਣੀ *ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਹੈ ਉਨ੍ਹਾਂ ਵਿਚ ਪਹਿਲੇ ਪੰਜ ਗੁਰੂ ਸਾਹਿਬਾਨ ਦੀ ਬਾਣੀ ਤਾਂ 1604 ਈ. ਵਿਚ ਗੁਰੂ ਅਰਜਨ ਦੇਵ ਜੀ ਨੇ ਹੀ *ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਕਰ ਦਿਤੀ ਸੀ। ਪਰ ਨੌਂਵੇ ਗੁਰੂ ਤੇਗ ਬਹਾਦਰ ਜੀ ਦੀ ਬਾਣੀ, ਗੁਰੂ ਗੋਬਿੰਦ ਸਿੰਘ ਜੀ ਰਾਹੀਂ ਗੁਰੂ ਗ੍ਰੰਥ ਸਾਹਿਬ ਦੀ 1706 ਈ. ਵਿਚ ਦੂਜੀ ਵਾਰ ਸੰਪਾਦਨਾ ਕਰਨ ਸਮੇਂ ਚੜ੍ਹਾਈ ਗਈ ਸੀ। ਇਹ ਦੂਜੀ ਸੰਪਾਦਨਾ ਤਖਤ ਸ੍ਰੀ ਦਮਦਮਾ ਸਾਹਿਬ ਵਿਖੇ ਭਾਈ ਮਨੀ ਸਿੰਘ ਜੀ ਦੁਆਰਾ ਕਰਵਾਈ ਗਈ ਸੀ। ਇਸ ਤਰ੍ਹਾਂ *ਗੁਰੂ ਗ੍ਰੰਥ ਸਾਹਿਬ* ਵਿਚ ਕੁੱਲ ਛੇ ਗੁਰੂ ਸਾਹਿਬਾਨ ਦੀ ਬਾਣੀ ਹੀ ਹੈ। ਗੁਰੂ ਹਰਿਗੋਬਿੰਦ ਸਾਹਿਬ, ਗੁਰੂ ਹਰਿ ਰਾਇ ਜੀ, ਗੁਰੂ ਹਰਿਕਰਿਸ਼ਨ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਕੋਈ ਬਾਣੀ *ਗੁਰੂ ਗ੍ਰੰਥ ਸਾਹਿਬ* ਵਿੱਚ ਨਹੀਂ ਹੈ। ਪਰ ਇਨ੍ਹਾਂ ਗੁਰੂ ਸਾਹਿਬਾਨ ਨੇ *ਗੁਰੂ ਗ੍ਰੰਥ ਸਾਹਿਬ* ਨੂੰ ਪੂਰੀ ਤਰ੍ਹਾਂ ਮਾਣਤਾ ਦਿੱਤੀ ਹੈ ਅਤੇ ਇਸ ਨੂੰ ਸ਼ਬਦ ਗੁਰੂ ਦੇ ਤੌਰ ਤੇ ਮੰਨਿਆ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਅੰਤਮ ਤੌਰ ਤੇ ਗੁਰੂ ਗ੍ਰੰਥ ਸਾਹਿਬ ਨੂੰ ਆਤਮਿਕ ਗੁਰੂ ਦਾ ਦਰਜਾ ਬਾਹੁਕਮ ਦਿਤਾ ਹੈ।[9]

ਗੁਰੂ ਸਾਹਿਬਾਨ ਦੀ ਬਾਣੀ ਦਾ ਕੇਂਦਰੀ ਬਿੰਦੂ ਭਾਵੇਂ ਇਕੋ ਹੈ ਪਰ ਮਾਤਰਾ ਦੇ ਤੌਰ ਤੇ ਹਰ ਗੁਰੂ ਦੀ ਬਾਣੀ ਘੱਟ-ਵੱਧ ਹੈ। ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਦੇ ਕੁਲ ਸ਼ਬਦ 974 ਹਨ ਜਦੋਂ ਕਿ ਗੁਰੂ ਅੰਗਦ ਦੇਵ ਜੀ ਦੇ ਸਿਰਫ਼ 63 ਸ਼ਬਦ ਹੀ ਹਨ। ਗੁਰੂ ਅਮਰਦਾਸ ਜੀ ਦੇ 907, ਗੁਰੂ ਰਾਮ ਦਾਸ ਜੀ ਦੇ 679, ਗੁਰੂ ਅਰਜਨ ਦੇਵ ਜੀ ਦੇ 2218 ਅਤੇ ਗੁਰੂ ਤੇਗ ਬਹਾਦਰ ਜੀ ਦੇ 115 ਸ਼ਬਦ ਹਨ। ਭਗਤਾਂ ਵਿਚੋਂ ਸਭ ਤੋਂ ਵੱਧ ਸ਼ਲੋਕ ਕਬੀਰ ਜੀ ਦੇ ਹਨ। ਇਹ 541 ਹਨ। ਕਈਆਂ ਦੇ ਸਿਰਫ ਇਕ-ਇਕ ਹੀ ਹਨ। ਸਾਰੇ ਗੁਰੂ ਸਾਹਿਬਾਨ ਦੀ ਬਾਣੀ "ਨਾਨਕ" ਦੇ ਨਾਂ ਹੇਠ ਹੀ ਉਚਾਰੀ ਹੋਈ ਹੈ। ਕਿਸੇ ਵੀ ਗੁਰੂ ਨੇ ਆਪਣੀ ਬਾਣੀ ਵਿਚ ਸਿਰਫ 'ਨਾਨਕ' ਨਾਂ ਤੋਂ ਬਿਨਾ ਆਪਣਾ ਕੋਈ ਨਾਂ ਨਹੀਂ ਵਰਤਿਆ। ਹਰ ਗੁਰੂ ਦੀ ਬਾਣੀ ਦੀ ਪਛਾਣ ਸਿਰਫ ਮਹਲਾ ਪਹਿਲਾ, ਮਹਲਾ ਦੂਜਾ, ਤੀਜਾ, ਚੌਥਾ, ਪੰਜਵਾਂ ਅਤੇ ਨੌਵਾਂ ਕਰਕੇ ਹੀ ਹੈ। ਇਸ ਤਰ੍ਹਾਂ ਨਾਨਕ ਸ਼ਬਦ ਸੱਚੀ ਬਾਣੀ ਅਤੇ ਕੱਚੀ ਬਾਣੀ ਦੀ ਪੱਕੀ ਪਛਾਣ ਬਣ ਗਿਆ ਸੀ। ਇਹ ਸ਼ਬਦ ਦਸਾਂ ਗੁਰੂ ਸਾਹਿਬਾਨ ਦੀ ਇਕੋ-ਸਾਂਝੀ ਜੋਤ ਨੂੰ ਪਰਗਟਾਉਣ ਵਾਲਾ ਪਰਤੀਕ ਵੀ ਸੀ। ਭਗਤਾਂ ਦੀ ਬਾਣੀ ਵਿਚ ਭਾਵੇਂ ਨਾਨਕ ਸ਼ਬਦ ਨਹੀਂ ਵਰਤਿਆ ਗਿਆ ਅਤੇ ਉਨ੍ਹਾਂ ਦੀ ਪਛਾਣ ਵਜੋਂ ਮਹਲਾ ਸ਼ਬਦ ਵੀ ਨਹੀਂ ਵਰਤਿਆ ਗਿਆ। ਸਗੋਂ ਉਨ੍ਹਾਂ ਦੇ ਸਿੱਧੇ ਨਾਵਾਂ ਦੀ ਹੀ ਵਰਤੋਂ ਕੀਤੀ ਗਈ ਹੈ। ਗੁਰੂ ਬਾਣੀ ਅਤੇ ਭਗਤਾਂ ਦੀ ਬਾਣੀ ਵਿਚ ਭਾਵੇਂ ਕਿਤੇ ਕਿਤੇ ਕੁਝ ਭਿੰਨਤਾ ਵੀ ਹੈ ਪਰ ਮੁੱਖ ਆਸ਼ਾ ਸਭ ਦਾ ਇਕੋ ਹੀ ਹੈ। ਮੁੱਖ ਆਸ਼ਾ ਸੀ ਪਰਮਾਤਮਾ ਦੀ ਏਕਤਾ ਦਾ ਅਤੇ ਮਨੁੱਖੀ ਭਾਈਚਾਰੇ ਦਾ। ਇਸ ਦੀ ਪਰਾਪਤੀ ਲਈ ਭਾਵੇਂ ਭਗਤਾਂ ਦੇ ਰਸਤੇ ਵੱਖ-ਵੱਖ ਸਨ ਪਰ ਪਹੁੰਚਦੇ ਇਕੋ ਥਾਂ ਸਨ। ਇਸ ਦੀ ਪੂਰਤੀ ਲਈ ਥੋੜ੍ਹੇ ਮੋਟੇ ਵਖਰੇਵੇਂ ਨੂੰ ਵੀ ਸਹਿਣ ਕਰ ਲਿਆ ਗਿਆ ਸੀ। ਪ੍ਰੋ: ਤੇਜਾ ਸਿੰਘ ਵੀ ਇਸ ਗੱਲ ਦੀ ਇਉਂ ਕਹਿ ਕੇ ਪੁਸ਼ਟੀ ਕਰਦੇ ਹਨ ਕਿ ਜਿਥੋਂ ਤੱਕ ਭਗਤਾਂ ਦਾ ਮੁੱਖ ਮਕਸਦ ਪਰਮਾਤਮਾ ਲਈ ਪਿਆਰ ਪੈਦਾ ਕਰਨ ਦਾ ਸੀ ਭਾਵੇਂ ਕਿ ਉਹ ਕਿਸੇ ਵੀ ਤਰ੍ਹਾਂ ਇਹ ਪੈਦਾ ਕਰਦੇ ਸਨ ਅਤੇ ਜਿਥੋਂ ਤੱਕ ਉਨ੍ਹਾਂ ਦੀਆਂ ਲਿਖਤਾਂ ਮਨੁੱਖਾਂ ਦੇ ਮਨਾਂ ਵਿੱਚ ਬੁਰੀ ਭਾਵਨਾ ਪੈਦਾ ਕਰਨ ਤੋਂ ਰੋਕਦੀਆਂ ਸਨ, ਗੁਰੂ ਸਾਹਿਬਾਨ ਉਨ੍ਹਾਂ ਦੀਆਂ ਇਨ੍ਹਾਂ ਗੱਲਾਂ ਦਾ ਸਤਿਕਾਰ ਕਰਦੇ ਸਨ ਅਤੇ

---

9. ਕੇਸਰ ਸਿੰਘ ਛਿੱਬਰ, ਪੂਰਵ ਅੰਕਤ, ਪੰਨੇ 163-164.

ਇਸੇ ਕਰਕੇ ਉਨ੍ਹਾਂ ਨੂੰ ਆਪਣੇ ਹਮ-ਮਾਰਗੀ ਬਣਾ ਲਿਆ ਸੀ। ਇਸ ਤਰ੍ਹਾਂ ਜਦੋਂ ਉਦੇਸ਼ ਇਕ ਹੋਵੇ ਤਾਂ ਛੋਟੇ ਛੋਟੇ ਵਖਰੇਵਿਆਂ ਨੂੰ ਜ਼ਜ਼ਬ ਕਰ ਲੈਣਾ ਸਿੱਖ ਧਰਮ ਦੀ ਕਮਜ਼ੋਰੀ ਨਹੀਂ ਹੈ ਸਗੋਂ ਸ਼ਾਨ ਹੈ।[10] ਅਗਲਾ ਮਕਸਦ ਸੀ ਇਕ ਸਰਬਸਾਂਝਾ ਗ੍ਰੰਥ ਤਿਆਰ ਕਰਨ ਦਾ। ਇਸ ਸਰਬਸਾਂਝ ਲਈ ਵੱਖ ਵੱਖ ਖੇਤਰਾਂ ਦੀ ਅਤੇ ਵੱਖ ਵੱਖ ਜਾਤੀਆਂ ਦੇ ਪਰਤੀਨਿਧਾਂ ਦੀ ਬੜੀ ਜ਼ਰੂਰਤ ਸੀ। ਇਸੇ ਗੱਲੋਂ ਹੀ *ਗੁਰੂ ਗ੍ਰੰਥ ਸਾਹਿਬ* ਦੀ ਬਾਕੀ ਦੇ ਪਹਿਲੇ ਗ੍ਰੰਥਾਂ ਨਾਲੋਂ ਭਿੰਨਤਾ ਅਤੇ ਵਿਸ਼ੇਸ਼ਤਾ ਹੋਣੀ ਸੀ। ਇਸ ਤਰ੍ਹਾਂ ਇਸ ਧਰਮ-ਗ੍ਰੰਥ ਨੇ ਸੰਸਾਰ ਦੇ ਸਾਹਮਣੇ ਇਕ ਆਦਰਸ਼ਕ ਧਰਮ-ਗ੍ਰੰਥ ਦਾ ਸਿਧਾਂਤ ਪੇਸ਼ ਕੀਤਾ ਜਿਸ ਦੀ ਭਾਵਨਾ ਇਹ ਹੋਣੀ ਸੀ ਕਿ ਸੰਸਾਰ ਦਾ ਅਸਲ-ਸ੍ਰੇਸ਼ਟ ਧਰਮ ਕੇਵਲ ਇਕੋ ਹੈ ਅਤੇ ਉਹ ਹੈ ਮਨੁੱਖ ਨੂੰ ਆਪਣੇ ਅਸਲੇ ਦੀ ਸੋਝੀ ਕਰਾ ਕੇ ਉਸ ਨੂੰ ਸੁਤੰਤਰ ਜੀਵਨ ਜੀਣ ਦੀ ਪਰੇਰਨਾ ਦੇਣਾ। ਇਸ ਸਰਬ ਸਾਂਝੀਵਾਲਤਾ ਨੂੰ ਅੱਜ ਕੱਲ ਦੇ ਰਾਸ਼ਟਰਵਾਦ ਜਾਂ ਅੰਤਰਰਾਸ਼ਟਰੀਵਾਦ ਨਾਲ ਤੁਲਨਾ ਦਿਤੀ ਜਾ ਸਕਦੀ ਹੈ। ਗੁਰੂ ਸਾਹਿਬਾਨ ਨੇ ਭਾਰਤੀ ਜਨਸਾਧਾਰਨ ਨੂੰ ਇਕ ਤਾਕਤ ਬਣਾ ਕੇ ਅਤੇ ਇਕ ਸਾਂਝੀ ਵਿਚਾਰਧਾਰਾ ਦੇ ਕੇ, ਪੰਜਾਬੀ ਬੋਲੀ ਤੇ ਗੁਰਮੁੱਖੀ ਲਿਪੀ ਦੇ ਇਕ ਝੰਡੇ ਹੇਠ ਖੜਾ ਕਰਨਾ ਸੀ। ਨਾ ਰਿਗਵੇਦ ਵਿਚ ਸਰਬਸਾਂਝ ਸੀ ਤੇ ਨਾਂ ਹੀ ਕੁਰਾਨ ਵਿਚ। ਨਾ ਹੀ ਸੰਸਕਰਿਤ ਸਮੁੱਚੇ ਜਨਸਾਧਾਰਨ ਨੂੰ ਇਕ ਕੜੀ ਵਿਚ ਪਰੋ ਕੇ ਖੜਾ ਕਰ ਸਕਦੀ ਸੀ ਅਤੇ ਨਾ ਹੀ ਫਾਰਸੀ। ਪਰ *ਗੁਰੂ ਗ੍ਰੰਥ ਸਾਹਿਬ* ਦਾ ਨਿਰਮਾਣ ਕਰਨ ਵਾਲਿਆਂ ਵਿੱਚ ਮੁਸਲਮਾਨ ਸੂਫੀ ਫਕੀਰ ਤੇ ਸ਼ੇਖ ਸਨ, ਭਾਰਤ ਦੇ ਮੁਖੀ ਭਗਤ ਸਨ, ਪੰਜਾਬ ਦੇ ਗੁਰੂ ਸਨ ਅਤੇ ਨੀਵੀਆਂ ਜਾਤੀਆਂ ਦੇ ਦਸਾਂ ਨਹੁੰਆਂ ਦੀ ਕਮਾਈ ਕਰਨ ਦਾ ਸੰਦੇਸ਼ ਦੇਣ ਵਾਲੇ ਭਗਤ ਸਨ। ਇਨ੍ਹਾਂ ਸਭ ਦਾ ਉਦੇਸ਼ ਵਿਸ਼ਵਵਿਆਪੀ, ਅਧਿਆਤਮਿਕ ਅਤੇ ਸਭਿਆਚਾਰਕ ਸਿਧਾਂਤ ਪੇਸ਼ ਕਰਨ ਦਾ ਸੀ। ਇਸ ਤਰ੍ਹਾਂ *ਗੁਰੂ ਗ੍ਰੰਥ ਸਾਹਿਬ* ਭਾਰਤੀ ਸਮਾਜ ਵਿਚੋਂ ਵਿੱਥਾਂ ਮਿਟਾਣ ਵਾਲਾ, ਮਨੁੱਖਤਾ ਵਿੱਚ ਸਾਂਝੀ ਏਕਤਾ ਨੂੰ ਵਧਾਉਣ ਵਾਲਾ ਅਤੇ ਲੋਕ-ਕਲਿਆਣ ਦੀ ਸੋਝੀ ਦੇਣ ਵਾਲਾ ਹੋਣਾ ਸੀ।

*ਗੁਰੂ ਗ੍ਰੰਥ ਸਾਹਿਬ* ਦੀ ਸਾਰੀ ਬਾਣੀ ਰਾਗਾਂ ਵਿੱਚ ਵੰਡੀ ਹੋਈ ਹੈ। ਕੁੱਲ ਰਾਗ 31 ਹਨ। ਇਹ ਸਾਰੇ ਰਾਗ ਇਕ ਸਤੁੰਲਤ ਅਹਿਸਾਸ ਪੈਦਾ ਕਰਦੇ ਹਨ। ਅਸੰਤੁਲਤ ਅਹਿਸਾਸ ਪੈਦਾ ਕਰਨ ਵਾਲੇ ਰਾਗ ਨਹੀਂ ਵਰਤੇ ਗਏ। ਇਸ ਤਰ੍ਹਾਂ ਜਿਹੜੇ 31 ਰਾਗਾਂ ਦੀ *ਗੁਰੂ ਗ੍ਰੰਥ ਸਾਹਿਬ* ਵਿਚ ਵਰਤੋਂ ਕੀਤੀ ਗਈ ਹੈ, ਉਨ੍ਹਾਂ ਵਿੱਚ ਇਹ ਰਾਗ ਸ਼ਾਮਲ ਹਨ। ਸ੍ਰੀ ਰਾਗ, ਮਾਝ ਰਾਗ, ਗਉੜੀ ਰਾਗ, ਆਸਾ ਰਾਗ, ਗੁਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸ, ਸੋਰਠ, ਧਨਾਸਰੀ, ਜੈਤਸਰੀ, ਟੋਡੀ, ਬੈਰਾਗੀ, ਤਿਲੰਗ, ਸੂਹੀ, ਬਿਲਾਵਲ, ਗੌਂਡ, ਰਾਮਕਲੀ, ਨਟ ਨਰਾਇਣ, ਮਾਲੀ ਗੌੜਾ, ਮਾਰੂ, ਤੁਖਾਰੀ, ਕੇਦਾਰਾ, ਭੈਰਉ, ਬਸੰਤ, ਸਾਰੰਗ, ਮਲਾਰ, ਕਾਨੜਾ, ਕਲਿਆਣ, ਪਰਭਾਤੀ ਅਤੇ ਜੈਜਾਵੰਤੀ। ਰਾਗ ਜੈਜਾਵੰਤੀ ਸਿਰਫ ਗੁਰੂ ਤੇਗ ਬਹਾਦੁਰ ਜੀ ਦਾ ਹੀ ਵਰਤਿਆ ਹੋਇਆ ਹੈ। ਕੁਝ ਬਾਣੀ ਰਾਗਾਂ ਤੋਂ ਬਗੈਰ ਵੀ ਹੈ ਜਿਵੇਂ ਕਿ ਜਪੁਜੀ ਸਾਹਿਬ, ਸਲੋਕ ਸਹਸਕ੍ਰਿਤੀ, ਗਾਥਾ, ਫੁਨਹੇ, ਚੌਬੋਲੇ, ਸਲੋਕ ਕਬੀਰ, ਸਲੋਕ ਫਰੀਦ, ਸਵਯੇ, ਵਾਰਾਂ ਤੇ ਵਧੀਕ ਸਲੋਕ, ਮੁੰਦਾਵਣੀ ਅਤੇ ਰਾਗਮਾਲਾ। *ਗੁਰੂ ਗ੍ਰੰਥ ਸਾਹਿਬ* ਦੀਆਂ ਸਾਰੀਆਂ ਬਾਣੀਆਂ ਵਿਚੋਂ ਕੁਝ ਕੁ ਬਾਣੀਆਂ ਬਹੁਤ ਮਸ਼ਹੂਰ ਹਨ। ਜਿਵੇਂ ਕਿ ਜਪੁਜੀ ਸਾਹਿਬ, ਰਹਿਰਾਸ,

---

10 *The Holly Granth : Sri Rag To Majh*, Punjabi University, Patiala, 2001, p.XVII (Introduction).

  

ਕੀਰਤਨ ਸੋਹਿਲਾ, ਆਸਾ ਦੀ ਵਾਰ, ਸਿੱਧ ਗੋਸ਼ਟ, ਸੁਖਮਨੀ ਸਾਹਿਬ, ਬਾਰਹਾ ਮਾਹ ਅਤੇ ਨੌਵੇਂ ਮਹੱਲੇ ਦੇ ਭੋਗ ਵਾਲੇ ਸਲੋਕ। *ਗੁਰੂ ਗ੍ਰੰਥ ਸਾਹਿਬ* ਵਿਚ ਬਾਈ ਵਾਰਾਂ ਸ਼ਾਮਲ ਹਨ। ਸਾਰੀ ਬਾਣੀ ਦੀ ਤਰਤੀਬ ਇਸ ਤਰ੍ਹਾਂ ਹੈ : ਪਹਿਲਾਂ ਮਹਲੇ ਪਹਿਲੇ ਦੀ, ਫਿਰ ਦੂਜੇ ਦੀ ਤੇ ਇਸੇ ਤਰ੍ਹਾਂ ਤੀਜੇ ਚੌਥੇ, ਪੰਜਵੇਂ ਅਤੇ ਨੌਵੇਂ ਦੀ। ਭਗਤਾਂ ਦੀ ਬਾਣੀ, ਗੁਰੂ ਸਾਹਿਬਾਨ ਦੀ ਬਾਣੀ ਤੋਂ ਬਾਅਦ ਦਿਤੀ ਗਈ ਹੈ ਅਤੇ ਇਹ ਸਮਾਂ-ਬੱਧ ਹੈ। ਅਰਥਾਤ ਜੇ ਬਹੁਤੇ ਭਗਤ ਹਨ ਤਾਂ ਪਹਿਲਾਂ ਸਭ ਤੋਂ ਪਹਿਲਾਂ ਹੋਏ ਭਗਤ ਦੀ, ਫਿਰ ਉਸ ਤੋਂ ਦੂਜੇ ਨੰਬਰ ਤੇ, ਤੀਜੇ ਨੰਬਰ ਤੇ ਆਦਿ ਆਦਿ। ਪਰ ਹਰ ਰਾਗ ਵਿੱਚ ਜ਼ਰੂਰੀ ਨਹੀਂ ਕਿ ਸਾਰੇ ਹੀ ਭਗਤਾਂ ਦੀ ਬਾਣੀ ਹੋਵੇ ਪਰ ਜਿਥੇ ਵੀ ਅਤੇ ਜਿੰਨੇ ਵੀ ਭਗਤਾਂ ਦੀ ਬਾਣੀ ਦਿੱਤੀ ਗਈ ਹੈ ਉਹ ਸਮੇਂ ਅਨੁਸਾਰ ਹੈ।

ਜਿਵੇਂ ਕਿ ਪਹਿਲਾਂ ਵੀ ਦੱਸਿਆ ਜਾ ਚੁੱਕਾ ਹੈ ਕਿ ਸਿੱਖ ਧਰਮ ਵਿੱਚ ਮੁੱਢ ਤੋਂ ਹੀ ਸ਼ਬਦ-ਗੁਰੂ ਦੀ ਸਰਬਉੱਚਤਾ ਰਹੀ ਹੈ। *ਗੁਰੂ ਗ੍ਰੰਥ ਸਾਹਿਬ* ਦੇ ਹੋਂਦ ਵਿੱਚ ਆ ਜਾਣ ਕਰਕੇ ਇਸ ਦੀ ਸਿੱਖ ਸੰਗਤਾਂ ਵਿਚ ਸਰਬ ਉੱਚਤਾ ਸਥਾਪਤ ਹੋ ਗਈ ਸੀ। ਭਾਵੇਂ ਬਾਕਾਇਦਾ ਤੌਰ ਤੇ ਗ੍ਰੰਥ ਸਾਹਿਬ ਨੂੰ ਗੁਰੂ, ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤ ਸਮਾਅ ਜਾਣ ਸਮੇਂ ਮੰਨਿਆ ਜਾਣ ਲਗਿਆ ਹੈ ਇਹ ਤਾਂ ਇਕ ਮਿਤੀ-ਬੱਧ ਤੱਥ ਹੈ। ਸ਼ਬਦ-ਗੁਰੂ ਦੀ ਸਰਬਉੱਚਤਾ ਹੋਣ ਕਰਕੇ ਸਿੱਖ ਸੰਗਤਾਂ ਵਿਚ ਮੁੱਢ ਤੋਂ ਹੀ ਗੁਰੂ ਸਾਹਿਬਾਨ ਦੀ ਬਾਣੀ ਨੂੰ ਗੁਰੂ ਦੇ ਤੌਰ ਤੇ ਜਾਣਿਆ ਜਾਂਦਾ ਸੀ। ਇਹ ਗੱਲ ਗੁਰਬਾਣੀ ਵਿਚ ਵੀ ਸਪਸ਼ਟ ਕੀਤੀ ਗਈ ਹੈ। ਜਿਵੇਂ ਕਿ :

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥*

*(ਗੁਰੂ ਗ੍ਰੰਥ ਸਾਹਿਬ, ਪੰਨਾ 982)*

ਭਾਈ ਗੁਰਦਾਸ ਜੀ ਨੇ ਵੀ ਇਸ ਤੱਥ ਨੂੰ ਇਹ ਕਹਿ ਕੇ ਪਰਪੱਕ ਕੀਤਾ ਹੈ :

*ਗੁਰੁ ਮੂਰਤਿ ਗੁਰਸ਼ਬਦੁ ਹੈ ਸਾਧ ਸੰਗਤਿ ਵਿਚਿ ਪਰਗਟੀ ਆਇਆ ॥ ਵਾਰ 24ਵੀਂ, ਪਉੜੀ 25ਵੀਂ ॥*

ਪਿੱਛੋਂ ਦੇ ਸਿੱਖ ਲੇਖਕਾਂ ਨੇ ਵੀ ਇਸੇ ਗੱਲ ਨੂੰ ਨਿਸ਼ਚਤ ਕੀਤਾ ਹੈ ਕਿ *ਗੁਰੂ ਗ੍ਰੰਥ ਸਾਹਿਬ* ਦੇ ਹੋਂਦ ਵਿਚ ਆਉਣ ਸਾਰ ਹੀ ਸਿੱਖ ਸੰਗਤਾਂ ਗ੍ਰੰਥ ਸਾਹਿਬ ਨੂੰ ਗੁਰੂ ਦੇ ਤੌਰ ਤੇ ਮਾਨਤਾ ਦੇਣ ਲਗ ਗਈਆਂ ਸਨ। ਗੁਰੂ ਅਰਜਨ ਦੇਵ ਜੀ ਖੁਦ, *ਗੁਰੂ ਗ੍ਰੰਥ ਸਾਹਿਬ* ਤੋਂ ਨੀਵੇਂ ਥਾਂ ਬੈਠਦੇ ਸਨ। ਸੰਪਾਦਨਾ ਤੋਂ ਬਾਅਦ ਜਦੋਂ *ਗੁਰੂ ਗ੍ਰੰਥ ਸਾਹਿਬ* ਦਾ ਸਿਰੀ ਦਰਬਾਰ ਸਾਹਿਬ ਵਿੱਚ ਪਰਕਾਸ਼ ਕੀਤਾ ਗਿਆ ਸੀ ਤਾਂ ਗੁਰੂ ਅਰਜਨ ਦੇਵ ਜੀ ਖੁਦ ਅਤੇ ਬਾਕੀ ਸਾਰੀਆਂ ਸਿੱਖ ਸੰਗਤਾਂ ਸਿਰੀ ਦਰਬਾਰ ਸਾਹਿਬ ਵਿਖੇ ਪਹੁੰਚ ਕੇ ਗੁਰੂ ਗ੍ਰੰਥ ਸਾਹਿਬ ਅੱਗੇ ਮੱਥਾ ਟੇਕਦੀਆਂ ਸਨ। ਸਭ ਤੋਂ ਅਹਿਮ ਗੱਲ ਇਹ ਹੈ ਕਿ ਗ੍ਰੰਥ ਸਾਹਿਬ ਦਾ ਨਾਂ '*ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ*' ਹੀ ਇਸ ਗੱਲ ਨੂੰ ਸਪਸ਼ਟ ਕਰਦਾ ਹੈ ਕਿ ਗ੍ਰੰਥ ਸਾਹਿਬ ਮੁੱਢ ਤੋਂ ਹੀ ਇਕ ਗੁਰੂ ਦੇ ਤੌਰ ਤੇ ਸਿੱਖ ਸੰਗਤਾਂ ਵਿਚ ਪਰਗਟ ਹੋਇਆ ਸੀ।

ਬਾਬਾ ਬੁੱਢਾ ਜੀ ਨੂੰ ਸਿਰੀ ਦਰਬਾਰ ਸਾਹਿਬ ਦਾ ਪਹਿਲਾਂ ਗ੍ਰੰਥੀ ਨਿਯੁਕਤ ਕੀਤਾ ਗਿਆ ਸੀ। ਇਹ ਇਸ ਕਰਕੇ ਹੋਇਆ ਕਿ ਭਾਈ ਗੁਰਦਾਸ ਜੀ ਤਾਂ *ਗੁਰੂ ਗ੍ਰੰਥ ਸਾਹਿਬ* ਦੀਆਂ ਬੀੜਾਂ ਦੇ ਉਤਾਰੇ

ਕਰਵਾ ਰਹੇ ਸਨ। ਉਤਾਰੇ ਕਰਵਾਉਣੇ ਵੀ ਬਹੁਤ ਵੱਡਾ ਕਾਰਜ ਸੀ ਅਤੇ ਇਸ ਤਰ੍ਹਾਂ ਦੇ ਕਾਰਜ ਨੂੰ ਭਾਈ ਸਾਹਿਬ ਜੈਸੀ ਵਿਦਵਾਨ ਹਸਤੀ ਹੀ ਪੂਰਾ ਕਰਵਾ ਸਕਦੀ ਸੀ। ਬੀੜਾਂ ਦੇ ਉਤਾਰਿਆਂ ਦਾ ਕੰਮ ਗੁਰਦੁਆਰਾ ਰਾਮ ਸਰ ਸਾਹਿਬ ਵਾਲੀ ਥਾਂ ਉਪਰ ਹੀ ਚਲਦਾ ਸੀ। ਕਿਉਂਕਿ ਇਹ ਪਵਿੱਤਰ ਗ੍ਰੰਥ ਸਿੱਖ ਸੰਗਤਾਂ ਲਈ ਵੀ ਅਤੇ ਖੁਦ ਗੁਰੂ ਅਰਜਨ ਦੇਵ ਜੀ ਲਈ ਵੀ ਇਕ ਸ਼ਬਦ ਗੁਰੂ ਦਾ ਦਰਜਾ ਰੱਖਦਾ ਸੀ ਇਸ ਲਈ ਇਸ ਦੇ ਰੱਖ-ਰਖਾਓ ਅਤੇ ਇਸ ਦੀ ਜਿਲਦਸਾਜ਼ੀ ਦੇ ਮੁਤੱਲਕ ਹਰ ਗੱਲ ਬੜੀ ਅਹਿਤੀਆਤ ਨਾਲ ਕੀਤੀ ਜਾਣੀ ਸੀ। ਇਸ ਸਮੇਂ ਤੱਕ ਅੰਮ੍ਰਿਤਸਰ ਸ਼ਹਿਰ ਕਾਫੀ ਹੱਦ ਤੱਕ ਵਿਕਸਤ ਸ਼ਹਿਰ ਬਣ ਚੁੱਕਿਆ ਸੀ। ਇਥੇ ਹਰ ਕਿਸਮ ਦੇ ਬਵੰਜਾ ਕਿੱਤਿਆਂ ਦੇ ਮਾਹਰ ਵਸ ਚੁੱਕੇ ਸਨ। *ਗੁਰੂ ਗ੍ਰੰਥ ਸਾਹਿਬ* ਦੀ ਜਿਲਦਸਾਜ਼ੀ ਇਸ ਦੀ ਪਵਿੱਤਰਤਾ ਵੱਲ ਧਿਆਨ ਰੱਖਦੇ ਹੋਏ ਨਾ ਹੀ ਕਿਸੀ ਆਮ ਦੁਕਾਨ ਤੋਂ ਕਰਵਾਈ ਜਾ ਸਕਦੀ ਸੀ ਅਤੇ ਨਾ ਹੀ ਆਮ ਦੁਕਾਨਦਾਰਾਂ ਤੋਂ। ਇਹ ਸਾਰਾ ਕੰਮ ਉਥੇ ਹੀ ਰਾਮਸਰ ਵਾਲੀ ਥਾਂ ਤੇ ਗੁਰੂ ਅਰਜਨ ਦੇਵ ਜੀ ਦੀ ਨਿਗਰਾਨੀ ਹੇਠ ਕੀਤਾ ਜਾ ਰਿਹਾ ਸੀ। ਬੀੜਾਂ ਦੇ ਉਤਾਰੇ ਨਾਲ ਭਾਈ ਬੰਨੋ ਦਾ ਨਾਂ ਇਤਿਹਾਸ ਵਿੱਚ ਨਹੁੰ-ਮਾਸ ਦੀ ਤਰ੍ਹਾਂ ਜੁੜਿਆ ਹੋਇਆ ਹੈ। ਇਸ ਬਾਰੇ ਸੋਚ-ਵਿਚਾਰ ਕਰਨ ਦੀ ਲੋੜ ਹੈ। ਜਿਵੇਂ ਭਾਈ ਬੰਨੋ ਵਲੋਂ ਅਸਲ ਬੀੜ ਤੋਂ ਚਲਾਕੀ ਨਾਲ ਰਸਤੇ ਵਿੱਚ ਹੀ ਦੂਸਰਾ ਉਤਾਰਾ ਕਰਵਾ ਲੈਣਾ ਅਤੇ ਉਹ ਵੀ ਵਾਧੂ ਬਾਣੀਆਂ ਵਾਲਾ, ਇਹ ਕਿਸੇ ਵਫਾਦਾਰ ਸਿੱਖ ਦਾ ਕੰਮ ਨਹੀਂ ਸੀ ਅਤੇ ਨਾ ਹੀ ਸਿੱਖੀ ਦੀ ਸੇਵਾ ਵਾਲੀ ਕੋਈ ਗੱਲ ਸੀ। ਸਗੋਂ ਇਸ ਦੇ ਉਲਟ ਇਹ ਗੱਲਾਂ *ਗੁਰੂ ਗ੍ਰੰਥ ਸਾਹਿਬ* ਦੀ ਪਰਮਾਣੀਕਤਾ ਨੂੰ ਸੱਟ ਮਾਰਨ ਵਾਲੀਆਂ ਹਨ। ਇਹ ਗੱਲ ਕੋਈ ਗੁਰੂ ਦਾ ਸਿੱਖ ਨਹੀਂ ਕਰ ਸਕਦਾ ਸੀ। ਪਤਾ ਨਹੀਂ ਭਾਈ ਬੰਨੋ ਨੇ ਇਹ ਗੱਲ ਕੀਤੀ ਸੀ ਜਾਂ ਉਸ ਦਾ ਨਾਂ ਕਿਸੇ ਸ਼ਰਾਰਤੀ ਨੇ ਜਾਣ-ਬੁੱਝ ਕੇ ਜੋੜ ਦਿੱਤਾ ਹੈ। ਪਰ ਇਹ ਕਿਸੇ ਸਿੱਖ-ਦੋਖੀ ਦਾ ਕੰਮ ਸੀ।

ਅਸਲ ਵਿਚ ਭਾਈ ਬੰਨੋ ਵਾਲੀ ਬੀੜ ਦਾ ਉਤਾਰਾ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੋਤੀ-ਜੋਤ ਸਮਾਂ ਜਾਣ ਬਾਅਦ ਅਰਥਾਤ 1644 ਈ. ਤੋਂ ਬਾਅਦ ਕਿਸੇ ਸਮੇਂ ਕੀਤਾ ਗਿਆ ਸੀ। ਜਿਸ ਤਰ੍ਹਾਂ ਇਸ ਦੇ ਤਤਕਰੇ ਵਿਚ, ਬੀੜ ਨੂੰ ਲਿਖੇ ਜਾਣ ਦਾ ਸੰਮਤ ਅਤੇ ਪਹਿਲੇ ਛੇ ਗੁਰੂ ਸਾਹਿਬਾਨ, ਸਮੇਤ ਬਾਬਾ ਗੁਰਦਿੱਤਾ ਜੀ ਦੇ ਚਲਾਣਿਆਂ ਦੇ ਸੰਮਤ ਦਿਤੇ ਹੋਏ ਹਨ, ਉਨ੍ਹਾਂ ਤੋਂ ਇਉਂ ਲਗਦਾ ਹੈ ਜਿਵੇਂ ਕਿ ਇਹ ਬੀੜ ਪਹੋਏ ਦੇ ਪਾਂਡਿਆ ਜਾਂ ਭੱਟਾਂ ਨੇ ਲਿਖੀ ਹੋਵੇ। "ਪੋਥੀ ਲਿਖਿ ਪਹੁੰਚੇ ਜਾਂ ਪਹੋਚੇ" ਬੜਾ ਹੀ ਭੁਲੇਖਾ ਪੌਣ ਵਾਲੇ ਸ਼ਬਦ ਹਨ। 'ਪਹੁੰਚੇ ਜਾਂ ਪਹੋਚੇ' ਅਸਲ ਵਿੱਚ ਪਹੋਏ ਤੋਂ ਜਾਣ ਬੁੱਝ ਕੇ ਜਾਂ ਅਣਜਾਣਤਾ ਵਿਚ ਬਿਗਾੜ ਕਿ ਲਿਖੇ ਹੋਏ ਹਿੰਦਸੇ ਹਨ। 'ਏ' ਤੋਂ 'ਚ' ਬਣਾ ਲੈਣਾ ਸਰਾਰਤੀ ਦਿਮਾਗ ਲਈ ਇਕ ਆਮ ਜਿਹੀ ਗੱਲ ਹੈ। "ਪੋਥੀ ਲਿਖਿ ਪਹੁੰਚੇ ਜਾਂ ਪਹੋਚੇ" ਕਿਸੇ ਵੀ ਤਰ੍ਹਾਂ ਸਪਸ਼ਟ ਜਾਣਕਾਰੀ ਦੇਣ ਵਾਲੇ ਸ਼ਬਦ ਨਹੀਂ ਹਨ। *ਗੁਰੂ ਗ੍ਰੰਥ ਸਾਹਿਬ* ਨੂੰ ਸੰਪੂਰਣ ਕਰਨ ਦੀ ਤਿਥ, ਸੰਮਤ ਦੇਣ ਦੀ ਕੋਈ ਵੀ ਗੱਲ ਮੰਨਣਯੋਗ ਨਹੀਂ ਹੈ। ਗੁਰੂ ਅਰਜਨ ਦੇਵ ਜੀ ਇਸੇ ਕਰਕੇ ਹੀ ਲੋੜ ਅਨੁਸਾਰ ਸੁੱਧ ਜਾਂ ਸੁੱਧ ਕੀਚੇ ਲਿਖਦੇ ਸਨ ਤਾਂ ਕਿ ਕਿਸੇ ਥਾਂ ਵੀ ਕੋਈ ਗਲਤੀ ਨਾ ਰਹਿ ਜਾਏ। "ਸੰਮਤ.......ਪੋਥੀ ਲਿਖਿ ਪਹੋਚੇ" ਸ਼ਬਦ ਨਾ ਹੀ ਤਾਂ ਸਪਸ਼ਟ ਜਾਣਕਾਰੀ ਦੇਣ ਵਾਲੇ ਹਨ ਅਤੇ ਨਾ ਹੀ ਕਿਸੇ ਪਰਪੱਕ ਲਿਖਾਰੀ ਦੇ ਹੀ ਸ਼ਬਦ ਹਨ। "ਪੋਥੀ ਲਿਖਿ ਪਹੁੰਚੇ" ਦੇ ਕੀ ਅਰਥ ਹੋਏ ? ਨਾ ਹੀ ਪਵਿੱਤਰ ਗ੍ਰੰਥ ਦੇ ਤਤਕਰੇ ਵਿਚ ਗੁਰੂ ਸਾਹਿਬਾਨ ਦੇ ਚਲਾਣੇ ਦੀਆਂ ਤਿੱਥਾਂ ਜਾਂ ਸੰਮਤ ਦੇਣ ਦੀ ਹੀ

ਕੋਈ ਤੁਕ ਬਣਦੀ ਹੈ। ਇਹ ਵੀ ਇੱਕਲੇ ਜੋਤੀ-ਜੋਤ ਸਮਾਉਣ ਦੀਆਂ ਤਿੱਥਾਂ ਹਨ। ਜਨਮ ਦੀਆਂ ਜਾਂ ਗੁਰਗੱਦੀ ਪਰਾਪਤ ਕਰਨ ਦੀਆਂ ਮਿਤੀਆਂ ਕਿਉਂ ਨਹੀਂ ? ਇਹ ਸ਼ਬਦਾਵਲੀ ਵੀ ਪਾਂਡਿਆਂ ਦੀ ਹੈ। ਸਭ ਤੋਂ ਵੱਧ ਕੇ ਗੱਲ ਇਹ ਕਿ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੂੰ ਵੀ ਸਮਾਣੇ ਸ਼ਬਦ ਨਾਲ ਹੀ ਦਰਜ ਕੀਤਾ ਗਿਆ ਹੈ। ਭਾਵ ਸੰਖੇਪ ਵਿਚ ਇਸ ਸਾਰੀ ਗੱਲ ਦਾ ਇਹ ਹੀ ਹੈ ਕਿ ਭਾਈ ਬੰਨੋ ਵਾਲੀ ਕਹੀ ਜਾਂਦੀ ਬੀੜ ਪਹੋਏ ਵਿਖੇ ਪਹੋਏ ਦੇ ਪਾਂਡਿਆਂ ਵਲੋਂ ਕਿਸੇ ਸਮੇਂ ਲਿਖੀ ਗਈ ਬੀੜ ਸੀ। ਇਹ ਨਾ ਹੀ ਸੰ. 1661 ਬਿ. ਵਿਚ ਲਿਖੀ ਗਈ ਸੀ ਤੇ ਨਾ ਹੀ ਕਿਸੇ ਗੁਰ ਸਿੱਖ ਰਾਹੀਂ। ਇਹ 1604 ਈ. ਤੋਂ ਬਹੁਤ ਸਮਾਂ ਪਿੱਛੋਂ ਲਿਖੀ ਗਈ ਗੈਰ-ਪਰਮਾਣਿਕ ਬੀੜ ਹੈ।[11] ਬਾਕੀ ਜਿੰਨੇ ਵੀ ਅਣਅਧਿਕਾਰਤ ਬੀੜਾਂ ਦੇ ਉਤਾਰੇ ਹੋਏ ਹਨ ਉਹ ਸਭ ਇਸੇ ਗੈਰ-ਪਰਮਾਣਿਕ ਬੀੜ ਤੋਂ ਹੀ ਹੋਏ ਹਨ। ਕਿਉਂਕਿ ਇਸ ਤਰ੍ਹਾਂ ਦੇ ਉਤਾਰੇ ਕਰਕੇ ਪਹੋਏ ਦੇ ਪਾਂਡੇ ਜਾਂ ਭੱਟ ਅੱਗੇ ਸਾਧਾਂ ਜਾਂ ਡੇਰੇਦਾਰਾਂ ਨੂੰ ਵੇਚ ਦਿੰਦੇ ਸਨ। ਵਰਤਮਾਨ ਕਰਤਾਰਪੁਰ ਵਾਲੀ ਬੀੜ ਵੀ ਇਨ੍ਹਾਂ ਹੀ ਉਤਾਰਿਆਂ ਦਾ ਇੱਕ ਉਤਾਰਾ ਹੈ। ਕਰਤਾਰਪੁਰ ਵਾਲੀ ਬੀੜ ਵਿੱਚ ਤਾਂ ਇਕ ਕੋਰਾ ਝੂਠ ਸੰਮਤ 1655 ਵਿਚ ਬਾਦਸ਼ਾਹ ਜਹਾਂਗੀਰ ਵਲੋਂ 8964 ਘੁਮਾ, 7 ਕਨਾਲ, 15 ਮਰਲੇ ਦਾ ਰਕਬਾ ਵੀ ਗੁਰੂ ਅਰਜਨ ਦੇਵ ਜੀ ਨੂੰ ਬਖਸ਼ਿਆ ਹੋਇਆ ਲਿਖਿਆ ਗਿਆ ਹੈ। ਨਾ ਹੀ ਸੰਮਤ 1655 ਵਿਚ ਜਹਾਂਗੀਰ, ਬਾਦਸ਼ਾਹ ਸੀ, ਨਾ ਹੀ ਕਨਾਲ ਤੇ ਮਰਲੇ ਉਸ ਸਮੇਂ ਪਰਚੱਲਤ ਸਨ ਅਤੇ ਨਾ ਹੀ ਗੁਰੂ-ਘਰ ਵਿਚ ਇਹ ਪਰੰਪਰਾ ਰਹੀ ਹੈ ਕਿ ਗੁਰੂ ਸਾਹਿਬਾਨ ਮੁਗਲ ਬਾਦਸ਼ਾਹਾਂ ਕੋਲੋਂ ਕੋਈ ਦਾਨ ਵਿੱਚ ਦਿੱਤੀ ਹੋਈ ਜ਼ਮੀਨ ਸਵੀਕਾਰ ਕਰਦੇ ਸਨ।

*ਗੁਰੂ ਗ੍ਰੰਥ ਸਾਹਿਬ* ਦੀ ਬੀੜ ਜੋ 1604 ਈ. ਵਿੱਚ ਸੰਪਾਦਿਤ ਕੀਤੀ ਗਈ ਸੀ ਉਹ ਉਸੇ ਸਮੇਂ ਤੋਂ ਹੀ ਸਿਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿੱਚ ਪਰਕਾਸ਼ ਕਰ ਦਿਤੀ ਗਈ ਸੀ। ਇਹ ਪਰਕਾਸ਼ ਲਗਾਤਾਰ ਗੁਰੂ ਹਰਿ ਰਾਇ ਜੀ ਦੇ ਸਮੇਂ ਤੱਕ ਹੁੰਦਾ ਰਿਹਾ। ਹੋ ਸਕਦਾ ਹੈ ਕਿ ਮੌਲਿਕ ਬੀੜ ਦਾ ਪਰਕਾਸ਼ ਗੁਰੂ ਹਰਿ ਕਰਿਸ਼ਨ ਜੀ ਅਤੇ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਬੰਦ ਕਰ ਦਿਤਾ ਗਿਆ ਹੋਵੇ ਕਿਉਂਕਿ ਸ਼ਹੀਦ ਬਿਲਾਸ ਭਾਈ ਮਨੀ ਸਿੰਘ ਵਿਚ ਦੱਸਿਆ ਗਿਆ ਹੈ ਕਿ ਜਦੋਂ 1699 ਦੀ ਵਿਸਾਖੀ ਤੇ ਗੁਰੂ ਗੋਬਿੰਦ ਸਿੰਘ ਜੀ ਵਲੋਂ ਖਾਲਸੇ ਦੀ ਸਾਜਨਾ ਕਰਨ ਬਾਅਦ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਦਰਬਾਰ ਸਾਹਿਬ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਦਾ ਮੁੱਖ ਸੇਵਾਦਾਰ ਥਾਪ ਕੇ ਆਨੰਦਪੁਰ ਸਾਹਿਬ ਤੋਂ ਅੰਮ੍ਰਿਤਸਰ ਲਈ ਤੋਰਿਆ ਤਾਂ ਗੁਰੂ ਸਾਹਿਬ ਨੇ ਭਾਈ ਸਾਹਿਬ ਨੂੰ ਨਿਸ਼ਾਨ ਸਾਹਿਬ ਦੇ ਨਾਲ ਇਕ ਬੀੜ *ਗੁਰੂ ਗ੍ਰੰਥ ਸਾਹਿਬ* ਦੀ ਵੀ ਦਿੱਤੀ ਸੀ।

*ਬੀੜ ਏਕ ਸ੍ਰੀ ਗ੍ਰੰਥ ਕੀ ਫਰਰੈਦਾਰ ਨਿਸ਼ਾਨ ॥*
*ਦੇ ਵਿਦਾ ਸਤਿਗੁਰ ਕੀਆ ਮਨੀ ਸਿੰਘ ਬੁਧਿਮਾਨ।*[12]

ਭਾਈ ਮਨੀ ਸਿੰਘ ਨਾਲ ਪੰਜ ਸਿੰਘ ਵੀ ਭੇਜੇ ਗਏ ਸਨ। ਭਾਈ ਸਾਹਿਬ ਨੇ ਅੰਮ੍ਰਿਤਸਰ ਪਹੁੰਚ ਕੇ ਸਿਰੀ ਦਰਬਾਰ ਸਾਹਿਬ ਦੀ ਸਾਰੀ ਗੁਰਮਤਿ ਮਰਯਾਦਾ ਬਹਾਲ ਕੀਤੀ। ਗੁਰੂ ਜੀ ਵਲੋਂ ਭੇਜੀ ਹੋਈ

---

11. ਹੋਰ ਦੇਖੋ ਗਿਆਨੀ ਮਹਾ ਸਿੰਘ, *ਪਰਮ ਪਵਿਤ੍ਰ ਆਦਿ ਬੀੜ ਦਾ ਸੰਕਲਨ ਕਾਲ*, ਖਾਲਸਾ ਸਮਾਚਾਰ, ਅੰਮ੍ਰਿਤਸਰ, 1952, ਪੰਨੇ 52-53.
12. ਕਵੀ ਸੇਵਾ ਸਿੰਘ, *ਸ਼ਹੀਦ ਬਿਲਾਸ* (ਭਾਈ ਮਨੀ ਸਿੰਘ), ਸੰਪਾਦਿਕ ਗਿਆਨੀ ਗਰਜਾ ਸਿੰਘ, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ, 1961, ਪੰਨਾ 70, ਬੰਦ 85.

ਇਸ ਬੀੜ ਦਾ ਮਤਲਬ ਸੀ ਕਿ ਸ੍ਰੀ ਦਰਬਾਰ ਸਾਹਿਬ ਵਿਚੋਂ ਪਹਿਲੀ ਬੀੜ ਗੁਰੂ ਘਰ ਦੇ ਦੋਖੀਆਂ (ਪਿਰਥੀ ਚੰਦ ਦੀ ਔਲਾਦ) ਵੱਲੋਂ ਚੁੱਕ ਦਿਤੀ ਗਈ ਸੀ ਅਤੇ ਭਾਈ ਸਾਹਿਬ ਨੇ ਉਥੇ ਪਹੁੰਚ ਕੇ ਫਿਰ ਤੋਂ ਸ੍ਰੀ *ਗੁਰੂ ਗ੍ਰੰਥ ਸਾਹਿਬ* ਦੀ ਬੀੜ ਦਾ ਪਰਕਾਸ਼ ਕਰ ਦਿੱਤਾ ਸੀ। ਇਹ ਬੀੜ ਫਿਰ ਉਸ ਸਮੇਂ ਤੱਕ ਇੱਥੇ ਸ੍ਰੀ ਦਰਬਾਰ ਸਾਹਿਬ ਵਿਖੇ ਪਰਕਾਸ਼ਮਾਨ ਰਹੀ ਜਦੋਂ ਤਕ ਗੁਰੂ ਗੋਬਿੰਦ ਸਿੰਘ ਜੀ ਵਲੋਂ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ *ਗੁਰੂ ਗ੍ਰੰਥ ਸਾਹਿਬ* ਦੀ ਮੁੜ ਤੋਂ ਸੰਪਾਦਨਾ ਨਹੀਂ ਕੀਤੀ ਗਈ ਸੀ। ਇਸ ਪੁਨਰ-ਸੰਪਾਦਿਤ ਕੀਤੀ ਬੀੜ ਦੇ ਜਿਹੜੇ ਚਾਰ ਉਤਾਰੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਉਥੇ ਰਹਿੰਦੇ ਸਮੇਂ ਤੱਕ ਬਾਬਾ ਦੀਪ ਸਿੰਘ ਤੋਂ ਕਰਵਾਏ ਸਨ ਉਨ੍ਹਾਂ ਵਿਚੋਂ ਇਕ ਬੀੜ ਅੰਮ੍ਰਿਤਸਰ ਵਿਖੇ ਭੇਜੀ ਗਈ ਸੀ।[13] ਇਹ ਬੀੜ ਘੱਟੋ-ਘੱਟ ਘੱਲੂਘਾਰਿਆਂ ਤੀਕ ਇਥੇ ਪਰਕਾਸ਼ ਰਹੀ। ਪਰ ਗੱਲ ਇਹ ਵੀ ਨਹੀਂ ਕਿ ਘੱਲੂਘਾਰਿਆਂ ਵਿਚ ਇਥੋਂ ਬੀੜ ਦੇ ਚੁੱਕੇ ਜਾਣ ਬਾਅਦ ਪੰਥ ਪਾਸ ਕੋਈ ਬੀੜ ਨਹੀਂ ਬਚੀ ਸੀ। ਪੰਥ ਪਾਸ ਮੌਲਿਕ ਦਮਦਮੇ ਸਾਹਿਬ ਵਾਲਿਆਂ ਬੀੜਾਂ ਦੇ ਅਨੇਕਾਂ ਉਤਾਰੇ ਸਨ। ਹਾਂ ਇਹ ਗੱਲ ਜ਼ਰੂਰ ਅਫਸ਼ੋਸਨਾਕ ਹੈ ਕਿ ਸਾਡੇ ਪਾਸ ਇਸ ਸਮੇਂ ਨਾ ਹੀ ਤਾਂ 1604 ਈ: ਵਾਲੀ ਭਾਈ ਗੁਰਦਾਸ ਜੀ ਦੁਆਰਾ ਲਿਖੀ ਹੋਈ ਬੀੜ ਹੈ ਅਤੇ ਨਾ ਹੀ ਦਮਦਮਾ ਸਾਹਿਬ ਵਿਖੇ 1706 ਵਿੱਚ ਭਾਈ ਮਨੀ ਸਿੰਘ ਜੀ ਵਾਲੀ ਲਿਖੀ ਹੋਈ ਬੀੜ ਹੈ।

ਜਿਹੜੇ ਚਾਰ ਉਤਾਰੇ ਗੁਰੂ ਗੋਬਿੰਦ ਸਿੰਘ ਜੀ ਦੀ ਹਜ਼ੂਰੀ ਵਿੱਚ ਕੀਤੇ ਗਏ ਸੀ ਜਿਵੇਂ ਕਿ ਉਪਰ ਲਿਖਿਆ ਜਾ ਚੁੱਕਿਆ ਹੈ ਕਿ ਇਕ ਬੀੜ ਅੰਮ੍ਰਿਤਸਰ ਅਤੇ ਬਾਕੀ ਤਿੰਨ ਵਿਚੋਂ ਇਕ ਬੀੜ ਨੂੰ ਪਟਨਾ ਸਾਹਿਬ ਅਤੇ ਇਕ ਨੂੰ ਤਖ਼ਤ ਸਿਰੀ ਦਮਦਮਾ ਸਾਹਿਬ ਵਿਖੇ ਹੀ ਛੱਡ ਦਿੱਤਾ ਸੀ। ਚੌਥੀ ਬੀੜ ਗੁਰੂ ਸਾਹਿਬ ਆਪਣੇ ਨਾਲ ਨਾਂਦੇੜ ਸਾਹਿਬ ਵਿਖੇ ਲੈ ਗਏ ਸਨ। ਜਿਹੜੀ ਬੀੜ ਉਨ੍ਹਾਂ ਪਾਸ ਨਾਂਦੇੜ ਵਿਖੇ ਸੀ ਉਸ ਨੂੰ ਹੀ ਉਨ੍ਹਾਂ ਨੇ ਆਪਣੇ ਅੰਤਮ ਸਮੇਂ ਗੁਰਗੱਦੀ ਸੌਂਪੀ ਸੀ।

ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸੰਪਾਦਤ ਬੀੜ ਦਾ ਜੋ ਪਰਿੰਟਿਡ ਰੂਪ ਸਿੱਖ ਸੰਗਤਾਂ ਸਾਹਮਣੇ ਆਇਆ ਹੈ ਉਸ ਦੇ ਕੁਲ ਪੰਨੇ 1430 ਹਨ। ਇਹ 1430 ਪੰਨਿਆਂ ਵਾਲੀ ਬੀੜ ਆਪਣੇ ਇਕੋ ਸਟੈਂਡਰਡ ਵਿਚ ਸਿੱਖ ਜਗਤ ਵਿੱਚ ਪਰਚੱਲਤ ਹੈ। ਇਸ ਬੀੜ ਦਾ ਆਕਾਰ ਤਾਂ ਛੋਟਾ-ਵੱਡਾ ਹੋ ਸਕਦਾ ਹੈ ਪਰ ਪੰਨਿਆਂ ਦਾ ਵਾਧਾ-ਘਾਟਾ ਨਹੀਂ ਹੋ ਸਕਦਾ। ਅੱਜ ਕੱਲ ਤਾਂ *ਗੁਰੂ ਗ੍ਰੰਥ ਸਾਹਿਬ* ਦੀ ਬੀੜ ਨੂੰ ਸ਼ਿਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਇਜ਼ਾਜਤ ਤੋਂ ਬਗੈਰ ਕੋਈ ਵੀ ਪਬਲੀਸ਼ਰ ਛਾਪ ਨਹੀਂ ਸਕਦਾ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਅੰਤਮ ਸਮੇਂ ਜੋ ਹੁਕਮ ਦਿੱਤਾ ਸੀ ਉਸ ਅਨੁਸਾਰ ਆਉਣ ਵਾਲੇ ਸਮੇਂ ਵਿੱਚ ਖਾਲਸਾ ਪੰਥ ਨੇ *ਗੁਰੂ ਗ੍ਰੰਥ ਸਾਹਿਬ* ਦੀ ਹਜ਼ੂਰੀ ਵਿੱਚ ਅਤੇ ਪੰਜ ਪਿਆਰਿਆਂ ਦੀ ਅਗਵਾਈ ਵਿਚ ਬੈਠ ਕੇ, ਸਰਬਸੰਮਤੀ ਨਾਲ ਫੈਸਲੇ ਕਰਨੇ ਸਨ। ਇਸ ਤਰ੍ਹਾਂ ਕੀਤੇ ਗਏ ਫੈਸਲੇ ਗੁਰੂ ਦੇ ਫੈਸਲੇ ਹੀ ਮੰਨੇ ਜਾਣੇ ਸਨ। ਇਸ ਸਮੁੱਚੀ ਕਾਰਵਾਈ ਵਿਚੋਂ ਗੁਰਮਤਾ ਅਤੇ ਸਰਬੱਤ ਖਾਲਸਾ ਦੀਆਂ ਸੰਸਥਾਵਾਂ ਹੋਂਦ ਵਿੱਚ ਆਈਆਂ ਸਨ।[14] ਇਸ ਨੂੰ ਗ੍ਰੰਥ ਅਤੇ ਪੰਥ ਦੇ ਸੰਕਲਪ ਨਾਲ ਹੀ

---

13. ਗਯਾਨੀ ਗਯਾਨ ਸਿੰਘ, *ਸ੍ਰੀ ਗੁਰ ਪੰਥ ਪ੍ਰਕਾਸ* (ਪੱਥਰ ਛਾਪ ਦੂਜੀ), ਅੰਮ੍ਰਿਤਸਰ, 1889, ਪੰਨਾ 234.
14. ਇਨ੍ਹਾਂ ਸੰਸਥਾਵਾਂ ਦੇ ਵਿਸਥਾਰ ਲਈ ਦੇਖੋ, ਸੁਖਦਿਆਲ ਸਿੰਘ, *ਸਿਰੀ ਅਕਾਲ ਤਖ਼ਤ ਸਾਹਿਬ*, 1606-1982 ਗੁਰਮੀਤ ਪ੍ਰਕਾਸ਼ਨ, ਨਵੀਂ ਦਿੱਲੀ, 2002.

ਜਾਣਿਆ ਜਾਂਦਾ ਹੈ। ਅਠਾਰਵੀਂ ਸਦੀ ਦੀ ਸਮੁੱਚੀ ਸਿੱਖ ਰਾਜ ਨੀਤੀ ਇਨ੍ਹਾਂ ਸੰਸਥਾਵਾਂ ਦੁਆਲੇ ਹੀ ਕੇਂਦਰਿਤ ਰਹੀ ਸੀ। ਸਮੇਂ ਅਨੁਸਾਰ ਕਦੇ-ਕਦੇ ਸਿੱਖ ਜਗਤ ਵਿੱਚ ਐਸੇ ਧੜੇ ਜਾਂ ਸੰਪਰਦਾਵਾਂ ਤਾਂ ਉਠਦੀਆਂ ਰਹੀਆਂ ਹਨ ਜੋ ਗ੍ਰੰਥ ਅਤੇ ਪੰਥ ਦੀ ਸੁਮੇਲਤਾ ਵਾਲੇ ਸੰਕਲਪ ਤੋਂ ਪਰੇ ਜਾ ਕੇ ਕੰਮ ਕਰਦੀਆਂ ਸਨ ਪਰ *ਗੁਰੂ ਗ੍ਰੰਥ ਸਾਹਿਬ* ਦੇ ਸ਼ਬਦ-ਗੁਰੂ ਵਾਲੇ ਸੰਕਲਪ ਨੇ ਉਕਤ ਕਿਸਮ ਦੇ ਵਖਰੇਵਿਆਂ ਵਾਲੇ ਵਿਚਾਰਾਂ ਉਪਰ ਹਮੇਸ਼ਾ ਆਪਣੀ ਸਰਬਉੱਚਤਾ ਕਾਇਮ ਰੱਖੀ ਹੈ। ਅੱਜ ਸਿੱਖ ਜਗਤ ਦੀ ਸਮੁੱਚੀ ਕਾਰਵਾਈ *ਗੁਰੂ ਗ੍ਰੰਥ ਸਾਹਿਬ* ਦੀ ਹਜ਼ੂਰੀ ਤੋਂ ਬਿਨਾ ਪੂਰੀ ਨਹੀਂ ਹੁੰਦੀ। ਕੰਮ ਭਾਵੇਂ ਖੁਸ਼ੀ ਦੇ ਹੋਣ ਤੇ ਭਾਵੇਂ ਗਮੀ ਦੇ, ਸਾਰੇ ਹੀ *ਗੁਰੂ ਗ੍ਰੰਥ ਸਾਹਿਬ* ਦੇ ਪਾਠ ਨਾਲ ਹੀ ਸੰਪੂਰਨ ਹੁੰਦੇ ਹਨ। *ਗੁਰੂ ਗ੍ਰੰਥ ਸਾਹਿਬ* ਦੇ ਰੂਪ ਵਿੱਚ ਗੁਰੂ ਸਾਹਿਬਾਨ ਦਾ ਸਿੱਖ ਜਗਤ ਨੂੰ ਬਖ਼ਸ਼ਿਆ ਹੋਇਆ ਐਸਾ ਸਿਧਾਂਤ ਹੈ ਜਿਸ ਤੋਂ ਸਿੱਖ ਜਗਤ ਨੇ ਰਹਿੰਦੀ ਦੁਨੀਆਂ ਤੱਕ ਅਗਵਾਈ ਲੈਣੀ ਹੈ। ਸਿੱਖਾਂ ਨੇ ਆਪਣੀ ਜ਼ਿੰਦਗੀ ਅਤੇ ਮੌਤ ਦੋਹਾਂ ਦਾ ਰਿਸ਼ਤਾ ਹੀ *ਗੁਰੂ ਗ੍ਰੰਥ ਸਾਹਿਬ* ਨਾਲ ਜੋੜ ਰੱਖਿਆ ਹੈ। ਜਦੋਂ ਕਦੇ ਪੰਥ ਉਪਰ ਅੰਤਾਂ ਦੀ ਭੀੜ ਪੈਂਦੀ ਰਹੀ ਹੈ ਜਾਂ ਜਦੋਂ ਕਦੇ ਪੰਥ ਨੇਤਾ-ਹੀਣ ਹੁੰਦਾ ਰਿਹਾ ਹੈ ਤਾਂ ਸਿੱਖ ਜਗਤ *ਗੁਰੂ ਗ੍ਰੰਥ ਸਾਹਿਬ* ਦੀ ਹਜ਼ੂਰੀ ਵਿੱਚ ਖੜੇ ਕਿ ਇਹੀ ਅਰਦਾਸ ਕਰਦਾ ਰਿਹਾ ਹੈ :

*ਪੰਥ ਜੇ ਰਹਾ ਤੋਂ ਤੇਰਾ ਗ੍ਰੰਥ ਵੀ ਰਹੋਗੇ ਨਾਥ,*
*ਪੰਥ ਨਾ ਰਹਾ ਤੋਂ ਤੇਰਾ ਗ੍ਰੰਥ ਕੌਣ ਮਾਨੇਗੋ ?*

## III

*ਗੁਰੂ ਗ੍ਰੰਥ ਸਾਹਿਬ* ਪੰਜਾਬੀ ਬੋਲੀ ਦਾ ਗੁਰਮੁਖੀ ਲਿਪੀ ਵਿੱਚ ਲਿਖਿਆ ਹੋਇਆ ਸਭ ਤੋਂ ਪਹਿਲਾ ਗ੍ਰੰਥ ਹੈ। ਅਸਲ ਵਿਚ ਪੰਜਾਬ ਦੀ, ਜੁਗਾਂ-ਜੁਗਾਂਤਰਾਂ ਤੋਂ ਪੰਜਾਬੀ ਹੀ ਲੋਕ-ਬੋਲੀ ਚਲੀ ਆਉਂਦੀ ਰਹੀ ਹੈ ਪਰ ਇਸ ਦੀ ਆਪਣੀ ਕੋਈ ਲਿਪੀ ਨਹੀਂ ਸੀ। ਜੇ ਇੰਜ ਕਹਿ ਲਿਆ ਜਾਵੇ ਕਿ ਪੰਜਾਬੀ ਬੋਲੀ ਬਿਨਾ ਲਿਪੀ ਤੋਂ ਹੀ ਚਲੀ ਆਉਂਦੀ ਸੀ ਤਾਂ ਵੀ ਕੋਈ ਅਤਕਥਨੀ ਨਹੀਂ ਹੈ। ਆਰੀਆ ਲੋਕਾਂ ਦੇ ਆਉਣ ਤੋਂ ਪਿੱਛੋਂ ਤਾਂ ਇਸ ਦੀ ਕੋਈ ਲਿਪੀ ਬਣ ਹੀ ਨਹੀਂ ਸਕੀ ਸੀ। ਹਾਂ ਆਰੀਆ ਲੋਕਾਂ ਦੇ ਆਉਣ ਤੋਂ ਪਹਿਲਾਂ, ਸਿੰਧ ਘਾਟੀ ਦੀ ਸਭਿਅਤਾ ਸਮੇਂ ਇਸ ਦੀ ਕੋਈ ਲਿਪੀ ਹੋਵੇ ਇਸ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ। ਸਿੰਧ ਘਾਟੀ ਦੀ ਲਿਪੀ ਅਜੇ ਤੱਕ ਪੜ੍ਹੀ ਨਹੀਂ ਜਾ ਸਕੀ ਜਾਂ ਕਿਸੇ ਨੇ ਇਸ ਦੇ ਪੜ੍ਹਨ ਵਿੱਚ ਦਿਲਚਸਪੀ ਨਹੀਂ ਲਈ। ਬਰਾਹਮਣਵਾਦੀ ਨਿਜ਼ਾਮ ਅਤੇ ਵਰਤਮਾਨ ਭਾਰਤ ਸਰਕਾਰ ਦਾ ਬਰਾਹਮਣਵਾਦ ਉਪਰ ਨਿਰਭਰ ਹੋਣ ਕਰਕੇ, ਇਨ੍ਹਾਂ ਦੀ ਇਸ ਲਿਪੀ ਨੂੰ ਪੜ੍ਹਨ ਜਾਂ ਪੜ੍ਹਾਉਣ ਵਿੱਚ ਕੋਈ ਦਿਲਚਸਪੀ ਨਹੀਂ ਹੈ। ਕਿਉਂਕਿ ਇਕ ਗੱਲ ਤਾਂ ਨਿਸ਼ਚਤ ਹੈ ਕਿ ਸਿੰਧ ਘਾਟੀ ਦੀ ਸਭਿਅਤਾ ਵਾਲੀ ਲਿਪੀ ਘੱਟੋ-ਘੱਟ ਵੈਦਿਕ ਸਭਿਆਚਾਰ ਦੀ ਪਰੋੜਤਾ ਨਹੀਂ ਕਰਦੀ। ਹੋ ਸਕਦਾ ਹੈ ਸਿੰਧ-ਘਾਟੀ ਦੀ ਲਿਪੀ ਹੀ ਪੰਜਾਬੀ ਬੋਲੀ ਦੀ ਕੋਈ ਲਿਪੀ ਹੋਵੇ ਪਰ ਇਸ ਲਿਪੀ ਨੂੰ ਪਹਿਲਾਂ ਆਰੀਆ ਹਮਲਾਵਰਾਂ ਨੇ ਮਧੋਲ ਸੁੱਟਿਆ ਸੀ ਤੇ ਪਿੱਛੋਂ ਆਰੀਆ ਸਭਿਆਚਾਰਕ ਤਾਕਤਾਂ ਨੇ ਇਸ ਦਾ ਗਲਾ ਘੁੱਟ ਦਿੱਤਾ ਸੀ। ਆਰੀਆ ਲੋਕਾਂ ਨੇ ਪੰਜਾਬ (ਹੜੱਪਾ ਸਭਿਅਤਾ) ਉਪਰ ਕਬਜ਼ਾ ਕਰਕੇ ਇਥੋਂ ਦੀ ਬੋਲੀ ਅਤੇ ਸਭਿਆਚਾਰ ਨੂੰ ਬਿਲਕੁਲ ਖ਼ਤਮ ਕਰ ਦਿਤਾ ਸੀ। ਪੰਜਾਬੀ ਬੋਲੀ ਨੂੰ ਸੰਸਕਰਿਤ ਵਿਚ ਹੀ ਲਿਖਿਆ ਜਾਂਦਾ ਸੀ। ਇਉਂ ਜੁਗਾਂ-ਜੁਗਾਤਰਾਂ ਤਕ ਸੰਸਕਰਿਤ ਵਿਚ ਪੰਜਾਬੀ ਬੋਲੀ ਨੂੰ ਲਿਖੇ ਜਾਣ

ਨਾਲ ਇਕ ਨਵੀਂ ਬੋਲੀ ਹਿੰਦੀ ਪੈਦਾ ਹੋਈ। ਭਾਵ ਕਿ ਹਿੰਦੀ, ਸੰਸਕਰਿਤ ਅਤੇ ਪੰਜਾਬੀ ਬੋਲੀ ਦਾ ਸਾਂਝਾ ਰੂਪ ਸੀ।

ਸਿੱਖ ਧਰਮ ਦੇ ਉਥਾਨ ਨਾਲ, ਜਿੱਥੇ ਹਿੰਦੁਸਤਾਨੀ ਲੋਕਾਂ ਨੂੰ ਇਕ ਤਾਕਤ ਦੇ ਰੂਪ ਵਿੱਚ ਉਭਾਰਨ ਦੀ ਕੋਸ਼ਿਸ਼ ਕੀਤੀ ਗਈ ਸੀ ਉਥੇ ਇਨ੍ਹਾਂ ਲੋਕਾਂ ਦੀ ਆਪਣੀ ਇਕ ਐਸੀ ਲਿਪੀ ਵੀ ਤਿਆਰ ਕਰਕੇ ਦਿੱਤੀ ਗਈ ਸੀ ਜਿਸ ਵਿੱਚ ਉਹ ਆਪਣੀ ਮਾਂ-ਬੋਲੀ ਪੰਜਾਬੀ ਨੂੰ ਪੂਰੀ ਸਪਸ਼ਟਤਾ ਨਾਲ ਲਿਖ ਸਕਦੇ ਸੀ। ਸਿੱਖ ਧਰਮ ਦੇ ਉਥਾਨ ਸਮੇਂ ਦੀਆਂ ਪਰਚੱਲਤ ਬੋਲੀਆਂ-ਸੰਸਕਰਿਤ ਅਤੇ ਫਾਰਸੀ-ਲੋਕ ਬੋਲੀਆਂ ਨਹੀਂ ਸਨ ਬਲਕਿ ਇਹ ਸਮੇਂ ਦੀ ਸਰਕਾਰ ਅਤੇ ਸਮਾਜਿਕ ਇਜਾਰੇਦਾਰੀ ਵਾਲੀਆਂ ਤਾਕਤਾਂ ਦੀਆਂ ਬੋਲੀਆਂ ਸਨ ਜਿਨ੍ਹਾਂ ਦਾ ਜਨ-ਸਾਧਾਰਨ ਨਾਲ ਕੋਈ ਵਾਸਤਾ ਨਹੀਂ ਸੀ। ਸੰਸਕਰਿਤ ਦੇ ਖਿਲਾਫ਼ ਬਗਾਵਤ ਕਰਕੇ ਪਰਾਕਰਿਤ (ਕੁਦਰਤੀ ਬੋਲੀ) ਸਾਹਮਣੇ ਆਈ ਸੀ ਜਿਹੜੀ ਲੋਕ-ਬੋਲੀ ਸੀ ਪਰ ਬਰਾਹਮਣ ਸ਼ਕਤੀ ਨੇ ਇਸ ਨੂੰ ਉਭਰਨ ਨਹੀਂ ਦਿਤਾ ਸੀ। ਇਸੇ ਤਰ੍ਹਾਂ ਫਾਰਸੀ ਬੋਲੀ ਦੇ ਖਿਲਾਫ਼ ਬਗਾਵਤ ਕਰਕੇ ਉਰਦੂ ਬੋਲੀ ਸਾਹਮਣੇ ਆਈ ਸੀ, ਪਰ ਸਰਕਾਰੀ ਤਾਕਤ ਦੀ ਮਾਲਕ ਹੋਣ ਕਰਕੇ ਫਾਰਸੀ, ਉਰਦੂ ਦੇ ਉਪਰ ਵੀ ਆਪਣੀ ਸਰਦਾਰੀ ਕਾਇਮ ਕਰਨ ਵਿੱਚ ਸਫ਼ਲ ਹੋ ਗਈ ਸੀ।

ਸਿੱਖ ਗੁਰੂ ਸਾਹਿਬਾਨ ਨੇ ਬਰਾਹਮਣਵਾਦ ਦੇ ਰੂਪ ਵਿੱਚ ਧਾਰਮਿਕ ਇਜ਼ਾਰੇਦਾਰੀ ਨੂੰ ਤੋੜਨ ਲਈ ਸਭ ਤੋਂ ਵੱਡਾ ਵਾਰ, ਸੰਸਕਰਿਤ ਦੇ ਬਰਾਬਰ ਲੋਕ-ਬੋਲੀ ਨੂੰ ਗੁਰਮੁਖੀ ਲਿਪੀ ਦਾ ਰੂਪ ਦੇ ਕੇ ਕੀਤਾ। ਗੁਰਮੁਖੀ ਲਿਪੀ ਸੰਸਕਰਿਤ ਅਤੇ ਫਾਰਸੀ ਤੋਂ ਬਿਲਕੁਲ ਸੁਤੰਤਰ ਅਤੇ ਅਲੱਗ ਲਿਪੀ ਹੈ। ਇਸ ਦੇ ਕੁਝ ਅੱਖਰਾਂ ਦੀ ਸ਼ਕਲ-ਸੂਰਤ ਟਾਕਰੀ, ਸ਼ਾਰਦਾ, ਬਰੱਹਮੀ ਜਾਂ ਦੇਵਨਾਗਰੀ ਨਾਲ ਤਾਂ ਮਿਲ ਸਕਦੀ ਹੈ ਪਰ ਸੰਸਕਰਿਤ ਅਤੇ ਫਾਰਸੀ ਨਾਲ ਬਿਲਕੁਲ ਨਹੀਂ ਮਿਲਦੀ। ਜਿੱਥੇ ਸੰਸਕਰਿਤ ਆਰੀਆ ਸਭਿਆਚਾਰ ਦੀ ਬੋਲੀ ਸੀ ਉਥੇ ਫਾਰਸੀ ਵੀ ਆਪਣੇ ਮੁੱਢਲੇ ਰੂਪ ਵਿੱਚ ਆਰੀਆ ਸਭਿਆਚਰ ਦੀ ਹੀ ਬੋਲੀ ਸੀ। ਭਾਵੇਂ ਕਿ ਪਿੱਛੋਂ ਇਸਲਾਮ ਦੇ ਉਭਰਨ ਨਾਲ ਫਾਰਸੀ ਦਾ ਸਾਰਾ ਹੀ ਮੁੱਢਲਾ ਰੂਪ ਹੀ ਬਦਲ ਗਿਆ ਸੀ।

ਸਿੱਖ ਧਰਮ ਦੇ ਉਥਾਨ ਤੋਂ ਪਹਿਲੇ ਏਸ਼ੀਆ ਮਹਾਂਦੀਪ ਵਿਚ ਪਰਚੱਲਤ ਧਾਰਮਿਕ ਗ੍ਰੰਥ ਲੋਕ-ਬੋਲੀਆਂ ਵਿਚ ਨਹੀਂ ਸਨ। ਜੇਂਦ ਅਵੇਸਤਾ ਸਭ ਤੋਂ ਪੁਰਾਣਾ ਗ੍ਰੰਥ ਹੈ ਅਤੇ ਇਹ ਅਵੇਸਤਾ ਬੋਲੀ ਵਿੱਚ ਹੈ। ਜੇਂਦ ਅਵੇਸਤਾ ਅਤੇ ਇਸ ਦੇ ਪੈਰੋਕਾਰ ਆਰੀਆ ਲੋਕਾਂ ਦਾ ਉਸ ਸਮੇਂ ਦਾ ਰੂਪ ਹਨ ਜਦੋਂ ਉਹ ਹਿੰਦੁਸਤਾਨ ਵਿੱਚ ਆਕੇ ਵਸਣ ਤੋਂ ਪਹਿਲਾਂ ਰਹਿੰਦੇ ਸਨ। ਜਦੋਂ ਫਾਰਸ ਦੀ ਧਰਤੀ ਉਤੇ, ਜਿਸ ਨੂੰ ਬਾਅਦ ਵਿਚ ਮੇਸੋਪੋਟੈਮੀਆ ਵੀ ਕਿਹਾ ਜਾਂਦਾ ਰਿਹਾ ਹੈ ਆਰੀਆ ਕਬੀਲਿਆਂ ਦੀ ਆਪਸੀ ਲੜਾਈ ਹੋਈ ਤਾਂ ਇਸ ਲੜਾਈ ਵਿਚੋਂ ਹਾਰਨ ਵਾਲੇ ਕਬੀਲੇ ਫਾਰਸ ਦੀ ਧਰਤੀ ਤੋਂ ਉਠ ਕੇ ਹਿੰਦੁਸਤਾਨ ਵਲ ਆ ਗਏ। ਹਿੰਦੁਸਤਾਨ ਵਲ ਆਉਣ ਵਾਲੇ ਆਰੀਆ ਕਬੀਲਿਆਂ ਦੇ ਰਿਸ਼ੀਆਂ-ਮੁਨੀਆਂ ਨੇ ਰਿਗਵੇਦ ਦੀ ਰਚਨਾ ਕੀਤੀ। ਰਿਗਵੇਦ ਗੂੜ੍ਹ ਸੰਸਕਰਿਤ ਬੋਲੀ ਵਿੱਚ ਲਿਖਿਆ ਗਿਆ ਗਰੰਥ ਹੈ। ਇਸ ਕਰਕੇ ਇਹ ਜਨਸਾਧਾਰਨ ਵਿਚ ਹਰਮਨ ਪਿਆਰਾ ਨਹੀਂ ਹੋ ਸਕਿਆ। ਸਿਰਫ ਬਰਾਹਮਣਾਂ ਦੇ ਘੇਰੇ ਤਕ ਹੀ ਇਹ ਸੀਮਤ ਰਿਹਾ ਹੈ। ਕੁਰਾਨ, ਅਰਬੀ ਬੋਲੀ ਵਿੱਚ ਹੋਣ ਕਰਕੇ ਵੈਸੇ ਹੀ ਗੈਰ-ਅਰਬੀ ਅਤੇ ਹਿੰਦੁਸਤਾਨੀ ਲੋਕਾਂ ਦੀ ਸਮਝ ਤੋਂ ਬਾਹਰ ਸੀ। ਮਹਾਂਭਾਰਤ ਅਤੇ ਰਮਾਇਣ ਦੇ ਮਿਥਿਹਾਸਕ ਗਰੰਥ ਵੀ ਸੰਸਕਰਿਤ ਵਿਚ ਹੋਣ ਕਰਕੇ ਜਨ ਸਾਧਾਰਣ ਵਿਚ ਏਕਤਾ ਦੀ ਭਾਵਨਾ ਨਹੀਂ ਪੈਦਾ ਕਰ ਸਕੇ। ਇਸ ਲਈ ਸਿੱਖ ਗੁਰੂ ਸਾਹਿਬਾਨ ਨੇ ਇਕ ਐਸਾ ਗ੍ਰੰਥ ਰਚਣ ਦਾ ਸੰਕਲਪ ਧਾਰਿਆ ਸੀ ਜਿਹੜਾ ਜਨ ਸਾਧਾਰਨ ਦੀ ਬੋਲੀ ਵਿਚ ਹੀ ਹੋਣਾ ਸੀ ਅਤੇ ਜਨਸਾਧਾਰਨ ਦੀ ਹੀ ਗੱਲ ਕਰਦਾ ਸੀ। ਇਹ ਪੰਜਾਬੀ

ਬੋਲੀ ਤੇ ਗੁਰਮੁਖੀ ਲਿਪੀ ਵਿਚ ਸੀ। ਇਸ ਦਾ ਕਮਾਲ ਇਹ ਸੀ ਕਿ ਗੁਰਮੁਖੀ ਲਿਪੀ ਵਿਚ ਭਾਰਤ ਦੇ ਉਨ੍ਹਾਂ ਗੈਰ-ਪੰਜਾਬੀ ਖੇਤਰਾਂ ਦੇ ਭਗਤਾਂ ਦੀ ਬਾਣੀ ਵੀ ਸਮਾ ਗਈ ਸੀ ਜਿਹੜੇ ਉੱਕਾ ਹੀ ਪੰਜਾਬੀ ਸਭਿਆਚਾਰ ਦੇ ਨੇੜੇ ਨਹੀਂ ਸਨ। *ਗੁਰੂ ਗ੍ਰੰਥ ਸਾਹਿਬ* ਵਿਚ ਸ਼ਾਮਲ ਭਗਤਾਂ ਦੀ ਬਾਣੀ ਦੇ ਰਚਨਹਾਰ ਨਾ ਹੀ ਸਿਰਫ ਵੱਖ-ਵੱਖ ਖੇਤਰਾਂ ਦੇ ਵਸਨੀਕ ਸਨ ਸਗੋਂ ਉਹ ਜਾਤ-ਵੰਡ ਦੇ ਤੌਰ ਤੇ ਵੀ ਕੁਝ ਨੀਚ-ਜਾਤੀਆਂ ਨਾਲ ਸਬੰਧਤ ਸਨ। ਭਗਤਾਂ ਦੀ ਬਾਣੀ ਅਤੇ ਗੁਰੂ ਸਾਹਿਬਾਨ ਦੀ ਬਾਣੀ ਵਿਚ ਭਾਵੇਂ ਕਿਤੇ ਕਿਤੇ ਕੁਝ ਕੁ ਵਖਰੇਵੇਂ ਵੀ ਹਨ ਪਰ ਇਹ ਛੋਟੇ ਛੋਟੇ ਵਖਰੇਵੇਂ ਸਿਰਫ ਇਕ ਸਾਂਝੀ ਰਾਸ਼ਟਰੀ ਚੇਤਨਾ ਪੈਦਾ ਕਰਨ ਦੇ ਲਕਸ਼ ਸਾਹਮਣੇ ਨਜ਼ਰ-ਅੰਦਾਜ ਕਰ ਦਿੱਤੇ ਗਏ ਸਨ। ਹਿੰਦੁਸਤਾਨ ਦੇ ਸਮੁੱਚੇ ਸਮਾਜ ਦੀ ਸਾਂਝੀ ਸੋਚ ਨੂੰ ਨਾ ਸੰਸਕਰਿਤ ਸਮਾਅ ਸਕੀ ਸੀ ਤੇ ਨਾ ਹੀ ਫਾਰਸੀ। ਇਸ ਨੂੰ ਪੰਜਾਬੀ ਬੋਲੀ ਅਤੇ ਗੁਰਮੁਖੀ ਲਿਪੀ ਨੇ ਸਮਾਅ ਲਿਆ ਸੀ। *ਗੁਰੂ ਗ੍ਰੰਥ ਸਾਹਿਬ* ਦੀ ਪੰਜਾਬੀ ਬੋਲੀ ਅਤੇ ਗੁਰਮੁਖੀ ਲਿਪੀ ਨੇ ਅੱਜ ਤੋਂ ਚਾਰ ਸੌ ਸਾਲ ਪਹਿਲਾਂ, ਹਿੰਦੁਸਤਾਨੀ ਲੋਕਾਂ ਨੂੰ ਇਕ ਐਸੀ ਬੋਲੀ ਅਤੇ ਲਿਪੀ ਦੇਣ ਦੀ ਕੋਸ਼ਿਸ਼ ਕੀਤੀ ਸੀ ਜਿਸ ਦੇ ਝੰਡੇ ਹੇਠ ਭਾਰਤ ਦਾ ਸਮੁੱਚਾ ਜਨ-ਸਾਧਾਰਨ ਖੜਾ ਹੋ ਸਕਦਾ ਸੀ। ਭਗਤਾਂ ਵਿੱਚ ਰਾਜਸਥਾਨ ਦੇ ਭਗਤ ਵੀ ਸਨ, ਉਤਰ ਪਰਦੇਸ਼ ਦੇ ਵੀ ਸਨ, ਮਹਾਂਰਾਸ਼ਟਰ ਦੇ ਵੀ ਸਨ, ਹਰਿਆਣੇ ਦੇ ਵੀ ਸਨ, ਬੰਗਾਲ ਦੇ ਵੀ ਸਨ, ਅਵਧ ਦੇ ਵੀ ਸਨ। ਇਨ੍ਹਾਂ ਸਭ ਭਗਤਾਂ ਦੀਆਂ ਰਚਨਾਵਾਂ ਇਨ੍ਹਾਂ ਦੇ ਆਪਣੇ ਆਪਣੇ ਖੇਤਰਾਂ ਦੀ ਬੋਲੀ ਵਿਚ ਸਨ। ਇਨ੍ਹਾਂ ਭਗਤਾਂ ਦੀ ਬਾਣੀ ਜੋ ਇਸ ਸਮੇਂ *ਗੁਰੂ ਗ੍ਰੰਥ ਸਾਹਿਬ* ਵਿਚ ਹੈ ਉਸ ਵਿਚ ਵੀ ਆਪਣੇ ਆਪਣੇ ਖੇਤਰਾਂ ਦੀਆਂ ਬੋਲੀਆਂ ਦੇ ਸ਼ਬਦਾਂ ਅਤੇ ਮੁਹਾਵਰਿਆਂ ਨੂੰ, ਪੰਜਾਬੀ ਬੋਲੀ ਅਤੇ ਗੁਰਮੁਖੀ ਲਿਪੀ ਵਿਚ ਜ਼ਜ਼ਬ ਕਰ ਦਿੱਤਾ। ਇਥੇ ਇਹ ਗੱਲ ਵੀ ਵਿਸ਼ੇ ਤੋਂ ਬਾਹਰੀ ਨਹੀਂ ਹੈ ਕਿ ਇਹ ਖੇਤਰੀ ਬੋਲੀਆਂ ਸੰਸਕਰਿਤ ਦੀਆਂ ਦੁਰਕਾਰੀਆਂ ਹੋਈਆਂ ਬੋਲੀਆਂ ਸਨ। ਸਿੱਖ ਗੁਰੂ ਸਾਹਿਬਾਨ ਨੇ ਸੰਸਕਰਿਤ ਨੂੰ ਸਿਰਫ ਗੁਰਮੁਖੀ ਲਿਪੀ ਤਿਆਰ ਕਰਕੇ ਹੀ ਨਹੀਂ ਵੰਗਾਰਿਆ ਬਲਕਿ ਉਸ ਰਾਹੀਂ ਦੁਰਕਾਰੀਆਂ ਹੋਈਆਂ ਖੇਤਰੀ ਤੇ ਲੋਕ-ਬੋਲੀਆਂ ਨੂੰ ਇਕ ਧਾਰਮਿਕ ਗ੍ਰੰਥ ਵਿਚ ਥਾਂ ਦੇ ਕੇ ਵੀ ਵੰਗਾਰਿਆ ਸੀ।

*ਗੁਰੂ ਗ੍ਰੰਥ ਸਾਹਿਬ* ਇਕੱਲੇ ਸਿੱਖਾਂ ਦਾ ਗ੍ਰੰਥ ਨਹੀਂ ਹੈ ਅਤੇ ਨਾ ਹੀ ਇਹ ਇਕੱਲੇ ਸਿੱਖਾਂ ਲਈ ਹੀ ਲਿਖਿਆ ਗਿਆ ਸੀ। ਸਿੱਖਾਂ ਨੇ ਤਾਂ ਇਸ ਦੀ ਪਵਿੱਤਰਤਾ ਅਤੇ ਸਰਬਸਾਂਝੀਵਾਲਤਾ ਬਣਾ ਕੇ ਰੱਖੀ ਹੈ। ਇਹ ਸਮੁੱਚੀ ਜਨਸਾਧਾਰਣ ਦਾ ਗ੍ਰੰਥ ਹੈ। ਇਸ ਨੂੰ ਕੋਈ ਵੀ ਪੜ੍ਹ ਸਕਦਾ ਹੈ, ਇਸ ਦਾ ਕੋਈ ਵੀ ਪਾਠ ਕਰ ਸਕਦਾ ਹੈ। ਜਨਸਾਧਾਰਣ ਦਾ, ਸਰਬਸਾਂਝੀਵਾਲਤਾ ਦਾ ਅਤੇ ਸ਼ੁੱਧ ਵਿਚਾਰਾਂ ਦਾ ਸੰਦੇਸ਼ ਦੇਣ ਕਰਕੇ ਹੀ ਇਹ ਗ੍ਰੰਥ ਗੁਰੂ ਦਾ ਰੂਪ ਧਾਰਨ ਕਰ ਗਿਆ ਹੈ। ਵਾਸਤਵ ਵਿਚ *ਗੁਰੂ ਗ੍ਰੰਥ ਸਾਹਿਬ* ਅਸਲ ਭਾਰਤੀ ਸਭਿਆਚਾਰ ਅਤੇ ਵਿਚਾਰਧਾਰਾ ਦਾ ਨਿਚੋੜ ਹੈ, ਜਿਸ ਨੂੰ ਗੁਰੂ ਸਾਹਿਬਾਨ ਅਤੇ ਭਗਤ ਅੱਗੇ ਤੋਰਦੇ ਹਨ। ....ਇਹ ਗ੍ਰੰਥ ਇਕ ਤਰ੍ਹਾਂ ਦਾ ਤੁਲਨਾਤਮਿਕ ਸਾਹਿਤ ਦੇ ਤੌਰ ਤੇ ਦੁਨੀਆਂ ਦਾ ਸਭ ਤੋਂ ਪਹਿਲਾਂ ਗ੍ਰੰਥ ਹੈ। ਇਸ ਦੀ ਤੁਲਨਾ ਵਿਚ ਗਰੀਕ ਐਂਥੋਲੋਜੀ ਕੁਝ ਵੀ ਨਹੀਂ ਹੈ। ਇਹ ਗ੍ਰੰਥ ਪੰਜਾਬੀਅਤ ਦੇ ਸਰਬਸਾਂਝੇ ਰੂਪ ਵਿੱਚ ਭਾਰਤੀ ਏਕਤਾ ਦਾ ਸਭ ਤੋਂ ਵਿਲੱਖਣ ਤੇ ਅਦੁੱਤੀ ਨਮੂਨਾ ਹੈ।[1]

ਦੁਨੀਆਂ ਦਾ ਕੋਈ ਵੀ ਗ੍ਰੰਥ, *ਗੁਰੂ ਗ੍ਰੰਥ ਸਾਹਿਬ* ਵਾਂਗ, ਗੁਰੂ ਦਾ ਦਰਜਾ ਪਰਾਪਤ ਨਹੀਂ ਕਰ

1. ਪ੍ਰੇਮ ਸਿੰਘ ਦਾ ਲੇਖ 'ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਭਾਰਤੀ ਸੰਸਕ੍ਰਿਤੀ' ਪੁਸਤਕ *ਵਿਸਮਾਦ ਨਾਦ* : *(ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਨੁੱਖਤਾ ਨੂੰ ਦੇਣ ਵਿਸ਼ੇਸ਼ ਅੰਕ)*, ਲੁਧਿਆਣਾ, 1994, ਪੰਨਾ 108.

  

ਸਕਿਆ। *ਗੁਰੂ ਗ੍ਰੰਥ ਸਾਹਿਬ* ਨੇ ਸਖਸੀ ਗੁਰੂ ਦੇ ਸੰਕਲਪ ਨੂੰ ਖਤਮ ਕਰਕੇ ਸ਼ਬਦ ਗੁਰੂ ਦੇ ਸਿਧਾਂਤ ਨੂੰ ਸਥਾਪਤ ਕੀਤਾ ਹੈ। ਅੱਜ ਸਮੇਂ ਦੀ ਸੌੜੀ ਸਿਆਸਤ ਕਰਕੇ ਇਹ ਪਰਭਾਵ ਪੈ ਰਿਹਾ ਹੈ ਜਿਵੇਂ ਕਿ *ਗੁਰੂ ਗ੍ਰੰਥ ਸਾਹਿਬ* ਇੱਕਲੇ ਸਿੱਖਾਂ ਦਾ ਹੀ ਗੁਰੂ ਹੁੰਦਾ ਹੋਵੇ। ਇਹ ਗਲਤ ਗੱਲ ਹੈ। ਅਸਲੀਅਤ ਇਹ ਹੈ ਕਿ ਇਹ ਆਪਣੇ ਹਰ ਪੈਰੋਕਾਰ ਦਾ ਗੁਰੂ ਹੈ। ਸਿੱਖਾਂ ਨੇ ਤਾਂ ਇਸ ਨੂੰ ਪੱਕੇ ਤੌਰ ਤੇ ਅਤੇ ਸਦਾ ਲਈ ਗੁਰੂ ਮੰਨ ਲਿਆ ਹੈ। ਇਹ ਇਸ ਕਰਕੇ ਹੈ ਕਿ ਸਿੱਖ, ਉਸ ਸਮਾਜ ਦੀ ਪਰੱਤੀਨਿਧਤਾ ਕਰਦੇ ਹਨ ਜਿਹੜਾ ਸਮਾਜ ਗੁਰੂ ਸਾਹਿਬਾਨ ਨੇ ਸਿਰਜਣ ਦਾ ਨਿਸ਼ਚਾ ਧਾਰਿਆ ਸੀ। ਗੁਰਮੁਖੀ ਲਿਪੀ ਨੂੰ ਬੇਸ਼ੱਕ ਗੁਰੂ ਸਾਹਿਬਾਨ ਨੇ ਪਰਚੱਲਤ ਕੀਤਾ ਸੀ ਅਤੇ ਇਹ ਨਿਰੋਲ ਗੁਰਮੁਖਾਂ ਦੁਆਰਾ ਹੀ ਵਰਤੀ ਜਾਂਦੀ ਸੀ ਪਰ ਇਹ ਇਕੱਲੇ ਸਿੱਖਾਂ ਲਈ ਹੀ ਨਹੀਂ ਹੈ। ਇਹ ਸੰਪਰਦਾਈ ਸੋਚ ਤਾਂ ਅੱਜ ਦੇ ਬਰਾਹਮਣਵਾਦ ਦੀ ਸੌੜੀ ਤੇ ਫਿਰਕੂ ਰਾਜਨੀਤੀ ਨੇ ਪੈਦਾ ਕੀਤੀ ਹੈ। ਅਸਲੀਅਤ ਵਿਚ ਗੁਰਮੁਖੀ ਲਿਪੀ ਸੰਸਕਰਿਤ ਦੇ ਬਰਾਬਰ ਭਾਰਤੀ ਜਨਸਾਧਾਰਨ ਨੂੰ ਖੜਾ ਕਰਨ ਲਈ ਪਰਚੱਲਤ ਕੀਤੀ ਗਈ ਸੀ ਅਤੇ ਗੁਰੂ ਗ੍ਰੰਥ ਸਾਹਿਬ ਸਮੁੱਚੀ ਜਨਸਾਧਾਰਨ ਦਾ ਇਕ ਸਾਂਝਾ ਗ੍ਰੰਥ ਬਣਾਉਣ ਲਈ ਤਿਆਰ ਕੀਤਾ ਗਿਆ ਸੀ।

ਕੁਝ ਲੇਖਕਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਬੋਲੀ ਨੂੰ ਸਾਧ ਭਾਸ਼ਾ ਲਿਖਿਆ ਹੈ। ਇਹ ਸਾਧ ਭਾਸ਼ਾ ਸ਼ਬਦ ਸਿਰਫ ਵਰਤਮਾਨ ਭਾਰਤੀ ਸਿਆਸਤ ਦੀ ਫਿਰਕਾਪਰੱਸਤੀ ਤੋਂ ਡਰ ਕੇ ਪਰਚੱਲਤ ਕੀਤਾ ਗਿਆ ਹੈ। ਸਾਧ ਭਾਸ਼ਾ ਦਾ ਮਤਲਬ ਤਾਂ ਇਹ ਹੋਇਆ ਕਿ ਗੁਰੂ ਸਾਹਿਬਾਨ ਅਤੇ ਭਗਤ ਜਨ ਲੋਕਾਂ ਦੀ ਭਾਸ਼ਾ ਵਿੱਚ ਗੱਲ ਨਹੀਂ ਕਰਦੇ ਸਨ ਸਗੋਂ ਸਾਧਾਂ ਦੀ ਭਾਸ਼ਾ ਵਿੱਚ ਗੱਲ ਕਰਦੇ ਸਨ। ਸਾਧ ਤਾਂ ਵੈਸੇ ਹੀ ਭਾਰਤੀ ਸਮਾਜ ਵਿਚ ਬਦਨਾਮ ਹੋਇਆ ਫਿਰਕਾ ਸੀ। ਗੁਰਬਾਣੀ ਦਾ ਸਾਧ ਜਾਂ ਸੰਤ, ਗੁਰਮੁਖ ਹੀ ਹੈ। ਕਿਸੇ ਵੀ ਗੁਰਮੁਖੀ ਦੀ ਮੁੱਢਲੀ ਲਿਖਤ ਵਿੱਚ ਸਾਧ ਭਾਸ਼ਾ ਦਾ ਸ਼ਬਦ ਨਹੀਂ ਵਰਤਿਆ ਗਿਆ। ਇਹ ਸਿਰਫ ਉਨ੍ਹਾਂ ਆਧੁਨਿਕ ਲੇਖਕਾਂ ਦੁਆਰਾ ਪਰਚੱਲਤ ਕੀਤਾ ਗਿਆ ਸ਼ਬਦ ਹੈ ਜਿਹੜੇ ਗੁਰਮੁਖੀ ਲਿਪੀ ਨੂੰ ਸਿੱਖ ਗੁਰੂ ਸਾਹਿਬਾਨ ਦੁਆਰਾ ਪਰਚੱਲਤ ਕੀਤੀ ਗਈ ਲਿਪੀ ਕਹਿਣ ਤੋਂ ਡਰਦੇ ਹਨ ਜਾਂ ਨਫ਼ਰਤ ਕਰਦੇ ਹਨ। ਹਾਂ *ਗੁਰੂ ਗ੍ਰੰਥ ਸਾਹਿਬ* ਦੀ ਬੋਲੀ ਨੂੰ ਹਿੰਦਵੀ ਜਾਂ ਹਿੰਦੁਸਤਾਨੀ ਬੋਲੀ ਜ਼ਰੂਰ ਕਿਹਾ ਜਾ ਸਕਦਾ ਹੈ। ਹਿੰਦੁਸਤਾਨੀ ਬੋਲੀ ਹਿੰਦੀ ਨਹੀਂ ਹੈ ਸਗੋਂ ਇਹ ਵੱਖ-ਵੱਖ ਭਾਰਤੀ ਖੇਤਰਾਂ ਦੀਆਂ ਬੋਲੀਆਂ ਦਾ ਰਲਵਾਂ-ਮਿਲਵਾਂ ਰੂਪ ਹੈ। ਐਸਾ ਰਲਵਾਂ-ਮਿਲਵਾਂ ਕਿ ਜਿਸ ਨੂੰ ਲੋਕ-ਭਾਸ਼ਾ ਹੀ ਮੰਨਿਆ ਜਾ ਸਕਦਾ ਹੈ। ਪਰ ਹੈ ਇਹ ਵੀ ਗੁਰਮੁਖੀ ਅੱਖਰਾਂ ਵਿਚ। ਭਾਵ ਕਿ ਗੁਰੂ ਸਾਹਿਬਾਨ ਨੇ ਪੰਜਾਬੀ ਬੋਲੀ ਨੂੰ ਗੁਰਮੁਖੀ ਅੱਖਰਾਂ ਵਿੱਚ ਐਸਾ ਰੂਪ ਦੇ ਦਿੱਤਾ ਸੀ ਜਿਸ ਨੂੰ ਭਾਰਤ ਦੇ ਹਰ ਖੇਤਰ ਦਾ ਵਸਨੀਕ ਪੜ੍ਹ ਵੀ ਸਕਦਾ ਸੀ ਅਤੇ ਬੋਲ ਵੀ ਸਕਦਾ ਸੀ। ਅੱਜ ਭਾਰਤ ਸਰਕਾਰ ਸਾਰਾ ਜ਼ੋਰ ਲਾ ਕੇ ਵੀ ਭਾਰਤੀ ਲੋਕਾਂ ਲਈ ਕੋਈ ਐਸੀ ਇਕ ਬੋਲੀ ਅਤੇ ਲਿਪੀ ਤਿਆਰ ਨਹੀਂ ਕਰ ਸਕੀ ਜਿਸ ਨੂੰ ਲੋਕ-ਬੋਲੀ ਜਾਂ ਲੋਕ-ਭਾਸ਼ਾ ਕਿਹਾ ਜਾ ਸਕਦਾ ਹੋਵੇ। ਅੱਜ ਦੀ ਹਿੰਦੀ ਵੱਧ ਤੋਂ ਵੱਧ ਸੰਸਕਰਿਤ ਦੇ ਨੇੜੇ ਹੁੰਦੀ ਜਾ ਰਹੀ ਹੈ ਅਤੇ ਖੇਤਰੀ ਬੋਲੀਆਂ ਜਾਂ ਤਾਂ ਦਬਾਈਆਂ ਜਾ ਰਹੀਆਂ ਹਨ ਤੇ ਜਾਂ ਹਿੰਦੀ ਦੇ ਨੇੜੇ ਹੋ ਰਹੀਆਂ ਹਨ। ਸਿੱਟੇ ਵਜੋਂ ਅੰਗਰੇਜ਼ੀ ਬੜੀ ਆਸਾਨੀ ਅਤੇ ਤੇਜ਼ੀ ਨਾਲ ਹਿੰਦੀ ਤੋਂ ਅੱਗੇ ਨਿਕਲ ਰਹੀ ਹੈ। *ਗੁਰੂ ਗ੍ਰੰਥ ਸਾਹਿਬ* ਦੀ ਬੋਲੀ ਨੂੰ ਸਾਧ-ਭਾਸ਼ਾ ਕਹਿਣ ਵਾਲੇ ਲੇਖਕ ਬਰਾਹਮਣਵਾਦ ਤੋਂ ਡਰਦੇ ਨਾਂ ਤਾਂ ਗੁਰਮੁਖੀ ਨੂੰ ਗੁਰੂ ਸਾਹਿਬਾਨ ਦੁਆਰਾ ਪਰਚੱਲਤ ਕੀਤੀ ਗਈ ਲਿਪੀ ਮੰਨਦੇ ਹਨ ਅਤੇ ਨਾ ਹੀ ਇਹ ਦੱਸਣ ਦੀ ਹਿੰਮਤ ਰੱਖਦੇ ਹਨ ਕਿ ਗੁਰੂ ਸਾਹਿਬਾਨ ਤੋਂ ਪਹਿਲਾਂ ਗੁਰਮੁਖੀ ਵਿਚ ਲਿਖਿਆ

  

ਗਿਆ ਸਾਹਿਤ ਹੈ ਕਿਥੇ ? ਗੁਰੂ ਗ੍ਰੰਥ ਸਾਹਿਬ ਦੀ ਬੋਲੀ ਨੂੰ ਉਹ ਸੰਤ-ਭਾਸ਼ਾ ਜਾਂ ਸਾਧ-ਭਾਸ਼ਾ ਕਹਿ ਕੇ ਇਕ ਤਰ੍ਹਾਂ ਨਾਲ ਉਹ ਪੰਜਾਬੀ ਬੋਲੀ ਨੂੰ ਨਕਾਰਦੇ ਹਨ।

ਗੁਰੂ ਗ੍ਰੰਥ ਸਾਹਿਬ ਦੀ ਬੋਲੀ ਅਤੇ ਲਿਪੀ ਬਾਰੇ ਮੁੱਢਲੇ ਗੁਰਮੁਖੀ ਲੇਖਕ ਭਾਈ ਸੰਤੋਖ ਸਿੰਘ ਨੇ ਬੜੇ ਸਪਸ਼ਟ ਢੰਗ ਨਾਲ ਲਿਖਿਆ ਹੈ। ਭਾਈ ਸਾਹਿਬ ਅਨੁਸਾਰ ਗੁਰੂ ਅਰਜਨ ਦੇਵ ਜੀ ਭਾਈ ਗੁਰਦਾਸ ਨੂੰ ਇਸ ਤਰ੍ਹਾਂ ਨਾਲ ਆਦੇਸ਼ ਦਿੰਦੇ ਹਨ :

'ਭਾਈ ਗੁਰਦਾਸ, ਮੇਰੀ ਇੱਛਾ ਨੂੰ ਸੁਣੋ। ਪੜ੍ਹਨ ਲਈ ਸੌਖ ਮੁਹੱਈਆ ਕਰਨ ਵਾਸਤੇ ਗੁਰੂ ਨਾਨਕ ਦੇਵ ਜੀ ਵਲੋਂ ਰਚੀ ਗਈ ਪਟੀ ਵਿੱਚ ਗੁਰਮੁਖੀ ਦੇ ਜੋ ਪੈਂਤੀ ਅੱਖਰ ਵਰਤੇ ਗਏ ਹਨ ਉਨ੍ਹਾਂ ਅੱਖਰਾਂ ਵਿੱਚ ਗ੍ਰੰਥ ਦੀ ਬੀੜ ਲਿਖੋ। ਜਿਨ੍ਹਾਂ ਲੋਕਾਂ ਦੀ ਬੁੱਧੀ ਕੁਝ ਤੇਜ ਹੈ ਅਤੇ ਜਿਨ੍ਹਾਂ ਨੇ ਕੁਝ ਵਿਦਿਆ ਪਰਾਪਤ ਕੀਤੀ ਹੈ ਉਹ ਤਾਂ ਔਖੀ ਭਾਸ਼ਾ ਨੂੰ ਵੀ ਕਈ ਸਾਲਾਂ ਦੇ ਅਧਿਐਨ ਨਾਲ ਇਸ ਦੇ ਤੱਤਸਾਰ ਨੂੰ ਸਮਝ ਲੈਣਗੇ। ਸੰਸਕਰਿਤ ਅਤੇ ਅਰਬੀ-ਫਾਰਸੀ ਵਿਚ ਵੱਡੇ-ਵੱਡੇ ਬੁੱਧੀਵਾਨ ਲਿਖਦੇ ਤੇ ਪੜ੍ਹਦੇ ਹਨ। ਆਮ ਲੋਕਾਂ ਲਈ ਜਿਹੜੇ ਬਹੁਤੇ ਪੜ੍ਹੇ ਨਹੀਂ ਹਨ ਗੁਰਮੁਖੀ ਅੱਖਰ ਹੀ ਲਿਖੋ। ਇਹ ਗੁਰਮੁਖੀ ਅੱਖਰ ਆਪਣੀ ਸੌਖਿਆਈ ਕਰਕੇ ਸੰਸਕਰਿਤ ਅਤੇ ਫਾਰਸੀ ਉਪਰ ਇਸ ਤਰ੍ਹਾਂ ਫੈਲ ਜਾਣਗੇ ਜਿਵੇਂ ਕਿ ਪਾਣੀ ਉਪਰ ਤੇਲ ਦੀ ਥੰਦਿਆਈ ਫੈਲ ਜਾਂਦੀ ਹੈ। ਜਿਹੜੇ ਘਰਬਾਰੀ ਲੋਕ ਕੰਮ-ਧੰਦਾ ਕਰਦੇ ਹਨ, ਉਨ੍ਹਾਂ ਨੇ ਬਹੁਤ ਥੋੜ੍ਹੀ ਵਿਦਿਆ ਹਾਸਲ ਕੀਤੀ ਹੁੰਦੀ ਹੈ ਉਹ ਵੀ ਇਸ ਸੌਖੀ ਬਾਣੀ ਨੂੰ ਪੜ੍ਹ ਕੇ ਆਪਣੇ ਲਈ ਸਹੀ ਮਾਰਗ ਉਲੀਕ ਸਕਣਗੇ। ਇਸ ਲਈ ਗੁਰਮੁਖੀ ਅੱਖਰਾਂ ਵਿਚ ਇਹ ਬੀੜ ਲਿਖੋ ਤਾਂ ਕਿ ਸਾਰੇ ਜਗਤ ਵਿਚ ਇਸਦਾ ਵਿਖਿਆਨ ਹੋ ਸਕੇ। ਇਸ ਦਾ ਸੌਖਾ ਪਾਠ ਸ਼ਰਧਾਵਾਨ ਲੋਕਾਂ ਲਈ ਪਰਮਾਤਮਾ ਦਾ ਨਾਮ ਸਿਮਰਨ ਕਰਕੇ ਮੁਕਤੀ ਪਰਾਪਤ ਕਰਨ ਦਾ ਗਿਆਨ ਮੁਹੱਈਆ ਕਰੇਗਾ। ਇਸ ਬਾਣੀ ਦੀ ਬੜੀ ਮਹਿਮਾ ਹੋਵੇਗੀ ਅਤੇ ਸੰਸਾਰ ਵਿਚ ਗੁਰਮੁਖੀ ਲਿਪੀ ਦੇ ਨਾਂ ਦਾ ਜਸ ਫੈਲ ਜਾਵੇਗਾ। ਜੋ ਇਸ ਨੂੰ ਦੇਖਣਗੇ, ਪੜ੍ਹਨਗੇ, ਲਿਖਣਗੇ ਅਤੇ ਸਨਮਾਨਣਗੇ ਉਹ ਬੁਰੇ ਕੰਮਾਂ ਤੋਂ ਤੋਬਾ ਕਰਕੇ ਚੰਗੇ ਕੰਮਾਂ ਵਲ ਪਰੇਰੇ ਜਾਣਗੇ।[2] ਇਸੇ ਗੱਲ ਨੂੰ ਕੁਝ ਮੁੱਢਲੀਆਂ ਸਾਖੀਆਂ ਵਿਚ ਕੁਝ ਇਸ ਤਰ੍ਹਾਂ ਦੇ ਪਰਤੀਕਾਂ

2. ਸੁਨ ਭਾਈ ਹਮਰੀ ਅਭਿਲਾਖਾ ॥
ਰਚਹੁ ਗ੍ਰਿੰਥ ਕੀ ਬੀੜ ਉਦਾਰੀ ॥ ਲਿਖਿ ਅੱਖਰ ਗੁਰਮੁਖੀ ਮਝਾਰੀ ॥
ਸ੍ਰੀ ਨਾਨਕ ਪੱਟੀ ਜੁ ਬਨਾਈ ॥ ਪੈਂਤੀ ਅੱਖਰ ਕਰੇ ਸੁਹਾਈ ॥
ਤਿਨ ਮਹਿਂ ਲਿਖਹੁ ਸਰਬ ਗੁਰਬਾਨੀ ॥ ਪਠਿਬੇ ਬਿਖੈ ਸੁਖੈਨ ਮਹਾਨੀ ॥
ਜਿਨ ਕੀ ਬੁੱਧਿ ਮਹਿਦ ਅਧਿਕਾਈ ॥ ਬਹੁ ਅੱਭਿਆਸਹਿਂ ਬਿੱਦਯਾ ਪਾਈ ॥
ਬਹੁਤ ਬਰਖ ਲਗਿ ਪਠਹਿ ਬਿਚਾਰਿਹਿ ॥ ਸੋ ਤਬ ਜਾਨਹਿਂ ਸਾਰ ਅਸਾਰਹਿ ॥
ਤਿਸ ਕੋ ਗੁਰਮੁਖੀ ਅੱਖਰ ਮਝਾਰੀ ॥ ਲਿਖਹਿ ਸੁਗਮ ਸ਼ਰਧਾ ਉਰਧਾਰੀ ॥
ਸਹਸਕ੍ਰਿਤ ਅਰ ਤੁਰਕਨਿ ਭਾਸ਼ਾ ॥ ਇਸ ਮਹਿਂ ਲਿਖਿ ਲੈ ਹੈਂ ਬੁਧਿਰਾਸ਼ਾ ॥
ਸਭਿ ਊਪਰ ਪਸਰਹਿ ਇਹ ਧਾਈ ॥ ਜਿਮ ਜਲ ਪਰ ਸੁ ਚਿਕਨਤਾ ਪਾਈ ॥
ਕਿਰਤ ਕਰਤਿ ਗ੍ਰਿਹਸਤੀ ਮਤਿ ਥੋਰੀ ॥ ਸੁਗਮ ਪਠਹਿਂ ਬਿਦਯਾ ਜਿਨ ਲੋਰੀ ॥
ਪ੍ਰਗਟਹਿ ਗਾਡੀ ਰਾਹੁ ਬਿਸਾਲਾ ॥ ਚਲਹਿ ਜੁ ਨਹਿ ਭੂਲਹਿ ਕਿਸ ਕਾਲਾ ॥
ਲਿਖਹੁ ਗੁਰਮੁਖੀ ਅੱਖਰ ਯਾਤੇ ॥ ਸਗਲ ਜਗਤ ਮਹਿ ਹੁਇ ਬੱਖਯਾਤੇ ॥
ਸਰਧਾਵੰਤੇ ਪਠਹਿ ਸੁਖੈਨ ॥ ਜਾਨਹਿ ਹਰਿ ਸਿਮਰਨ ਗਤਿ ਦੈਨ ॥
ਇਨ ਕੀ ਮਹਿਮਾ ਮਹਾ ਭਿਰਾਮੂ ॥ ਬਿਦਤਹ ਜਗ ਗੁਰਮੁਖੀ ਜੁ ਨਾਮੂ ॥
ਦੇਖਹਿਂ, ਪਠਹਿਂ, ਲਿਖਹਿਂ, ਸਨਮਾਨਿਹਿਂ ॥ ਨਿਤ ਪਾਤਕ ਘਾਤਕ ਹਿਤ ਠਾਨਹਿਂ ॥
ਭਾਈ ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪਿ ਸੂਰਜ ਗ੍ਰੰਥ*, ਰਾਸਿ 3, ਅੰਸੂ 41, ਪੰਨਾ 2083.

ਨਾਲ ਵੀ ਸਮਝਾਇਆ ਗਿਆ ਹੈ। ਸਾਖੀ ਗੁਰੂ ਅਮਰ ਦਾਸ ਜੀ ਨਾਲ ਸੰਬੰਧਤ ਹੈ। ਗੁਰੂ ਅਮਰਦਾਸ ਜੀ ਕਿਸੇ ਪੰਡਿਤ ਨਾਲ ਚਰਚਾ ਕਰਦੇ ਹੋਏ ਕਹਿੰਦੇ ਹਨ ਕਿ ਸੰਸਕਰਿਤ ਵਿਚ ਉਪਦੇਸ਼ ਦੇਣਾ ਖੂਹ ਵਿਚੋਂ ਟਿੰਡਾ ਰਾਹੀਂ ਪਾਣੀ ਕੱਢ ਕੇ ਖੇਤ ਸਿੰਜਣ ਦੇ ਬਰਾਬਰ ਹੈ ਜਦੋਂ ਕਿ ਲੋਕ ਬੋਲੀ ਵਿਚ ਉਪਦੇਸ਼ ਦੇਣਾ ਮੁਸਲੇਧਾਰ ਵਰਖਾ ਵਾਂਗ ਡਿੱਗੇ ਵਿਸ਼ਾਲ ਪਾਣੀ ਨਾਲ ਖੇਤਾਂ ਨੂੰ ਤਰੋਤਾਜਾ ਕਰਨ ਦੇ ਬਰਾਬਰ ਹੈ।[3] ਭਾਵ ਕਿ ਲੋਕ-ਬੋਲੀ ਵਿਚ ਕੀਤਾ ਗਿਆ ਉਪਦੇਸ਼ ਸੰਸਕਰਿਤ ਵਿਚ ਕੀਤੇ ਗਏ ਉਪਦੇਸ਼ ਤੋਂ ਕਿਤੇ ਜ਼ਿਆਦਾ ਪਰਭਾਵਸ਼ਾਲੀ ਹੈ। ਇਸੇ ਗੱਲ ਨੂੰ ਹੋਰ ਵਿਸਥਾਰ ਰੂਪ ਦਿੰਦੇ ਹੋਏ ਭਾਈ ਜੋਧ ਸਿੰਘ ਜੀ ਲਿਖਦੇ ਹਨ, "ਗੁਰਬਾਣੀ ਲੋਕਾਂ ਦੀ ਆਪਣੀ ਬੋਲੀ ਵਿਚ ਸੀ ਅਤੇ ਇਸ ਦਾ ਉਪਦੇਸ਼ ਸਰਬ-ਸਾਧਾਰਨ ਨੂੰ ਸਮਝ ਆਵਣ ਕਰਕੇ ਖੁੱਲ੍ਹੇ ਮੀਂਹ ਵਾਂਗ ਸਾਰੇ ਦੇਸ਼ ਦੀਆਂ ਪੈਲੀਆਂ ਸਿੰਜ ਦਿੰਦਾ ਸੀ।"[4] ਅੰਗਰੇਜ਼ੀ ਵਿਚ ਲਿਖਣ ਵਾਲੇ ਲੇਖਕਾਂ ਨੇ ਵੀ ਇਹ ਗੱਲ ਸਵੀਕਾਰ ਕੀਤੀ ਹੈ ਕਿ *ਗੁਰੂ ਗ੍ਰੰਥ ਸਾਹਿਬ* ਦੀ ਬੋਲੀ ਪੰਜਾਬੀ ਰੂਪ ਵਿੱਚ ਲੋਕ ਬੋਲੀ ਹੈ। ਕਨਿੰਘਮ ਲਿਖਦਾ ਹੈ ਕਿ ਭਾਵੇਂ ਲਿਖਣ ਸ਼ੈਲੀ ਸਾਰੀ ਦੀ ਸਾਰੀ ਪੰਜਾਬੀ (ਗੁਰਮੁਖੀ) ਹੈ ਜਿਹੜੀ ਕਿ ਭਾਰਤ ਵਿਚ ਹੋਰਨਾਂ ਕਈ ਵੱਖ-ਵੱਖ ਕਿਸਮ ਦੀਆਂ ਲਿਪੀਆਂ ਵਿਚੋਂ ਇਕ ਹੈ। ਇਹ ਸਿੱਖ ਗੁਰੂ ਸਾਹਿਬਾਨ ਦੁਆਰਾ ਵਰਤੋਂ ਵਿਚ ਲਿਆਂਦੀ ਜਾਣ ਕਰਕੇ ਇਸ ਨੂੰ ਗੁਰਮੁਖੀ ਕਿਹਾ ਜਾਂਦਾ ਹੈ। ਇਹੀ ਨਾਂ ਪੰਜਾਬ ਦੀ ਬੋਲੀ ਉਪਰ ਲਾਗੂ ਕੀਤਾ ਗਿਆ ਹੈ। ਲੇਖਕਾਂ ਦੁਆਰਾ ਗੁਰੂ ਨਾਨਕ ਦੀ ਬਾਣੀ ਲਾਹੌਰ ਪਰਾਂਤ ਦੇ ਦੱਖਣ-ਪੱਛਮ ਦੀ ਪੰਜਾਬੀ ਬੋਲੀ (ਮਾਝੀ) ਵਿਚ ਲਿਖੀ ਮੰਨੀ ਗਈ ਹੈ ਅਤੇ ਗੁਰੂ ਅਰਜਨ ਦੇਵ ਦੀ ਬੋਲੀ ਸ਼ੁੱਧ ਪੰਜਾਬੀ ਵਿਚ ਹੈ।[5] ਡਾ. ਹਰੀ ਰਾਮ ਗੁਪਤਾ ਦੇ ਅਨੁਸਾਰ ਗੁਰੂ ਗ੍ਰੰਥ ਸਾਹਿਬ ਬਹੁਤ ਸਾਰੀਆਂ ਬੋਲੀਆਂ ਦਾ ਖਜ਼ਾਨਾ ਹੈ ... ਇਸ ਨੇ ਖੇਤਰੀ ਤੌਰ ਤੇ ਸਾਰੇ ਭਾਰਤ ਨੂੰ ਅਤੇ ਸਾਰੀਆਂ ਜਾਤਾਂ ਅਤੇ ਧਰਮਾਂ ਦੇ ਲੋਕਾਂ ਨੂੰ ਆਪਣੇ ਵਿਚ ਸਮੋ ਲਿਆ ਹੈ। ਇਹ ਅਸਲ ਵਿਚ, ਪੰਜਾਬੀ ਸਾਹਿਤ ਦਾ ਸਭ ਤੋਂ ਵੱਡਾ ਕੰਮ ਹੈ।[6]

ਇਸ ਤਰ੍ਹਾਂ *ਗੁਰੂ ਗ੍ਰੰਥ ਸਾਹਿਬ* ਦੀ ਸੰਪਾਦਨਾ ਨਾਲ ਪਹਿਲੀ ਵਾਰ ਪੰਜਾਬੀ ਬੋਲੀ ਦਾ ਉਸ ਦੀ ਆਪਣੀ ਲਿਪੀ ਵਿਚ ਇਕ ਗ੍ਰੰਥ ਸਾਹਮਣੇ ਆਇਆ। ਇਸ ਨਾਲ ਪੰਜਾਬੀ ਬੋਲੀ ਵੀ ਸੰਸਕਰਿਤ ਅਤੇ ਅਰਬੀ-ਫਾਰਸੀ ਵਾਂਗ ਪਵਿੱਤਰ ਗ੍ਰੰਥਾਂ ਵਾਲੀ ਬੋਲੀ ਬਣ ਗਈ ਸੀ। ਇਹ ਪੰਜਾਬੀ ਬੋਲੀ ਅਤੇ ਗੁਰਮੁਖੀ ਲਿਪੀ ਦੀ ਹੀ ਦੇਣ ਸੀ ਕਿ *ਗੁਰੂ ਗ੍ਰੰਥ ਸਾਹਿਬ* ਜਨ ਸਾਧਾਰਨ ਦਾ ਗ੍ਰੰਥ ਬਣ ਗਿਆ ਅਤੇ ਜਨ ਸਾਧਾਰਨ ਨੇ ਇਸ ਨੂੰ ਆਪਣਾ ਸ਼ਬਦ ਗੁਰੂ ਮੰਨ ਲਿਆ। ਇਸ ਤਰ੍ਹਾਂ ਸਦੀਆਂ ਤੋਂ ਵੈਦਿਕ

---

3. ਦੇਖੋ, ਭਾਈ ਜੋਧ ਸਿੰਘ, *ਪ੍ਰਾਚੀਨ ਬੀੜਾਂ ਬਾਰੇ ਭੁੱਲਾਂ ਦੀ ਸੋਧਨ*, ਲਾਹੌਰ ਬੁੱਕ ਸ਼ਾਪ, ਨਿਸਬਤ ਰੋਡ, ਲਾਹੌਰ, 1947, ਪੰਨੇ 123-24.
4. ਉਕਤ ਪੰਨਾ 124.
5. "The written Character is nevertheless throughout the Punjabi, one of the several varieties of alphabets; now current in India, and which, from its use by the Sikh Gurus, is sometimes called 'Gurmukhi', a term like-wise applied to the dialect of the Punjab. The language of the writings of Nanak is thought by modern sikhs to abound provincialisms of the country south-west of Lahore and the dialect of Arjun is held to be the most Pure. *History of Sikhs*, New Delhi, 1985, p. 322.
6. "The Granth is a repository of many languages... It embraces territorially the whole of India and people of all castes and creeds. It is indeed the greatest work of Punjabi literature", *History of the Sikhs* (The Sikh Gurus : 1469-1708), Vol.I, New Delhi, 1994, p.143.

ਸਭਿਆਚਾਰ ਅਤੇ ਅਰਬੀ ਗਲਬੇ ਅਧੀਨ ਨਿਕਾਰੀਂਦੀ ਆ ਰਹੀ ਪੰਜ ਦਰਿਆਵਾਂ ਦੀ ਧਰਤੀ ਪੰਜਾਬ ਦੀ ਆਪਣੀ ਪਹਿਚਾਣ ਬਣਨ ਲੱਗੀ ਅਤੇ ਆਖਰ ਇਸ ਪਹਿਚਾਣ ਨੇ ਅਠਾਰਵੀਂ ਸਦੀ ਦੇ ਅੰਤ ਵਿਚ ਪੂਰਨ ਪਰੱਭੂਸਤਾ ਦਾ ਰੂਪ ਧਾਰਨ ਕਰ ਲਿਆ ਸੀ।

## IV

*ਗੁਰੂ ਗ੍ਰੰਥ ਸਾਹਿਬ* ਨਿਰਸੰਦੇਹ ਇਕ ਮਹਾਨ ਧਾਰਮਿਕ ਗ੍ਰੰਥ ਹੈ। ਇਹ ਵੀ ਕਿ ਸਾਰੀ ਬਾਣੀ ਕੇਵਲ ਰਾਗਾਂ ਦੇ ਅਨੁਸਾਰ ਹੀ ਦਿੱਤੀ ਹੋਈ ਹੈ ਅਤੇ ਹਰ ਸ਼ਬਦ ਧਾਰਮਿਕ ਰੰਗਤ ਵਿੱਚ ਹੀ ਲਿਖਿਆ ਗਿਆ ਹੈ। ਫਿਰ ਵੀ ਕਿਉਂਕਿ ਗੁਰੂ ਸਾਹਿਬਾਨ ਜਨ ਸਾਧਾਰਨ ਦੇ ਨੇਤਾ ਸਨ ਅਤੇ ਉਨ੍ਹਾਂ ਨੇ ਹਰ ਪਰਕਾਰ ਦੀ ਬੇਇਨਸਾਫੀ ਵਿਰੁੱਧ ਜਿਹਾਦ ਛੇੜਿਆ ਹੋਇਆ ਸੀ। ਇਸ ਲਈ ਉਨ੍ਹਾਂ ਨੇ ਜੋ ਕੁਝ ਵੀ ਕਿਹਾ ਸੀ, ਉਚਾਰਿਆ ਸੀ ਜਾਂ ਲਿਖਿਆ ਸੀ ਉਹ ਸਮੇਂ ਦੀ ਅਸਲ ਤਸਵੀਰ ਹੀ ਸੀ। ਇਹੀ ਅਸਲ ਤਸਵੀਰ, ਭਾਵੇਂ ਸਰਧਾਵਾਨ ਪੈਰੋਕਾਰਾਂ ਲਈ ਇਕ ਮਨ ਇਕ ਚਿੱਤ ਹੋ ਕੇ ਪਾਠ ਕਰਨ ਲਈ ਹੈ ਪਰ ਇਤਿਹਾਸ ਦੇ ਖੋਜੀਆਂ ਲਈ ਇਹ ਮੌਲਿਕ ਤੇ ਸਮਕਾਲੀ ਇਤਿਹਾਸਕ ਜਾਣਕਾਰੀ ਮੁਹੱਈਆ ਕਰਨ ਵਾਲਾ ਸਮਕਾਲੀ ਸਰੋਤ ਵੀ ਹੈ। ਪੰਜਾਬ ਦੀ ਸੋਲ੍ਹਵੀ ਤੇ ਸਤਾਰ੍ਹਵੀ ਸਦੀ ਦੀ ਸਮਾਜਿਕ, ਧਾਰਮਿਕ ਅਤੇ ਰਾਜਨੀਤਕ ਸਥਿਤੀ ਨਾਲ ਸਬੰਧਤ ਇਸ ਵਿਚ ਬੜੇ ਹੀ ਅਹਿਮ ਵੇਰਵੇ ਹਨ। ਇਸ ਤੋਂ ਇਲਾਵਾ ਗੁਰੂ-ਕਾਲ ਦੇ ਇਤਿਹਾਸ ਨਾਲ ਸੰਬੰਧਤ ਅਨੇਕਾਂ ਐਸੇ ਵੇਰਵੇ ਹਨ ਜਿਹੜੇ ਸਿਰਫ *ਗੁਰੂ ਗ੍ਰੰਥ ਸਾਹਿਬ* ਵਿਚੋਂ ਹੀ ਪਰਾਪਤ ਹੁੰਦੇ ਹਨ। ਇਨ੍ਹਾਂ ਵੇਰਵਿਆਂ ਦਾ ਅੱਗੇ ਸਿਲਸਿਲੇਵਾਰ ਵਰਨਣ ਇਉਂ ਕੀਤਾ ਜਾ ਰਿਹਾ ਹੈ।

ਗੁਰੂ ਸਾਹਿਬਾਨ ਦੀ ਆਪਣੀ ਵਿਚਾਰਧਾਰਾ ਪੂਰੇ ਮੌਲਿਕ ਰੂਪ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਹ ਵਿਚਾਰਧਾਰਾ ਗੁਰਬਾਣੀ ਹੈ। ਗੁਰਬਾਣੀ, ਸਿਵਾਏ *ਗੁਰੂ ਗ੍ਰੰਥ ਸਾਹਿਬ* ਤੋਂ ਹੋਰ ਕਿਧਰੇ ਵੀ ਦਰਜ ਨਹੀਂ ਹੈ ਅਤੇ ਜੇ ਕਿਧਰੇ ਕਿਸੇ ਹੋਰ ਸਮਕਾਲੀ ਲਿਖਤ ਵਿਚ ਦਰਜ ਵੀ ਹੈ ਤਾਂ ਉਸ ਦਾ ਉਤਨਾ ਸਰੂਪ ਹੀ ਮੰਨਣਯੋਗ ਹੋਵੇਗਾ ਜਿਹੜਾ *ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਬਾਣੀ ਨਾਲ ਮਿਲਦਾ-ਜੁਲਦਾ ਹੋਵੇਗਾ। *ਗੁਰੂ ਗ੍ਰੰਥ ਸਾਹਿਬ* ਵਿਚਲਾ ਹਰ ਵਾਕ ਅੰਤਮ ਹੈ। ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮ ਦਾਸ ਜੀ ਨੇ ਤਾਂ ਇਥੋਂ ਤੱਕ ਕਹਿ ਦਿੱਤਾ ਹੈ ਕਿ ਗੁਰੂ ਸਾਹਿਬਾਨ ਦੀ ਸਿਰਫ ਉਹ ਹੀ ਬਾਣੀ ਸੱਚੀ ਬਾਣੀ ਹੈ ਜਿਹੜੀ *ਗ੍ਰੰਥ ਸਾਹਿਬ* ਵਿਚ ਹੈ।[1] ਭਾਵੇਂ ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮ ਦਾਸ ਜੀ ਦੇ ਸਮੇਂ *ਗੁਰੂ ਗ੍ਰੰਥ ਸਾਹਿਬ* ਦੀ ਸੰਪਾਦਨਾ ਨਹੀਂ ਹੋਈ ਸੀ ਪਰ ਜੋ ਵੀ ਉਕਤ ਗੁਰੂ ਸਾਹਿਬਾਨ ਦੀ ਅਤੇ

---

1. ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥
   ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥ *ਗੁਰੂ ਗ੍ਰੰਥ ਸਾਹਿਬ*, ਪੰਨਾ 920.
   ... ... ... ... ... ... ... ... ... ... ... ...
   ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ ॥
   ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ ॥ ਉਕਤ, ਪੰਨਾ 304.

ਪਹਿਲੇ ਗੁਰੂ ਸਾਹਿਬਾਨ ਦੀ ਬਾਣੀ ਸੀ ਉਹ ਉਨ੍ਹਾਂ ਪਾਸ ਇਕ ਪੋਥੀ ਦੇ ਰੂਪ ਵਿਚ ਸੀ। ਇਕ ਗੁਰੂ ਤੋਂ ਦੂਜੇ ਤੇ ਦੂਜੇ ਤੋਂ ਤੀਜੇ ਪਾਸ ਪਹੁੰਚੀਆਂ ਪੋਥੀਆਂ ਹੀ *ਗੁਰੂ ਗ੍ਰੰਥ ਸਾਹਿਬ* ਦਾ ਆਧਾਰ ਸਨ।[2] ਇਸ ਲਈ ਜੋ ਵੀ ਬਾਣੀ ਗੁਰੂ ਅਰਜਨ ਦੇਵ ਜੀ ਨੂੰ ਗੁਰਗੱਦੀ ਧਾਰਨ ਕਰਨ ਸਮੇਂ ਵਿਰਸੇ ਵਿੱਚ ਪਰਾਪਤ ਹੋਈ ਸੀ ਉਹ ਹੀ ਸੱਚੀ ਬਾਣੀ ਸੀ ਅਤੇ ਬਾਕੀ ਸਭ ਕੱਚੀ ਬਾਣੀ ਸੀ। ਗੁਰੂ ਸਾਹਿਬਾਨ ਦੀ ਵਿਚਾਰਧਾਰਾ ਵਲੋਂ ਇਸ ਨੂੰ ਸੱਚੀ ਬਾਣੀ ਆਖ ਕੇ ਇਸ ਦੀ ਪਰਮਾਣੀਕਤਾ ਸਥਾਪਤ ਕੀਤੀ ਗਈ ਹੈ। ਜਦੋਂ ਵੀ ਅਸੀਂ ਸਿੱਖ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਨੂੰ ਉਲੀਕਣਾ ਜਾਂ ਵਰਨਣ ਕਰਨਾ ਹੈ ਤਾਂ ਸਿਰਫ *ਗੁਰੂ ਗ੍ਰੰਥ ਸਾਹਿਬ* ਹੀ ਸਾਡੇ ਲਈ ਇਕੋ ਇਕ ਮੌਲਿਕ ਅਤੇ ਭਰੋਸੇਯੋਗ ਸੋਮਾ ਹੈ।

ਸਿੱਖ ਗੁਰੂ ਸਾਹਿਬਾਨ ਨੇ ਆਪਣੇ ਸੰਘਰਸ਼ ਦੀ ਸ਼ੁਰੂਆਤ ਆਪਣੇ ਸਮੇਂ ਦੀਆਂ ਸਮਾਜਕ ਬੁਰਿਆਈਆਂ ਦੇ ਖਿਲਾਫ ਬੋਲਣ ਨਾਲ ਕੀਤੀ। ਸਮਾਜ ਵਿਚ ਬਰਾਬਰਤਾ ਨਹੀਂ ਸੀ ਸਗੋਂ ਉਚ-ਨੀਚ ਦੇ ਆਧਾਰ ਤੇ ਵੰਡੀਆਂ ਪਈਆਂ ਹੋਈਆਂ ਸਨ। ਉਸ ਸਮੇਂ ਦੇ ਹਿੰਦੂ ਅਤੇ ਮੁਸਲਿਮ ਸਮਾਜ ਵਿਚੋਂ ਹਿੰਦੂ ਸਮਾਜ ਵਿਸ਼ੇਸ਼ ਤੌਰ ਤੇ ਵਰਣ-ਆਸ਼ਰਮ ਅਨੁਸਾਰ ਚਾਰ ਮੁੱਖ ਜਾਤਾਂ ਵਿਚ ਵੰਡਿਆ ਹੋਇਆ ਸੀ। ਇਹ ਸਨ : ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ। ਸ਼ੂਦਰਾਂ ਦੀ ਗਿਣਤੀ ਬਹੁਤ ਜ਼ਿਆਦਾ ਸੀ ਅਤੇ ਬਰਾਹਮਣਾਂ ਦੀ ਬਹੁਤ ਥੋੜ੍ਹੀ। ਭਾਵ ਕਿ ਸਮਾਜ ਦਾ ਇਕ ਬਹੁਤ ਛੋਟਾ ਹਿੱਸਾ (ਬਰਾਹਮਣ) ਸਮਾਜ ਦੇ ਇਕ ਬਹੁਤ ਵੱਡੇ ਹਿੱਸੇ (ਸ਼ੂਦਰਾਂ) ਉਪਰ ਤਾਨਾਸ਼ਾਹੀ ਸਰਦਾਰੀ ਰੱਖਦਾ ਸੀ। ਸ਼ੂਦਰ ਲੋਕ ਹਿੰਦੂ ਸਮਾਜ ਤੋਂ ਬਾਹਰ ਦਾ ਕੋਈ ਹੋਰ ਗੁਲਾਮ ਕੀਤਾ ਹੋਇਆ ਤਬਕਾ ਸੀ। ਇਸ ਤਬਕੇ ਨੂੰ ਹਰ ਸਮਾਜਕ ਸਹੂਲਤ ਤੋਂ ਬਾਂਝਿਆ ਰੱਖਿਆ ਹੋਇਆ ਸੀ। ਨਾ ਇਨ੍ਹਾਂ ਨੂੰ ਮੰਦਰਾਂ ਵਿਚ ਜਾਣ ਦੀ ਇਜ਼ਾਜ਼ਤ ਸੀ ਅਤੇ ਨਾ ਹੀ ਧਾਰਮਿਕ ਪੁਸਤਕਾਂ ਪੜ੍ਹਨ ਦੀ। ਹੋਰ ਵੀ ਸਿਤਮ ਦੀ ਗੱਲ ਇਹ ਸੀ ਕਿ ਇਹ ਸ਼ੂਦਰ ਲੋਕ ਉੱਚੀਆਂ ਜਾਤਾਂ ਵਾਲੇ ਕੋਈ ਵੀ ਕੰਮ ਨਹੀਂ ਕਰ ਸਕਦੇ ਸਨ। ਇਨ੍ਹਾਂ ਵਿਚ ਵੀ ਹੋਰ ਅੱਗੇ ਚੂੜ੍ਹੇ, ਚਮਿਆਰ, ਜੁਲਾਹੇ, ਧੋਬੀ, ਮਛਿਆਰੇ, ਮਲਾਹ, ਸ਼ਿਕਾਰੀ, ਮੰਗਤੇ ਅਤੇ ਚੰਡਾਲ ਲੋਕਾਂ ਦੀਆਂ ਵੀ ਅਨੇਕਾਂ ਜਾਤਾਂ ਸਨ। ਇਹ ਵਰਣ-ਵੰਡ ਬਹੁਤ ਮਾਰੂ ਸੀ। ਗੁਰੂ ਸਾਹਿਬ ਇਸ ਦੇ ਖਿਲਾਫ ਬੋਲੇ, ਇਸ ਦੇ ਖਿਲਾਫ ਬੋਲਦਿਆਂ ਗੁਰੂ ਨਾਨਕ ਦੇਵ ਜੀ ਨੇ ਵਾਰ ਆਸਾ ਵਿਚ ਹਿੰਦੂ ਸਮਾਜ ਦੀਆਂ ਦੋ ਸਿਰਮੌਰ ਸ਼ਰੇਣੀਆਂ-ਬਰਾਹਮਣ ਅਤੇ ਖੱਤਰੀਆਂ ਦੇ ਨੇਤਾਵਾਂ ਦੇ ਦੋਗਲੇ ਕਿਰਦਾਰ ਦਾ ਇਸ ਤਰ੍ਹਾਂ ਦਾ ਚਿੱਤਰਣ ਪੇਸ਼ ਕੀਤਾ ਹੈ :

"ਇਹ ਲੋਕ (ਬਰਾਹਮਣ) ਪੋਥੀਆਂ ਪੜ੍ਹਦੇ ਹਨ, ਸ਼ਾਮ ਨੂੰ ਪਰਾਰਥਨਾਵਾਂ ਕਰਦੇ ਹਨ, ਬਹਿਸਾਂ ਕਰਦੇ ਹਨ, ਪੱਥਰਾਂ ਦੀ ਪੂਜਾ ਕਰਦੇ ਹਨ ਤੇ ਬਗਲੇ ਦੀ ਤਰ੍ਹਾਂ ਸਮਾਧੀ ਲਗਾਉਂਦੇ ਹਨ। ਇਸ ਦੇ ਨਾਲ ਹੀ ਆਪਣੇ ਰੋਜ਼ਾਨਾ ਦੇ ਕਾਰ ਵਿਹਾਰ ਵਿਚ ਬਹੁਤ ਵੱਡਾ ਝੂਠ ਬੋਲਦੇ ਹਨ ਅਤੇ ਦਿਨ ਵਿਚ ਤਿੰਨ-ਤਿੰਨ ਵਾਰ ਤਿੰਨ ਲਾਈਨਾਂ ਵਾਲੀ ਗਾਇਤਰੀ ਦਾ ਪਾਠ ਵੀ ਕਰਦੇ ਹਨ। ਗਲਾਂ ਵਿੱਚ ਮਾਲਾਵਾਂ ਪਾ ਕੇ ਰੱਖੀਆਂ ਹੋਈਆਂ ਹਨ, ਮੱਥੇ ਉੱਤੇ ਤਿਲਕ ਲਗਾਇਆ ਹੋਇਆ ਹੈ ਅਤੇ ਸਰੀਰ ਉਪਰ ਸਿਰਫ

2. See Teja Singh, *The Holy Granth* (*Sri Rag to Majh*), Punjabi University, Patiala, 2001, pp. VII-XIi (introduction); Balwant Singh Dhillon, *Early Sikh Scriptural Tradition—Myth and Realty,* Singh Brothers, Amritsar, 1999, pp. 39-43; and Sahib Singh, *About Compilation of Sri Guru Granth Sahib,* Lok Sahit Parkashan, Amritsar, 1996 and *Adi Bir bare* (Punjabi), Singh Brothers, Amritsar, 1970.

ਦੋ ਹੀ ਬਸਤਰ-ਧੋਤੀ ਅਤੇ ਪਰਨਾ, ਪਹਿਨ ਕੇ ਰੱਖਦੇ ਹਨ। ਜੇਕਰ ਇਹ ਲੋਕ ਪਰਮਾਤਮਾ ਦੇ ਦਸਤੂਰ ਨੂੰ ਜਾਣਦੇ ਹੁੰਦੇ ਤਾਂ ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਸੀ ਕਿ ਇਸ ਤਰ੍ਹਾਂ ਦੇ ਸਾਰੇ ਰਸਮ-ਰਿਵਾਜ ਵਿਅਰਥ ਹਨ। ਗੁਰੂ ਨਾਨਕ ਦਾ ਤਾਂ ਕੇਵਲ ਇਹ ਹੀ ਕਹਿਣਾ ਹੈ ਕਿ ਕੇਵਲ ਨੇਕ-ਨੀਅਤ ਨਾਲ ਵਾਹਿਗੁਰੂ ਦਾ ਸਿਮਰਨ ਕੀਤਾ ਜਾਵੇ ਕਿਉਂਕਿ ਉਸ ਦੀ ਸਹਾਇਤਾ ਬਿਨਾ ਅਸਲੀ ਮਾਰਗ ਨਹੀਂ ਮਿਲਦਾ।"[3]

ਬਰਾਹਮਣ ਇਕ ਪਾਸੇ ਤਾਂ ਹਕੂਮਤ ਤੋਂ ਡਰਦਾ ਗਊ ਉਪਰ ਲੱਗਿਆਂ ਹੋਇਆ ਟੈਕਸ ਵੀ ਭਰਦਾ ਹੈ ਪਰ ਦੂਜੇ ਪਾਸੇ ਉਸ ਦੇ ਗੋਹੇ ਨੂੰ ਵੀ ਪੂਜਦਾ ਹੈ। ਇਸ ਤਰ੍ਹਾਂ ਦਾ ਕਿਰਦਾਰ ਪੇਸ਼ ਕਰਦਿਆਂ ਦੱਸਿਆ ਹੈ ਕਿ ਕਿਵੇਂ ਇਹ ਬਰਾਹਮਣ ਲੋਕ ਆਪਣੇ ਬਾਹਰਲੇ ਲਿਬਾਸ ਰਾਹੀਂ ਲੋਕਾਂ ਨੂੰ ਸੱਚੇ ਧਾਰਮਿਕ ਹੋਣ ਦਾ ਭੁਲੇਖਾ ਪਾਉਂਦੇ ਹਨ।[4] ਇਹ ਬਰਾਹਮਣ ਲੋਕ ਬਾਹਰੀ ਤੌਰ ਤੇ ਤਾਂ ਗਊ ਨੂੰ ਬਹੁਤ ਹੀ ਧਾਰਮਿਕ ਜਾਨਵਰ ਸਮਝਦੇ ਹੋਏ ਉਸ ਦੇ ਗੋਹੇ ਨੂੰ ਵੀ ਪਵਿੱਤਰ ਸਮਝਦੇ ਹਨ ਪਰ ਹਕੂਮਤ ਤੋਂ ਡਰਦੇ ਉਹ ਗਊ ਉਪਰ ਲਗਿਆ ਟੈਕਸ ਵੀ ਭਰਦੇ ਹਨ।[5] ਇਹ ਵੀ ਕਿ ਇਹ ਲੋਕ ਉਨ੍ਹਾਂ ਲੋਕਾਂ ਕੋਲੋਂ ਵੀ ਪੂਜਾ ਦਾ ਧਨ ਪਰਾਪਤ ਕਰਨ ਵਿਚ ਝਿਜਕ ਮਹਿਸੂਸ ਨਹੀਂ ਕਰਦੇ ਜਿਹੜੇ ਲੋਕਾਂ ਨੂੰ ਲੁੱਟਦੇ ਹਨ। ਮੁਸਲਮਾਨਾਂ ਵਲੋਂ ਹਲਾਲ ਕਰਕੇ ਖਾਧੇ ਜਾਂਦੇ ਮਾਸ ਨੂੰ ਤਾਂ ਇਹ ਮਾੜਾ ਸਮਝਦੇ ਹਨ ਅਤੇ ਉਨ੍ਹਾਂ ਨੂੰ ਆਪਣੇ ਚੌਕਿਆਂ ਉਪਰ ਚੜ੍ਹਨ ਨਹੀਂ ਦਿੰਦੇ ਪਰ ਆਪ ਪਾਖੰਡੀ ਜੀਵਨ ਰਾਹੀਂ ਲੋਕਾਂ ਨੂੰ ਲੁੱਟ ਰਹੇ ਹਨ। ਸਭ ਪਾਸੇ ਝੂਠ ਹੀ ਝੂਠ ਹੈ।[6] ਰਾਮਕਲੀ ਕੀ ਵਾਰ ਅਤੇ ਧਨਾਸਰੀ ਕੀ ਵਾਰ ਵਿਚ ਵੀ ਗੁਰੂ ਨਾਨਕ ਦੇਵ ਜੀ ਬਿਆਨ ਕਰਦੇ ਹਨ ਕਿ ਕਾਜ਼ੀ ਲੋਕ ਵੀ ਬਰਾਹਮਣਾਂ ਨਾਲੋਂ ਅਲੱਗ ਨਹੀਂ ਹਨ। ਉਹ ਵੀ ਵਿਖਾਵੇ ਵਜੋਂ ਮਾਲਾਵਾਂ ਫੇਰਦੇ ਹਨ ਅਤੇ ਅੱਲਾਹ ਅੱਲਾਹ ਕਰਦੇ ਹਨ ਪਰ ਇਨਸਾਫ ਦੇ ਫੈਸਲੇ ਰਿਸ਼ਵਤ ਲੈ ਕੇ ਕਰਦੇ ਹਨ।[7] ਇਸ ਤਰ੍ਹਾਂ ਭਾਰਤੀ ਸਮਾਜ ਦੇ ਤਿੰਨ ਮੁੱਖ ਧਾਰਮਿਕ ਨੇਤਾ-ਕਾਜੀ, ਬਰਾਹਮਣ ਅਤੇ ਜੋਗੀ ਭਾਰਤੀ ਸਮਾਜ ਦੇ ਉਜਾੜੇ ਦਾ ਕਾਰਨ ਬਣੇ ਹੋਏ ਹਨ।[8]

ਆਪਣੇ ਸਮੇਂ ਦੀ ਧਾਰਮਿਕ ਅਤੇ ਸਮਾਜਿਕ ਹਾਲਤ ਬਾਰੇ ਗੁਰੂ ਨਾਨਕ ਦੇਵ ਜੀ ਦੇ ਇਹ ਚੋਣਵੇਂ ਜਿਹੇ ਵਿਚਾਰ ਹਨ। ਉਨ੍ਹਾਂ ਦੀ ਬਾਣੀ ਵਿੱਚ ਜ਼ਿਆਦਾ ਥਾਂ ਸਮਾਜਿਕ ਅਤੇ ਧਾਰਮਿਕ ਕੁਰੀਤੀਆਂ ਨੂੰ ਹੀ ਦਿੱਤੀ ਹੋਈ ਹੈ। ਗੁਰੂ ਨਾਨਕ ਦੇਵ ਜੀ ਇਹ ਸਭ ਕੁਝ ਇਕ ਸੱਚੇ ਮਨੁੱਖ ਦੇ ਤੌਰ ਤੇ ਹੀ ਕਹਿ ਰਹੇ ਸਨ ਨਾ ਕਿ ਇਕ ਹਿੰਦੂ ਜਾਂ ਮੁਸਲਮਾਨ ਦੇ ਤੌਰ ਤੇ। ਇਹੀ ਕਾਰਣ ਸੀ ਕਿ ਜਦੋਂ ਗੁਰੂ ਨਾਨਕ

---

3. ਪੜਿ ਪੁਸਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥
ਮੁਖਿ ਝੂਠ ਬਿਭੂਖਣ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥
ਗਲਿ ਮਾਲਾ ਤਿਲਕੁ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥
ਜੇ ਜਾਣਸਿ ਬ੍ਰਹਮੰ ਕਰਮੰ ॥ ਸਭਿ ਫੋਕਟ ਨਿਸਚਉ ਕਰਮੰ ॥
ਕਹੁ ਨਾਨਕ ਨਿਹਚਉ ਧਿਆਵੈ ॥ ਵਿਣੁ ਸਤਿਗੁਰ ਵਾਟ ਨ ਪਾਵੈ ॥ *ਗੁਰੂ ਗ੍ਰੰਥ ਸਾਹਿਬ*, ਪੰਨਾ 470
4. *ਗੁਰੂ ਗ੍ਰੰਥ ਸਾਹਿਬ*, ਪੰਨਾ 470
5. *ਉਕਤ*, ਪੰਨਾ 471
6. *ਉਕਤ*, ਪੰਨਾ 471.
7. *ਉਕਤ*, ਪੰਨਾ 471-72.
8. *ਉਕਤ*, ਪੰਨਾ 951.

ਦੇਵ ਜੀ ਨੇ ਬਰਾਹਮਣਾਂ ਅਤੇ ਕਾਜੀਆਂ ਦੇ ਦੋਗਲੇ ਕਿਰਦਾਰ ਦੀ ਖੁੱਲ ਕੇ ਨਿੰਦਿਆ ਕੀਤੀ ਤਾਂ ਉਨ੍ਹਾਂ ਹੀ ਲੋਕਾਂ ਨੇ ਬਿਨ੍ਹਾਂ ਕਿਸੇ ਇਤਰਾਜ਼ ਜਾਂ ਰੋਸ ਦੇ ਗੁਰੂ ਜੀ ਦੇ ਇਨ੍ਹਾਂ ਵਿਚਾਰਾਂ ਨੂੰ ਅਪਣਾ ਲਿਆ ਸੀ ਜਿਹੜੇ ਬਰਾਹਮਣਾਂ ਅਤੇ ਕਾਜੀਆਂ ਦੇ ਧਾਰਮਿਕ ਸਿਧਾਂਤਾਂ ਨੂੰ ਮੰਨਣ ਵਾਲੇ ਸਨ। ਗੁਰੂ ਨਾਨਕ ਦੇਵ ਜੀ ਦੇ ਪਰਚਾਰ ਨੇ ਪੰਜਾਬ ਦੀ ਸਮੁੱਚੀ ਹਿੰਦੂ ਧਾਰਾ ਨੂੰ ਬਦਲ ਕੇ ਰੱਖ ਦਿੱਤਾ ਸੀ ਅਤੇ ਸਾਰੇ ਲੋਕਾਂ ਦੀ ਸਦਾਚਾਰਕ ਅਤੇ ਅਧਿਆਤਮਕ ਭਾਵਨਾ ਨੂੰ ਉੱਚਿਆ ਕਰ ਦਿਤਾ ਸੀ। ਸਦੀਆਂ ਦੇ ਵਿਤਕਰਿਆਂ ਤੋਂ ਪਿੱਛੋਂ ਗੁਰੂ ਨਾਨਕ ਅਜਿਹੇ ਨਾਇਕ ਸਨ ਜਿਨ੍ਹਾਂ ਨੂੰ ਹਰੇਕ ਹਿੰਦੁਸਤਾਨੀ ਆਪਣਾ ਕਹਿ ਸਕਦਾ ਸੀ ਅਤੇ ਉਨ੍ਹਾਂ ਉਤੇ ਗੌਰਵ ਕਰ ਸਕਦਾ ਸੀ। ਸਾਂਝੀ ਰਾਸ਼ਟਰੀਅਤਾ ਦੀ ਚੇਤਨਾ ਪੈਦਾ ਕਰਨ ਵਲ ਗੁਰੂ ਨਾਨਕ ਦਾ ਆਗਮਨ ਇਕ ਮਹਾਨ ਕਦਮ ਸੀ।[9]

ਇਹੋ ਹੀ ਨਹੀਂ, ਸਭ ਪਾਸੇ ਇਸਲਾਮੀ ਹਕੂਮਤ ਹੋਣ ਦੇ ਬਾਵਜੂਦ ਵੀ ਜੇਕਰ ਗੁਰੂ ਨਾਨਕ ਨੇ ਸ਼ਰੇਆਮ ਕਾਜੀਆਂ ਅਤੇ ਮੁਸਲਮਾਨੀ ਢੰਗ-ਤਰੀਕੇ ਦੀ ਆਲੋਚਨਾ ਕੀਤੀ ਸੀ ਤਾਂ ਇਸ ਦਾ ਭਾਵ ਵੀ ਇਹੀ ਸੀ ਕਿ ਉਹ ਸੱਚੀ ਗੱਲ ਕਹਿ ਰਹੇ ਸਨ ਅਤੇ ਉਸ ਝੂਠ ਨੂੰ ਨੰਗਾ ਕਰਕੇ ਉਸ ਦੀ ਥਾਂ ਤੇ ਸੱਚ ਦੇ ਜੀਵਨ ਦੀ ਉਸਾਰੀ ਕਰਨਾ ਚਾਹੁੰਦੇ ਸਨ। ਗੁਰੂ ਨਾਨਕ ਦੇਵ ਜੀ ਨੇ ਕਾਜ਼ੀਆਂ ਅਤੇ ਬਰਾਹਮਣਾਂ ਦੇ ਕਿਰਦਾਰ ਦੀ ਨਿਰੀ ਵਿਰੋਧਤਾ ਹੀ ਨਹੀਂ ਕੀਤੀ ਸਗੋਂ ਇਨ੍ਹਾਂ ਦੇ ਅਸਲੀ ਫਰਜਾਂ ਦੀ ਵੀ ਵਿਆਖਿਆ ਕੀਤੀ ਹੈ। ਸਲੋਕ ਵਾਰਾਂ ਤੇ ਵਧੀਕ ਵਿਚ ਗੁਰੂ ਨਾਨਕ ਜੀ ਬਰਾਹਮਣਾਂ ਅਤੇ ਖੱਤਰੀਆਂ ਦੇ ਆਦਰਸ਼ ਜੀਵਨ ਬਾਰੇ ਦੱਸਦੇ ਹੋਏ ਕਹਿੰਦੇ ਹਨ ਕਿ ਅਸਲੀ ਬਰਾਹਮਣ ਉਹ ਹੀ ਹੈ ਜਿਹੜਾ ਬ੍ਰਹਮ ਨੂੰ ਵਿਚਾਰਦਾ ਹੈ ਭਾਵ ਕਿ ਸਮੁੱਚੀ ਸਰਿਸ਼ਟੀ ਦਾ ਗਿਆਨ ਰੱਖਦਾ ਹੈ, ਆਪਣਾ ਜੀਵਨ ਸੰਜਮ ਵਾਲਾ ਰੱਖਦਾ ਹੈ ਅਤੇ ਆਪਣੇ ਆਪ ਨੂੰ ਸਭ ਤਰ੍ਹਾਂ ਦੀਆਂ ਲਾਲਸਾਵਾਂ ਤੋਂ ਉਪਰ (ਮੁਕਤ) ਰੱਖਦਾ ਹੈ। ਐਸਾ ਬਰਾਹਮਣ ਪੂਜਣ-ਜੁਗਤ ਵੀ ਹੈ।[10] ਅਸਲ ਖੱਤਰੀ ਉਹ ਹੀ ਹੈ ਜਿਹੜਾ ਕਿਰਤ ਦਾ ਸੂਰਮਾ ਹੁੰਦਾ ਹੈ, ਦਯਾ ਭਾਵਨਾ ਰੱਖਦਾ ਹੈ, ਹਰ ਤਰ੍ਹਾਂ ਦੀ ਪਛਾਣ ਰੱਖ ਕੇ ਫਿਰ ਕੋਈ ਕੰਮ ਕਰਦਾ ਹੈ।[11] ਰਾਗ ਧਨਾਸਰੀ ਵਿਚ ਜੋਗੀ, ਕਾਜ਼ੀ ਅਤੇ ਮੁਸਲਮਾਨ ਦੇ ਆਦਰਸ਼ ਜੀਵਨ ਬਾਰੇ ਦਸਦੇ ਹਨ ਕਿ ਅਸਲ ਜੋਗੀ ਉਹ ਹੀ ਹੈ ਜੋ ਪਰਮਾਤਮਾ ਨੂੰ ਪਰਾਪਤ ਕਰਨ ਦੀ ਅਸਲ ਜੁਗਤ ਨੂੰ ਪਛਾਣ ਲੈਂਦਾ ਹੈ ਅਤੇ ਵਾਹਿਗੁਰੂ ਦੀ ਮਿਹਰ ਨਾਲ ਸਭ ਲੋਕਾਈ ਨੂੰ ਇਕ ਸਮਾਨ ਸਮਝਦਾ ਹੈ। ਅਸਲ ਕਾਜ਼ੀ ਵੀ ਉਹ ਹੀ ਹੈ ਜਿਹੜਾ ਸਮੇਂ ਦੇ ਦਬਾਓ ਦੇ ਹਮੇਸ਼ਾਂ ਉਲਟ ਚਲਦਾ ਹੈ ਅਤੇ ਪਰਮਾਤਮਾ ਦੀ ਇੱਛਾ ਅਨੁਸਾਰ ਆਪਣਾ ਜੀਵਨ ਜੀਂਦਾ ਹੈ। ਅਸਲ ਮੁਸਲਮਾਨ ਵੀ ਉਹ ਹੀ ਹੈ ਜਿਸ ਨੇ ਆਪਣੇ ਹਿਰਦੇ ਦੀ ਮੈਲ ਲਾਹ ਦਿੱਤੀ ਹੈ।[12]

ਔਰਤ ਵੀ ਸਮਾਜ ਦਾ ਬਹੁਤ ਮਹਤੱਵਪੂਰਨ ਅੰਗ ਰਹੀ ਹੈ। ਇਤਨਾ ਮਹੱਤਵਪੂਰਨ ਕਿ ਇਸ ਤੋਂ ਬਿਨਾਂ ਸਮਾਜ ਦਾ ਵਧਣਾ-ਫੁੱਲਣਾ ਸੰਭਵ ਹੀ ਨਹੀਂ ਹੈ। ਪਰ ਇਤਨੀ ਮਹਤੱਵਪੂਰਨ ਸਥਿਤੀ ਹੋਣ

---

9. ਇਸ ਦੀ ਪੁਸ਼ਟੀ ਲਈ ਦੇਖੋ ਗੋਕਲ ਚੰਦ ਨਾਰੰਗ, *ਸਿੱਖ ਮੱਤ ਦਾ ਪਰਿਵਰਤਨ* (ਪੰਜਾਬੀ ਅਨੁਵਾਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1990, ਪੰਨਾ 12.
10. *ਗੁਰੂ ਗ੍ਰੰਥ ਸਾਹਿਬ*, ਪੰਨਾ 1411.
11. *ਉਕਤ*, ਪੰਨਾ ਉਹੀ।
12. *ਉਕਤ*, ਪੰਨਾ 662.

ਦੇ ਬਾਵਜੂਦ ਵੀ ਔਰਤ ਨੂੰ ਹਮੇਸ਼ਾਂ ਛੁਟਿਆਇਆ ਗਿਆ ਹੈ। ਵੈਸੇ ਤਾਂ ਹਿੰਦੂ-ਮੁਸਲਿਮ ਦੋਹਾਂ ਫਿਰਕਿਆਂ ਦੇ ਸਮਾਜ ਵਿਚ ਹੀ ਔਰਤ ਦੀ ਦਸ਼ਾ ਤਰਸਯੋਗ ਸੀ ਪਰ ਮੁਕਾਬਲਤਨ ਹਿੰਦੂ ਸਮਾਜ ਵਿਚ ਇਸ ਦੀ ਹੱਦੋਂ ਵੱਧ ਭੈੜੀ ਦਸ਼ਾ ਸੀ। ਔਰਤ ਨੂੰ ਨਾ ਵਿਦਿਆ ਪਰਾਪਤ ਕਰਨ ਦਾ ਤੇ ਨਾ ਹੀ ਮੰਦਰਾਂ ਵਿਚ ਪੂਜਾ-ਪਾਠ ਕਰਨ ਦਾ ਅਧਿਕਾਰ ਸੀ। ਪਤੀ ਦੇ ਮਰਨ ਬਾਅਦ ਪਤਨੀ ਨੂੰ ਵੀ ਪਤੀ ਦੀ ਚਿਖਾ ਵਿਚ ਸੜ ਕੇ ਸਤੀ ਹੋਣਾ ਪੈਂਦਾ ਸੀ। ਇਬਨ ਬਤੂਤਾ ਨੇ ਤੇਰ੍ਹਵੀਂ ਸਦੀ ਦੌਰਾਨ ਆਪਣੀ ਭਾਰਤ ਯਾਤਰਾ ਦੌਰਾਨ ਸਤੀ ਹੋਣ ਦੀਆਂ ਘਟਨਾਵਾਂ ਆਪਣੀ ਅੱਖੀ ਦੇਖੀਆਂ ਸਨ। ਇਸ ਬਾਰੇ ਉਸ ਨੇ ਲਿਖਿਆ ਹੈ : "ਪਤੀ ਦੇ ਮਰਨ ਮਗਰੋਂ ਜਿਹੜੀ ਪਤਨੀ ਆਪਣੇ ਆਪ ਨੂੰ ਸਾੜ ਦਿੰਦੀ ਹੈ ਉਸ ਦਾ ਪਰਿਵਾਰ ਇਸ ਕਾਰਣ ਵੱਡਾ ਮੰਨਿਆ ਜਾਂਦਾ ਹੈ ਅਤੇ ਉਸ ਦੀ ਪਤੀ-ਭਗਤੀ ਦਾ ਜਸ ਹੁੰਦਾ ਹੈ। ਜੇ ਕੋਈ ਆਪਣੇ ਆਪ ਨੂੰ ਨਹੀਂ ਸਾੜਦੀ ਤਾਂ ਉਹ ਮੋਟੇ ਕੱਪੜੇ ਪਾਉਂਦੀ ਹੈ ਅਤੇ ਆਪਣੇ ਸਬੰਧੀਆਂ ਵਿਚ ਪਤੀ ਤੋਂ ਬੇਵਫਾ ਪਤਨੀ ਵਾਂਗ ਜੀਵਨ ਗੁਜਾਰਦੀ ਹੈ।"[13] ਗੁਰੂ ਸਾਹਿਬਾਨ ਨੇ ਔਰਤ ਦੀ ਇਸ ਸਥਿਤੀ ਦੇ ਵਿਰੁੱਧ ਆਵਾਜ਼ ਉਠਾਈ ਅਤੇ ਬੜੇ ਜ਼ੋਰ ਨਾਲ ਔਰਤ ਦੇ ਹੱਕ ਵਿੱਚ ਪਰਚਾਰ ਕਰਦਿਆਂ ਕਿਹਾ ਗਿਆ ਸੀ ਕਿ ਜਿਸ ਔਰਤ ਨਾਲ ਸਮਾਜ ਦੀ ਸਮੁੱਚੀ ਮਰਯਾਦਾ ਬੱਝੀ ਹੋਈ ਹੈ ਉਸ ਔਰਤ ਨੂੰ ਭੰਡਿਆ ਕਿਉਂ ਜਾਂਦਾ ਹੈ ? ਇਹ ਔਰਤ ਤਾਂ ਰਾਜਿਆਂ, ਮਹਾਂਰਾਜਿਆਂ ਅਤੇ ਸੂਰਬੀਰ ਲੋਕਾਂ ਨੂੰ ਜਨਮ ਦੇਣ ਵਾਲੀ ਹੈ।[14]

ਗੁਰੂ ਸਾਹਿਬਾਨ ਦਾ ਸਮਾਂ 1469 ਤੋਂ ਲੈ ਕੇ 1708 ਈ. ਤਕ ਦਾ ਸੀ। ਗੁਰੂ ਨਾਨਕ ਦੇਵ ਜੀ ਦੇ ਜਨਮ ਸਮੇਂ ਭਾਰਤ ਅੰਦਰ ਬਹਿਲੋਲ ਲੋਧੀ ਦਾ ਰਾਜ ਸੀ। ਇਹ 1489 ਈ. ਤਕ ਰਿਹਾ ਸੀ ਫਿਰ 1489 ਤੋਂ ਲੈ ਕੇ 1517 ਤੱਕ ਸਿਕੰਦਰ ਲੋਧੀ ਦਾ ਰਾਜ ਸ਼ੀ। 1517 ਤੋਂ ਲੈ ਕੇ 1526 ਈ. ਤਕ ਇਬਰਾਹੀਮ ਲੋਧੀ ਬਾਦਸ਼ਾਹ ਸੀ। ਇਸ ਦੇ ਸਮੇਂ ਹੀ ਬਾਬਰ ਨੇ ਹਿੰਦੁਸਤਾਨ ਉਪਰ ਹਮਲੇ ਕੀਤੇ ਅਤੇ ਅਖੀਰ 1526 ਈ. ਤਕ ਇਬਰਾਹੀਮ ਲੋਧੀ ਬਾਦਸ਼ਾਹ ਸੀ। ਇਸ ਦੇ ਸਮੇਂ ਹੀ ਬਾਬਰ ਨੇ ਹਿੰਦੁਸਤਾਨ ਉਪਰ ਹਮਲੇ ਕੀਤੇ ਅਤੇ ਅਖੀਰ 1526 ਵਿਚ ਇਬਰਾਹੀਮ ਲੋਧੀ ਨੂੰ ਪਾਣੀਪਤ ਦੀ ਲੜਾਈ ਵਿਚ ਮਾਰ ਕੇ ਖੁਦ ਹਿੰਦੁਸਤਾਨ ਦਾ ਬਾਦਸ਼ਾਹ ਬਣ ਗਿਆ ਸੀ। ਇਹ ਸਮਾਂ ਗੁਰੂ ਨਾਨਕ ਦੇਵ ਜੀ ਦੇ ਪਰਚਾਰ ਦੌਰਿਆਂ ਦਾ ਸਮਾਂ ਸੀ। ਇਨ੍ਹਾਂ ਪਰਚਾਰ ਦੌਰਿਆਂ ਨੂੰ ਉਦਾਸੀਆਂ ਵੀ ਕਿਹਾ ਜਾਂਦਾ ਹੈ। ਇਸ ਤਰ੍ਹਾਂ ਬਾਬਰ ਦੇ ਹਮਲਿਆਂ ਨਾਲ ਮੁਲਕ (ਪੰਜਾਬ) ਦੀ ਜੋ ਬਰਬਾਦੀ ਹੋਈ ਸੀ ਉਸ ਸਭ ਕੁਝ ਨੂੰ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਅੱਖਾਂ ਨਾਲ ਦੇਖਿਆ ਸੀ ਅਤੇ ਲੋਕਾਂ ਦੀਆਂ ਚੀਕਾਂ ਨੂੰ ਆਪਣੇ ਕੰਨਾਂ ਨਾਲ ਸੁਣਿਆ ਸੀ। ਇਸ ਬਰਬਾਦੀ ਦਾ ਕਾਰਨ ਲੋਧੀ ਬਾਦਸ਼ਾਹ ਵੀ ਸਨ ਕਿਉਂਕਿ ਉਨ੍ਹਾਂ ਦੀਆਂ ਗਲਤ ਨੀਤੀਆਂ ਕਾਰਨ ਹੀ ਦੇਸ਼ ਦੀ ਸੁਰੱਖਿਆ ਕਮਜ਼ੋਰ ਹੋਈ ਸੀ। ਲੋਧੀ ਆਪਣੇ ਮੁਲਕ ਦੀ ਰੱਖਿਆ ਨਹੀਂ ਕਰ ਸਕੇ ਸਨ ਅਤੇ ਬਾਬਰ ਨੇ ਆਪਣੇ ਹਮਲਿਆਂ ਨਾਲ ਦੇਸ਼ ਨੂੰ ਉਜਾੜ ਦਿੱਤਾ ਸੀ ਇਸ ਲਈ ਮੁਲਕ ਦੀ ਬਰਬਾਦੀ ਲਈ ਇਹ ਦੋਵੇਂ ਧਿਰਾਂ ਹੀ ਜ਼ਿੰਮੇਵਾਰ ਸਨ। ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਦੋਹਾਂ ਧਿਰਾਂ ਖਿਲਾਫ ਹੀ ਆਪਣੀ ਆਵਾਜ਼ ਉਠਾਈ ਸੀ।

---

13. *ਇਬਨ ਬਤੂਤਾ ਦੀ ਭਾਰਤ ਯਾਤਰਾ* (ਪੰਜਾਬੀ ਤਰਜਮਾ), ਭਾਸ਼ਾ ਵਿਭਾਗ, ਪੰਜਾਬ, ਪਟਿਆਲਾ (ਸਾਲ ਨਹੀਂ), ਪੰਨਾ 97.
14. *ਗੁਰੂ ਗ੍ਰੰਥ ਸਾਹਿਬ*, ਰਾਗ ਆਸਾ, ਪੰਨਾ 473.

  

ਹਮਲਾ ਕਰਨ ਵਾਲੇ ਵੀ ਇਸਲਾਮ ਦੇ ਧਾਰਨੀ ਸਨ ਅਤੇ ਜਿਨ੍ਹਾਂ ਤੇ ਹਮਲਾ ਕੀਤਾ ਗਿਆ ਸੀ ਉਹ ਵੀ ਇਸਲਾਮ ਦੇ ਧਾਰਨੀ ਸਨ। ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚੋਂ ਇਸ ਬਰਬਾਦੀ ਦੀ ਜੋ ਜਾਣਕਾਰੀ ਮਿਲਦੀ ਹੈ ਉਸ ਵਿਚ ਮੁਸਲਮਾਨ ਵੀ ਉਸੇ ਤਰ੍ਹਾਂ ਮਰੇ ਸਨ ਜਿਸ ਤਰ੍ਹਾਂ ਹਿੰਦੂ। ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਜੋ ਕੁਝ ਵੀ ਬਿਆਨ ਕੀਤਾ ਹੈ ਸਿਰਫ ਇਕ ਹਿੰਦੁਸਤਾਨੀ ਦੇ ਤੌਰ ਤੇ ਜਾਂ ਇੱਕ ਮਨੁੱਖ ਦੇ ਤੌਰ ਤੇ ਬਿਆਨ ਕੀਤਾ ਹੈ ਅਤੇ ਇਹ ਸਭ ਕੁਝ ਅਕਾਲ ਪੁਰਖ ਨੂੰ ਸੰਬੋਧਨ ਕਰਕੇ ਉਚਾਰਿਆ ਗਿਆ ਹੈ। ਇਹ ਇਸ ਕਰਕੇ ਸੀ ਕਿ ਗੁਰੂ ਜੀ ਦਾ ਮੁੱਖ ਨੇਤਾ ਅਕਾਲ ਪੁਰਖ ਸੀ। ਇਸ ਲਈ ਉਹ ਇਸ ਸਮੁੱਚੀ ਬਰਬਾਦੀ ਦੀ ਜ਼ਿੰਮੇਵਾਰੀ ਅਕਾਲ ਪੁਰਖ ਉਪਰ ਹੀ ਸੁੱਟ ਰਹੇ ਹਨ। ਇਨ੍ਹਾਂ ਵੇਰਵਿਆਂ ਵਿਚ ਸਮੇਂ ਦੀ ਰਾਜਨੀਤਕ ਸਥਿਤੀ ਦਾ ਵੀ ਜ਼ਿਕਰ ਹੈ ਅਤੇ ਹੋ ਚੁੱਕੀ ਬਰਬਾਦੀ ਦਾ ਵੀ। ਇਸ ਲਈ ਇਸ ਸਮੇਂ ਦੇ ਇਤਿਹਾਸ ਨੂੰ ਲਿਖਣ ਵਿਚ ਇਨ੍ਹਾਂ ਵੇਰਵਿਆਂ ਦਾ ਬੜਾ ਹੀ ਮਹਤੱਵ ਹੈ। ਇਹ ਵੇਰਵੇ ਸਾਡੇ ਲਈ ਇਕ ਸਮਕਾਲੀ ਗਵਾਹੀ ਦੇ ਤੌਰ ਤੇ ਸਾਡੀ ਮਦਦ ਕਰਦੇ ਹਨ। ਗੁਰੂ ਨਾਨਕ ਦੇਵ ਜੀ ਨੇ ਰਾਗ ਆਸਾ ਵਿਚ ਬਾਬਰ ਦੇ ਹਮਲੇ ਨੂੰ ਦਰਸਾਉਂਦਿਆਂ ਉਚਾਰਣ ਕੀਤਾ ਹੈ ਕਿ ਬਾਬਰ ਨੇ ਖੁਰਾਸਾਨ ਤੋਂ ਆ ਕੇ ਹਿੰਦੁਸਤਾਨ ਨੂੰ ਭੈਭੀਤ ਕਰ ਦਿਤਾ ਹੈ। ਇਸ ਬਰਬਾਦੀ ਦਾ ਸਿੱਧਾ ਦੋਸ਼ ਪਰਮਾਤਮਾ ਆਪਣੇ ਉਪਰ ਤਾਂ ਲੈਂਦਾ ਨਹੀਂ ਹੈ ਪਰ ਉਸ ਨੇ ਮੁਗਲਾਂ ਨੂੰ ਮੌਤ ਦਾ ਫਰਿਸ਼ਤਾ ਬਣਾ ਕੇ ਇਧਰ ਭੇਜ ਦਿੱਤਾ ਹੈ। ਇਸ ਹਮਲੇ ਦੌਰਾਨ ਹਿੰਦੁਸਤਾਨੀਆਂ ਨੂੰ ਇਤਨੀ ਮਾਰ ਪਈ ਸੀ ਕਿ ਸਾਰੇ ਪਾਸੇ ਲੋਕਾਂ ਦੇ ਕੁਰਲਾਉਣ ਦੀਆਂ ਹੀ ਆਵਾਜ਼ਾਂ ਆ ਰਹੀਆ ਸਨ। ਲੋਕਾਂ ਨੂੰ ਇਤਨੀ ਮਾਰ ਪਈ ਦੇਖ ਕੇ ਵੀ ਪਰਮਾਤਮਾ ਨੂੰ ਤਰਸ ਨਹੀਂ ਆ ਰਿਹਾ ਸੀ। ਜੇ ਤਕੜਾ ਤਕੜੇ ਨਾਲ ਲੜਦਾ ਹੈ ਤਾਂ ਕੋਈ ਰੋਸ ਨਹੀਂ ਹੁੰਦਾ ਪਰ ਜੇ ਗਊਆਂ ਵਰਗੇ ਲੋਕਾਂ ਨੂੰ ਸ਼ੇਰਾਂ ਵਰਗੇ ਸੈਨਿਕ ਆ ਮਾਰਨ ਤਾਂ ਇਸ ਦਾ ਜ਼ਿੰਮੇਵਾਰ ਕੌਣ ਹੋਵੇਗਾ? ਇਨ੍ਹਾਂ ਕੁੱਤਿਆਂ (ਬਾਬਰਕਿਆਂ ਅਤੇ ਲੋਧੀਆ) ਨੇ ਰਤਨਾਂ ਵਰਗੇ ਸੋਹਣੇ ਦੇਸ਼ ਦਾ ਸਤਿਆਨਾਸ ਕਰ ਦਿੱਤਾ ਹੈ। ਇਨ੍ਹਾਂ ਦੇ ਮਰਿਆਂ ਦਾ ਕਿਸੇ ਨੇ ਵੀ ਅਫ਼ਸੋਸ ਨਹੀਂ ਕਰਨਾ।[15]

ਇਸ ਬਰਬਾਦੀ ਦਾ ਹੋਰ ਬਿਰਤਾਂਤ ਦੱਸਦੇ ਹੋਏ ਗੁਰੂ ਜੀ ਉਚਾਰਦੇ ਹਨ ਕਿ ਇਸ ਵਿਚ ਆਮ ਲੋਕਾਂ ਦੇ ਨਾਲ ਨਾਲ ਉਨ੍ਹਾਂ ਸ਼ਾਹਜਾਦੀਆਂ ਜਾਂ ਹੋਰ ਅਮੀਰਜ਼ਾਦੀਆਂ ਦਾ ਵੀ ਬੁਰਾ ਹਾਲ ਹੋ ਗਿਆ ਸੀ ਜਿਹੜੀਆਂ ਕਿਸੇ ਸਮੇਂ ਆਪਣੀ ਸੁੰਦਰਤਾ ਅਤੇ ਆਕਰਸ਼ਕਤਾ ਕਾਰਨ ਮਸ਼ਹੂਰ ਸਨ। ਇਸ ਸਮੇਂ ਉਹ ਸਭ ਮਿੱਟੀ ਵਿੱਚ ਰੁਲ ਰਹੀਆਂ ਸਨ। ਅਮੀਰਜ਼ਾਦਿਆਂ ਨੂੰ ਰੋਟੀ ਵੀ ਖਾਣੀ ਨਸੀਬ ਨਹੀਂ ਹੋ ਰਹੀ ਸੀ। ਇਹ ਲੋਕ ਘਰੋਂ-ਬੇਘਰ ਹੋਏ ਫਿਰ ਰਹੇ ਸਨ ਸਾਰੇ ਪਾਸੇ ਬਾਬਰ ਦਾ ਹੀ ਹੁਕਮ ਚਲ ਰਿਹਾ ਸੀ। ਕਿਉਂਕਿ ਇਸ ਬਰਬਾਦੀ ਵਿਚ ਇਥੋਂ ਦੇ ਇਸਲਾਮੀ ਲੋਕਾਂ ਦਾ ਵੀ ਨੁਕਸਾਨ ਹੋਇਆ ਸੀ। ਇਸ ਤਰ੍ਹਾਂ ਦੀ ਹਮ-ਧਰਮੀ ਬਰਬਾਦੀ ਕੀਤੀ ਜਾਣ ਕਾਰਨ ਇਥੋਂ ਦੇ ਕਾਜ਼ੀਆਂ ਅਤੇ ਮੌਲਾਨਿਆਂ ਵਲੋਂ ਬਾਬਰ ਦੇ ਖਿਲਾਫ ਫਤਵੇ ਜਾਰੀ ਕਰਨ ਦਾ ਕੋਈ ਪਰਭਾਵ ਨਹੀਂ ਪਿਆ ਸੀ। ਇਸ ਬਰਬਾਦੀ ਵਿਚ ਸਦੀਆਂ ਤੋਂ ਉਸਰੀਆਂ ਸੁੰਦਰ ਤੇ ਆਲੀਸ਼ਾਨ ਮਹਿਲ-ਮਾੜੀਆਂ (ਮਹਿਲ-ਹਵੇਲੀਆਂ) ਸਭ ਢਹਿ-ਢੇਰੀ ਹੋ ਗਏ ਸਨ। ਇਹ ਲੜਾਈ ਮੁਗਲਾਂ ਅਤੇ ਪਠਾਣਾਂ ਵਿਚਕਾਰ ਸੀ। ਭਾਵ ਕਿ ਭਾਰਤ ਦੇ ਲੋਧੀ ਹੁਕਮਰਾਨ ਪਠਾਣਾਂ ਵਿਚੋਂ ਸਨ ਅਤੇ ਬਾਬਰ ਮੁਗਲ ਸੀ। ਬਾਬਰ ਪਾਸ ਸੰਦੂਕਾਂ ਸਨ ਜੋ ਹਿੰਦੁਸਤਾਨੀਆਂ ਲਈ ਬਿਲਕੁਲ ਨਵੀਆਂ ਸਨ। ਪਠਾਣਾਂ ਪਾਸ ਰਵਾਇਤੀ ਹਥਿਆਰ ਅਤੇ ਹਾਥੀ ਸਨ।[16]

---

15. ਉਕਤ, ਪੰਨਾ 360.
16. ਉਕਤ, ਰਾਗ ਆਸਾ, ਪੰਨੇ 417-18.

ਰਾਗ ਤਿਲੰਗ ਵਿਚ ਇਸ ਸਮੁੱਚੀ ਹਾਲਤ ਦਾ ਖੁਲਾਸਾ ਕਰਦੇ ਹੋਏ ਗੁਰੂ ਨਾਨਕ ਜੀ ਦੱਸ ਰਹੇ ਹਨ ਕਿ ਇਸ ਸਥਿਤੀ ਬਾਰੇ ਜਿਸ ਤਰ੍ਹਾਂ ਦਾ ਉਨ੍ਹਾਂ ਨੂੰ ਗਿਆਨ ਹੈ ਉਹ ਉਸ ਅਨੁਸਾਰ ਹੀ ਬਿਆਨ ਕਰ ਰਹੇ ਹਨ। ਬਾਬਰ, ਜ਼ਾਲਮਾਂ ਦੀ ਫੌਜ (ਬਰਾਤ) ਲੈ ਕੇ ਕਾਬਲ ਤੋਂ ਚਲ ਕੇ ਇੱਥੇ ਆ ਧਮਕਿਆ ਹੈ। ਇਥੋਂ ਦੇ ਹਾਕਮਾਂ ਨੂੰ ਮਾਰ ਕੇ ਆਪਣੀ ਤਾਕਤ ਦੇ ਜ਼ੋਰ ਨਾਲ ਉਨ੍ਹਾਂ ਕੋਲੋਂ ਨਜ਼ਰਾਨੇ ਲੈ ਰਿਹਾ ਹੈ। ਸ਼ਰਮ ਅਤੇ ਧਰਮ ਸਭ ਖਤਮ ਹੋ ਗਏ ਹਨ। ਸ਼ੈਤਾਨ ਜਾਂ ਕਪਟੀ ਲੋਕ ਧਰਮ ਦੀਆਂ ਰਸਮਾਂ ਅਦਾ ਕਰ ਰਹੇ ਹਨ। ਸਭ ਪਾਸੇ ਖੂਨ ਹੀ ਖੂਨ ਵਹਿ ਰਿਹਾਹੈ ਇਸ ਨੂੰ ਹੀ ਉਹ ਲੋਕ ਕੇਸਰ ਦਾ ਛਿੜਕਾਅ ਦਰਸਾ ਰਹੇ ਹਨ। ਹਿੰਦੁਸਤਾਨ ਲੀਰੋ-ਲੀਰ ਹੋ ਗਿਆ ਹੈ। ਉਨ੍ਹਾਂ ਦੇ ਇਹ ਕਥਨ ਹਮੇਸ਼ਾਂ ਯਾਦ ਰੱਖੇ ਜਾਣਗੇ ਕਿ ਇਹ ਮੁਗਲ ਸੰਮਤ 1578 ਬਿ. (1521 ਈ.) ਵਿਚ ਇਥੇ ਆਏ ਸਨ ਅਤੇ ਹੁਣ 1597 ਬਿ. (1540 ਈ.) ਵਿਚ ਇਹ ਹਿੰਦੁਸਤਾਨ ਵਿਚੋਂ ਨਿਕਲ ਗਏ ਹਨ। ਇਨ੍ਹਾਂ ਦੀ ਥਾਂ ਇਕ ਹੋਰ ਮਰਦ ਸੂਰਮਾ (ਸ਼ੇਰ ਸ਼ਾਹ) ਆ ਬੈਠਿਆ ਹੈ। ਇਹ ਸਚਾਈ ਪੇਸ਼ ਕਰਨ ਦਾ ਸਮਾਂ ਹੈ ਅਤੇ ਉਹ ਸਚਾਈ ਹੀ ਪੇਸ਼ ਕਰ ਰਹੇ ਹਨ।[17]

ਗੁਰੂ ਨਾਨਕ ਦੇਵ ਜੀ ਵਲੋਂ ਦਿੱਤੀਆਂ ਗਈਆਂ ਇਹ ਮਿਤੀਆਂ 1521 ਈ. ਤੋਂ ਲੈ ਕੇ 1540 ਈ. ਤੱਕ ਦਾ ਸਮਾਂ ਨਿਸ਼ਚਿਤ ਕਰਦੀਆਂ ਹਨ। ਜਦੋਂ ਬਾਬਰ ਦੇ ਹਿੰਦੁਸਤਾਨ ਵਿਚਲੇ ਅਸਲ ਦਾਖਲੇ ਨੂੰ ਦੇਖਿਆ ਜਾਂਦਾ ਹੈ ਤਾਂ ਉਹ 1521 ਵਿਚ ਹੀ ਪੰਜਾਬ ਦੇ ਸਿਆਲਕੋਟ ਇਲਾਕੇ ਤੱਕ ਪਹੁੰਚਿਆ ਸੀ। ਇਸ ਸਮੇਂ ਹੀ ਸੈਦਪੁਰ ਥਾਂ ਦੀ ਤਬਾਹੀ ਹੋਈ ਸੀ। ਇਹ ਬਾਬਰ ਦਾ ਤੀਜਾ ਹਮਲਾ ਸੀ ਜਿਹੜਾ 1520 ਈ. ਦੇ ਅਖੀਰ ਵਿਚ ਕੀਤਾ ਗਿਆ ਸੀ ਅਤੇ 1521 ਈ. ਵਾਲੇ ਸਾਲ ਦੇ ਸ਼ੁਰੂ ਵਿਚ ਬਾਬਰ ਪੰਜਾਬ ਦੇ ਸਿਆਲਕੋਟ ਸ਼ਹਿਰ ਤੱਕ ਆ ਪਹੁੰਚਿਆ ਸੀ। ਪਹਿਲੇ ਦੋ ਹਮਲਿਆਂ ਦੇ ਸਮੇਂ ਜਿਹੜੇ 1519 ਅਤੇ 1520 ਦੇ ਸ਼ੁਰੂ ਵਿਚ ਹੋਏ ਸਨ, ਉਹ ਜਿਹਲਮ ਤੋਂ ਪਰੇ ਪਰੇ ਹੀ ਰਿਹਾ ਸੀ।[18] ਇਸ ਲਈ ਜਦੋਂ ਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਵਿਚ ਬਾਬਰ (ਮੁਗਲਾਂ) ਦੀ ਆਮਦ 1521 ਈ. (ਸੰ. 1578 ਬਿ. 'ਆਵਨਿ ਅਠਤਰੈ') ਲਿਖਦੇ ਹਨ ਤਾਂ ਬਿਲਕੁਲ ਠੀਕ ਸਾਲ ਦੱਸ ਰਹੇ ਹਨ। ਇਸੇ ਤਰ੍ਹਾਂ ਹੁਮਾਯੂੰ 1540 ਈ. ਵਿਚ ਬਿਲਗਰਾਮ ਦੀ ਲੜਾਈ ਵਿਚ ਅੰਤਮ ਤੌਰ ਤੇ ਹਾਰ ਗਿਆ ਸੀ ਅਤੇ ਬੜੀ ਤੇਜ਼ੀ ਨਾਲ ਲਾਹੌਰ ਵਿਚੋਂ ਦੀ ਹੁੰਦਾ ਹੋਇਆ ਵਾਪਸ ਕਾਬਲ ਨੂੰ ਦੌੜ ਗਿਆ ਸੀ। ਇਹ ਦੋਵੇਂ ਵਾਕਿਆਤ-ਮੁਗਲਾਂ ਦਾ ਆਉਣਾ ਅਤੇ ਮੁਗਲਾਂ ਦਾ ਹਿੰਦੁਸਤਾਨ ਵਿਚੋਂ ਲਿਕਲ ਜਾਣਾ (ਜਾਨਿ ਸਤਾਨਵੈ), ਗੁਰੂ ਜੀ ਦੀਆਂ ਅੱਖਾਂ ਦੇ ਸਾਹਮਣੇ ਵਾਪਰੇ ਸਨ।

ਇਸ ਦੇ ਨਾਲ ਹੀ ਇਕ ਹੋਰ ਪੱਖੋਂ ਗੁਰੂ ਨਾਨਕ ਦੇਵ ਜੀ ਵਲੋਂ ਇਸ ਤਬਾਹੀ ਦੇ ਦਿੱਤੇ ਗਏ ਵੇਰਵੇ ਬੜੇ ਹੀ ਮਹੱਤਤਾ ਰੱਖਦੇ ਹਨ। ਗੁਰੂ ਜੀ ਦੇ ਵਾਕਾਂ ਦੇ ਬਰਾਬਰ, ਬਾਬਰ ਦੀ ਆਪਣੀ ਲਿਖਤ ਨੂੰ ਰੱਖ ਕੇ ਦੇਖਿਆ ਜਾਵੇ ਤਾਂ ਉਹ ਇਕ ਦਮ ਗਲਤ ਸਾਬਤ ਹੋ ਜਾਂਦੀ ਹੈ। ਜਦੋਂ ਬਾਬਰ ਨੇ 1519 ਵਿਚ ਪਹਿਲੀ ਵਾਰ ਹਮਲਾ ਕੀਤਾ ਸੀ ਅਤੇ ਸਿੰਧ ਦਰਿਆ ਨੂੰ ਪਾਰ ਕਰਕੇ ਭੇਰਾ ਤਕ ਪਹੁੰਚਿਆ ਸੀ ਤਾਂ ਉਸ ਨੇ ਆਪਣੀ ਸਵੈ-ਜੀਵਨੀ ਵਿਚ ਲਿਖਿਆ ਹੈ ਕਿ ਉਸ ਨੇ ਆਪਣੇ ਫੌਜੀਆਂ ਨੂੰ ਸਖ਼ਤ ਹੁਕਮ ਦਿੱਤੇ ਸਨ ਕਿ ਇਨ੍ਹਾਂ (ਭੇਰੇ ਦੇ ਲੋਕਾਂ) ਦੇ ਇੱਜੜਾਂ ਅਤੇ ਡੰਗਰਾਂ-ਪਸ਼ੂਆਂ ਨੂੰ ਕੋਈ ਨੁਕਸਾਨ ਨਾ ਪਹੁੰਚਾਇਆ

---

17. *ਉਕਤ*, ਪੰਨੇ 722-23.
18. See also S.R. Sharma, *Mughal Empire In India*, Agra, 1973, pp. 16-17 and 71

ਜਾਵੇ। ਇਥੋਂ ਤੱਕ ਕਿ ਇਨ੍ਹਾਂ ਦੇ ਕਪਾਹ ਦੇ ਖੇਤਾਂ ਨੂੰ ਅਤੇ ਇਨ੍ਹਾਂ ਦੀਆਂ ਟੁੱਟੀਆਂ ਸੂਈਆਂ ਤੱਕ ਨੂੰ ਵੀ ਨਾ ਛੁਹਿਆ ਜਾਵੇ।[19] ਦੇਖਣ ਨੂੰ ਅਤੇ ਪੜ੍ਹਨ ਨੂੰ ਸਵੈ-ਜੀਵਨੀ ਵਿਚ ਦਰਜ ਇਹ ਵੇਰਵੇ ਬੜੇ ਹੀ ਮਹੱਤਵਪੂਰਨ ਲੱਗਦੇ ਹਨ ਪਰ ਜਦੋਂ ਉਸ ਦੇ ਹਮਲਿਆਂ ਦੌਰਾਨ ਹਿੰਦੁਸਤਾਨ ਦੇ ਸ਼ਹਿਰਾਂ ਦੀ ਤਬਾਹੀ ਦਾ ਹਾਲ ਦੇਖਿਆ ਜਾਂਦਾ ਹੈ ਤਾਂ ਇਸ ਲਿਖਤ ਦੀ ਕੋਈ ਵੀ ਇਤਿਹਾਸਕ ਮਹੱਤਤਾ ਨਹੀਂ ਰਹਿੰਦੀ। ਗੁਰੂ ਨਾਨਕ ਦੇਵ ਜੀ ਦੇ ਵੇਰਵੇ ਅੱਖੀਂ ਦੇਖੀ ਹੋਈ ਅਸਲ ਸਥਿਤੀ ਨੂੰ ਬਿਆਨਦੇ ਹਨ ਅਤੇ ਬਾਬਰ ਦੀ ਸਵੈ-ਜੀਵਨੀ ਵਾਲੇ ਕਥਨ ਇਕ ਕੂਟਨੀਤਕ ਅਤੇ ਚਲਾਕੀ ਭਰੀ ਬਿਆਨਬਾਜ਼ੀ ਤੱਕ ਹੀ ਸੀਮਤ ਹਨ। ਗੁਰੂ ਨਾਨਕ ਦੇਵ ਜੀ ਦੇ ਵੇਰਵਿਆਂ ਸਾਹਮਣੇ ਬਾਬਰ ਦੇ ਕਥਨ ਗਲਤ ਸਾਬਤ ਹੁੰਦੇ ਹਨ।

ਬਾਬਰ, ਤੁਜਕੇ-ਬਾਬਰੀ ਵਿਚ ਲਿਖਦਾ ਹੈ ਕਿ ਜਦੋਂ ਉਹ ਰਾਵੀ ਨੂੰ ਪਾਰ ਕਰਕੇ ਲਾਹੌਰ ਵਿਚੋਂ ਦੀ ਹੁੰਦਾ ਹੋਇਆ ਪਾਨੀਪਤ ਪਹੁੰਚਿਆ ਸੀ ਤਾਂ "ਰਾਵੀ ਤੋਂ ਲੈ ਕੇ ਜਮੁਨਾ ਤੱਕ ਦੇ ਸਮੁੱਚੇ ਇਲਾਕੇ ਵਿਚੋਂ ਲੋਕ ਆਪਣੇ ਘਰਾਂ ਨੂੰ ਛੱਡ ਕੇ ਜੰਗਲਾਂ ਅਤੇ ਪਹਾੜਾਂ ਵਿਚ ਜਾ ਚੁੱਕੇ ਸਨ। ਸਾਰੇ ਪਿੰਡ ਅਤੇ ਕਸਬੇ ਉਜਾੜ ਪਏ ਸਨ। ਇਥੋਂ ਤੱਕ ਕਿ ਵੱਡੇ ਸ਼ਹਿਰ ਵੀ ਸਿਰਫ ਇਕੋ ਦਿਨ ਵਿਚ ਇੰਨੀ ਪੂਰੀ ਤਰ੍ਹਾਂ ਖਾਲੀ ਕਰ ਦਿੱਤੇ ਗਏ ਸਨ ਕਿ ਉਨ੍ਹਾਂ ਵਿਚ ਅਬਾਦੀ ਦਾ ਕੋਈ ਨਾਂ-ਨਿਸ਼ਾਨ ਵੀ ਨਹੀਂ ਮਿਲਦਾ ਸੀ।"[20] ਲੋਕਾਂ ਦੀ ਅਜਿਹੀ ਭਿਆਨਕ ਦੇਸ਼-ਨਿਕਾਲੇ ਦੀ ਤਸਵੀਰ ਪੇਸ਼ ਕਰਨ ਬਾਅਦ ਬਾਬਰ ਆਪਣੀ ਪਾਨੀਪਤ ਦੀ ਲੜਾਈ ਦੀ ਫਤਿਹ ਦਾ ਬਿਰਤਾਂਤ ਇਉਂ ਲਿਖਦਾ ਹੈ: "ਮੈਂ ਉਥੇ (ਪਾਨੀਪਤ) ਇਕ ਫੌਜੀ ਜਰਨੈਲ ਦੇ ਤੌਰ ਤੇ ਗਿਆ ਸੀ। ਇਹ ਸੱਤ ਜਾਂ ਅੱਠ ਸਾਲਾਂ ਦੇ ਸਮੇਂ ਵਿਚ ਪੰਜਵੀਂ ਵਾਰ ਸੀ। ਪਰਮਾਤਮਾ ਦੀ ਅਪਾਰ ਬਖਸ਼ਿਸ਼ ਨਾਲ, ਪੰਜਵੀਂ ਵਾਰ, ਉਥੇ ਮੇਰੇ ਪੈਰਾਂ ਥੱਲੇ ਸੁਲਤਾਨ ਇਬਰਾਹਿਮ ਵਰਗਾ ਜਬਰਦਸਤ ਦੁਸ਼ਮਣ ਮਰਿਆ ਪਿਆ ਸੀ ਅਤੇ ਮੈਂ ਹਿੰਦੁਸਤਾਨ ਦੇ ਵਿਸ਼ਾਲ ਸਾਮਰਾਜ ਨੂੰ ਪਰਾਪਤ ਕਰ ਲਿਆ ਸੀ।"[21] ਇਸ ਜਿੱਤ ਦੀ ਖੁਸ਼ੀ ਮਨਾਉਂਦਾ ਹੋਇਆ ਬਾਬਰ ਜਦੋਂ ਆਪਣੇ ਸਾਥੀਆਂ ਨਾਲ ਸ਼ਰਾਬ ਪੀ ਰਿਹਾ ਹੁੰਦਾ ਹੈ ਤਾਂ ਇਸਤਰ੍ਹਾਂ ਆਪਣੇ ਇਕ ਸਾਥੀ ਨਾਲ ਸ਼ਰਾਬ ਪੀਣ ਦੀ ਗੱਲ ਕਰਦਾ ਹੋਇਆ ਦੱਸਦਾ ਹੈ ਕਿ "ਉਸ ਦਿਨ (ਫਤਿਹ ਵਾਲੇ ਦਿਨ) ਮੈਂ ਸ਼ਰਾਬ ਪੀਤੀ। ਮੁੱਲਾ ਮੁਹੰਮਦ ਪਰਗਾੜੀ ਨੇ ਸਾਨੂੰ ਇਸ ਸਮੇਂ ਕਈ ਕਹਾਣੀਆਂ ਸੁਣਾਈਆਂ। ਮੈਂ ਉਸ ਨੂੰ ਇਤਨਾ ਗਲਾਕੜ ਬਹੁਤ ਘੱਟ ਦੇਖਿਆ ਸੀ। ਮੁੱਲਾਂ ਸ਼ੰਮਸ (ਉਹੀ ਬੰਦਾ) ਸ਼ਰਾਬ ਪੀਣ ਲੱਗਿਆਂ ਬਹੁਤ ਖਰੂਦੀ ਬਣ ਜਾਂਦਾ ਹੈ ਅਤੇ ਜਦੋਂ ਉਹ ਇਕ ਵਾਰ ਖਰੂਦ ਮਚਾਉਣਾ ਸ਼ੁਰੂ ਕਰ ਦਿੰਦਾ ਹੈ ਤਾਂ ਉਹ ਸਵੇਰ ਤੋਂ ਲੈ ਕੇ ਸ਼ਾਮ ਤੱਕ ਸ਼ੋਰ ਮਚਾਉਂਦਾ ਰਹਿੰਦਾ ਹੈ ਅਤੇ ਮੁਸੀਬਤ ਪੈਦਾ ਕਰਦਾ ਰਹਿੰਦਾ ਹੈ।"[22]

ਉਪੋਕਤ ਵੇਰਵਿਆਂ ਦੀ ਰੋਸ਼ਨੀ ਵਿੱਚ ਦੇਖਿਆ ਦੋਹਾਂ ਲਿਖਤਾਂ ਵਿਚ ਕਿੰਨਾ ਫਰਕ ਮਹਿਸੂਸ ਹੁੰਦਾ ਹੈ। ਗੁਰੂ ਨਾਨਕ ਇਸ ਭਿਆਨਕ ਤਬਾਹੀ ਦਾ ਮੇਹਣਾ ਪਰਮਾਤਮਾ ਨੂੰ ਇਹ ਕਹਿ ਕੇ ਦੇ ਰਹੇ ਹਨ ਕਿ ਕੀ ਇਤਨੀ ਮਾਰ ਤੱਕ ਕੇ ਵੀ ਉਸ ਨੂੰ ਲੋਕਾਂ ਦੀ ਕਿਸਮਤ ਉਪਰ ਤਰਸ ਨਹੀਂ ਆਇਆ ? ਜਦੋਂ ਕਿ

---

19. Rushbrooke Williams, *An Empire Builder of the Sixteenth Century*, Longmans, 1918, p. 113.
20. *'Tuzuk-e-Baburi'*. Elliot and Dowson, *History of India As Told by its own Historians*, Vol. , Allahabad, 1964, p. 3.
21. Rushbrook Williams, *op. cit.*, p. 113.
22. Leyden, Erskine and King, *Memoirs of Babur*, Vol.II, p. 161.

ਬਾਬਰ ਵੀ ਪਾਣੀਪਤ ਦੀ ਫਤਿਹ ਦਾ ਸਿਹਰਾ ਪਰਮਾਤਮਾ ਦੀ ਮਿਹਰ ਉਪਰ ਹੀ ਬੰਨ੍ਹਦਾ ਹੈ। ਗੁਰੂ ਨਾਨਕ ਲੋਕਾਂ ਦੇ ਡੁੱਲ੍ਹੇ ਖ਼ੂਨ ਦੇ ਸੋਹਲੇ (ਕੀਰਨੇ) ਸੁਣ ਰਿਹਾ ਹੈ ਅਤੇ ਸ਼ਾਹਜ਼ਾਦੇ ਅਤੇ ਸ਼ਾਹਜ਼ਾਦੀਆਂ ਦੀ ਬੁਰੀ ਹਾਲਤ ਬਾਰੇ ਦੱਸ ਰਿਹਾ ਹੈ। ਬਾਬਰ ਆਪਣੇ ਸਾਥੀਆਂ ਨਾਲ ਸ਼ਰਾਬ ਦੇ ਗੁਲਛਰੇ ਉਡਾ ਰਿਹਾ ਹੈ। ਗੁਰੂ ਨਾਨਕ ਦੱਸ ਰਿਹਾ ਹੈ ਕਿ ਇਸ ਭਿਆਨਕ ਤਬਾਹੀ ਵਿਚ ਕੁੰਵਰਾਂ (ਸ਼ਾਹਜ਼ਾਦਿਆਂ) ਨੂੰ ਵੀ ਰੋਟੀ ਨਸੀਬ ਨਹੀਂ ਹੋ ਰਹੀ ਸੀ (ਕੁਇਰ ਨਾ ਰੋਟੀ ਖਾਇ)। ਇਸ ਤਰ੍ਹਾਂ ਇਹ ਦੋਵੇਂ ਲਿਖਤਾਂ ਦੋ ਅਤਿ ਦੇ ਵਖਰੇਵੇਂ ਭਰੇ ਹਾਲਾਤ ਦੱਸਦੀਆਂ ਹਨ। ਬਾਬਰ ਦੀ ਲਿਖਤ ਦੇ ਸਾਹਮਣੇ ਗੁਰੂ ਨਾਨਕ ਦੇਵ ਦੀ ਲਿਖਤ ਲੋਕਾਂ ਦੀ ਅਸਲ ਸਥਿਤੀ ਨੂੰ ਬਿਆਨ ਕਰਦੀ ਹੈ ਅਤੇ ਇਸੇ ਵਿੱਚ ਹੀ ਇਤਿਹਾਸਕ ਸਚਾਈ ਹੈ। ਇਹ ਸਿਰਫ਼ ਇਕ ਗੁਰੂ ਨਾਨਕ ਦੀ ਹੀ ਲਿਖਤ ਹੈ ਜੋ ਸਾਨੂੰ ਬਾਬਰ ਦੀ ਸਮਕਾਲੀ ਸਥਿਤੀ ਬਾਰੇ ਦੱਸਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਇਸ ਵੇਰਵੇ ਤੋਂ ਇਕ ਹੋਰ ਤੱਥ ਵੀ ਉਘੜ ਕੇ ਸਾਹਮਣੇ ਆਉਂਦਾ ਹੈ ਕਿ ਉਨ੍ਹਾਂ ਦੇ ਆਪਣੇ ਜੀਵਨ-ਕਾਲ ਵਿਚ ਹੀ ਹਮਾਯੂੰ ਹਿੰਦੁਸਤਾਨ ਨੂੰ ਛੱਡ ਕੇ ਦੌੜ ਗਿਆ ਸੀ ਅਤੇ ਸ਼ੇਰ ਸ਼ਾਹ ਸੂਰੀ ਦੇਸ਼ ਦਾ ਬਾਦਸ਼ਾਹ ਬਣ ਗਿਆ ਸੀ। ਇਤਿਹਾਸਕਾਰਾਂ ਨੇ ਗੁਰੂ ਨਾਨਕ ਦੇਵ ਜੀ ਦੇ ਜੋਤੀ-ਜੋਤ ਸਮਾਉਣ ਦੀ ਮਿਤੀ 22 ਸਤੰਬਰ, 1539 ਈ: ਦੱਸੀ ਹੈ ਪਰ ਗੁਰੂ ਜੀ ਦਾ ਉਕਤ ਵਾਕ "ਆਵਨਿ ਅਠਤਰੈ ਜਾਨਿ ਸਤਾਨਵੈ" ਇਸ ਮਿਤੀ ਨੂੰ ਰੱਦ ਕਰਦਾ ਹੈ। ਇਸ ਅਨੁਸਾਰ ਮੁਗ਼ਲ ਹਿੰਦੁਸਤਾਨ ਵਿਚੋਂ 1597 ਬਿ. ਨੂੰ ਨਿੱਕਲ ਗਏ ਸਨ। ਇਹ ਘਟਨਾ ਹਮਾਯੂੰ ਦੀ ਭਾਜ ਨੂੰ ਦਰਸਾਉਂਦੀ ਹੈ। ਇਹ 1540 ਈ. ਬਣਦਾ ਹੈ। ਇਸ ਵੇਰਵੇ ਦੇ ਸਾਹਮਣੇ ਗੁਰੂ ਨਾਨਕ ਦੇਵ ਜੀ ਦੇ ਜੋਤੀ-ਜੋਤ ਸਮਾਉਣ ਵਾਲੀ ਉਕਤ ਮਿਤੀ ਗਲਤ ਹੋ ਜਾਂਦੀ ਹੈ। ਕਈ ਇਤਿਹਾਸਕਾਰਾਂ ਨੇ ਗੁਰੂ ਜੀ ਦੇ ਉਕਤ ਵਾਕ ਨੂੰ ਭਵਿੱਖਬਾਣੀ ਕਹਿ ਕੇ ਨਜ਼ਰ ਅੰਦਾਜ਼ ਕੀਤਾ ਹੋਇਆ ਹੈ। ਜਾਂ ਇਸ ਬਾਰੇ ਉਕਾ ਹੀ ਚੁੱਪ ਹਨ।[23] ਭਵਿੱਖਬਾਣੀ ਵਿਚ ਕਦੇ ਵੀ ਮਿਤੀਆਂ ਨੀਅਤ ਨਹੀਂ ਹੁੰਦੀਆਂ। ਭਵਿੱਖ ਬਾਣੀ ਵਿੱਚ ਇਕ ਆਮ ਗੱਲ ਨੂੰ ਤਾਂ ਬਿਆਨ ਕੀਤਾ ਜਾ ਸਕਦਾ ਹੈ ਕਿ ਪਰ ਮਿਤੀਆਂ ਦੀ ਨਿਸ਼ਚਿਤਤਾ ਕਦੇ ਵੀ ਨਹੀਂ ਹੋ ਸਕਦੀ। ਗੁਰੂ ਜੀ ਦੇ ਵਾਕ ਵਿੱਚ ਮਿਤੀਆਂ ਦੀ ਵੀ ਨਿਸ਼ਚਿਤਤਾ ਹੈ ਅਤੇ ਹਾਕਮਾਂ ਪਰੱਤੀ ਵੀ ਸਪਸ਼ਟ ਇਸ਼ਾਰਾ ਹੈ। ਇਹ ਨਾ ਹੀ ਆਮ ਸਥਿਤੀ ਨੂੰ ਦਰਸਾਉਣ ਵਾਲਾ ਬਿਆਨ ਹੈ ਅਤੇ ਨਾ ਹੀ ਭਵਿੱਖਬਾਣੀ। ਇਹ ਸਮੁੱਚੀ ਸਥਿਤੀ ਦਾ ਤੱਥ-ਆਧਾਰਤ ਖੁਲਾਸਾ ਹੈ ਜਿਹੜਾ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਦੇ ਅਖੀਰਲੇ ਦਿਨਾਂ ਵਿਚ ਕੀਤਾ ਸੀ। ਇਸ ਤੱਥ ਦੇ ਸਾਹਮਣੇ ਗੁਰੂ ਨਾਨਕ ਦੇਵ ਜੀ ਦੇ ਜੋਤੀ-ਜੋਤ ਸਮਾਉਣ ਦੀ ਮਿਤੀ 22 ਸਤੰਬਰ, 1539 ਈ. ਵੀ ਗਲਤ ਸਾਬਤ ਹੋ ਜਾਂਦੀ ਹੈ। ਇਸ ਬਾਰੇ ਮੁੜ ਤੋਂ ਵਿਚਾਰ ਕਰਨੀ ਪਵੇਗੀ। ਗੁਰੂ ਨਾਨਕ ਦੇਵ ਜੀ ਦੇ ਜੋਤੀ-ਜੋਤ ਸਮਾਉਣ ਦੀ ਉਕਤ ਤਾਰੀਖ (1539) ਵੀ ਸਿਰਫ ਇਸੇ ਤੱਥ ਤੇ ਹੀ ਅਧਾਰਤ ਹੈ ਕਿ ਇਹ ਮਿਤੀ *ਗੁਰੂ ਗ੍ਰੰਥ ਸਾਹਿਬ* ਦੀਆਂ ਕੁਝ ਪੁਰਾਤਨ ਬੀੜਾਂ ਦੇ ਤਤਕਰੇ ਵਿਚ ਲਿਖੀ ਹੋਈ ਹੈ। ਅਸਲ ਵਿਚ ਇਹ ਜੋਤੀ-ਜੋਤ ਸਮਾਉਣ ਦੀਆਂ ਮਿਤੀਆਂ ਬੀੜਾਂ ਦੇ ਉਨ੍ਹਾਂ ਉਤਾਰਿਆਂ ਉਪਰ ਹੀ ਹਨ ਜਿਨ੍ਹਾਂ ਦੇ ਉਤਾਰੇ ਭਾਈ ਬੰਨੋ ਵਾਲੀ ਬੀੜ

---

23. See Kirpal Singh, *The Adi Granth : As a source of History*, PISMT, Ludhiana, 1998, P. 25: Teja Singh Ganda Singh, *A Short History of The Sikh*, Patiala, 1999, p. 12.

ਤੋਂ ਕੀਤੇ ਗਏ ਸਨ। ਜਿਵੇਂ ਕਿ ਪਿੱਛੇ ਵੀ ਦੱਸਿਆ ਗਿਆ ਹੈ ਕਿ ਭਾਈ ਬੰਨੋ ਵਾਲੀ ਬੀੜ *ਗੁਰੂ ਗ੍ਰੰਥ ਸਾਹਿਬ* ਦੀ ਬੀੜ ਤੋਂ ਬਹੁਤ ਸਮਾਂ ਬਾਅਦ ਕਿਸੇ ਸਿੱਖ ਦੋਖੀ ਵਲੋਂ ਗੁਰੂ ਘਰ ਤੋਂ ਬੇਮੁੱਖ ਹੋ ਕੇ ਲਿਖੀ ਗਈ ਸੀ। ਜਿਸ ਤਰ੍ਹਾਂ ਬੀੜ ਨਕਲੀ ਸੀ ਉਸੇ ਤਰ੍ਹਾਂ ਉਸ ਉਪਰ ਲਿਖੀਆਂ ਮਿਤੀਆਂ ਵੀ ਗੈਰ-ਪਰਮਾਣੀਕ ਹਨ। *ਗੁਰੂ ਗ੍ਰੰਥ ਸਾਹਿਬ* ਦੀ ਅਸਲ ਬੀੜ ਉਪਰ ਇਹ ਮਿਤੀਆਂ ਨਹੀਂ ਹਨ। ਇਸ ਕਰਕੇ ਗੁਰੂ ਨਾਨਕ ਦੇਵ ਜੀ ਦੇ ਜੋਤੀ-ਜੋਤ ਸਮਾਉਣ ਦਾ ਸਾਲ 1539 ਈ. ਉਨ੍ਹਾਂ ਦੀ ਬਾਣੀ ਵਿਚ ਉਨ੍ਹਾਂ ਦੇ ਆਪਣੇ ਹੀ ਕਥਨ ਦੇ ਸਾਹਮਣੇ ਗਲਤ ਸਾਬਤ ਹੋ ਜਾਂਦਾ ਹੈ। ਅਸਲ ਵਿਚ ਇਸ ਵਾਕ "ਜਾਨਿ ਸਤਾਨਵੈ" ਦੀ ਰੋਸ਼ਨੀ ਵਿੱਚ ਗੁਰੂ ਜੀ ਦੇ ਜੋਤੀ-ਜੋਤ ਸਮਾਉਣ ਦਾ ਸਾਲ 1540 ਈ. ਹੀ ਦਰੁਸਤ ਹੈ। ਇਸੇ ਤਰ੍ਹਾਂ ਆਪਣੀ ਸਮਕਾਲੀ ਸਥਿਤੀ ਦਾ, ਇਕ ਖੁਲਾਸਾ ਹੋਰ, ਗੁਰੂ ਜੀ ਮਾਝ ਦੀ ਵਾਰ ਦੇ ਵਿਚ ਇਸ ਤਰ੍ਹਾਂ ਕਰਦੇ ਹਨ ਕਿ 'ਯੁਗ ਕੈਂਚੀ ਬਣਿਆ ਹੋਇਆ ਹੈ, ਰਾਜੇ ਕਸਾਈ ਬਣੇ ਹੋਏ ਹਨ ਅਤੇ ਧਰਮ ਖੰਭ ਲਾ ਕੇ ਉਡ ਗਿਆ ਹੈ। ਸਭ ਪਾਸੇ ਝੂਠ ਹੀ ਝੂਠ ਹੈ, ਸੱਚ ਦਾ ਚੰਦਰਮਾ ਕਿਸੇ ਪਾਸੇ ਵੀ ਚੜ੍ਹਿਆ ਹੋਇਆ ਨਹੀਂ ਦਿਸਦਾ। ਮੈਂ ਸੱਚ ਨੂੰ ਭਾਲਦਾ ਹੋਇਆ ਥੱਕ ਗਿਆ ਹਾਂ ਇਸ ਅੰਧਕਾਰ ਯੁਗ ਵਿਚ ਕੋਈ ਰਸਤਾ ਨਹੀਂ ਲੱਭ ਰਿਹਾ। ਸਭ ਆਪਣੀ ਹਉਮੈ ਦਾ ਦੁੱਖ ਰੋ ਰਹੇ ਹਨ। ਅਜਿਹੇ ਹਾਲਾਤ ਅੰਦਰ ਮਨੁੱਖ ਨੂੰ ਕਿਸ ਤਰ੍ਹਾਂ ਸ਼ਾਂਤੀ ਮਿਲ ਸਕਦੀ ਹੈ।'[24]

ਇੰਦੂ ਭੂਸ਼ਨ ਬੈਨਰਜੀ ਇਸ ਬਾਰੇ ਲਿਖਦਾ ਹੋਇਆ ਦਸਦਾ ਹੈ ਕਿ ਜਦੋਂ ਗੁਰੂ ਨਾਨਕ ਦੇਵ ਜੀ 'ਕਲਿ ਕਾਤੀ ਰਾਜੇ ਕਾਸਾਈਂ' ਵਾਲੀ ਗੱਲ ਕਹਿਦੇ ਹਨ ਤਾਂ ਉਨ੍ਹਾਂ ਦਾ ਇਹ ਕਥਨ ਉਕਾ ਹੀ ਅਤਿਕਥਨੀ ਪਰਤੀਤ ਨਹੀਂ ਹੁੰਦਾ। ਗੁਰੂ ਜੀ ਨਿਰੰਤਰ ਲੜਾਈ ਭਿੜਾਈ ਦੇ ਸਮੇਂ ਵਿਚ ਵਿਚਰੇ ਅਤੇ ਜਿਵੇਂ ਕਿ ਅਸੀਂ ਦੇਖਿਆ ਹੈ ਕਿ ਜਿਹੜੀ ਲੋਧੀਆਂ ਨੇ ਥੋੜ੍ਹੀ ਬਹੁਤੀ ਸ਼ਾਂਤੀ ਅਤੇ ਸੁਰੱਖਿਆ ਲਿਆਂਦੀ, ਉਸ ਉਤੇ ਸਿਕੰਦਰ ਦੇ ਅਤਿ ਨਿਰਦਈ ਧਾਰਮਿਕ ਅੱਤਿਆਚਾਰ ਭਾਰੂ ਹੋ ਗਏ ਸਨ। ਜੇਕਰ ਇਸ ਸਥਿਤੀ ਦਾ ਹੋਰ ਗਹੁ ਨਾਲ ਵਿਵੇਚਨ ਕੀਤਾ ਜਾਏ ਤਾਂ ਇਸ ਦਾ ਵਿਵਰਣ ਘਿਣਾਉਣਾ ਹੋਵੇਗਾ। ਕਿਸੇ ਸਿਧਾਂਤ, ਪਰਿਵਾਰ ਜਾਂ ਕਿਸੇ ਵਿਅਕਤੀ ਪਰੱਤੀ ਸਿਦਕ ਦੀ ਅਤਿਅੰਤ ਘਾਟ ਸੀ ਅਤੇ ਹਰ ਕੋਈ ਆਪਣੀ ਹੀ ਨਿੱਜੀ ਵਡਿਆਈ ਲਈ ਕੰਮ ਕਰ ਰਿਹਾ ਪਰਤੀਤ ਹੁੰਦਾ ਹੈ।[25]

ਵਾਰ ਮਲਾਰ ਕੀ ਵਿਚ ਇਸ ਬਾਰੇ ਹੋਰ ਇਉਂ ਬਿਆਨਿਆ ਗਿਆ ਹੈ, 'ਹਿਰਣ, ਬਾਜ, ਅਫਸਰ ਅਤੇ ਪੜ੍ਹੇ ਲਿਖੇ ਲੋਕ ਭਾਵੇਂ ਹੁਸ਼ਿਆਰ ਮੰਨੇ ਜਾਂਦੇ ਹਨ ਪਰ ਜਦੋਂ ਜਾਲ ਲਾ ਕੇ ਇਨ੍ਹਾਂ ਨੂੰ ਫਸਾ ਲਿਆ ਜਾਂਦਾ ਹੈ ਤਾਂ ਇਹ ਆਪਣੀ ਗੁਲਾਮੀ ਨੂੰ ਉਲਟੀ ਰੰਗਤ ਦੇ ਕੇ ਆਪਣੇ ਸਾਥੀਆਂ ਨੂੰ ਵੀ ਉਸੇ ਤਰ੍ਹਾਂ ਕਰਨ ਦਾ ਉਪਦੇਸ਼ ਦਿੰਦੇ ਹਨ। ਅਜਿਹੇ ਲੋਕਾਂ ਨੂੰ ਕਿਤੇ ਵੀ ਪਨਾਹ ਨਹੀਂ ਮਿਲਦੀ। ਸਿਰਫ ਹੁਸ਼ਿਆਰ ਜਾਂ ਗਿਆਨਵਾਨ ਵਿਅਕਤੀ ਉਹ ਹੀ ਹੈ ਜਿਹੜਾ ਸੱਚ ਬੋਲ ਕੇ ਆਪਣਾ ਨਾ ਕਮਾਉਂਦਾ ਹੈ। ਜੇ ਰੁੱਖ ਦੀ ਜੜ੍ਹ ਧਰਤੀ ਵਿਚ ਫੈਲਦੀ ਹੈ ਤਾਂ ਹੀ ਉਹ ਵੱਡਾ ਹੋ ਕੇ ਛਾਂ ਦੇਣ ਦੇ

---

24. ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥
ਕੂੜ ਅਮਵਾਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥
ਹਉ ਭਾਲਿ ਵਿਕੁੰਨੀ ਹੋਈ। ਆਧੇਰੈ ਰਾਹੁ ਨ ਕੋਈ ॥
ਵਿਚਿ ਹਉਮੈ ਕਰਿ ਦੁਖੁ ਰੋਈ ॥ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥ *ਗੁਰੂ ਗ੍ਰੰਥ ਸਾਹਿਬ*, ਪੰਨਾ 145.

25. *ਖਾਲਸੇ ਦੀ ਉਤਪਤੀ*, ਭਾਗ ਪਹਿਲਾ (ਪੰਜਾਬੀ ਅਨੁਵਾਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1976, ਪੰਨਾ 32.

ਕਾਬਲ ਹੁੰਦਾ ਹੈ। ਭਾਵ ਕਿ ਨੇਤਾ ਲੋਕ ਉਹ ਹੀ ਹਨ ਜਿਨ੍ਹਾਂ ਦੇ ਪੈਰ ਲੋਕਾਂ ਵਿਚ ਮਜ਼ਬੂਤ ਹਨ। ਲੋਕਾਂ ਤੋਂ ਟੁੱਟ ਕੇ ਅਤੇ ਹਾਕਮ ਦੀ ਗੁਲਾਮੀ ਕਰਕੇ ਨੇਤਾ ਨਹੀਂ ਬਣਿਆ ਜਾ ਸਕਦਾ। ਪਾਤਸ਼ਾਹ ਸੇਰ ਬਣੇ ਹੋਏ ਹਨ ਅਤੇ ਅਹਿਲਕਾਰ ਉਨ੍ਹਾਂ ਦੇ ਕੁੱਤੇ ਹਨ। ਉਹ ਸ਼ਾਂਤਮਈ ਬੈਠੇ ਲੋਕਾਂ ਨੂੰ ਜਾ-ਜਾ ਕੇ ਤੰਗ ਕਰਦੇ ਹਨ। ਹਾਕਮਾਂ ਦੇ ਨੌਕਰ ਵੀ ਆਪਣੀਆਂ ਨਹੁੰਦਰਾ ਨਾਲ ਲੋਕਾਂ ਦਾ ਜਿਸਮ ਜ਼ਖਮੀ ਕਰਦੇ ਹਨ। ਇਸ ਤਰ੍ਹਾਂ ਹਾਕਮਾਂ ਦੇ ਕੁੱਤੇ ਗਰੀਬ ਪਰਜਾ ਦੇ ਲਹੂ ਅਤੇ ਮਾਸ ਨੂੰ ਚਟਮ ਕਰ ਜਾਂਦੇ ਹਨ। ਜਦੋਂ ਵਾਹਿਗੁਰੂ ਦੇ ਦਰਬਾਰ ਵਿਚ ਸਭ ਦਾ ਲੇਖਾ ਹੋਵੇਗਾ ਉਦੋਂ ਇਨ੍ਹਾਂ ਬੇਇਤਬਾਰੇ ਲੋਕਾਂ ਦਾ ਨੱਕ ਵੱਢਿਆ ਜਾਵੇਗਾ।"[26]

ਇਹ ਗੁਰੂ ਨਾਨਕ ਦੇਵ ਜੀ ਦਾ ਆਪਣਾ ਇਕ ਢੰਗ ਹੈ ਆਪਣੀ ਸਮਕਾਲੀ ਸਥਿਤੀ ਨੂੰ ਬਿਆਨ ਕਰਨ ਦਾ। ਗੁਰੂ ਸਾਹਿਬਾਨ ਨੇ ਹਰ ਗੱਲ ਧਾਰਮਿਕ ਮੁਹਾਵਰੇ ਵਿਚ ਕਹੀ ਹੈ। ਇਸੇ ਗੱਲ ਨੂੰ ਇਤਿਹਾਸਕਾਰ ਕਿਸੇ ਹੋਰ ਢੰਗ ਨਾਲ ਲਿਖਦੇ ਹਨ। ਏ. ਸੀ. ਬੈਨਰਜੀ, ਮੋਰਲੈਂਡ ਦੇ ਆਧਾਰ ਤੇ ਲੋਧੀਆਂ ਦੇ ਰਾਜ ਦੀ ਪੰਜਾਬ ਵਿਚਲੀ ਵਿਵਸਥਾ ਨੂੰ ਇਉਂ ਬਿਆਨ ਕਰਦਾ ਹੈ: 'ਲੋਧੀਆਂ ਸਮੇਂ ਪੰਜਾਬ ਟੁਕੜਿਆਂ ਵਿਚ ਵੰਡਿਆ ਹੋਇਆ ਇਲਾਕਾ ਸੀ। ਇਨ੍ਹਾਂ ਟੁਕੜਿਆਂ ਦੇ ਅਹਿਲਕਾਰ ਬਾਦਸ਼ਾਹਾਂ ਵਾਂਗ ਵਿਚਰਦੇ ਸਨ। ਉਹ ਆਪਣੀ ਪਰਜਾ ਨਾਲ ਪੂਰੀ ਮਨਮਾਨੀ ਨਾਲ ਵਰਤਾਓ ਕਰਦੇ ਸਨ। ਇਹ ਅਹਿਲਕਾਰ ਆਪਣੇ ਕਿਸੇ ਦੋਸ਼ੀ ਕਰਜ਼ਦਾਰ ਦੇ ਖ਼ਿਲਾਫ ਆਪਣੇ ਤੋਂ ਉਪਰ ਦੇ ਅਧਿਕਾਰੀ ਨੂੰ ਨਹੀਂ ਦੱਸਦੇ ਸਨ ਸਗੋਂ ਆਪਣੀ ਮਰਜ਼ੀ ਅਨੁਸਾਰ ਉਨ੍ਹਾਂ ਨੂੰ ਸਜਾ ਦਿੰਦੇ ਸਨ। ਉਹ ਉਨ੍ਹਾਂ ਨੂੰ ਮਾਰ ਦਿੰਦੇ ਸਨ ਤੇ ਉਸ ਦੇ ਪਰਿਵਾਰ ਨੂੰ ਮੰਗਣ ਤੱਕ ਦੀ ਸਥਿਤੀ ਵਿਚ ਪਹੁੰਚਾ ਦਿੰਦੇ ਸਨ। ਇਹ ਸਥਾਨਕ ਜ਼ੁਲਮ ਦਾ ਇਕ ਸਾਧਾਰਨ ਜਿਹਾ ਢੰਗ ਸੀ। ਜਾਗੀਰਦਾਰਾਂ ਲਈ ਕਿਉਂਕਿ ਕੋਈ ਵੀ ਇਕ ਨੀਅਤ ਢੰਗ ਨਹੀਂ ਸੀ ਇਸ ਲਈ ਉਹ ਜ਼ਮੀਨ ਦੇ ਵਿਕਾਸ ਲਈ ਕੁਝ ਨਹੀਂ ਕਰਦੇ ਸਨ ਸਗੋਂ ਉਨ੍ਹਾਂ ਦਾ ਸਾਰਾ ਧਿਆਨ ਕਿਸਾਨਾਂ ਕੋਲੋਂ ਵੱਧ ਤੋਂ ਵੱਧ ਧਨ ਜਾਂ ਜਿਣਸ ਇਕੱਠੀ ਕਰਨ ਵੱਲ ਲੱਗਿਆ ਰਹਿੰਦਾ ਸੀ।[27]

ਗੁਰੂ ਨਾਨਕ ਦੇਵ ਜੀ ਦੇ ਜੋਤੀ-ਜੋਤ ਸਮਾਉਣ ਦਾ ਸਮਾਂ ਸ਼ੇਰ ਸ਼ਾਹ ਸੂਰੀ ਦੇ ਰਾਜ-ਭਾਗ ਦੇ ਸਥਾਪਤ ਹੋਣ ਦਾ ਸਮਾਂ ਸੀ ਅਤੇ ਮੁਗਲਾਂ ਦਾ ਹਮਾਯੂੰ ਦੇ ਰੂਪ ਵਿਚ ਹਿੰਦੁਸਤਾਨ ਵਿਚੋਂ ਨਿਕਲਣ ਦਾ ਸਮਾਂ ਸੀ। ਗੁਰੂ ਅੰਗਦ ਦੇਵ ਜੀ ਗੁਰੂ ਨਾਨਕ ਦੇ ਉਤਰ-ਅਧਿਕਾਰੀ ਸਨ। ਉਨ੍ਹਾਂ ਦਾ ਸਮਾਂ ਮਾਰਚ, 1552 ਤੱਕ ਦਾ ਸੀ। ਇਸ ਸਮੇਂ ਦੌਰਾਨ ਸ਼ੇਰ ਸ਼ਾਹ ਸੂਰੀ ਮਰ ਚੁੱਕਿਆ ਸੀ ਅਤੇ ਉਸ ਦਾ ਪੁੱਤਰ ਸਲੀਮ ਸ਼ਾਹ ਬਾਦਸ਼ਾਹ ਸੀ। ਇਸ ਨੂੰ ਭਾਵੇਂ ਖੁੱਲ੍ਹਾਂ ਸਮਾਂ ਰਾਜ ਕਰਨ ਦਾ ਮਿਲਿਆ ਸੀ ਪਰ ਇਸ ਦੀ

---

26. ਹਰਣਾਂ ਬਾਜਾਂ ਤੈ ਸਿਕਦਾਰਾਂ ਏਨਾ ਪੜ੍ਹਿਆ ਨਾਉ ॥
ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ ॥
ਸੋ ਪੜਿਆ ਸੋ ਪੰਡਿਤੁ ਬੀਨਾ ਜਿਨ੍ਹੀ ਕਮਾਣਾ ਨਾਉ ॥
ਪਹਲੋ ਦੇ ਜੜ ਅੰਦਿਰ ਜੰਮੈ ਤਾਂ ਉਪਰਿ ਹੋਵੈ ਛਾਉ ॥
ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨ ਬੈਠੇ ਸੁਤੇ ॥
ਚਾਕਰ ਨਹਦਾ ਪਾਇਨਿ ਘਾਉ। ਰਤੁ ਪਿਤੁ ਕੁਤਿਹੋ ਚਟਿ ਜਾਹੁ ॥
ਜਿਥੈ ਜੀਆਂ ਹੋਸੀ ਸਾਰ ॥ ਨਕੀਂ ਵਢੀਂ ਲਾਇਤਬਾਰ ॥ ਉਕਤ, ਪੰਨਾ 1288.
27. Anil Chandra Banerjee, *Guru Nanak And His Times*, Punjabi University, Patiala, 2000, p. 13.

ਸਮੁੱਚੇ ਰਾਜ-ਪਰਬੰਧ ਉਪਰ ਕੋਈ ਮਜ਼ਬੂਤ ਪਕੜ ਨਹੀਂ ਸੀ। ਸਿਰੀ ਰਾਮ ਸ਼ਰਮਾ ਦੇ ਅਨੁਸਾਰ ਸਲੀਮ ਸ਼ਾਹ ਧੋਖੇਬਾਜ਼ ਅਤੇ ਬਦਲਾਖੋਰ ਬਾਦਸ਼ਾਹ ਸੀ। ਉਸ ਨੇ ਆਪਣੇ ਵੱਡੇ ਭਰਾ ਆਦਿਲ ਖਾਨ ਨਾਲ, ਜਿਹੜਾ ਕਿ ਅਸਲੀ ਰੂਪ ਵਿਚ ਸ਼ੇਰ ਸ਼ਾਹ ਦਾ ਉਤਰ ਅਧਿਕਾਰੀ ਸੀ, ਬੜੀ ਹੀ ਬੇਸ਼ਰਮੀ ਵਾਲਾ ਧੋਖਾ ਕੀਤਾ।[28] ਇਸ ਤਰ੍ਹਾਂ ਦੇ ਧੋਖੇਬਾਜ਼ ਬਾਦਸ਼ਾਹ ਦੇ ਸਮੇਂ ਵਿਚ ਜਨਤਾ ਦਾ ਅਤੇ ਅਧਿਕਾਰੀਆਂ ਦਾ ਵੀ ਸੁਭਾਅ ਉਹੋ-ਜਿਹਾ ਹੀ ਹੋਣਾ ਸੀ। ਰਾਗ ਮਲਾਰ ਵਿਚ ਹੀ ਗੁਰੂ ਅੰਗਦ ਦੇਵ ਜੀ ਨੇ ਆਪਣੇ ਸਮੇਂ ਦੀ ਸਮੁੱਚੀ ਰਾਜਨੀਤਕ ਵਿਵਸਥਾ ਦਾ ਖੁਲਾਸਾ ਇਸ ਤਰ੍ਹਾਂ ਕੀਤਾ ਹੈ; "ਬਾਦਸ਼ਾਹ ਮੰਗਤਿਆਂ ਵਾਂਗ ਵਿਚਰਦੇ ਹਨ ਅਤੇ ਬੇਵਕੂਫ ਨੂੰ ਵਿਦਵਾਨ ਆਖਿਆ ਜਾਂਦਾ ਹੈ। ਅਕਲ ਦੇ ਅੰਧਿਆਂ ਨੂੰ ਵੱਡੇ ਵੱਡੇ ਪਾਰਖੂ ਕਿਹਾ ਜਾਂਦਾ ਹੈ। ਇਹ ਲੋਕਾਂ ਦੀ ਰਾਇ ਹੈ। ਸ਼ਰਾਰਤੀ ਕਿਸਮ ਦੇ ਲਕੋ ਚੌਧਰੀ ਬਣੇ ਫਿਰਦੇ ਹਨ ਅਤੇ ਸਭ ਪਾਸੇ ਝੂਠ ਦੀ ਹੀ ਸਰਦਾਰੀ ਹੈ। ਸਿਰਫ ਇਕ ਗੁਰਮੁਖ ਹੀ ਹੈ ਜਿਹੜਾ ਸਮੇਂ ਦੀ ਤੋਰ ਨੂੰ ਪਛਾਣਦਾ ਹੈ।"[29]

ਗੁਰੂ ਅੰਗਦ ਦੇਵ ਜੀ ਦੇ ਸਮੇਂ ਦੀ ਕੁਝ ਜਾਣਕਾਰੀ *ਗੁਰੂ ਗ੍ਰੰਥ ਸਾਹਿਬ* ਵਿਚੋਂ ਬੜੀ ਹੀ ਸਪਸ਼ਟਤਾ ਨਾਲ ਮਿਲਦੀ ਹੈ। *ਗੁਰੂ ਗ੍ਰੰਥ ਸਾਹਿਬ* ਵਿਚ ਸੱਤੇ ਤੇ ਬਲਵੰਡ ਦੀ ਰਚੀ ਹੋਈ ਰਾਮਕਲੀ ਕੀ ਵਾਰ ਹੈ। ਜਿਵੇਂ ਕਿ ਨਾਂ ਤੋਂ ਹੀ ਸਪਸ਼ਟ ਹੈ ਕਿ ਇਹ ਰਾਗ ਰਾਮਕਲੀ ਵਿਚ ਹੈ। ਇਸ ਵਿਚ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਗੁਰੂ ਅਰਜਨ ਦੇਵ ਜੀ ਤੱਕ ਦੇ ਗੁਰਗੱਦੀ ਧਾਰਨ ਕਰਨ ਦੇ ਵਾਕਿਆਤ ਨੂੰ ਦਰਸਾਇਆ ਗਿਆ ਹੈ। ਸੱਤਾ ਤੇ ਬਲਵੰਡ ਇਨ੍ਹਾਂ ਗੁਰੂ ਸਾਹਿਬਾਨ ਦੇ ਸਮਕਾਲੀ ਡੂਮ ਸਨ। ਇਨ੍ਹਾਂ ਦਾ ਕੰਮ ਗੁਰੂ ਸਾਹਿਬਾਨ ਦੀ ਉਸਤਤ ਵਿਚ ਸ਼ਬਦ ਆਦਿ ਉਚਾਰਨ ਦਾ ਸੀ। ਇਸ ਵਾਰ ਵਿਚ ਕੁੱਲ ਅੱਠ ਪੌੜੀਆਂ ਹਨ ਜਿਨ੍ਹਾਂ ਵਿਚੋਂ ਪਹਿਲੀਆਂ ਪੰਜ ਪੌੜੀਆਂ ਇਕੱਲੇ ਗੁਰੂ ਅੰਗਦ ਦੇਵ ਜੀ ਵਲੋਂ ਗੁਰਗੱਦੀ ਧਾਤਨ ਕਰਨ ਦੇ ਪਰਸੰਗ ਨਾਲ ਸੰਬੰਧਤ ਹਨ। ਇਕ-ਇਕ ਪਉੜੀ ਗੁਰੂ ਅਮਰ ਦਾਸ, ਗੁਰੂ ਰਾਮ ਦਾਸ ਅਤੇ ਗੁਰੂ ਅਰਜਨ ਦੇਵ ਜੀ ਨਾਲ ਸਬੰਧਤ ਹੈ। ਇਸ ਤੋਂ ਸਪਸ਼ਟ ਹੈ ਕਿ ਸੱਤਾ ਤੇ ਬਲਵੰਡ ਦੋਵੇਂ ਇਕੱਠੇ ਜਾਂ ਇਕੱਲਾ ਇਕੱਲਾ, ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਗੁਰੂ ਅਰਜਨ ਦੇਵ ਜੀ ਤੱਕ ਜੀਵਨ-ਰੂਪ ਵਿਚ ਰਹੇ ਸਨ। ਇਸ ਤਰ੍ਹਾਂ ਇਹ ਵਾਰ ਇਨ੍ਹਾਂ ਗੁਰੂ ਸਾਹਿਬਾਨ ਦੀ ਸਮਕਾਲੀ ਰਚਨਾ ਹੈ ਅਤੇ ਸਮਕਾਲੀ ਰਚਨਾ ਇਤਿਹਾਸ ਦਾ ਇਕ ਅਤੀ ਮਹੱਤਵਪੂਰਣ ਸਰੋਤ ਹੁੰਦੀ ਹੈ। ਨਿਰਸੰਦੇਹ ਇਹ ਵਾਰ ਵੀ, ਬਾਕੀ ਦੀ ਗੁਰਬਾਣੀ ਵਾਂਗ ਧਾਰਮਿਕ ਰੰਗਤ ਵਿਚ ਰਹਿ ਕੇ ਉਚਾਰੀ ਹੋਈ ਹੈ ਇਸ ਲਈ ਮੁੱਖ ਵਿਸ਼ਾ ਇਸ ਦਾ ਵੀ ਪਰਮਾਤਮਾ ਦਾ ਨਾਮ ਜਪਣ ਦੀ ਮਹਿਮਾ ਦਾ ਹੀ ਹੈ ਪਰ ਕਿਉਂਕਿ ਇਸ ਵਿਚ ਗੁਰਗੱਦੀ ਧਾਰਨ ਕਰਨ ਜੈਸੇ ਇਤਿਹਾਸਕ ਵਿਸ਼ਿਆਂ ਨੂੰ ਵਰਣਨ ਕੀਤਾ ਗਿਆ ਹੈ ਇਸ ਲਈ ਇਸ ਵਿਚੋਂ ਇਤਿਹਾਸਕ ਜਾਣਕਾਰੀ ਵੀ ਪਰਾਪਤ ਹੁੰਦੀ ਹੈ। ਇਸ ਦਾ ਭਾਵ ਅਰਥ ਇਸ ਤਰ੍ਹਾਂ ਹੈ :

---

28. *Mughal Empire In India*, Agra, 1933, p. 91.
29. ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ ॥
ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ ॥
ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ ॥
ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ ॥ ਉਕਤ, ਪੰਨਾ 1228.

"ਗੁਰੂ ਨਾਨਕ ਦੇਵ ਜੀ ਨੇ ਆਪਣੇ ਜਿਉਂਦੇ-ਜੀਅ ਹੀ ਗੁਰੂ ਅੰਗਦ ਦੇਵ ਜੀ ਨੂੰ ਗੁਰਗੱਦੀ ਦੇ ਦਿੱਤੀ ਸੀ। ਗੁਰੂ ਅੰਗਦ ਦੇਵ ਜੀ ਨੂੰ ਗੁਰਗੱਦੀ ਦਿੱਤੇ ਜਾਣ ਨਾਲ ਸਰੀਰ ਤਾਂ ਭਾਵੇਂ ਬਦਲ ਗਏ ਸਨ ਪਰ ਜੋਤ ਇਕੋ ਸੀ। ਗੁਰੂ ਅੰਗਦ ਦੇਵ ਜੀ ਗੁਰੂ ਨਾਨਕ ਦੀ ਗੱਦੀ ਉਤੇ ਬੈਠ ਕੇ ਉਨ੍ਹਾਂ ਦੇ ਦੱਸੇ ਹੋਏ ਸਿਧਾਂਤਾਂ ਨੂੰ ਹੀ ਪਰਚਾਰ ਰਹੇ ਹਨ। ਹਰ ਸਮੇਂ ਗੁਰ-ਸ਼ਬਦਾਂ ਦੇ ਅਧਿਐਨ ਦੇ ਨਾਲ ਨਾਲ ਲੋੜਵੰਦਾਂ ਲਈ ਲੰਗਰ ਵੀ ਚਲਦਾ ਰਹਿੰਦਾ ਹੈ। ਇਸ ਬਾਰੇ ਕਦੇ ਵੀ ਕੋਈ ਘਾਟ ਨਹੀਂ ਆ ਰਹੀ। ਹਰ ਸਮੇਂ ਪਰਮਾਤਮਾ ਦੇ ਨਾਮ ਦੀ ਸਿਫਤ ਹੁੰਦੀ ਰਹਿੰਦੀ ਹੈ। ਗੁਰੂ ਨਾਨਕ ਦੇਵ ਜੀ ਦੇ ਹੁਕਮਾਂ ਨੂੰ ਸਿਰਫ ਗੁਰੂ ਅੰਗਦ ਦੇਵ ਜੀ ਨੇ ਹੀ ਮੰਨਿਆ ਸੀ। ਉਨ੍ਹਾਂ ਦੇ ਆਪਣੇ ਪੁੱਤਰਾਂ ਨੇ ਇਨ੍ਹਾਂ ਹੁਕਮਾਂ ਦੀ ਪਾਲਣਾ ਨਹੀਂ ਕੀਤੀ। ਉਹ ਸਗੋਂ ਆਪਣੇ ਪਿਤਾ-ਗੁਰੂ ਦੇ ਹੁਕਮਾਂ ਤੋਂ ਮੂੰਹ ਫੇਰ ਕੇ ਆਕੀ ਹੋਏ ਰਹੇ ਹਨ। ਗੁਰੂ ਅੰਗਦ ਦੇਵ ਜੀ ਨੇ ਅਤੀ ਹਲੀਮੀ ਨਾਲ ਗੁਰੂ ਨਾਨਕ ਜੀ ਦੇ ਹੁਕਮਾਂ ਦੀ ਪਾਲਣਾ ਕੀਤੀ ਸੀ। ਗੁਰੂ ਅੰਗਦ ਦੇਵ ਜੀ ਦੇ ਰੂਪ ਵਿਚ ਗੁਰੂ ਨਾਨਕ ਦੇਵ ਜੀ ਹੀ ਆਪਣੀ ਦੇਹ ਪਲਟ ਕੇ ਬੈਠੇ ਹੋਏ ਹਨ। ਉਨ੍ਹਾਂ ਦੀ ਧਰਮ-ਪਤਨੀ ਮਾਤਾ ਖੀਵੀ ਜੀ ਵੀ ਬਹੁਤ ਨੇਕ ਇਨਸਾਨ ਹਨ ਅਤੇ ਉਨ੍ਹਾਂ ਦੇ ਕੋਲ ਬੈਠਿਆਂ, ਸੰਘਣੀ ਛਾਂ ਹੇਠ ਬੈਠਣ ਵਾਂਗ, ਮਨ ਨੂੰ ਸ਼ਾਂਤੀ ਮਿਲਦੀ ਹੈ। ਉਹ ਹਰ ਸਮੇਂ ਆਪਣੀ ਦੌਲਤ ਨੂੰ ਲੰਗਰ ਰਾਹੀਂ ਵੰਡਦੇ ਰਹਿੰਦੇ ਹਨ ਅਤੇ ਉਹ ਘਿਉ ਵਾਲੀ ਖੀਰ ਗੁਰਸਿੱਖਾਂ ਵਿਚ ਵਰਤਾਉਂਦੇ ਰਹਿੰਦੇ ਹਨ। ਗੁਰੂ ਅੰਗਦ ਦੇਵ ਜੀ ਆਪਣੀ ਕਹਿਣੀ ਅਤੇ ਕਥਨੀ ਵਿਚ ਮਰਦਾਂ ਵਾਂਗ ਪੂਰੇ ਉਤਰੇ ਹਨ। ਉਹ ਆਪਣੀ ਦਰਿੜ੍ਹਤਾ ਵਿਚ ਇਕ ਪਰਬਤ ਵਾਂਗ ਅਟੱਲ ਹਨ। ਇਹੀ ਕਾਰਨ ਸੀ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੇ ਪੁੱਤਰਾਂ ਅਤੇ ਹੋਰਨਾਂ ਸਿੱਖਾਂ ਨੂੰ ਘੋਖਣ ਬਾਅਦ ਗੁਰਿਆਈ ਦਾ ਛਤਰ ਭਾਈ ਲਹਿਣਾ (ਗੁਰੂ ਅੰਗਦ ਦੇਵ) ਜੀ ਦੇ ਸਿਰ ਉਪਰ ਹੀ ਰੱਖਿਆ। ਗੁਰੂ ਅੰਗਦ ਦੇਵ ਜੀ ਗੁਰਗੱਦੀ ਪਰਾਪਤ ਕਰਨ ਬਾਅਦ ਕਰਤਾਰਪੁਰ ਤੋਂ ਚੱਲ ਕੇ ਖਡੂਰ ਸਾਹਿਬ ਆ ਵਸੇ ਸਨ। ਉਨ੍ਹਾਂ ਦੀ ਨਿੰਦਾ ਕਰਨ ਵਾਲੇ ਖੁਦ ਹੀ ਤਬਾਹ ਹੋ ਗਏ ਹਨ।

"ਗੁਰੂ ਅੰਗਦ ਦੇਵ ਜੀ ਤੋਂ ਬਾਅਦ ਗੁਰੂ ਅਮਰਦਾਸ ਜੀ ਤੀਜੀ ਗੁਰਗੱਦੀ ਉਤੇ ਬੈਠੇ। ਇਸ ਹਿਸਾਬ ਨਾਲ ਉਹ ਗੁਰੂ ਨਾਨਕ ਦੇਵ ਜੀ ਦੇ ਪੋਤਰੇ ਦੇ ਤੌਰ ਤੇ ਹੀ ਪਰਵਾਨ ਹੁੰਦੇ ਰਹੇ ਹਨ। ਉਨ੍ਹਾਂ ਦੇ ਮੱਥੇ ਉਤੇ ਵੀ ਉਹੀ ਨੂਰ ਹੈ, ਉਨ੍ਹਾਂ ਪਾਸ ਵੀ ਉਹੀ ਤਖ਼ਤ ਹੈ ਅਤੇ ਉਹੀ ਦਰਬਾਰ ਹੈ। ਉਨ੍ਹਾਂ ਦੇ ਲੰਗਰ ਵਿਚ ਵੀ ਹਰ ਰੋਜ਼ ਭੋਜਨ ਮਿਲਦਾ ਹੈ। ਉਹ ਵੀ ਆਪਣੇ ਮਾਰਗ ਉਪਰ ਇਤਨੀ ਦਰਿੜ੍ਹਤਾ ਨਾਲ ਚੱਲ ਰਹੇ ਹਨ ਜਿਸ ਨੂੰ ਕੋਈ ਵੀ ਝੱਖੜ ਡੁਲਾ ਨਹੀਂ ਸਕਦਾ। ਗੁਰੂ ਅਮਰ ਦਾਸ ਜੀ ਵੀ ਆਪਣੇ ਪਿਉ ਦਾਦੇ (ਗੁਰੂ ਅੰਗਦ ਦੇਵ ਜੀ ਅਤੇ ਗੁਰੂ ਨਾਨਕ ਦੇਵ ਜੀ) ਵਾਂਗ ਮੰਨੇ-ਪ੍ਰਮੰਨੇ ਹਨ। ਗੁਰੂ ਅਮਰ ਦਾਸ ਜੀ ਦੀ ਗੱਦੀ ਤੇ ਗੁਰੂ ਰਾਮ ਦਾਸ ਜੀ ਬਿਰਾਜਮਾਨ ਹੋਏ। ਉਹ ਵੀ ਇਕ ਸਾਗਰ ਵਾਂਗ ਅਥਾਹ ਗੰਭੀਰਤਾ ਦੇ ਮਾਲਕ ਹਨ। ਇਨ੍ਹਾਂ ਵਿਚ ਵੀ ਪਹਿਲੇ ਤਿੰਨ ਗੁਰੂ ਸਾਹਿਬਾਨ ਦੀ ਹੀ ਜੋਤ ਕੰਮ ਕਰ ਰਹੀ ਹੈ। ਗੁਰੂ ਰਾਮ ਦਾਸ ਜੀ ਦੀ ਗੁਰਗੱਦੀ ਉਤੇ ਗੁਰੂ ਅਰਜਨ ਦੇਵ ਜੀ ਬਿਰਾਜਮਾਨ ਹੋਏ। ਉਹ ਆਪਣੇ ਆਪ ਵਿਚ ਹੀ ਸਭ ਕੁਝ ਲਿਖਣ ਵਾਲੇ ਹਨ। ਉਨ੍ਹਾਂ ਦਾ ਤੇਜ ਪਰਤਾਪ ਸਾਰੇ ਪਾਸੇ ਪਸਰ ਰਿਹਾ ਹੈ। ਜਿਨ੍ਹਾਂ ਮਨਮੁਖਾਂ ਨੇ ਆਪਣੇ ਗੁਰੂ ਦੀ ਸੇਵਾ ਨਹੀਂ ਕੀਤੀ ਉਹ ਸਭ ਪਾਸਿਓਂ ਹੀ ਮਾਰੇ ਗਏ ਹਨ ਅਤੇ ਸੱਚ ਦੇ ਧਾਰਨੀ ਗੁਰਸਿੱਖਾਂ ਦੀ ਦਿਨ-ਰਾਤ ਵਡਿਆਈ ਹੋ ਰਹੀ ਹੈ।"[30]

---

30. *ਗੁਰੂ ਗ੍ਰੰਥ ਸਾਹਿਬ*, ਪੰਨਾ 966-68.

ਇਸ ਵਾਰ ਦੀ ਸਭ ਤੋਂ ਵੱਧ ਮਹੱਤਤਾ ਇਸ ਵਿਚ ਹੈ ਕਿ ਇਸ ਤਰ੍ਹਾਂ ਦੀ ਜਾਣਕਾਰੀ ਹੋਰ ਕਿਸੇ ਪਾਸਿਓਂ ਵੀ ਨਹੀਂ ਮਿਲਦੀ। ਇਹ ਸਭ ਤੋਂ ਪਹਿਲੀ ਜਾਣਕਾਰੀ ਹੈ ਜਿਹੜੀ ਗੁਰਿਆਈ ਧਾਰਨ ਕਰਨ ਦੇ ਪਰਸੰਗ ਨੂੰ ਵਰਨਣ ਕਰਦੀ ਹੈ। ਜਿਸ ਤਰ੍ਹਾਂ ਅਦਾਲਤੀ ਮਾਮਲਿਆਂ ਵਿਚ ਐਫ.ਆਈ.ਆਰ. (ਫਸਟ ਇਨਫੌਰਮੇਸ਼ਨ ਰਿਪੋਰਟ) ਮਾਮਲੇ ਦਾ ਸਮੁੱਚਾ ਆਧਾਰ ਬਣਾਈ ਜਾਂਦੀ ਹੈ ਉਸੇ ਤਰ੍ਹਾਂ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਗੁਰੂ ਅਰਜਨ ਦੇਵ ਜੀ ਤੱਕ ਗੁਰਗੱਦੀ ਧਾਰਨ ਕਰਨ ਦੇ ਵਿਸ਼ੇ ਨੂੰ ਇਤਿਹਾਸਕ ਪਰਮਾਣੀਕਤਾ ਪਰਦਾਨ ਕਰਨ ਲਈ ਇਹ ਰਾਮਕਲੀ ਦੀ ਵਾਰ ਮੁੱਢਲੀ ਜਾਣਕਾਰੀ ਮੁਹੱਈਆ ਕਰਦੀ ਹੈ।

ਡਾ. ਗੰਡਾ ਸਿੰਘ ਨੇ ਵੀ ਇਉਂ ਲਿਖ ਕੇ ਇਨ੍ਹਾਂ ਸ਼ਬਦਾਂ ਦੀ ਪੁਸ਼ਟੀ ਕੀਤੀ ਹੈ: "ਸੱਤਾ ਤੇ ਬਲਵੰਡ ਦੀ ਰਾਮਕਲੀ ਕੀ ਵਾਰ ਦੀ ਪਰਕਿਰਤੀ ਧਾਰਮਿਕ ਨਾਲੋਂ ਵਧੇਰੇ ਇਤਿਹਾਸਕ ਹੈ ਅਤੇ ਸਿੱਖ ਇਤਿਹਾਸ ਦੇ ਵਿਦਿਆਰਥੀਆਂ ਲਈ ਬਹੁਤ ਮਹੱਤਵਪੂਰਣ ਸਮਕਾਲੀ ਦਸਤਾਵੇਜ਼ ਹੈ। ਇਹ ਇਸ ਗੱਲ ਤੇ ਜ਼ੋਰ ਦਿੰਦੀ ਹੈ ਕਿ ਸਾਰੇ ਗੁਰੂ ਵਿਅਕਤੀਆਂ ਦੀ ਗੁਰੂ ਨਾਨਕ ਨਾਲ ਰੂਹਾਨੀ ਜੋਤ ਦੀ ਸਾਂਝ ਸੀ ਅਤੇ ਇਸ ਵਿਚ ਵੱਖ ਵੱਖ ਗੁਰੂਆਂ ਦੇ ਵਿਹਾਰ ਵਿਚ ਕੋਈ ਅੰਤਰ ਨਹੀਂ ਕੀਤਾ ਗਿਆ।"[31]

ਗੁਰੂ ਅਮਰਦਾਸ ਜੀ ਬਾਣੀ ਵਿਚੋਂ ਸਾਨੂੰ ਇਤਿਹਾਸਕ ਤੌਰ ਤੇ ਇਹ ਸਪਸ਼ਟ ਜਾਣਕਾਰੀ ਮਿਲਦੀ ਹੈ ਕਿ ਉਨ੍ਹਾਂ ਨੇ ਆਪਣੇ ਸਿੱਖਾਂ ਨੂੰ ਇਹ ਹਦਾਇਤਾਂ ਦਿੱਤੀਆਂ ਸਨ ਕਿ ਉਹ ਗੁਰੂ ਸਾਹਿਬਾਨ ਦੀ ਬਾਣੀ ਤੋਂ ਬਿਨਾ ਹੋਰ ਕੋਈ ਵੀ ਰਚਨਾ ਨਾ ਪੜ੍ਹਨ ਕਿਉਂਕਿ ਸਿੱਖੀ ਮਾਰਗ ਲਈ ਕੇਵਲ ਤੇ ਕੇਵਲ ਗੁਰੂ ਦੀ ਬਾਣੀ ਹੀ ਸੱਚੀ ਬਾਣੀ ਹੈ ਬਾਕੀ ਸਭ (ਕੱਚੀਆਂ) ਨਕਲੀ ਰਚਨਾਵਾਂ ਹਨ। ਕੱਚੀਆਂ (ਨਕਲੀ) ਰਚਨਾਵਾਂ ਨੂੰ ਜਿਹੜੇ ਪੜ੍ਹਨਗੇ ਉਹ ਵੀ ਕੱਚੇ ਵਿਅਕਤੀ ਹੋਣਗੇ। ਅਜਿਹੀ ਕੱਚੀ ਬਾਣੀ ਨੂੰ ਸੁਣਨਗੇ ਵੀ ਕੱਚੇ (ਨਕਲੀ)।[32] ਇਸ ਗੱਲ ਤੋਂ ਇਹ ਤੱਥ ਸਥਾਪਤ ਹੁੰਦਾ ਹੈ ਕਿ ਗੁਰੂ ਅਮਰਦਾਸ ਜੀ ਦੇ ਸਮੇਂ ਹੀ ਗੁਰੂ ਸਾਹਿਬਾਨ ਦੀ ਬਾਣੀ ਦੇ ਬਰਾਬਰ ਨਕਲੀ ਬਾਣੀਆਂ ਪਰਚੱਲਤ ਹੋ ਗਈਆਂ ਸਨ। ਇਹ ਵੀ ਕਿ ਪਹਿਲੇ ਦੋ ਗੁਰੂ ਸਾਹਿਬਾਨ-ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅੰਗਦ ਦੇਵ ਜੀ ਦੀ ਪੂਰੀ ਦੀ ਪੂਰੀ ਬਾਣੀ ਉਨ੍ਹਾਂ ਪਾਸ ਸੀ। ਨਹੀਂ ਤਾਂ ਕੱਚੀ ਅਤੇ ਸੱਚੀ ਬਾਣੀ ਦਾ ਪਤਾ ਨਹੀਂ ਸੀ ਲੱਗਣਾ। ਇਹ ਤੱਥ ਵੀ ਇਸ ਧਾਰਨਾ ਨੂੰ ਗਲਤ ਸਾਬਤ ਕਰਦਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ *ਗੁਰੂ ਗ੍ਰੰਥ ਸਾਹਿਬ* ਜੀ ਦੀ ਸੰਪਾਦਨਾ ਕਰਨ ਸਮੇਂ ਵੱਖ-ਵੱਖ ਥਾਵਾਂ ਤੇ ਜਾ ਕੇ ਬਾਣੀ ਇਕੱਠੀ ਕੀਤੀ ਸੀ।

ਰਾਗ ਰਾਮਕਲੀ ਵਿਚ ਹੀ 'ਰਾਮਕਲੀ ਸਦੁ' ਨਾਂ ਦੀ ਬਾਣੀ ਹੈ। ਇਸ ਬਾਣੀ ਵਿਚੋਂ ਇਤਿਹਾਸ ਦੀ ਇਕ ਬਹੁਤ ਹੀ ਭਰੋਸੇਯੋਗ ਸਮਕਾਲੀ ਗਵਾਹੀ ਮਿਲਦੀ ਹੈ। ਇਹ ਗਵਾਹੀ ਗੁਰੂ ਅਮਰਦਾਸ ਜੀ

---

31. ਡਾ. ਗੰਡਾ ਸਿੰਘ ਦਾ ਲੇਖ, *ਪੂਰਵਅੰਕਤ*, ਪੰਨੇ 10-11.

32. ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥
ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ ॥
ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ ॥
ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ ॥
ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥ *ਗੁਰੂ ਗ੍ਰੰਥ ਸਾਹਿਬ*, ਪੰਨਾ 920.

ਦੇ ਅੰਤਮ ਸਮੇਂ ਦੀ ਹੈ। ਇਸ ਅਨੁਸਾਰ "ਗੁਰੂ ਅਮਰਦਾਸ ਜੀ ਨੇ ਆਪਣੇ ਅੰਤਮ ਸਮੇਂ ਆਪਣੇ ਸਭ ਸਿੱਖਾਂ, ਭਾਈਆਂ, ਪੁੱਤਰਾਂ ਅਤੇ ਪਰਿਵਾਰ ਨੂੰ ਆਪਣੇ ਪਾਸ ਬੁਲਾ ਕੇ ਆਦੇਸ਼ ਦਿੱਤੇ ਸਨ ਕਿ ਉਨ੍ਹਾਂ ਨੇ ਉਨ੍ਹਾਂ ਦੇ ਚਲਾਣੇ ਤੋਂ ਬਾਅਦ ਕੋਈ ਰੋਣਾ-ਧੋਣਾ ਨਹੀਂ ਕਰਨਾ ਅਤੇ ਗੁਰੂ ਦਾ ਭਾਣਾ ਮੰਨ ਕੇ ਗੁਰਬਾਣੀ ਦਾ ਕੀਰਤਨ ਹੀ ਕਰਨਾ ਹੈ। ਸਭ ਦੇ ਸਾਹਮਣੇ ਗੁਰੂ ਰਾਮ ਦਾਸ ਜੀ ਨੂੰ ਗੁਰਿਆਈ ਤਿਲਕ ਲਗਾਇਆ ਗਿਆ ਅਤੇ ਸਾਰੀ ਇਕੱਠੀ ਕੀਤੀ ਗੁਰਬਾਣੀ ਵੀ ਉਸ ਦੇ ਹਵਾਲੇ ਕੀਤੀ ਗਈ। ਸਾਰੇ ਪਰਿਵਾਰ ਨੂੰ ਅਤੇ ਸਿੱਖ ਜਗਤ ਨੂੰ ਗੁਰੂ ਰਾਮ ਦਾਸ ਜੀ ਦੇ ਚਰਨਾਂ ਨੂੰ ਛੂਹਣ ਦੇ ਆਦੇਸ਼ ਦਿੱਤੇ ਗਏ। ਗੁਰੂ ਅਮਰਦਾਸ ਜੀ ਦਾ ਪੁੱਤਰ ਮੋਹਰੀ ਵੀ ਆਪਣੇ ਪਿਤਾ-ਗੁਰੂ ਜੀ ਦਾ ਹੁਕਮ ਮੰਨਦਾ ਹੋਇਆ ਗੁਰੂ ਰਾਮ ਦਾਸ ਜੀ ਦੇ ਚਰਨੀ ਪੈ ਗਿਆ। ਸਭ ਸਿੱਖਾਂ ਨੇ ਗੁਰੂ ਜੀ ਦੀਆਂ ਇਨ੍ਹਾਂ ਹਦਾਇਤਾਂ ਨੂੰ ਸਵੀਕਾਰ ਕਰ ਲਿਆ। ਜਿਸ ਨੇ ਗੁਰੂ ਜੀ ਦੇ ਹੁਕਮ ਦੀ ਉਲੰਘਣਾ ਕਰਕੇ ਇਸ ਆਦੇਸ਼ ਨੂੰ ਮੰਨਣ ਤੋਂ ਇਨਕਾਰ ਕੀਤਾ ਸੀ ਉਸ ਨੂੰ ਗੁਰੂ ਅਮਰਦਾਸ ਜੀ ਨੇ ਪਿੱਛੋਂ ਸਮਝਾਅ-ਬੁਝਾਅ ਕੇ ਗੁਰੂ ਰਾਮ ਦਾਸ ਜੀ ਦੇ ਚਰਨੀ ਪਾ ਦਿੱਤਾ।[33] ਇਹ 'ਰਾਮਕਲੀ ਸਦੁ' ਨਾਂ ਦੀ ਰਚਨਾ ਦਾ ਸਾਰ ਅੰਸ਼ ਹੈ। ਇਸ ਦਾ ਰਚਨਹਾਰ ਗੁਰੂ ਅਮਰਦਾਸ ਜੀ ਦਾ ਪੋਤਰਾ ਸੁੰਦਰ ਸੀ। ਸੁੰਦਰ ਉਸ ਸਮੇਂ ਗੁਰੂ ਜੀ ਦੀ ਹਜ਼ੂਰੀ ਵਿਚ ਸੀ। ਉਸ ਨੇ ਇਹ ਸਾਰਾ ਵਾਕਿਆ ਆਪਣੀ ਅੱਖੀਂ ਦੇਖਿਆ ਸੀ।

ਡਾ. ਗੰਡਾ ਸਿੰਘ ਅਨੁਸਾਰ, "ਸੁੰਦਰ ਦੀ ਸਦੁ" ਤੀਸਰੇ ਗੁਰੂ ਵਿਅਕਤੀ ਦੇ ਦੇਹਾਂਤ ਦਾ ਅੱਖੀ ਡਿੱਠਾ ਹਾਲ ਬਿਆਨ ਕਰਦੀ ਹੈ। ਇਹ ਮੌਤ ਬਾਰੇ ਸਿੱਖੀ ਦੇ ਵਤੀਰੇ ਨੂੰ ਹੀ ਸਮਝਾਉਂਦੀ ਹੈ ਅਤੇ ਪਰਚੱਲਤ ਰਸਮਾਂ ਰੀਤਾਂ ਦੀ ਨਿਰਾਰਥਕਤਾ ਵੱਲ ਸੰਕੇਤ ਕਰਦੀ ਹੈ। ਇਹ ਵੀ ਬਿਆਨ ਕੀਤਾ ਗਿਆ ਹੈ ਕਿ ਉਹ ਹੀ ਇਕ ਸੱਚਾ ਸੰਤ ਜਾਂ ਗੁਰੂ ਹੈ, ਜਿਸ ਨੂੰ ਪ੍ਰਭ ਦਾ ਭਾਣਾ ਮਿੱਠਾ ਲੱਗਦਾ ਹੈ ਅਤੇ ਜਦੋਂ ਮੇਰਾ ਦੇਹਾਂਤ ਹੋ ਜਾਵੇ ਤਾਂ ਕੋਈ ਵੀ ਰੋਵੇ ਨਾ ਕਿਉਂ ਜੋ ਇਸ ਨਾਲ ਮੈਨੂੰ ਖੁਸ਼ੀ ਨਹੀਂ ਮਿਲੇਗੀ।"[34]

ਗੁਰੂ ਰਾਮ ਦਾਸ ਜੀ ਦਾ ਸਮਾਂ 1574 ਤੋਂ ਲੈ ਕੇ 1581 ਈ. ਤੱਕ ਦਾ ਸੀ ਜੋ ਸੱਤ ਕੁ ਸਾਲ ਦਾ ਅਰਸਾ ਬਣਦਾ ਹੈ। ਰਾਜਨੀਤਕ ਤੌਰ ਤੇ ਇਸ ਸਮੇਂ ਬਾਦਸ਼ਾਹ ਅਕਬਰ ਦਾ ਰਾਜ ਸੀ। ਬਾਦਸ਼ਾਹ ਅਕਬਰ ਉਸਾਰੂ ਅਤੇ ਧਰਮ-ਨਿਰਪੱਖ ਰੁਚੀਆਂ ਵਾਲਾ ਬਾਦਸ਼ਾਹ ਸੀ। ਇਸ ਲਈ ਇਸ ਸਮੇਂ ਸਿੱਖ ਧਰਮ ਨੂੰ ਕਿਸੇ ਵੀ ਤਰ੍ਹਾਂ ਦੀ ਸਰਕਾਰੀ ਦਖ਼ਲ-ਅੰਦਾਜ਼ੀ ਦਾ ਖਤਰਾ ਨਹੀਂ ਸੀ। ਅਕਬਰ ਦੀ ਸਥਿਰ ਰਾਜਨੀਤਕ ਵਿਵਸਥਾ ਦੀ ਤਰ੍ਹਾਂ ਹੀ ਗੁਰੂ ਰਾਮ ਦਾਸ ਜੀ ਦੀ ਗੁਰਿਆਈ ਦਾ ਸਮਾਂ ਵੀ ਸਥਿਰਤਾ ਵਾਲਾ ਸੀ।

ਗੁਰੂ ਰਾਮ ਦਾਸ ਜੀ ਪਹਿਲੇ ਗੁਰੂ ਹੋਏ ਹਨ ਜਿਨ੍ਹਾਂ ਨੇ ਪਹਿਲੀ ਵਾਰ ਆਪਣੀਆਂ ਸਮਕਾਲੀ ਘਟਨਾਵਾਂ ਨੂੰ ਕਲਮਬੰਦ ਕਰਨਾ ਸ਼ੁਰੂ ਕੀਤਾ ਸੀ। ਪੰਜਾਬੀ ਪਰੰਪਰਾ ਵਿਚ ਤਾਂ ਇਹ ਪਰੰਥਾ ਹੈ ਹੀ ਨਹੀਂ ਸੀ। ਗੁਰੂ ਰਾਮ ਦਾਸ ਜੀ ਦੇ ਜੀਵਨ ਦਾ ਬਹੁਤਾ ਸਮਾਂ ਗੁਰੂ ਅਮਰ ਦਾਸ ਜੀ ਦੀ ਹਜ਼ੂਰੀ ਵਿਚ ਹੀ ਬਤੀਤ ਹੋਇਆ ਸੀ। ਆਪ ਗੁਰੂ ਅਮਰਦਾਸ ਜੀ ਦੇ ਜਵਾਈ ਸਨ। ਇਸ ਲਈ ਆਪ ਆਪਣੇ ਸਸੁਰ-ਗੁਰੂ ਜੀ ਦੇ ਸਭ ਤੋਂ ਵੱਧ ਨਜ਼ਦੀਕ ਸਨ। ਇਹੀ ਕਾਰਨ ਸੀ ਕਿ ਆਪ ਨੇ ਗੁਰੂ ਅਮਰ ਦਾਸ ਜੀ ਦੇ ਜੀਵਨ ਨਾਲ ਸੰਬੰਧਤ ਕਈ ਇਤਿਹਾਸਕ ਘਟਨਾਵਾਂ ਨੂੰ ਆਪਣੀ ਬਾਣੀ ਵਿਚ ਦਰਜ ਕੀਤਾ ਹੈ।

33. *ਗੁਰੂ ਗ੍ਰੰਥ ਸਾਹਿਬ*, ਪੰਨੇ 923-24.
34. ਡਾ. ਗੰਡਾ ਸਿੰਘ ਦਾ ਲੇਖ, *ਪੂਰਵ ਅੰਕਤ*, ਪੰਨਾਂ 11.

ਇਸ ਤਰ੍ਹਾਂ ਆਪ ਦੀ ਬਾਣੀ ਇਤਿਹਾਸਕਾਰਾਂ ਲਈ ਮੌਲਿਕ ਸਰੋਤ ਦਾ ਕੰਮ ਦਿੰਦੀ ਹੈ। ਗੁਰੂ ਰਾਮਦਾਸ ਜੀ ਦੀਆਂ ਰਚਨਾਵਾਂ ਸਾਨੂੰ ਸਿੱਖ ਪੰਥ ਦੀ ਵਿਵਸਥਾ ਬਾਰੇ ਚੰਗਾ ਚਾਨਣਾ ਪਾਉਂਦੀਆਂ ਹਨ ਖਾਸ ਤੌਰ ਤੇ ਸਿੱਖਾਂ ਦੀ ਆਪਣੀ ਵੱਖਰੀ ਪਹਿਚਾਣ ਦੇ ਵੱਧ ਚੁੱਕੇ ਅਹਿਸਾਸ ਬਾਰੇ। ਉਨ੍ਹਾਂ ਦੀਆਂ ਰਚਨਾਵਾਂ ਉਸ ਖਤਰੇ ਬਾਰੇ ਸਪਸ਼ਟਤਾ ਨਾਲ ਦਸਦੀਆਂ ਹਨ ਜਿਹੜਾ ਸਿੱਖ ਧਰਮ ਦੇ ਵਿਰੁੱਧ ਉਭਰ ਰਿਹਾ ਸੀ ਅਤੇ ਗੁਰੂ ਰਾਮ ਦਾਸ ਜੀ ਨੇ ਜਿਸ ਤਰ੍ਹਾਂ ਇਸ ਦਾ ਟਾਕਰਾ ਕੀਤਾ ਸੀ। ਜਿੰਨਾ ਕੁਝ ਇਤਿਹਾਸਕਾਰ ਗੁਰੂ ਅਮਰਦਾਸ ਜੀ ਬਾਰੇ ਸਾਨੂੰ ਦਸਦੇ ਹਨ ਗੁਰੂ ਰਾਮ ਦਾਸ ਜੀ ਦੀਆਂ ਰਚਨਾਵਾਂ ਸਾਨੂੰ ਉਸ ਤੋਂ ਜ਼ਿਆਦਾ ਬਿਰਤਾਂਤ ਦਸਦੀਆਂ ਹਨ।[35]

ਗੁਰੂ ਅਮਰਦਾਸ ਜੀ ਦਾ ਕੇਂਦਰ ਗੋਇੰਦਵਾਲ ਸੀ। ਇਥੇ ਉਨ੍ਹਾਂ ਦੇ ਆਲੇ-ਦੁਆਲੇ ਕੁਝ ਐਸੇ ਤਪੇ (ਸਾਧ) ਅਤੇ ਚੌਧਰੀ ਵੀ ਰਹਿੰਦੇ ਸਨ ਜਿਹੜੇ ਗੁਰੂ ਅਮਰ ਦਾਸ ਜੀ ਦੀ ਵਿਰੋਧਤਾ ਕਰਦੇ ਸਨ। ਗਉੜੀ ਦੀ ਵਾਰ ਵਿਚ ਗੁਰੂ ਰਾਮ ਦਾਸ ਜੀ ਅਜਿਹੇ ਹੀ ਇਕ ਵਿਰੋਧੀ ਤਪੇ ਵਲੋਂ ਗੁਰੂ ਅਮਰ ਦਾਸ ਜੀ ਖਿਲਾਫ਼ ਕੀਤੀ ਗਈ ਸ਼ਿਕਾਇਤ ਬਾਰੇ ਦਸਦੇ ਹੋਏ ਲਿਖਦੇ ਹਨ : "ਉਸ ਵਿਰੋਧੀ ਨੇ ਗੁਰੂ ਅਮਰ ਦਾਸ ਜੀ ਦੇ ਵਿਰੁੱਧ ਹਾਕਮ ਦੇ ਦਰਬਾਰ ਵਿਚ ਆਪਣੇ ਨੌਕਰ ਕੋਲੋਂ ਸ਼ਿਕਾਇਤ ਕਰਵਾ ਦਿੱਤੀ। ਸ਼ਿਕਾਇਤ ਕਰਨ ਸਮੇਂ ਇਕ ਕਾਲੇ ਰੰਗ ਦਾ ਚੋਲਾ ਪਹਿਨਣਾ ਪੈਂਦਾ ਸੀ। ਇਸ ਲਈ ਇਸ ਨੌਕਰ ਨੇ ਵੀ ਇਕ ਗੰਦਗੀ ਅਤੇ ਜੂਆਂ ਨਾਲ ਭਰਿਆ ਚੋਲਾ ਪਹਿਨ ਲਿਆ ਸੀ। ਉਸ ਸ਼ਿਕਾਇਤ ਕਰਨ ਵਾਲੇ ਨੂੰ ਕੋਈ ਵੀ ਆਪਣੇ ਪਾਸ ਬੈਠਣ ਨਹੀਂ ਦਿੰਦਾ ਸੀ। ਇਸ ਲਈ ਉਹ ਗੰਦਗੀ ਵਿੱਚ ਡਿਗਦਾ ਹੋਇਆ ਹੋਰ ਵਧੇਰੇ ਗੰਦਾ ਹੋ ਗਿਆ ਅਤੇ ਦਰਬਾਰ ਵਿਚੋਂ ਨਿਰਾਸ਼ ਹੋ ਕੇ ਵਾਪਸ ਮੁੜ ਗਿਆ। ਉਸ ਬੇਮੁੱਖ ਨੂੰ ਗੁਰੂ ਅਮਰਦਾਸ ਜੀ ਬਾਰੇ ਬੁਰਿਆਈ ਕਰਨ ਨੂੰ ਭੇਜਿਆ ਗਿਆ ਸੀ ਪਰ ਉਲਟਾ ਇਹ ਬੇਮੁੱਖ ਆਪਣਾ ਹੀ ਮੂੰਹ ਕਾਲਾ ਕਰਵਾ ਕੇ ਆ ਗਿਆ। ਛੇਤੀ ਹੀ ਸਾਰੇ ਪਾਸੇ ਇਸ ਗੱਲ ਦਾ ਪਤਾ ਲਗ ਗਿਆ ਕਿ ਉਹ ਬੇਮੁੱਖ ਸਮੇਤ ਆਪਣੇ ਨੌਕਰ ਦੇ ਬੇਇੱਜ਼ਤ ਹੋ ਕੇ ਆਪਣੇ ਘਰ ਨੂੰ ਵਾਪਸ ਆ ਗਿਆ ਸੀ। ਅੱਗੇ ਉਸ ਦੇ ਸਾਕ-ਅੰਗਾਂ ਨੇ ਵੀ ਉਸ ਨੂੰ ਮੂੰਹ ਲਾਉਣਾ ਛੱਡ ਦਿੱਤਾ। ਅਖੀਰ ਉਸ ਦੀ ਪਤਨੀ ਅਤੇ ਉਸ ਦੀ ਭਤੀਜੀ ਨੇ ਉਸ ਨੂੰ ਆਪਣੇ ਘਰ ਵਿਚ ਸ਼ਰਨ ਦਿੱਤੀ। ਇਸ ਤਰ੍ਹਾਂ ਗੁਰੂ ਜੀ ਦੀ ਨਿੰਦਾ ਕਰਕੇ ਉਸ ਬੇਮੁੱਖ ਨੇ ਆਪਣੇ ਦੋਵੇਂ ਜਹਾਨ ਹੀ ਗੁਆ ਲਏ ਹਨ।[36] ਅਗਲੇ ਹੀ ਸ਼ਬਦ ਵਿਚ ਗੁਰੂ ਰਾਮ ਦਾਸ ਜੀ ਲਿਖਦੇ ਹਨ ਕਿ ਤਕੜੇ ਮਾਲਕ ਦਾ ਹੀ ਨੌਕਰ ਤਕੜਾ ਹੋਵੇਗਾ। ਨੰਗੇ-ਭੁਖੇ ਮਾਲਕ ਦਾ ਨੌਕਰ ਕਿਵੇਂ ਢਿੱਡ ਭਰ ਕੇ ਖਾ ਸਕਦਾ ਹੈ।[37] ਇਸ ਤੋਂ ਭਾਵ ਇਹ ਹੀ ਹੈ ਕਿ ਗੁਰੂ ਜੀ ਦੇ ਵਿਰੋਧੀ ਖੁਦ ਭੁੱਖੇ ਅਤੇ ਮਲੰਗ ਸਨ। ਅਜਿਹੇ ਭੁੱਖੇ ਅਤੇ ਮਲੰਗ ਮਾਲਕਾਂ ਦੇ ਅੱਗੇ ਚੇਲੇ-ਚਾਟੜੇ ਵੀ ਭੁੱਖੇ ਹੀ ਹੋਣਗੇ।

ਜਿਹੜੇ ਵਿਰੋਧੀ ਪਹਿਲੇ ਗੁਰੂ ਸਾਹਿਬਾਨ ਦੀ ਵਿਰੋਧਤਾ ਕਰਦੇ ਆ ਰਹੇ ਸਨ ਪਰ ਹੁਣ ਆਖਰ ਹਾਰ-ਹੁੱਟ ਕੇ ਜਦੋਂ ਉਨ੍ਹਾਂ ਨੇ ਗੁਰੂ ਜੀ ਦੀ ਸ਼ਰਨ ਵਿਚ ਆਉਣਾ ਚਾਹਿਆ ਤਾਂ ਉਸ ਅਵਸਥਾ ਬਾਰੇ ਗੁਰੂ ਰਾਮ ਦਾਸ ਜੀ ਦਸਦੇ ਹਨ : "ਜਿਨ੍ਹਾਂ ਨੂੰ ਪੂਰਨ ਸਤਿਗੁਰਾਂ ਨੇ ਮੁੱਢ ਤੋਂ ਹੀ ਧਿਰਕਾਰ ਕੇ ਰੱਖਿਆ ਸੀ ਉਨ੍ਹਾਂ ਨੂੰ ਗੁਰੂ ਅਮਰਦਾਸ ਜੀ ਨੇ ਵੀ ਫਿਟਕਾਰ ਛੱਡਿਆ ਸੀ। ਹੁਣ ਉਹ ਭਾਵੇਂ ਮੁੜ-ਮਿਲਾਪ

---

35. Surjit Hans, *A Reconstruction of Sikh History From Sikh LIterature*, Jalandhar, 1988, p. 91.
36. *ਗੁਰੂ ਗ੍ਰੰਥ ਸਾਹਿਬ*, ਪੰਨਾ 306.
37. *ਉਕਤ*, ਪੰਨਾ ਉਹੀ।

ਕਰਨਾ ਚਾਹੁੰਦੇ ਹਨ ਪਰ ਉਨ੍ਹਾਂ ਦਾ ਮਿਲਾਪ ਵਾਹਿਗੁਰੂ ਨੂੰ ਭਾਉਂਦਾ ਨਹੀਂ। ਉਨ੍ਹਾਂ ਨੂੰ ਸਿੱਖ ਸੰਗਤਾਂ ਵੀ ਮੂੰਹ ਨਹੀਂ ਲਾਉਂਦੀਆਂ। ਇਹ ਲੋਕ ਗੁਰੂ ਨਾਨਕ ਦੇਵ ਜੀ ਦੇ ਫਿਟਕਾਰੇ ਹੋਏ ਸਨ ਅਤੇ ਉਨ੍ਹਾਂ ਨੂੰ ਗੁਰੂ ਅੰਗਦ ਦੇਵ ਜੀ ਨੇ ਵੀ ਝੂਠਾ ਸਾਬਤ ਕਰ ਦਿੱਤਾ ਸੀ। ਗੁਰੂ ਅਮਰ ਦਾਸ ਜੀ ਨੇ ਇਨ੍ਹਾਂ ਬਾਰੇ ਸੋਚਿਆ ਸੀ ਕਿ ਇਨ੍ਹਾਂ ਵਿਚਾਰਿਆਂ ਦੇ ਹੱਥ ਪੱਲੇ ਕੀ ਹੈ ? ਹੁਣ ਉਨ੍ਹਾਂ ਦੀ ਆਪਣੀ ਹਜ਼ੂਰੀ ਵਿਚ ਵੀ ਆਕੇ ਇਨ੍ਹਾਂ ਨੇ ਆਪਣੇ ਪਾਪ ਬਖਸ਼ਾਏ ਹਨ।[38]

ਇਸੇ ਤਰ੍ਹਾਂ ਗੁਰੂ ਰਾਮ ਦਾਸ ਜੀ ਗੋਇੰਦਵਾਲ ਦੇ ਨੇੜੇ ਹੀ ਰਹਿੰਦੇ ਇਕ ਤਪੱਸਵੀ ਸਾਧ ਬਾਰੇ ਦਸਦੇ ਹਨ ਕਿ ਕਿਵੇਂ ਇਹ ਧਰਮ ਦਾ ਬੁਰਕਾ ਪਹਿਨ ਕੇ ਆਪਣੇ ਲੋਭ-ਲਾਲਚਾਂ ਨੂੰ ਪੂਰਾ ਕਰਦਾ ਹੈ। ਉਹ ਲਿਖਦੇ ਹਨ "ਉਹ ਮਨੁੱਖ ਤਪੱਸਵੀ ਸਾਧ ਨਹੀਂ ਹੋ ਸਕਦਾ ਜਿਸ ਦਾ ਦਿਲ ਲਾਲਚੀ ਹੈ ਅਤੇ ਜਿਹੜਾ ਨਿੱਤ ਦੌਲਤ ਦੇ ਪਿੱਛੇ ਭਟਕਦਾ ਫਿਰਦਾ ਰਹਿੰਦਾ ਹੈ। ਜਦੋਂ ਉਸ ਨੂੰ ਪਹਿਲਾਂ ਬੁਲਾਇਆ ਗਿਆ ਤਾਂ ਉਸ ਨੇ ਸਤਿਕਾਰ ਸਹਿਤ ਦਾਨ ਲੈਣ ਤੋਂ ਨਾਂਹ ਕਰ ਦਿੱਤੀ ਸੀ ਪਰ ਪਿੱਛੋਂ ਉਹ ਪਛਤਾਇਆ। ਇਸ ਲਈ ਉਸ ਨੇ ਆਪਣੀ ਥਾਂ ਆਪਣੇ ਲੜਕੇ ਨੂੰ ਭੇਜ ਕੇ ਸੰਗਤ ਵਿਚ ਬਿਠਾ ਦਿੱਤਾ। ਉਸ ਦੀ ਇਹ ਹਰਕਤ ਦੇਖ ਕੇ ਪਿੰਡ ਦੇ ਪੰਚ ਲੋਕ ਹੱਸਣ ਲੱਗ ਪਏ ਕਿ ਲਾਲਚ ਦੀ ਭਾਵਨਾ ਵਿਚ ਆ ਕੇ ਉਸ ਦੀ ਤਪੱਸਿਆ ਨੂੰ ਖ਼ਤਮ ਕਰ ਦਿੱਤਾ ਗਿਆ ਹੈ। ਜਿਥੇ ਵੀ ਇਹ ਸਾਧ ਘੱਟ ਧਨ ਦੇਖਦਾ ਹੈ ਉਥੇ ਉਹ ਜਾਂਦਾ ਹੀ ਨਹੀਂ ਪਰ ਜਿਥੇ ਬਹੁਤ ਧਨ ਮਿਲਦਾ ਦੇਖਦਾ ਹੈ ਉਥੇ ਬਿਨਾ ਬੁਲਾਵੇ ਦੇ ਹੀ ਪਹੁੰਚ ਜਾਂਦਾ ਹੈ। ਇਸ ਲਈ ਹੇ ਭਰਾਵੋ ! ਇਹ ਤਪੱਸਵੀ ਨਹੀਂ ਹੈ ਬਲਕਿ ਇਕ ਪਾਖੰਡੀ ਬਗੁਲਾ ਹੈ। ਸਭ ਸੰਤ ਪੁਰਸ਼ਾਂ ਨੇ ਬੈਠ ਕੇ ਇਹੀ ਫੈਸਲਾ ਕੀਤਾ ਹੈ। ਇਹ ਸੰਤ ਪੁਰਖਾਂ ਦੀ ਨਿੰਦਿਆਂ ਕਰਦਾ ਹੈ ਪਰ ਉਨ੍ਹਾਂ ਸੰਸਾਰੀਆਂ ਦੀ ਉਸਤਤੀ ਕਰਦਾ ਹੈ ਜਿਹੜੇ ਇਸ ਨੂੰ ਧਨ ਦਿੰਦੇ ਹਨ। ਇਹੀ ਕਾਰਨ ਹੈ ਕਿ ਉਸ ਨੂੰ ਪਰਮਾਤਮਾ ਨੇ ਵੀ ਦੁਰਕਾਰ ਛੱਡਿਆ ਹੈ। ਸਿੱਟੇ ਵਜੋਂ ਲੋਕਾਂ ਵਿਚ ਆਪਣਾ ਮਖੌਲ ਉਡਵਾ ਰਿਹਾ ਹੈ। ਉਹ ਬਾਹਰ ਤਾਂ ਲੋਕਾਂ ਵਿਚ ਇਕ ਸੰਤ ਦੇ ਰੂਪ ਵਿਚ ਬੈਠਦਾ ਹੈ ਪਰ ਅੰਦਰੋਂ ਇਹ ਕਪਟੀ ਹੈ ਅਤੇ ਪਾਪ ਕਮਾਉਂਦਾ ਹੈ।[39]

---

38. ਧੁਰਿ ਮਾਰੇ ਪੂਰੈ ਸਤਿਗੁਰੂ ਸੇਈ ਹੁਣਿ ਸਤਿਗੁਰਿ ਮਾਰੇ ॥
ਜੇ ਮੇਲਣ ਨੋ ਬਹੁਤੇਰਾ ਲੋਚੀਐ ਨ ਦੇਈ ਮਿਲਣ ਕਰਤਾਰੇ ॥
ਸਤ ਸੰਗਤਿ ਢੋਈ ਨਾ ਲਹਨਿ ਵਿਚਿ ਸੰਗਤਿ ਗੁਰਿ ਵੀਚਾਰੇ ॥
ਕੋਈ ਜਾਇ ਮਿਲੈ ਹੁਣਿ ਓਨਾ ਨੋ ਤਿਸੁ ਮਾਰੇ ਜਮੁ ਜੰਦਾਰੇ ॥
ਗੁਰਿ ਬਾਬੈ ਫਿਟਕੇ ਸੇ ਫਿਟੇ ਗੁਰਿ ਅੰਗਦਿ ਕੀਤੇ ਕੂੜਿਆਰੇ ॥
ਗੁਰਿ ਤੀਜੀ ਪੀੜੀ ਵੀਚਾਰਿਆ ਕਿਆ ਹਥਿ ਏਨਾ ਵੇਚਾਰੇ ॥
ਗੁਰੂ ਚਉਥੀ ਪੀੜੀ ਟਿਕਿਆ ਤਿਨਿ ਨਿੰਦਕ ਦੁਸਟ ਸਭਿ ਤਾਰੇ ॥ ਉਕਤ, ਪੰਨਾ 307.

39. ਤਪਾ ਨ ਹੋਵੈ ਅੰਦ੍ਰਹੁ ਲੋਭੀ ਨਿਤਿ ਮਾਇਆ ਨੋ ਫਿਰੈ ਜਜਮਾਲਿਆ ॥
ਅਗੋ ਦੇ ਸਦਿਆ ਸਤੈ ਦੀ ਭਿਖਿਆ ਲਏ ਨਾਹੀ ਪਿਛੋ ਦੇ ਪਛੁਤਾਇਕੈ ਆਣਿ ਤਪੈ ਪੁਤੁ ਵਿਚਿ ਬਹਾਲਿਆ ॥
ਪੰਚ ਲੋਗ ਸਭਿ ਹਸਣ ਲਗੇ ਤਪਾ ਲੋਭਿ ਲਹਰਿ ਹੈ ਗਾਲਿਆ ॥
ਜਿਥੈ ਥੋੜਾ ਧਨੁ ਵੇਖੈ ਤਿਥੈ ਤਪਾ ਭਿਟੈ ਨਾਹੀ ਧਨਿ ਬਹੁਤੈ ਡਿਠੈ ਤਪੈ ਧਰਮੁ ਹਾਰਿਆ ॥
ਭਾਈ ਏਹੁ ਤਪਾ ਨ ਹੋਵੀ ਬਗੁਲਾ ਹੈ ਬਹਿ ਸਾਧ ਜਨਾ ਵੀਚਾਰਿਆ ॥
ਸਤ ਪੁਰਖ ਕੀ ਤਪਾ ਨਿੰਦਾ ਕਰੈ ਸੰਸਾਰੈ ਕੀ ਉਸਤਤੀ ਵਿਚਿ ਹੋਵੈ ਏਤੁ ਦੋਖੈ ਤਪਾ ਦਯਿ ਮਾਰਿਆ ॥
ਮਹਾ ਪੁਰਖਾਂ ਕੀ ਨਿੰਦਾ ਕਾ ਵੇਖੁ ਜਿ ਤਪੇ ਨੋ ਫਲੁ ਲਗਾ ਸਭੁ ਗਇਆ ਤਪੇ ਕਾ ਘਾਲਿਆ ॥
ਬਾਹਰਿ ਬਹੈ ਪੰਚਾ ਵਿਚਿ ਤਪਾ ਸਦਾਏ ॥
ਅੰਦਰਿ ਬਹੈ ਤਪਾ ਪਾਪ ਕਮਾਏ ॥ ਉਕਤ, ਪੰਨਾ 315-16.

ਗੁਰੂ ਅਮਰਦਾਸ ਜੀ ਨੇ ਤਕਰੀਬਨ 1553 ਈ.[40] ਵਿਚ ਉਤਰੀ ਭਾਰਤ ਦੇ ਕੁਝ ਤੀਰਥ ਅਸਥਾਨਾ ਦੀ ਯਾਤਰਾ ਕੀਤੀ ਸੀ। ਗੁਰੂ ਰਾਮ ਦਾਸ ਜੀ ਇਸ ਯਾਤਰਾ ਦੌਰਾਨ ਉਨ੍ਹਾਂ ਦੇ ਨਾਲ ਸਨ। ਉਨ੍ਹਾਂ ਨੇ ਇਸ ਯਾਤਰਾ ਦਾ ਜ਼ਿਕਰ ਤੁਖਾਰੀ ਰਾਗ ਵਿਚ ਰਚੀ ਆਪਣੀ ਬਾਣੀ ਵਿਚ ਕੀਤਾ ਹੈ। ਇਹ ਜ਼ਿਕਰ ਇਤਿਹਾਸ ਲਈ ਬਹੁਤ ਹੀ ਮਹੱਤਵਪੂਰਣ ਹੈ। ਸਭ ਤੋਂ ਵੱਧ ਕੇ ਇਸ ਜਾਣਕਾਰੀ ਦੀ ਮਹੱਤਤਾ ਇਸ ਗੱਲ ਵਿਚ ਹੈ ਕਿ ਉਨ੍ਹਾਂ ਨੇ ਗੁਰੂ ਅਮਰਦਾਸ ਜੀ ਵਲੋਂ ਹਿੰਦੂ ਤੀਰਥ ਅਸਥਾਨਾਂ ਦੀ ਕੀਤੀ ਗਈ ਯਾਤਰਾ ਦਾ ਅਸਲ ਮਨੋਰਥ ਦੱਸਿਆ ਹੈ। ਇਸ ਅਨੁਸਾਰ ਗੁਰੂ ਜੀ ਨੇ ਲੋਕਾਂ ਦਾ ਉਧਾਰ ਕਰਨ ਲਈ ਭਾਵ ਕਿ ਉਨ੍ਹਾਂ ਨੂੰ ਜੀਵਨ ਜੀਣ ਦਾ ਸਹੀ ਮਾਰਗ ਦੱਸਣ ਲਈ ਤੀਰਥਾਂ ਤੇ ਜਾਣ ਦਾ ਉੱਦਮ ਕੀਤਾ। ਇਹ ਮਾਰਗ ਸੀ ਗੁਰੂ ਦੀ ਸਿੱਖਿਆ ਅਨੁਸਾਰ ਚੱਲਣਾ।[41]

ਤੀਰਥ ਯਾਤਰਾ ਦਾ ਜੋ ਜ਼ਿਕਰ ਗੁਰੂ ਰਾਮ ਦਾਸ ਜੀ ਨੇ ਕੀਤਾ ਹੈ ਉਸ ਅਨੁਸਾਰ ਤੀਰਥਾਂ ਤੇ ਜਾਣ ਦਾ ਸਭ ਤੋਂ ਵੱਡਾ (ਸਖ਼ਤ) ਕੰਮ ਗੁਰੂ ਜੀ ਨੇ ਕੀਤਾ। ਇਸ ਨਾਲ ਮੰਦੀਆਂ ਰੁਚੀਆਂ ਦੀ ਗੰਦਗੀ ਧੋਤੀ ਗਈ ਅਤੇ ਅਗਿਆਨਤਾ ਦਾ ਅੰਧੇਰਾ ਦੂਰ ਹੋ ਗਿਆ ਸੀ। ਗੁਰੂ ਜੀ ਦੇ ਦਰਸ਼ਨ ਕਰਨ ਨਾਲ ਅਗਿਆਨਤਾ ਦੂਰ ਹੋ ਗਈ ਸੀ ਅਤੇ ਮਨਾ ਅੰਦਰ ਪਰਕਾਸ਼ ਹੋ ਗਿਆ ਸੀ। ਗੁਰੂ ਜੀ ਖੁਦ ਹੀ ਇਹ ਪਰੋਗਰਾਮ ਬਣਾ ਕੇ ਕੁਰੂਕਸ਼ੇਤਰ ਦੇ ਤੀਰਥ ਦਾ ਇਸ਼ਨਾਨ ਕਰਨ ਗਏ ਸਨ। ਗੁਰੂ ਜੀ ਦੇ ਦਰਸ਼ਨ ਕਰਨੇ ਹੀ ਬਹੁਤ ਵੱਡੀ ਪਰਾਪਤੀ ਸੀ। ਸਾਰੇ ਸਿੱਖ ਵੀ ਗੁਰੂ ਜੀ ਦੇ ਨਾਲ ਹੀ ਤੀਰਥ ਉਪਰ ਗਏ ਸਨ। ਇਹ ਬੜਾ ਹੀ ਸੁਲੱਖਣਾ ਸਮਾਂ ਸੀ ਜਦੋਂ ਪਹਿਲੀ ਵਾਰ ਗੁਰੂ ਜੀ ਕੁਰੂਕਸ਼ੇਤਰ ਪਹੁੰਚੇ ਸਨ। ਜਦੋਂ ਆਲੇ ਦੁਆਲੇ ਦੇ ਪਿੰਡਾਂ ਦੇ ਲੋਕਾਂ ਨੂੰ ਗੁਰੂ ਜੀ ਦੇ ਆਉਣ ਦਾ ਪਤਾ ਲੱਗਿਆ ਤਾਂ ਉਹ ਸਾਰੇ ਹੀ ਗੁਰੂ ਜੀ ਦੇ ਦਰਸ਼ਨਾਂ ਨੂੰ ਉਮੱਡ ਪਏ ਸਨ। ਇਨ੍ਹਾਂ ਵਿਚ ਜੋਗੀ, ਨਾਂਗੇ ਸਾਧ, ਸੰਨਿਆਸੀ ਅਤੇ ਦਰਸ਼ਨਾ ਦੇ ਵਿਆਖਿਆਕਾਰ ਆਦਿ ਵੀ ਸ਼ਾਮਲ ਸਨ।[42]

'ਦੂਜੀ ਵਾਰ ਗੁਰੁ ਜੀ ਜਮੁਨਾ ਨਦੀ ਦੇ ਉਪਰ ਸਥਿਤ ਕਿਸੇ ਤੀਰਥ ਅਸਥਾਨ (ਸਾਇਦ ਮਥੁਰਾ ਜਾਂ ਬਿੰਦਰਾਬਨ) ਉਪਰ ਗਏ ਸਨ। ਇਥੇ ਹਰ ਆਉਣ ਵਾਲੇ ਤੀਰਥ ਯਾਤਰੀ ਨੂੰ ਟੈਕਸ ਭਰਨਾ ਪੈਂਦਾ

---

40. ਰਾਏ ਜਸਬੀਰ ਸਿੰਘ, *ਗੁਰੂ ਅਮਰਦਾਸ ਸ੍ਰੋਤ ਪੁਸਤਕ*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1986, ਪੰਨੇ 29 ਅਤੇ 612.

41. ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ ॥
ਮਾਰਗ ਪੰਥਿ ਚਲੇ ਗੁਰੂ ਸਤਿਗੁਰ ਸੰਗਿ ਸਿਖਾ ॥ *ਗੁਰੂ ਗ੍ਰੰਥ ਸਾਹਿਬ*, ਪੰਨਾ 1116.

42. ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥
ਦੁਰਮਤਿ ਮੈਲੁ ਹਰੀ ਅਗਿਆਨੁ ਅੰਧੇਰੁ ਗਇਆ ॥
ਗੁਰ ਦਰਸੁ ਪਾਇਆ ਅਗਿਆਨੁ ਗਵਾਇਆ ਅੰਤਰਿ ਜੋਤਿ ਪ੍ਰਗਾਸੀ ॥
ਜਨਮ ਮਰਣ ਦੁਖ ਖਿਨ ਮਹਿ ਬਿਨਸੇ ਹਰਿ ਪਾਇਆ ਪ੍ਰਭੁ ਅਬਿਨਾਸੀ ॥
ਹਰਿ ਆਪਿ ਕਰਤੈ ਪੁਰਬੁ ਕੀਆ ਸਤਿਗੁਰੂ ਕੁਲਖੇਤਿ ਨਾਵਣਿ ਗਇਆ ॥
... ... ... ... ... ... ... ... ... ... ... ... ... ... ...
ਖਬਰਿ ਭਈ ਸੰਸਾਰਿ ਆਏ ਤ੍ਰੈ ਲੋਆ ॥
ਜੋਗੀ ਦਿਗੰਬਰ ਸੰਨਿਆਸੀ ਖਟੁ ਦਰਸਨ ਕਰਿ ਗਏ ਗੋਸਟਿ ਢੋਆ। ਉਕਤ, ਪੰਨਾ ਉਹੀ।

ਸੀ ਪਰ ਗੁਰੂ ਜੀ ਅਤੇ ਉਨ੍ਹਾਂ ਦੇ ਸਿੱਖਾਂ ਨੂੰ ਇਸ ਟੈਕਸ ਤੋਂ ਛੋਟ ਸੀ। ਉਥੇ ਸਾਰੇ ਹੀ ਲੋਕ ਗੁਰੂ ਜੀ ਦੇ ਸਿੱਖ ਬਣ ਕੇ ਉਨ੍ਹਾਂ ਦੇ ਪਿੱਛੇ ਹੀ ਜਾਗਾਤੀਏ ਕੋਲ ਦੀ ਟੈਕਸ ਭਰੇ ਬਿਨਾ ਲੰਘ ਗਏ ਸਨ। ਸਾਰੇ ਲੋਕ ਧੰਨ ਗੁਰੂ ਧੰਨ ਗੁਰੂ ਬੋਲ ਰਹੇ ਸਨ।[43]

'ਤੀਜੀ ਵਾਰ ਗੁਰੂ ਜੀ ਸਰਸਵਤੀ ਉਪਰ ਸਥਿਤ ਪਿਹੋਵਾ ਤੀਰਥ ਅਸਥਾਨ ਤੇ ਗਏ, ਇਹੀ ਕੌਤਕ ਉਥੇ ਵੀ ਵਰਤਿਆ। ਉਥੇ ਵੀ ਜਿਤਨੇ ਸਾਧ-ਸੰਤ ਸਨ ਸਭ ਗੁਰੂ ਜੀ ਦੇ ਦਰਸ਼ਨ ਕਰਕੇ ਗੁਰੂ ਜੀ ਦੇ ਸ਼ਰਧਾਲੂ ਬਣ ਕੇ ਹੀ ਉਨ੍ਹਾਂ ਦੇ ਪਿੱਛੇ ਤੁਰ ਪਏ ਸਨ। ਕਿਸੇ ਨੇ ਵੀ ਟੈਕਸ ਨਹੀਂ ਦਿੱਤਾ ਸੀ। ਇਸ ਤਰ੍ਹਾਂ ਜਗਾਤੀਏ ਕੋਲ ਅੱਧੀ ਦਮੜੀ ਵੀ ਇਕੱਠੀ ਨਾ ਹੋਈ ਅਤੇ ਉਹ ਆਪਣੀ ਗੋਲਕ ਦਾ ਮੂੰਹ ਬੰਦ ਕਰਕੇ ਬੈਠ ਗਏ। ਉਹ ਕਹਿੰਦੇ ਸਨ ਕਿ ਉਹ ਕੀ ਕਰ ਸਕਦੇ ਹਨ ਇਥੇ ਤਾਂ ਸਾਰੇ ਯਾਤਰੀ ਹੀ ਗੁਰੂ ਜੀ ਦੇ ਸ਼ਰਧਾਲੂ ਬਣ ਕੇ ਉਨ੍ਹਾਂ ਦੇ ਪਿੱਛੇ ਲੰਘ ਗਏ ਸਨ। ਇਸ ਲਈ ਜਗਾਤੀਆਂ ਨੇ ਸਿਆਣਪ ਦਾ ਕੰਮ ਇਹੋ ਕੀਤਾ ਕਿ ਉਹ ਆਪਣੀਆਂ ਗੋਲਕਾਂ ਬੰਦ ਕਰਕੇ ਉਥੋਂ ਉੱਠ ਕੇ ਚਲੇ ਗਏ ਸਨ। ਨਗਰ ਦੇ ਮੁਖੀ ਲੋਕ, ਪੰਚ ਜਨ ਇੱਕਠੇ ਹੋ ਕੇ ਆਏ ਅਤੇ ਉਨ੍ਹਾਂ ਨੇ ਵੀ ਗੁਰੂ ਜੀ ਦੀ ਸ਼ਰਨ ਲੈ ਲਈ ਸੀ। ਸਭ ਨੇ ਇਹੀ ਉਚਾਰਿਆ ਕਿ ਗੁਰੂ ਅਮਰ ਦਾਸ ਜੀ ਹੀ ਉਨ੍ਹਾਂ ਦੇ ਗੁਰੂ ਹਨ।[44]

ਇਸ ਤਰ੍ਹਾਂ ਵੈਸੇ ਤਾਂ ਗੁਰੂ ਨਾਨਕ ਦੇਵ ਜੀ ਤੋਂ ਹੀ ਆਪਣੇ ਸਮੇਂ ਦੀਆਂ ਘਟਨਾਵਾਂ ਨੂੰ ਗੁਰਬਾਣੀ ਵਿਚ ਬਿਆਨਿਆ ਜਾਣ ਲਗ ਪਿਆ ਸੀ ਪਰ ਗੁਰੂ ਰਾਮਦਾਸ ਜੀ ਨੇ ਗੁਰੂ ਅਮਰ ਦਾਸ ਜੀ ਦੇ ਨਾਲ ਨਾਲ ਰਹਿ ਕੇ ਜੀਵਨ-ਘਟਨਾਵਾਂ ਨੂੰ ਗੁਰਬਾਣੀ ਵਿਚ ਕਲਮਬੰਦ ਕਰਕੇ ਬੌਧਿਕਤਾ ਦੇ ਅਤੇ ਇਤਿਹਾਸਕਾਰੀ ਦੇ ਇਕ ਨਵੇਂ ਪੱਖ ਨੂੰ ਸਾਹਮਣੇ ਲਿਆਂਦਾ ਹੈ। ਇਹ ਵੇਰਵੇ ਗੁਰੂ ਅਮਰ ਦਾਸ ਜੀ ਦੇ ਜੀਵਨ ਦਾ ਇਤਿਹਾਸ ਲਿਖਣ ਵਿਚ ਸਮਕਾਲੀ ਅਤੇ ਮੌਲਿਕ ਸਰੋਤਾਂ ਦਾ ਕੰਮ ਦਿੰਦੇ ਹਨ।

ਗੁਰੂ ਅਰਜਨ ਦੇਵ ਜੀ ਦਾ ਸਮਾਂ 1581 ਤੋਂ ਲੈ ਕੇ 1606 ਈ. ਤੱਕ ਦਾ ਸੀ। 1605 ਤੱਕ ਬਾਦਸ਼ਾਹ ਅਕਬਰ ਦਾ ਰਾਜ ਰਿਹਾ ਸੀ। 1605 ਵਿਚ ਉਸ ਦੀ ਮੌਤ ਦੇ ਬਾਅਦ ਜਹਾਂਗੀਰ ਬਾਦਸ਼ਾਹ ਬਣਿਆ। ਅਕਬਰ ਦੇ ਰਾਜ ਦਾ ਸਮਾਂ ਪੂਰੇ ਦਾ ਪੂਰਾ ਸ਼ਾਂਤੀ ਵਾਲਾ ਸੀ ਅਤੇ ਇਸ ਸ਼ਾਂਤਮਈ ਸਮੇਂ ਨੇ

---

43. ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ ॥
ਜਾਗਾਤੀ ਮਿਲੇ ਦੇ ਭੇਟ ਗੁਰ ਪਿਛੈ ਲੰਘਾਇ ਦੀਆ ॥
ਸਭ ਛੁਟੀ ਸਤਿਗੁਰੂ ਪਿਛੇ ਜਿਨਿ ਹਰਿ ਹਰਿ ਨਾਮੁ ਧਿਆਇਆ ॥
ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ ਤਿਨ ਜਮੁ ਜਾਗਾਤੀ ਨੇੜਿ ਨਾ ਆਇਆ ॥
ਸਭ ਗੁਰੂ ਗੁਰੂ ਜਗਤੁ ਬੋਲੈ ਗੁਰ ਕੈ ਨਾਇ ਲਇਐ ਸਭਿ ਛੁਟਕਿ ਗਇਆ ॥ ਉਕਤ, ਪੰਨਾ ਉਹੀ।

44. ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ ॥
ਸਭ ਮੋਹੀ ਦੇਖਿ ਦਰਸਨੁ ਗੁਰ ਸੰਤ ਕਿਨੈ ਆਢੁ ਨ ਦਾਮੁ ਲਇਆ ॥
ਆਢੁ ਦਾਮੁ ਕਿਛੁ ਪਇਆ ਨਾ ਬੋਲਕ, ਜਾਗਾਤੀਆ ਮੋਹਣ ਮੁੰਦਣਿ ਪਈ ॥
ਭਾਈ ਹਮ ਕਰਹ ਕਿਆ ਕਿਸੁ ਪਾਸਿ ਮਾਂਗਹਿ ਸਭ ਭਾਗਿ ਸਤਿਗੁਰ ਪਿਛੈ ਪਈ ॥
ਜਾਗਾਤੀਆ ਉਪਾਵ ਸਿਆਣਪ ਕਰ ਵੀਚਾਰੁ ਡਿਠਾ ਭੰਨਿ ਬੋਲਕਾ ਸਭਿ ਉਠਿ ਗਇਆ ॥
... ... ... ... ... ... ... ... ... ... ... ... ...
ਮਿਲਿ ਆਏ ਨਗਰ ਮਹਾਜਨਾ ਗੁਰ ਸਤਿਗੁਰ ਓਟ ਗਹੀ ॥
ਗੁਰੁ ਸਤਿਗੁਰੁ ਗੁਰੁ ਗੋਵਿਦੁ ਪੁਛਿ ਸਿਮ੍ਰਿਤ ਕੀਤਾ ਸਹੀ ॥ ਪੰਨੇ 1116-17.

ਸਿੱਖ ਧਰਮ ਦੇ ਪਰਚਾਰ-ਪਰਸਾਰ ਵਿਚ ਵੀ ਬਹੁਤ ਮਦਦ ਕੀਤੀ ਸੀ। ਪਰ ਜਹਾਂਗੀਰ ਦਾ ਸਮਾਂ, ਜਿੰਨਾ ਕੁ ਵੀ ਗੁਰੂ ਅਰਜਨ ਦੇਵ ਜੀ ਦੇ ਜੀਵਨ ਨਾਲ ਸਬੰਧਤ ਸੀ, ਉਹ ਗੜਬੜ ਭਰਪੂਰ ਅਤੇ ਸਿੱਖ ਧਰਮ ਦੇ ਵਿਰੋਧੀਆਂ ਨੂੰ ਹੱਲਾਸ਼ੇਰੀ ਦੇਣ ਵਾਲਾ ਸੀ। ਇਹੀ ਕਾਰਨ ਸੀ ਕਿ ਜਹਾਂਗੀਰ ਦੇ ਪਹਿਲੇ ਸਾਲ ਵਿਚ ਹੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰ ਦਿੱਤਾ ਗਿਆ ਸੀ।

ਗੁਰੂ ਅਰਜਨ ਦੇਵ ਜੀ ਨੇ ਵਿਸ਼ਾਲ ਬਾਣੀ ਦੀ ਰਚਨਾ ਕੀਤੀ ਸੀ। ਉਨ੍ਹਾਂ ਦੀ ਬਾਣੀ ਵਿਚ ਆਪਣੇ ਸਮੇਂ ਦੀ ਸ਼ਾਂਤੀ ਦਾ ਅਤੇ ਇਸ ਸਮੇਂ ਦੇ ਗੁਰੂ ਸਾਹਿਬ ਲਈ ਸਹਾਈ ਹੋਣ ਦਾ ਸਪਸ਼ਟ ਝਲਕਾਰਾ ਮਿਲਦਾ ਹੈ। ਅਨੇਕਾਂ ਇਸ ਤਰ੍ਹਾਂ ਦੇ ਸ਼ਬਦ ਹਨ ਜਿਹੜੇ ਦਸਦੇ ਹਨ ਕਿ ਗੁਰੂ ਘਰ ਦੇ ਨਿੰਦਕਾਂ ਅਤੇ ਵਿਰੋਧੀਆਂ ਨੇ ਗੁਰੂ ਅਰਜਨ ਦੇਵ ਜੀ ਨੂੰ ਤੰਗ ਪਰੇਸ਼ਾਨ ਕਰਨ ਦੀ ਕੋਈ ਕਸਰ ਨਹੀਂ ਛੱਡੀ ਸੀ ਪਰ ਕਿਉਂਕਿ ਬਾਦਸ਼ਾਹ ਅਕਬਰ ਦਾ ਰਾਜ ਧਾਰਮਿਕ ਸਹਿਨਸ਼ੀਲਤਾ ਵਾਲਾ ਸੀ ਇਸ ਲਈ ਇਹ ਨਿੰਦਕ ਅਤੇ ਵਿਰੋਧੀ ਗੁਰੂ ਜੀ ਦਾ ਕੁਝ ਨਹੀਂ ਬਿਗਾੜ ਸਕੇ ਸਨ।

ਸਿਰੀ ਦਰਬਾਰ ਸਾਹਿਬ ਦੇ ਦੁਆਲੇ ਜੋ ਪਵਿੱਤਰ ਸਰ (ਸਰੋਵਰ) ਹੈ ਗੁਰੂ ਅਰਜਨ ਦੇਵ ਜੀ ਇਸ ਦੇ ਸੰਪੂਰਨ ਹੋਣ ਨਾਲ ਅਤੀ ਪਰਸੰਨਚਿੱਤ ਸਨ। ਇਹ ਪਰਸੰਨਤਾ ਉਨ੍ਹਾਂ ਦੀ ਬਾਣੀ ਦੇ ਕੁਝ ਸ਼ਬਦਾਂ ਵਿਚੋਂ ਚੋ ਚੋ ਪੈਂਦੀ ਹੈ। ਰਾਗ ਸੋਰਠ ਵਿਚ ਗੁਰੂ ਜੀ ਲਿਖਦੇ ਹਨ : "ਹੇ ਸੰਤਹੁ ਇਹ ਗੁਰੂ ਰਾਮ ਦਾਸ ਜੀ ਦਾ ਸ਼ੁਰੂ ਕੀਤਾ ਹੋਇਆ ਪਵਿੱਤਰ ਸਰੋਵਰ ਹੈ। ਜੋ ਇਸ ਵਿਚ ਇਸ਼ਨਾਨ ਕਰੇਗਾ ਉਸ ਦੀ ਅੰਤਰ-ਆਤਮਾ ਦਾ ਅਤੇ ਉਸ ਦੇ ਖਾਨਦਾਨ ਦਾ ਕਲਿਆਣ ਹੋਵੇਗਾ। ਸੰਤ ਜਨ ਇਸ ਸਰੋਵਰ ਵਿਚ ਇਸ਼ਨਾਨ ਕਰਕੇ ਹੀ ਪਰਮਗਤੀ ਨੂੰ ਪਰਾਪਤ ਕਰਦੇ ਹਨ। ਇਥੇ ਵਾਹਿਗੁਰੂ ਦਾ ਨਾਮ ਧਿਆਉਣ ਨਾਲ ਜਨਮ-ਮਰਨ ਦੇ ਭੈ ਤੋਂ ਮੁਕਤੀ ਪਰਾਪਤ ਹੁੰਦੀ ਹੈ।"[45] ਇਸ ਬਾਰੇ ਹੀ ਇਕ ਹੋਰ ਥਾਂ ਰਾਗ ਸੂਹੀ ਵਿਚ ਗੁਰੂ ਜੀ ਲਿਖਦੇ ਹਨ "ਸੰਤਾਂ ਵਲੋਂ ਸ਼ੁਰੂ ਕੀਤੇ ਗਏ ਕੰਮ ਨੂੰ ਅਕਾਲ ਪੁਰਖ ਨੇ ਆਪ ਵਿਚ ਖਲੋ ਕੇ ਪੂਰਾ ਕਰਵਾਇਆ ਹੈ। ਇਥੋਂ ਦੀ ਸਾਰੀ ਧਰਤੀ ਸੋਹਣੀ ਲੱਗਣ ਲੱਗ ਪਈ ਹੈ ਅਤੇ ਇਹ ਸਰੋਵਰ ਵੀ ਖੂਬਸੂਰਤ ਹੋ ਗਿਆ ਹੈ। ਇਸ ਵਿਚ ਅੰਮ੍ਰਿਤ ਰੂਪੀ ਜਲ ਭਰਿਆ ਗਿਆ ਹੈ। ਅੰਮ੍ਰਿਤ ਰੂਪੀ ਜਲ ਦੇ ਭਰੇ ਜਾਣ ਨਾਲ ਸਭ ਕੰਮ ਅਤੇ ਮਨੋਰਥ ਪੂਰੇ ਹੋ ਗਏ ਹਨ। ਸਾਰੇ ਜਗ ਵਿਚ ਇਸ ਦੀ ਜੈ ਜੈ ਕਾਰ ਹੋ ਰਹੀ ਹੈ ਅਤੇ ਸਭ ਚਿੰਤਾਵਾਂ ਲੱਥ ਗਈਆਂ ਹਨ। ਇਸ ਅਕਾਲ ਪੁਰਖ ਦਾ ਜਸ ਬੇਦਾਂ-ਪੁਰਾਣਾਂ ਵਿਚ ਵੀ ਗਾਇਆ ਗਿਆ ਹੈ ਉਸ ਨੇ ਇਸ ਕਾਰਜ ਨੂੰ ਸੰਪੂਰਣ ਕਰਵਾ ਕੇ ਆਪਣੇ ਨਾਮ ਦੀ ਲਾਜ ਰੱਖ ਲਈ ਹੈ।"[46]

---

45. ਸੰਤਹੁ ਰਾਮਦਾਸ ਸਰੋਵਰੁ ਨੀਕਾ ॥
ਜੋ ਨਾਵੈ ਸੋ ਕੁਲ ਤਰਾਵੈ ਉਧਾਰੁ ਹੋਆ ਹੈ ਜੀ ਕਾ ॥....
ਸੰਤ ਸਰੋਵਰ ਨਾਵੈ ॥ ਸੋ ਜਨੁ ਪਰਮਗਤਿ ਪਾਵੈ ॥ ਪੰਨਾ 623.

46. ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥
ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥
ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ॥
ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥
ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ ॥
ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ ॥ ਪੰਨਾ 783.

ਫੁਨਹੇ ਵਾਲੇ ਸ਼ਬਦਾਂ ਵਿਚ ਗੁਰੂ ਅਰਜਨ ਦੇਵ ਜੀ ਅੰਮ੍ਰਿਤ ਸਰੋਵਰ, ਸਿਰੀ ਹਰਿਮੰਦਰ ਸਾਹਿਬ ਅਤੇ ਸਮੁੱਚੇ ਚੱਕ ਰਾਮਦਾਸ ਪੁਰ ਨਗਰ ਦੀ ਪਰਸੰਸਾ ਵਿਚ ਅਤਿ ਪਰਸੰਨ ਚਿੱਤ ਹੁੰਦੇ ਹੋਏ ਲਿਖਦੇ ਹਨ ਕਿ ਇਸ ਜੈਸਾ ਸੁੰਦਰ ਅਸਥਾਨ ਹੋਰ ਕੋਈ ਨਹੀਂ ਦੇਖਿਆ। ਅਕਾਲ ਪੁਰਖ ਦੀ ਕਿਰਪਾ ਨਾਲ ਇਸ ਦਾ ਵਿਕਾਸ ਹੋ ਰਿਹਾ ਹੈ। ਇਹ ਸੁੰਦਰ ਸ਼ਹਿਰ ਬੜੀ ਘਣੀ ਆਬਾਦੀ ਦੇ ਰੂਪ ਵਿਚ ਵਸ ਰਿਹਾ ਹੈ। ਗੁਰੂ ਰਾਮ ਦਾਸ ਜੀ ਦੇ ਇਸ ਸਰੋਵਰ ਵਿਚ ਇਸ਼ਨਾਨ ਕੀਤਿਆਂ ਮਨੁੱਖ ਦੇ ਮਨ ਦੀ ਮੈਲ ਲਹਿ ਜਾਂਦੀ ਹੈ।[47]

ਰਾਗ ਬਿਲਾਵਲ ਦੇ ਇਕ ਸ਼ਬਦ ਵਿਚ ਇਹ ਦੱਸਿਆ ਗਿਆ ਹੈ ਕਿ ਲਾਹੌਰ ਪਰਾਂਤ ਦਾ ਇਕ ਸੁਲਹੀ ਖਾਨ ਨਾਂ ਦਾ ਅਧਿਕਾਰੀ ਗੁਰੂ ਅਰਜਨ ਦੇਵ ਜੀ ਨੂੰ ਜਾਨੀ ਨੁਕਸਾਨ ਪਹੁੰਚਾਉਣਾ ਚਾਹੁੰਦਾ ਸੀ ਪਰ ਉਹ ਗੁਰੂ ਜੀ ਨੂੰ ਨੁਕਸਾਨ ਪਹੁੰਚਾਉਣ ਤੋਂ ਪਹਿਲਾਂ ਹੀ ਆਪ ਮੌਤ ਦੇ ਹਵਾਲੇ ਹੋ ਗਿਆ ਸੀ। ਇਉਂ ਮਰ ਕੇ ਉਹ ਆਪਣੇ ਪਰਿਵਾਰ ਨੂੰ ਛੱਡ ਗਿਆ ਸੀ।[48] ਰਾਗ ਗਉੜੀ ਦੇ ਇਕ ਸ਼ਬਦ ਵਿਚ ਗੁਰੂ ਜੀ ਦੇ ਵਿਰੋਧੀਆਂ ਵਲੋਂ ਉਨ੍ਹਾਂ ਦੇ ਸੰਬੰਧ ਵਿਚ ਕੋਈ ਐਸਾ ਮੁਕੱਦਮਾ ਦਾਇਰ ਕੀਤਾ ਗਿਆ ਦੱਸਿਆ ਗਿਆ ਹੈ ਜਿਹੜਾ ਸਰਾਸਰ ਝੂਠਾ ਸੀ। ਇਸ ਝੂਠੇ ਮੁਕੱਦਮੇ ਕਰਕੇ ਵਿਰੋਧੀ ਨੂੰ ਹਾਰ ਤੇ ਨਿਰਾਸ਼ਾ ਦਾ ਮੂੰਹ ਦੇਖਣਾ ਪਿਆ ਸੀ।[49]

ਰਾਗ ਆਸਾ ਦੇ ਵਿਚ ਗੁਰੂ ਹਰਿਗੋਬਿੰਦ ਸਾਹਿਬ ਦੇ ਜਨਮ ਦੀ ਜਾਣਕਾਰੀ ਦਿੱਤੀ ਗਈ ਹੈ। ਗੁਰੂ ਸਾਹਿਬ ਦੱਸ ਰਹੇ ਹਨ ਕਿ ਜਦੋਂ ਹਰਿਗੋਬਿੰਦ ਦਾ ਆਪਣੀ ਮਾਂ ਦੇ ਪੇਟ ਵਿਚ ਪਰਕਾਸ਼ ਹੋਇਆ ਸੀ ਤਾਂ ਉਸ ਦੀ ਮਾਂ ਦੇ ਮਨ ਵਿਚ ਅਤਿਅੰਤ ਖੁਸ਼ੀ ਹੋਈ ਸੀ। ਇਸ ਨੂੰ ਵਾਹਿਗੁਰੂ ਨੇ ਹੀ ਭੇਜਿਆ ਹੈ ਅਤੇ ਸੰਜੋਗ ਨਾਲ ਇਹ ਲੰਮੇ ਜੀਵਨ ਵਾਲਾ ਬੱਚਾ ਜਨਮਿਆ ਹੈ। ਬਾਲਕ ਨੇ ਦਸ ਮਹੀਨਿਆਂ ਬਾਅਦ ਜਨਮ ਲਿਆ ਹੈ। ਇਸ ਦੇ ਜਨਮ ਲੈਣ ਨਾਲ ਸਾਰੇ ਪਾਸੇ ਖੁਸ਼ੀਆਂ ਹੀ ਖੁਸ਼ੀਆਂ ਫੈਲ ਗਈਆਂ ਹਨ। ਇਸ ਵਿਚ ਕੋਈ ਵੀ ਰਾਜ ਵਾਲੀ ਗੱਲ ਨਹੀਂ ਕਿ ਗੁਰੂ ਨਾਨਕ ਨੇ ਹੀ ਖੁਸ਼ ਹੋ ਕੇ ਇਹ ਦਾਤ ਬਖਸ਼ੀ ਹੈ।[50]

---

47. ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥ ਬਧੋਹੁ ਪੁਰਖਿ ਬਿਧਾਤੇ ਤਾਂ ਤੂ ਸੋਹਿਆ ॥
ਵਸਦੀ ਸਘਨ ਅਪਾਰ ਅਨੂਪ ਰਾਮਦਾਸਪੁਰ ॥
ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ ॥ ਪੰਨਾ 1362.

48. ਸੁਲਹੀ ਤੇ ਨਾਰਾਇਣ ਰਾਖੁ ॥ ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ ॥
ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ ਖਿਨ ਮਹਿ ਹੋਇ ਗਇਆ ਹੈ ਖਾਕੁ ॥
ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ ॥
ਪੁਤ੍ਰ ਮੀਤ ਧਨੁ ਕਿਛੂ ਨ ਰਹਿਓ ਸੁ ਛੋਡਿ ਗਇਆ ਸਭ ਭਾਈ ਸਾਕੁ ॥ ਪੰਨਾ 825.

49. ਮਹਜਰੁ ਝੂਠਾ ਕੀਤੋਨੁ ਆਪਿ ॥ ਪਾਪੀ ਕਉ ਲਾਗਾ ਸੰਤਾਪੁ ॥
ਜਿਸਹਿ ਸਹਾਈ ਗੋਬਿੰਦੁ ਮੇਰਾ ॥ ਤਿਸੁ ਕਉ ਜਮੁ ਨਹੀ ਆਵੈ ਨੇੜਾ ॥ ਰਹਾਉ ॥
ਸਾਚੀ ਦਰਗਹ ਬੋਲੈ ਕੂੜੁ ॥ ਸਿਰੁ ਹਾਥ ਪਛੋੜੈ ਅੰਧਾ ਮੂੜੁ ॥ ਉਕਤ, ਪੰਨਾ 199.

50. ਸਤਿਗੁਰ ਸਾਚੈ ਦੀਆ ਭੇਜਿ ॥ ਚਿਰੁ ਜੀਵਨੁ ਉਪਜਿਆ ਸੰਜੋਗਿ ॥
ਉਦਰੈ ਮਾਹਿ ਆਇ ਕੀਆ ਨਿਵਾਸੁ ॥ ਮਾਤਾ ਕੈ ਮਨਿ ਬਹੁਤੁ ਬਿਗਾਸੁ ॥ ....
ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ ॥ ਮਿਟਿਆ ਸੋਗੁ ਮਹਾ ਅਨੰਦੁ ਥੀਆ ॥....
ਗੁਝੀ ਛੰਨੀ ਨਾਹੀ ਬਾਤ ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ ॥ ਪੰਨਾ 396.

ਰਾਗ ਗਉੜੀ ਅਤੇ ਰਾਗ ਸੋਰਠ ਦੇ ਕੁਝ ਸ਼ਬਦਾਂ ਵਿਚ ਬਾਲ ਹਰਿਗੋਬਿੰਦ ਸਾਹਿਬ ਦੇ ਬਚਪਨ ਵਿਚ ਨਿੱਕਲੀ ਚੇਚਕ ਬਾਰੇ ਦੱਸਿਆ ਗਿਆ ਹੈ। ਇਹ ਵੀ ਦੱਸਿਆ ਗਿਆ ਹੈ ਕਿ ਇਹ ਬਿਮਾਰੀ ਭਾਵੇਂ ਬਹੁਤ ਘਾਤਕ ਸੀ ਪਰ ਵਾਹਿਗੁਰੂ ਦਾ ਨਾਮ ਸਿਮਰਨ ਕਰਨ ਨਾਲ ਅਤੇ ਵਾਹਿਗੁਰੂ ਦੀ ਅਪਾਰ ਕਿਰਪਾ ਸਦਕਾ ਇਹ ਬਿਮਾਰੀ, ਬਿਨ੍ਹਾਂ ਕੋਈ ਨੁਕਸਾਨ ਪਹੁੰਚਾਏ ਖਤਮ ਹੋ ਗਈ ਸੀ। ਪਰਿਵਾਰ ਦੇ ਜੀਅ ਬਹੁਤ ਖੁਸ਼ ਹਨ।[51] ਭੈਰਉ ਰਾਗ ਦੇ ਕੁਝ ਸ਼ਬਦਾਂ ਵਿਚ ਇਹ ਜਾਣਕਾਰੀ ਦਿੱਤੀ ਗਈ ਹੈ ਕਿ ਕਿਸੇ ਬ੍ਰਾਹਮਣ ਨੇ ਦੋਖੀਆਂ ਦੇ ਕਹੇ ਤੋਂ ਬਾਲ ਹਰਿਗੋਬਿੰਦ ਨੂੰ ਜ਼ਹਿਰ ਦੇ ਕੇ ਮਾਰਨ ਦੀ ਕੋਸ਼ਿਸ਼ ਕੀਤੀ ਸੀ ਪਰ ਵਾਹਿਗੁਰੂ ਦੀ ਅਪਾਰ ਮਿਹਰ ਸਦਕਾ ਇਹ ਕੋਸ਼ਿਸ਼ ਨਾਕਾਮ ਹੋ ਗਈ ਸੀ ਅਤੇ ਉਲਟਾ ਜਹਿਰ ਦੇਣ ਵਾਲਾ ਬ੍ਰਾਹਮਣ ਹੀ ਆਪਣੇ ਪੇਟ ਵਿਚ ਸੂਲ ਹੋਣ ਕਾਰਨ ਮਰ ਗਿਆ ਸੀ।[52]

ਬੇਸ਼ੱਕ ਇਨ੍ਹਾਂ ਸ਼ਬਦਾਂ ਵਿਚ ਮਿਤੀਆਂ, ਵਿਰੋਧੀ ਵਿਅਕਤੀਆਂ ਦੇ ਨਾਂ, ਮੁਲਾਕਾਤੀ ਅਧਿਕਾਰੀਆਂ ਦੇ ਨਾਂ, ਥਾਵਾਂ ਦੀ ਪਛਾਣ ਜਾਂ ਘਟਨਾਵਾਂ ਦੇ ਕਾਰਨਾਂ ਬਾਰੇ ਕੁਝ ਨਹੀਂ ਦਿੱਤਾ ਗਿਆ। ਇਹ ਸਭ ਇਸ ਕਰਕੇ ਹੈ ਕਿ ਗੁਰੂ ਸਾਹਿਬਾਨ ਵਲੋਂ ਬਾਣੀ ਦੀ ਰਚਨਾ ਕਰਨ ਦਾ ਮੁੱਖ ਉਦੇਸ਼ ਇਤਿਹਾਸ ਨੂੰ ਦਰਜ ਕਰਨ ਦਾ ਨਹੀਂ ਸੀ ਬਲਕਿ ਇਕ ਧਾਰਮਿਕ ਸੰਦੇਸ਼ ਦੇਣ ਦਾ ਸੀ। ਉਨ੍ਹਾਂ ਨੇ ਆਪਣੀਆਂ ਜੀਵਨ-ਘਟਨਾਵਾਂ ਨੂੰ ਸਿਰਫ ਇਕ ਧਾਰਮਿਕ ਸੰਦੇਸ਼ ਦੇਣ ਲਈ ਵਰਤਿਆ ਹੈ। ਧਾਰਮਿਕ ਸੰਦੇਸ਼ ਇਹ ਸੀ ਕਿ ਵਾਹਿਗੁਰੂ ਵਿਚ ਅਟੁੱਟ ਵਿਸ਼ਵਾਸ ਰੱਖਿਆ ਜਾਵੇ ਅਤੇ ਵਾਹਿਗੁਰੂ ਦਾ ਹੀ ਨਾਮ ਸਿਮਰਨ ਕੀਤਾ ਜਾਵੇ। ਕਿਉਂਕਿ ਵਾਹਿਗੁਰੂ ਮਨੁੱਖਤਾ ਦਾ ਸਿਰਜਣਹਾਰ ਅਤੇ ਪਾਲਣਹਾਰ ਹੈ ਇਸ ਲਈ ਮਨੁੱਖ ਦੀ ਰੱਖਿਆ ਵੀ ਵਾਹਿਗੁਰੂ ਆਪ ਕਰਦਾ ਹੈ। ਗੁਰੂ ਸਾਹਿਬਾਨ ਨੇ ਜਿਹੜੇ ਵੀ ਸ਼ਬਦਾਂ ਵਿਚ ਇਤਿਹਾਸਕ ਵਾਕਿਆਤ ਨੂੰ ਬਿਆਨ ਕੀਤਾ ਹੈ ਉਸ ਦਾ ਮੁੱਖ ਉਦੇਸ਼ ਨਾਮ ਸਿਮਰਨ ਦਾ ਹੀ ਹੈ। ਜੇ ਵਿਰੋਧੀ ਹਾਰ ਗਿਆ ਹੈ ਤਾਂ ਵੀ ਉਸ ਦੀ ਹਾਰ ਵਾਹਿਗੁਰੂ ਦੀ ਕਿਰਪਾ ਸਦਕਾ ਹੋਈ ਹੈ। ਕਿਉਂਕਿ ਗੁਰੂ ਸਾਹਿਬਾਨ ਦਾ ਮੁੱਖ ਉਦੇਸ਼ ਧਾਰਮਿਕ ਹੈ ਇਸ ਲਈ ਸਮੁੱਚੀ ਬਾਣੀ ਨੂੰ ਤਾਰੀਖ-ਬੱਧ ਸੂਚੀ ਅਨੁਸਾਰ ਨਹੀਂ ਦਿੱਤਾ ਗਿਆ ਸਗੋਂ ਰਾਗਾਂ ਅਨੁਸਾਰ ਤਰਤੀਬ ਬੱਧ ਕੀਤਾ ਗਿਆ ਹੈ। ਇਸੇ ਕਰਕੇ ਕੁਝ ਇੱਕ, ਇੱਕੋ ਹੀ ਸਮੇਂ ਦੀਆਂ ਘਟਨਾਵਾਂ ਨੂੰ ਅਲੱਗ ਅਲੱਗ ਥਾਂਈ ਅਤੇ ਅਲੱਗ ਅਲੱਗ ਰਾਗਾਂ ਵਿਚ ਦਿੱਤਾ ਗਿਆ ਹੈ ਜਿਵੇਂ ਕਿ ਬਾਬਰ ਬਾਣੀ ਨਾਲ ਸਬੰਧਤ ਸ਼ਬਦਾਂ ਨੂੰ ਆਸਾ ਅਤੇ ਤਿਲੰਗ ਰਾਗਾਂ ਵਿਚ ਦਿਤਾ ਗਿਆ ਹੈ।

---

51. ਨੇਤ੍ਰ ਪ੍ਰਗਾਸੁ ਕੀਆ ਗੁਰਦੇਵ ॥ ਭਰਮ ਗਏ ਪੂਰਨ ਭਈ ਸੇਵ ॥ ਰਹਾਉ ॥
ਸੀਤਲਾ ਤੇ ਰਖਿਆ ਬਿਹਾਰੀ ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥ ਗਾਉੜੀ, ਪੰਨਾ 220.
ਸਦਾ ਸਦਾ ਹਰਿ ਜਾਪੇ ॥ ਪ੍ਰਭ ਬਾਲਕ ਰਾਖੇ ਆਪੇ ॥
ਸੀਤਲਾ ਠਾਕਿ ਰਹਾਈ ॥ ਬਿਘਨ ਗਏ ਹਰਿ ਨਾਈ ॥ ਪੰਨਾ 627.

52. ਲੇਪੁ ਨ ਲਾਗੋ ਤਿਲ ਕਾ ਮੂਲਿ ॥ ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ ॥
ਹਰਿਜਨ ਰਾਖੇ ਪਾਰਬ੍ਰਹਮਿ ਆਪਿ ॥ ਪਾਪੀ ਮੂਆ ਗੁਰ ਪਰਤਾਪਿ ॥
... ... ... ... ... ... ... ... ... ... ... ... ...
ਪ੍ਰਭ ਮਾਤ ਪਿਤਾ ਆਪਣੇ ਦਾਸ ਕਾ ਰਖਵਾਲਾ ॥
ਨਿੰਦਕ ਕਾ ਮਾਥਾ ਈਹਾਂ ਊਹਾ ਕਾਲਾ ॥
ਜਨ ਨਾਨਕ ਕੀ ਪਰਮੇਸਰਿ ਸੁਣੀ ਅਰਦਾਸਿ ॥
ਮਲੇਛੁ ਪਾਪੀ ਪਚਿਆ ਭਇਆ ਨਿਰਾਸੁ ॥ ਪੰਨੇ 1137-38.

ਸਾਡਾ ਮੁੱਖ ਉਦੇਸ਼ ਇੱਥੇ, ਗੁਰੂ ਗ੍ਰੰਥ ਸਾਹਿਬ ਦੀ ਇਤਿਹਾਸਕ ਮਹੱਤਤਾ ਨੂੰ ਦੇਖਣ ਦਾ ਹੈ। ਧਾਰਮਿਕ ਮਹੱਤਤਾ ਦਾ ਇਸ ਮਹਾਨ ਗ੍ਰੰਥ ਦੀ ਹੈ ਹੀ ਹੈ। ਇਸ ਦੇ ਨਾਲ ਨਾਲ ਇਸ ਦੀ ਇਤਿਹਾਸਕ ਮਹੱਤਤਾ ਵੀ ਹੈ ਕਿਉਂਕਿ ਇਸ ਦੇ ਧਾਰਮਿਕ ਸ਼ਬਦਾਂ ਦਾ ਆਧਾਰ ਇਤਿਹਾਸਕ ਹੈ। ਇਸ ਲਈ ਇਸ ਪੱਖ ਨੂੰ ਨਜ਼ਰ ਅੰਦਾਜ਼ ਨਹੀਂ ਕੀਤਾ ਜਾ ਸਕਦਾ ਕਿ *ਗੁਰੂ ਗ੍ਰੰਥ ਸਾਹਿਬ*, ਸਿੱਖ ਇਤਿਹਾਸ ਦੇ ਨਿਰਮਾਣ ਲਈ ਇਕ ਐਸਾ ਸਰੋਤ ਹੈ ਜਿਸ ਤੋਂ ਪਰੇ ਜਾ ਕੇ ਸਿੱਖ ਇਤਿਹਾਸ ਨੂੰ ਲਿਖਿਆ ਹੀ ਨਹੀਂ ਜਾ ਸਕਦਾ। ਗੁਰਬਾਣੀ ਗੁਰੂ ਸਾਹਿਬ ਦੀ ਕਥਨੀ ਹੈ, ਉਪਦੇਸ਼ ਹੈ ਅਤੇ ਫਲਸਫਾ ਹੈ। ਗੁਰੂ ਇਤਿਹਾਸ, ਗੁਰੂ ਸਾਹਿਬਾਨ ਦੀ ਕਰਨੀ ਹੈ, ਜੀਵਨ-ਜੀਣ ਦਾ ਅਮਲੀ ਰੂਪ ਹੈ ਅਤੇ ਕਥਨਾ ਦੀ ਪੂਰਤੀ ਹੈ। ਗੁਰੂ ਸਾਹਿਬਾਨ ਦੀ ਕਥਨੀ ਅਤੇ ਕਰਨੀ ਇਕ ਹੈ ਇਹ ਵੱਖ-ਵੱਖ ਨਹੀਂ ਹੋ ਸਕਦੀ। ਉਨ੍ਹਾਂ ਨੇ ਜੋ ਉਪਦੇਸਿਆ ਸੀ ਉਹ ਹੀ ਜੀਵਿਆ ਸੀ। ਇਸ ਲਈ ਗੁਰਬਾਣੀ ਅਤੇ ਗੁਰ-ਇਤਿਹਾਸ ਵਿਚ ਇਕਮਿੱਕਤਾ ਜ਼ਰੂਰੀ ਹੈ। ਇਸ ਇਕਮਿੱਕਤਾ ਲਈ ਜ਼ਰੂਰੀ ਹੈ ਕਿ ਜਿਹੜਾ ਗੁਰ-ਇਤਿਹਾਸ ਅਸੀਂ ਲਿਖਦੇ ਹਾਂ ਉਸ ਦਾ ਆਧਾਰ *ਗੁਰੂ ਗ੍ਰੰਥ ਸਾਹਿਬ* ਹੋਣਾ ਚਾਹੀਦਾ ਹੈ ਅਤੇ *ਗੁਰੂ ਗ੍ਰੰਥ ਸਾਹਿਬ* ਨਾਲ ਮਿਲਦਾ-ਜੁਲਦਾ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਗੁਰ-ਇਤਿਹਾਸ ਦੀ ਪਰਮਾਣੀਕਤਾ ਲਈ ਇਕ ਪਾਰਖੂ ਸਰੋਤ ਹੈ। ਗੁਰਬਾਣੀ ਤੋਂ ਪਰੇ ਜਾ ਕੇ ਲਿਖਿਆ ਗਿਆ ਗੁਰ-ਇਤਿਹਾਸ ਸਿੱਖ ਪਰੰਪਰਾਵਾਂ ਲਈ ਪਰਵਾਨ ਨਹੀਂ ਹੋਵੇਗਾ।

ਗੁਰੂ ਸਾਹਿਬਾਨ ਨੇ ਸਿਰਫ *ਗੁਰੂ ਗ੍ਰੰਥ ਸਾਹਿਬ* ਵਿਚਲੀ ਦਰਜ ਬਾਣੀ ਨੂੰ ਹੀ ਸੱਚੀ ਬਾਣੀ ਕਿਹਾ ਹੈ। ਇਹ *ਗੁਰੂ ਗ੍ਰੰਥ ਸਾਹਿਬ* ਦੀ ਪਰਮਾਣੀਕਤਾ ਹੈ। ਇਸ ਪਰਮਾਣੀਕਤਾ ਕਰਕੇ ਹੀ *ਗੁਰੂ ਗ੍ਰੰਥ ਸਾਹਿਬ* ਸਿੱਖ ਸਮਾਜ ਲਈ ਆਤਮਿਕ ਗੁਰੂ (ਸ਼ਬਦ ਗੁਰੂ) ਦਾ ਦਰਜਾ ਪਰਾਪਤ ਕਰ ਸਕਿਆ ਹੈ। ਇਸ ਦੀ ਇਹੀ ਪਰਮਾਣੀਕਤਾ ਹੀ ਸਭ ਤੋਂ ਵੱਡੀ ਇਤਿਹਾਸਕ ਮਹੱਤਤਾ ਹੈ। ਅੱਜ ਜਦੋਂ ਹਰ ਸਿੱਖ ਆਪਣੀ ਰੋਜਾਨਾ ਦੀ ਅਰਦਾਸ ਵਿੱਚ ਗੁਰੂ ਗ੍ਰੰਥ ਸਾਹਿਬ ਨੂੰ 'ਗੁਰੂ ਮਾਨਿਓ ਗ੍ਰੰਥ' ਅਤੇ 'ਪਰਗਟ ਗੁਰਾਂ ਕੀ ਦੇਹ' ਕਹਿ ਰਿਹਾ ਹੈ ਤਾਂ ਇਸ ਦਾ ਭਾਵ ਵੀ ਇਹ ਹੀ ਹੈ ਕਿ ਸਿੱਖਾਂ ਲਈ ਇਸ ਵਿਚਲਾ ਇਕ ਇਕ ਸ਼ਬਦ ਮੰਨਣਯੋਗ ਹੈ। ਇਤਨੀ ਸ਼ਰਧਾ ਅਤੇ ਵਿਸ਼ਵਾਸ ਸਿਰਫ ਇਕ ਸੱਚੀ ਬਾਣੀ ਵਿਚ ਹੀ ਹੋ ਸਕਦਾ ਹੈ। ਇਹ ਸੱਚੀ ਬਾਣੀ ਸਿੱਖ ਸਮਾਜ ਦਾ ਫਲਸਫਾ ਵੀ ਹੈ ਅਤੇ ਇਤਿਹਾਸ ਦਾ ਇਕ ਮੌਲਿਕ ਸਰੋਤ ਵੀ ਹੈ।

## ਅੰਤਿਕਾ 2

# ਭਾਈ ਗੁਰਦਾਸ ਜੀ

ਭਾਈ ਗੁਰਦਾਸ ਜੀ ਸਿੱਖ ਪੰਥ ਦੇ ਮਹਾਨ ਪਰਚਾਰਕ, ਵਿਦਵਾਨ ਅਤੇ ਪਰਬੰਧਕ ਸਨ। ਆਦਿ *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ* ਨੂੰ ਪਹਿਲੀ ਵਾਰ ਸੰਪਾਦਿਤ ਕਰਨ ਸਮੇਂ, ਲਿਖਣ ਦਾ ਮਾਣ ਵੀ ਭਾਈ ਸਾਹਿਬ ਨੂੰ ਹੀ ਪਰਾਪਤ ਹੈ। ਇਸ ਤਰ੍ਹਾਂ *ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਬਾਣੀ ਦਾ ਇਕ ਇਕ ਅੱਖਰ ਅਤੇ ਸ਼ਬਦ ਭਾਈ ਸਾਹਿਬ ਦੇ ਕਰ-ਕਮਲਾਂ ਰਾਹੀਂ ਲਿਖਿਆ ਗਿਆ ਸੀ। ਭਾਈ ਸਾਹਿਬ ਗੁਰੂ ਅਮਰ ਦਾਸ ਜੀ, ਗੁਰੂ ਰਾਮ ਦਾਸ ਜੀ, ਗੁਰੂ ਅਰਜਨ ਦੇਵ ਜੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਸਮਕਾਲੀ ਸਨ। ਭਾਈ ਸਾਹਿਬ ਨੇ ਅਨੇਕਾਂ ਰਚਨਾਵਾਂ ਰਚੀਆਂ ਸਨ। ਇਸ ਤਰ੍ਹਾਂ ਉਨ੍ਹਾਂ ਦੀਆਂ ਰਚਨਾਵਾਂ ਗੁਰੂ-ਕਾਲ ਦੀਆਂ ਸਮਕਾਲੀ ਰਚਨਾਵਾਂ ਹਨ। ਸਮਕਾਲੀ ਰਚਨਾਵਾਂ ਹੋਣ ਕਰਕੇ ਇਨ੍ਹਾਂ ਦੀ ਧਾਰਮਿਕ, ਸਮਾਜਿਕ ਅਤੇ ਇਤਿਹਾਸਕ ਪੱਖੋਂ ਬਹੁਤ ਮਹੱਤਤਾ ਹੈ। ਇਹ ਸਿੱਖ ਧਰਮ ਦੀਆਂ ਪਰਮਾਣਿਕ ਵਿਆਖਿਆਵਾਂ ਹਨ। ਇਹ ਇਤਿਹਾਸਕ ਤੌਰ ਤੇ ਭਰੋਸੇਯੋਗ ਸਮਕਾਲੀ ਸਰੋਤ ਹਨ। ਭਾਈ ਸਾਹਿਬ ਸਿਰੀ ਅਕਾਲ ਤਖ਼ਤ ਸਾਹਿਬ ਦੇ ਪਹਿਲੇ ਜੱਥੇਦਾਰ ਸਨ। ਇਸ ਤਰ੍ਹਾਂ ਭਾਈ ਸਾਹਿਬ ਸਿੱਖ ਇਤਿਹਾਸ ਦੀ ਇਕ ਬਹੁਤ ਹੀ ਮਹੱਤਵਪੂਰਨ ਸਖ਼ਸ਼ੀਅਤ ਹਨ ਪਰ ਅਫਸੋਸ ਦੀ ਗੱਲ ਇਹ ਹੈ ਕਿ ਇਤਨੀ ਮਹੱਤਵਪੂਰਨ ਹਸਤੀ ਦੇ ਆਪਣੇ ਜੀਵਨ ਬਾਰੇ ਸਾਨੂੰ ਬਹੁਤ ਹੀ ਘੱਟ ਜਾਣਕਾਰੀ ਮਿਲਦੀ ਹੈ। ਜਨਮ ਬਾਰੇ, ਬਚਪਨ ਬਾਰੇ ਅਤੇ ਵਿਦਿਆ ਪਰਾਪਤੀ ਬਾਰੇ ਸਿਰਫ ਅੰਦਾਜ਼ੇ ਹੀ ਲਗਾਏ ਜਾ ਸਕਦੇ ਹਨ, ਸਹੀ ਜਾਣਕਾਰੀ ਕਿਤੋਂ ਨਹੀਂ ਮਿਲਦੀ। ਵਿਆਹ ਬਾਰੇ ਉੱਕਾ ਹੀ ਕੋਈ ਜਾਣਕਾਰੀ ਨਹੀਂ ਹੈ। ਇਸ ਲਈ ਭਾਈ ਸਾਹਿਬ ਦੇ ਜੀਵਨ ਬਾਰੇ ਅਨੇਕਾਂ ਹੀ ਭੁਲੇਖੇ ਪਏ ਹੋਏ ਹਨ। ਇਨ੍ਹਾਂ ਨੂੰ ਸਿਰਫ ਸਿੱਖ ਪਰੰਪਰਾਵਾਂ ਅਤੇ ਸਿੱਖ ਧਰਮ ਦੇ ਸਿਧਾਂਤਾਂ ਅਨੁਸਾਰ ਪਰਖ ਕੇ ਹੀ ਨਵਰਿਤ ਕੀਤਾ ਜਾ ਸਕਦਾ ਹੈ। ਹੇਠਾਂ ਜੋ ਕੁਝ ਲਿਖਿਆ ਜਾ ਰਿਹਾ ਹੈ ਉਹ ਇਕ ਪਰਵਾਣ ਕਰਨ ਯੋਗ ਅੰਦਾਜ਼ਾ ਹੀ ਹੈ।

ਭਾਈ ਗੁਰਦਾਸ ਜੀ ਦਾ ਜਨਮ 1553 ਈ. ਦੇ ਨੇੜੇ-ਤੇੜੇ ਹੋਇਆ ਮੰਨਿਆ ਗਿਆ ਹੈ। ਆਪ ਜੀ ਦੇ ਪਿਤਾ ਦਾ ਨਾਂ ਭਾਈ ਈਸ਼ਰ ਦਾਸ ਸੀ। ਭਾਈ ਈਸ਼ਰ ਦਾਸ, ਤੀਸਰੇ ਗੁਰੂ, ਗੁਰੂ ਅਮਰ ਦਾਸ ਜੀ ਦੇ ਚਚੇਰੇ ਭਰਾ ਸਨ। ਇਸ ਤਰ੍ਹਾਂ ਭਾਈ ਸਾਹਿਬ ਗੁਰੂ ਅਮਰ ਦਾਸ ਜੀ ਦੇ ਭਤੀਜੇ ਲਗਦੇ ਸਨ। ਬਾਲਕ ਗੁਰਦਾਸ ਅਜੇ ਤਿੰਨ ਸਾਲ ਦੀ ਉਮਰ ਦੇ ਹੀ ਸਨ ਕਿ ਪਿਤਾ ਜੀ ਚੱਲ ਵਸੇ ਸਨ। ਸਾਰਾ ਬਚਪਨ ਪਿਤਾ ਦੀ ਛਤਰ-ਛਾਇਆ ਤੋਂ ਬਿਨਾ ਹੀ ਗੁਜ਼ਰਿਆ ਸੀ। ਮਾਤਾ ਜੀ ਆਪਣੇ ਇਕਲੌਤੇ ਬੱਚੇ ਨੂੰ ਲੈ ਕੇ ਗੋਇੰਦਵਾਲ ਸਾਹਿਬ ਵਿਖੇ, ਗੁਰੂ ਅਮਰ ਦਾਸ ਜੀ ਦੇ ਚਰਨਾਂ ਵਿਚ ਹੀ ਆ ਕੇ ਰਹਿਣ ਲਗ ਪਏ ਸਨ। ਇਸ ਤਰ੍ਹਾਂ ਭਾਵੇਂ ਬਾਲਕ ਗੁਰਦਾਸ ਦਾ ਬਚਪਨ ਪਿਤਾ ਦੀ ਛਤਰ-ਛਾਇਆ ਬਿਨਾ ਹੀ

ਗੁਜ਼ਰਿਆ ਸੀ ਪਰ ਆਪ ਨੂੰ ਬਚਪਨ ਤੋਂ ਹੀ ਗੁਰੂ ਅਮਰ ਦਾਸ ਜੀ ਦੀ ਪਵਿੱਤਰ ਚਰਨ-ਛੋਹ ਮਿਲਦੀ ਰਹੀ ਸੀ। ਪੜ੍ਹਾਈ ਦਾ ਮੁੱਢਲਾ ਪਰਬੰਧ ਗੋਇੰਦਵਾਲ ਸਾਹਿਬ ਵਿਖੇ ਹੀ ਹੋਇਆ ਸੀ। ਸਿੱਖ ਕੇਂਦਰ ਹੋਣ ਕਰਕੇ ਗੋਇੰਦਵਾਲ ਸਾਹਿਬ ਇਕ ਸਰਬਪੱਖੀ ਵਿਕਸਤ ਨਗਰ ਬਣ ਗਿਆ ਸੀ। ਗੁਰੂ ਜੀ ਵਲੋਂ ਵਿਦਿਆ ਪਰਦਾਨ ਕਰਨ ਲਈ ਇਥੇ ਪੂਰਾ ਪਰਬੰਧ ਕੀਤਾ ਗਿਆ ਸੀ।

ਬਾਲਕ ਗੁਰਦਾਸ ਦੇ ਬਚਪਨ ਦਾ ਦੁਖਾਂਤ ਸਿਰਫ ਉਨ੍ਹਾਂ ਦੇ ਪਿਤਾ ਦੇ ਅਕਾਲ ਚਲਾਣੇ ਹੋਣ ਨਾਲ ਹੀ ਨਹੀਂ ਟਲਿਆ ਸੀ ਬਾਰ੍ਹਾਂ ਸਾਲਾਂ ਦੀ ਉਮਰ ਵਿਚ ਮਾਂ ਦਾ ਵੀ ਦਿਹਾਂਤ ਹੋ ਗਿਆ ਸੀ। ਹੁਣ ਇਕੱਲਾ-ਕਾਰਾ ਬਾਲਕ ਗੁਰਦਾਸ ਆਪਣੀ ਵੱਡੀ ਭੈਣ ਭਾਨੀ ਜੀ ਦੀ ਉਂਗਲੀ ਫੜ ਕੇ ਗੁਰੂ-ਘਰ ਵਿਚ ਆਪਣੀ ਵਿੱਦਿਆ ਹਾਸਲ ਕਰ ਰਿਹਾ ਸੀ। ਵਿੱਦਿਆ ਦੇ ਪੱਖੋਂ ਆਪ ਹਰ ਤਰ੍ਹਾਂ ਨਾਲ ਸਭ ਭਾਰਤੀ ਬੋਲੀਆਂ ਦਾ ਗਯਾਨ ਹਾਸਲ ਕਰ ਚੁੱਕੇ ਸਨ। ਸੁਲਤਾਨਪੁਰ ਲੋਧੀ ਵਿਖੇ ਜਾ ਕੇ ਆਪ ਨੇ ਫ਼ਾਰਸੀ ਦਾ ਗਯਾਨ ਵੀ ਹਾਸਲ ਕਰ ਲਿਆ ਸੀ।

ਭਾਈ ਗੁਰਦਾਸ ਜੀ ਦੇ ਵਿਆਹ ਬਾਰੇ ਵੀ ਕੋਈ ਜਾਣਕਾਰੀ ਨਾ ਮਿਲਣ ਕਰਕੇ ਕੁਝ ਨਹੀਂ ਕਿਹਾ ਜਾ ਸਕਦਾ। ਕਈ ਲੇਖਕ ਤਾਂ ਅਜਿਹੀ ਜਾਣਕਾਰੀ ਨਾ ਮਿਲਣ ਨੂੰ ਇਸੇ ਗੱਲ ਦਾ ਸਬੂਤ ਮੰਨ ਲੈਂਦੇ ਹਨ ਕਿ ਆਪ ਸਾਰੀ ਉਮਰ ਕੁਆਰੇ ਹੀ ਰਹੇ ਸਨ। ਪਰ ਇਕ ਤਾਂ ਗੁਰੂ-ਘਰ ਵਿਚ ਹਰ ਸਮੇਂ ਰਹਿਣ ਵਾਲਾ ਵਿਅਕਤੀ ਬਿਨਾ ਵਿਆਹ ਤੋਂ ਨਹੀਂ ਰਹਿ ਸਕਦਾ ਸੀ ਕਿਉਂਕਿ ਗੁਰਮਤਿ ਗਰਹਿਸਤੀ ਜੀਵਨ ਜੀਣ ਦੀ ਪਰੇਰਨਾ ਦਿੰਦਾ ਹੈ। ਉਦਾਸੀਆਂ ਦੇ ਗਰਹਿਸਤੀ ਜੀਵਨ ਨੂੰ ਤਿਆਗ ਦੇਣ ਦੀ ਗੱਲ ਨੂੰ ਸਿੱਖ ਸਮਾਜ ਵਿਚ ਪੂਰੀ ਸਖ਼ਤੀ ਨਾਲ ਨਿੰਦਿਆ ਜਾਂਦਾ ਸੀ। ਦੂਸਰਾ, ਬਾਲਕ ਗੁਰਦਾਸ ਦੇ ਜੀਵਨ ਦੀ ਸਾਰੀ ਜ਼ਿੰਮੇਵਾਰੀ ਗੁਰੂ ਅਮਰ ਦਾਸ ਜੀ ਦੀ ਸੀ ਕਿਉਂਕਿ ਪਰਿਵਾਰਕ ਤੌਰ ਤੇ ਗੁਰੂ ਜੀ ਬਾਲਕ ਗੁਰਦਾਸ ਦੇ ਚਾਚਾ ਜੀ ਵੀ ਸਨ ਜੋ ਪਿਤਾ ਨਾ ਹੋਣ ਕਰਕੇ ਪਿਤਾ ਸਮਾਨ ਹੀ ਸਨ ਅਤੇ ਉਹ ਗੁਰੂ ਵੀ ਸਨ। ਗੁਰੂ ਹੋਣ ਦੇ ਤੌਰ ਤੇ ਵੀ, ਗੁਰੂ ਅਮਰ ਦਾਸ ਜੀ ਗਰਹਿਸਤੀ ਜੀਵਨ ਸਥਾਪਤ ਕਰਨ ਦੀ ਕੋਸ਼ਿਸ਼ ਵਿਚ ਸਨ। ਤੀਸਰਾ, ਭਾਈ ਗੁਰਦਾਸ ਜੀ ਦੀਆਂ ਲਿਖਤਾਂ ਵਿਚੋਂ ਸਾਨੂੰ ਗਰਹਿਸਤੀ ਜੀਵਨ ਜੀਣ ਦੀ ਸਿੱਖਿਆ ਮਿਲਦੀ ਹੈ। ਇਨ੍ਹਾਂ ਗੱਲਾਂ ਕਰਕੇ ਇਹ ਗੱਲ ਮੰਨੀ ਜਾਣੀ ਚਾਹੀਦੀ ਹੈ ਕਿ ਉਸ ਸਮੇਂ ਗੁਰੂ-ਘਰ ਵਿਚ, ਜਦੋਂ ਕਿ ਗਰਹਿਸਤੀ ਜੀਵਨ ਤਿਆਗ ਕੇ ਉਦਾਸੀ ਬਣ ਜਾਣ ਦੀ ਬਿਰਤੀ ਨੂੰ ਸਖ਼ਤੀ ਨਾਲ ਰੋਕਿਆ ਜਾ ਰਿਹਾ ਸੀ, ਗੁਰੂ ਜੀ ਦੀਆਂ ਪਰਤੱਖ ਨਜ਼ਰਾਂ ਸਾਹਮਣੇ ਕੋਈ ਮੰਨਿਆ-ਪਰਮੰਨਿਆ ਸਿੱਖ ਗਰਹਿਸਤੀ ਜੀਵਨ ਤੋਂ ਪਰ੍ਹੇ ਨਹੀਂ ਰਹਿ ਸਕਦਾ ਸੀ। ਇਸ ਲਈ ਭਾਈ ਸਾਹਿਬ ਪਰਿਵਾਰਕ ਜੀਵਨ ਜੀਣ ਵਾਲੇ ਸਿੱਖ ਨੇਤਾ ਸਨ। ਇਹ ਵੱਖਰੀ ਗੱਲ ਹੈ ਕਿ ਉਨ੍ਹਾਂ ਦੀ ਕੋਈ ਸੰਤਾਨ ਨਹੀਂ ਸੀ।

ਗੁਰੂ ਅਮਰ ਦਾਸ ਜੀ ਦੇ ਸਮੇਂ ਹੀ ਭਾਈ ਗੁਰਦਾਸ ਜੀ, ਚੜ੍ਹਦੀ ਜੁਆਨੀ ਦੀ ਉਮਰ ਵਿਚ ਹੀ ਮੁੱਖੀ ਪਰਚਾਰਕ ਸਿੱਖਾਂ ਦੀ ਗਿਣਤੀ ਵਿਚ ਗਿਣੇ-ਜਾਣੇ ਸ਼ੁਰੂ ਹੋ ਗਏ ਸਨ। ਉਸ ਸਮੇਂ ਆਗਰਾ ਹਿੰਦੁਸਤਾਨ ਦੀ ਰਾਜਧਾਨੀ ਸੀ। ਆਗਰੇ ਵਿਖੇ ਕਿਸੇ ਕਹਿਣੀ ਅਤੇ ਕਰਨੀ ਵਾਲੇ ਸਿੱਖ ਨੂੰ ਹੀ ਪਰਚਾਰਕ ਦੇ ਤੌਰ ਤੇ ਭੇਜਿਆ ਜਾ ਸਕਦਾ ਸੀ। ਗੁਰੂ ਅਮਰ ਦਾਸ ਜੀ ਨੇ ਭਾਈ ਗੁਰਦਾਸ ਜੀ ਨੂੰ ਹੀ ਸਿੱਖ ਧਰਮ ਦਾ ਪਰਚਾਰਕ ਥਾਪ ਕੇ ਆਗਰੇ ਭੇਜਿਆ ਸੀ। ਆਪ ਕਈ ਸਾਲਾਂ ਤੱਕ ਲਗਾਤਾਰ ਆਗਰੇ ਵਿਖੇ ਹੀ ਰਹੇ ਅਤੇ ਆਲੇ-ਦੁਆਲੇ ਦੇ ਮੁੱਖ ਅਸਥਾਨਾਂ ਤੇ ਵੀ ਧਰਮ ਪਰਚਾਰ ਲਈ ਜਾਂਦੇ ਰਹੇ ਸਨ।

ਗੁਰੂ ਅਮਰ ਦਾਸ ਜੀ ਦੇ ਸਮੇਂ ਤੋਂ ਹੀ ਭਾਈ ਗੁਰਦਾਸ ਜੀ ਬਾਦਸ਼ਾਹ ਅਕਬਰ ਦੇ ਸੰਪਰਕ ਵਿਚ ਆ ਚੁੱਕੇ ਸਨ। ਆਪ ਦੀ ਵਿਦਵਤਾ ਨੇ ਬਾਦਸ਼ਾਹ ਅਕਬਰ ਉਪਰ ਬਹੁਤ ਤਕੜਾ ਪਰਭਾਵ ਪਾਇਆ ਸੀ। ਇਹ ਵੀ ਇਕ ਮੁੱਖ ਕਾਰਨ ਸੀ ਕਿ ਅਕਬਰ ਦਾ ਹੈੱਡ ਕੁਆਟਰ ਹੋਣ ਕਰਕੇ ਆਗਰੇ ਵਿਖੇ ਭਾਈ ਗੁਰਦਾਸ ਜੀ ਨੂੰ ਹੀ ਭੇਜਿਆ ਗਿਆ ਸੀ। ਕਈ ਲੇਖਕਾਂ ਦਾ ਇਹ ਵੀ ਮੱਤ ਹੈ ਕਿ ਅਕਬਰ ਨੇ ਆਗਰੇ ਵਿਖੇ 1578 ਈ. ਵਿਚ ਜੋ ਸਰਬ ਧਰਮ ਸੰਮੇਲਨ ਕਰਵਾਇਆ ਸੀ ਭਾਈ ਗੁਰਦਾਸ ਜੀ ਨੇ ਉਸ ਵਿਚ ਹਿੱਸਾ ਲਿਆ ਸੀ।

ਗੁਰੂ ਰਾਮ ਦਾਸ ਜੀ ਦੇ ਸਮੇਂ ਵੀ ਭਾਈ ਗੁਰਦਾਸ ਜੀ ਆਗਰਾ ਅਤੇ ਇਸ ਦੇ ਆਸ-ਪਾਸ ਦੇ ਖੇਤਰਾਂ ਵਿਚ ਹੀ ਧਰਮ ਪਰਚਾਰ ਕਰਦੇ ਰਹੇ ਸਨ। 1581 ਈ. ਵਿਚ ਗੁਰੂ ਰਾਮ ਦਾਸ ਜੀ ਜੋਤੀ-ਜੋਤ ਸਮਾ ਗਏ ਸਨ ਤਾਂ ਉਸ ਸਮੇਂ ਵੀ ਭਾਈ ਸਾਹਿਬ ਆਗਰੇ ਵਿਖੇ ਹੀ ਸਨ। ਗੁਰੂ ਜੀ ਦੇ ਜੋਤੀ-ਜੋਤ ਸਮਾ ਜਾਣ ਦੀ ਖ਼ਬਰ ਸੁਣ ਕੇ ਆਪ ਉਥੋਂ ਦੀਆਂ ਸੰਗਤਾਂ ਨੂੰ ਨਾਲ ਲੈ ਕੇ ਅੰਮ੍ਰਿਤਸਰ ਵਲ ਨੂੰ ਚਲ ਪਏ ਸਨ। ਰਸਤੇ ਵਿਚ ਬਿਆਸ ਦਰਿਆ ਦੇ ਘਾਟ ਤੇ ਕਿਸ਼ਤੀਆਂ ਨਾ ਮਿਲਣ ਕਰਕੇ ਭਾਈ ਸਾਹਿਬ ਨੂੰ ਸੰਗਤ ਸਮੇਤ ਉਥੇ ਰੁਕਣਾ ਪੈਣਾ ਸੀ। ਪਰ ਭਾਈ ਸਾਹਿਬ ਅਤੇ ਸਾਰੀ ਸੰਗਤ ਛੇਤੀ ਅੰਮ੍ਰਿਤਸਰ ਪਹੁੰਚਣ ਲਈ ਉਤਾਵਲੀ ਸੀ। ਇਸ ਕਰਕੇ ਕਿਸ਼ਤੀਆਂ ਤੋਂ ਬਿਨਾਂ ਹੀ ਬਿਆਸ ਦਰਿਆ ਨੂੰ ਪਾਰ ਕਰਨ ਦਾ ਫੈਸਲਾ ਕੀਤਾ ਗਿਆ। ਭਾਈ ਸਾਹਿਬ ਵਾਹਿਗੁਰੂ ਵਾਹਿਗੁਰੂ ਕਹਿੰਦੇ ਕਹਿੰਦੇ ਹੋਏ ਸਭ ਤੋਂ ਪਹਿਲਾਂ ਦਰਿਆ ਵਿਚ ਪਰਵੇਸ਼ ਕਰ ਗਏ ਅਤੇ ਵਾਹਿਗੁਰੂ-ਵਾਹਿਗੁਰੂ ਕਹਿੰਦਿਆਂ ਹੋਇਆਂ ਨੇ ਹੀ ਦਰਿਆ ਨੂੰ ਪਾਰ ਕਰ ਲਿਆ ਸੀ। ਇਸ ਦਲੇਰੀ ਅਤੇ ਸ਼ਰਧਾ ਦੀ ਖ਼ਬਰ ਗੁਰੂ ਅਰਜਨ ਦੇਵ ਜੀ ਪਾਸ ਅੰਮ੍ਰਿਤਸਰ ਵੀ ਪਹੁੰਚ ਗਈ ਸੀ।

ਗੁਰੂ ਅਰਜਨ ਦੇਵ ਜੀ ਦੀ ਗੁਰਿਆਈ ਸਮੇਂ ਭਾਈ ਗੁਰਦਾਸ ਜੀ ਲਗਪਗ ਸਾਰਾ ਸਮਾਂ ਹੀ ਗੁਰੂ ਜੀ ਨਾਲ ਪੰਜਾਬ ਵਿਚ ਹੀ ਰਹੇ ਸਨ। ਗੁਰੂ ਅਰਜਨ ਦੇਵ ਜੀ ਦੀ ਗੁਰਿਆਈ ਦਾ ਮੁੱਢਲਾ ਸਮਾਂ ਕਾਫੀ ਕਠਿਨਾਈਆਂ ਵਾਲਾ ਸੀ। ਭਾਈ ਗੁਰਦਾਸ ਜੀ ਨੇ ਇਨ੍ਹਾਂ ਕਠਿਨਾਈਆਂ ਨਾਲ ਡੱਟ ਕੇ ਮੱਥਾ ਲਾਇਆ ਸੀ। ਗੁਰੂ ਜੀ ਦੇ ਵੱਡੇ ਭਰਾ, ਪਿਰਥੀਆਂ ਅਤੇ ਮਹਾਂਦੇਵ ਦੋਵੇਂ ਹੀ ਇਨ੍ਹਾਂ ਕਠਿਨਾਈਆਂ ਨੂੰ ਪੈਦਾ ਕਰਨ ਲਈ ਜ਼ਿੰਮੇਵਾਰ ਸਨ। ਇਨ੍ਹਾਂ ਦੇ ਵਿਰੋਧੀ ਪਰਚਾਰ ਨੂੰ ਠੱਲ ਪਾਉਣ ਲਈ ਭਾਈ ਸਾਹਿਬ ਨੇ ਜੱਥੇਬੰਦਕ ਤਰੀਕੇ ਨਾਲ ਸਾਹਮਣਾ ਕੀਤਾ। ਸੰਗਤਾਂ ਨੂੰ ਜੱਥੇਬੰਦ ਕੀਤਾ, ਆਪ ਨੇ ਦੂਰ-ਨੇੜੇ ਦੀਆਂ ਥਾਵਾਂ ਤੇ ਜਾ ਕੇ ਅਸਲੀਅਤ ਦਾ ਪਰਚਾਰ ਕੀਤਾ। ਇਸ ਜੱਥੇਬੰਦਕ ਪਰਚਾਰ ਸਦਕਾ ਵਿਰੋਧੀਆਂ ਦਾ ਹੌਂਸਲਾ ਖ਼ਤਮ ਹੋ ਗਿਆ ਸੀ। ਉਹ ਅੰਮ੍ਰਿਤਸਰ ਨੂੰ ਛੱਡ ਕੇ ਬਾਹਰਲੀਆਂ ਥਾਵਾਂ ਤੇ ਜਾ ਬੈਠੇ ਸਨ ਪਰ ਗੁਰੂ ਅਰਜਨ ਦੇਵ ਜੀ ਨੇ ਬੜੀ ਕੋਸ਼ਿਸ਼ ਕੀਤੀ ਸੀ ਕਿ ਉਨ੍ਹਾਂ ਦੇ ਭਰਾਵਾਂ ਨੂੰ ਅੰਮ੍ਰਿਤਸਰ ਵਿਚ ਹੀ ਰਹਿਣਾ ਚਾਹੀਦਾ ਹੈ। ਭਾਈ ਸਾਹਿਬ ਨੇ ਵੀ ਬੜੀ ਕੋਸ਼ਿਸ਼ ਕੀਤੀ ਸੀ ਕਿ ਹੇਹਰ ਪਿੰਡ ਵਿਚ ਜਾ ਬੈਠੇ ਪਿਰਥੀ ਚੰਦ ਨੂੰ ਵਾਪਸ ਅੰਮ੍ਰਿਤਸਰ ਵਿਚ ਲਿਆਂਦਾ ਜਾਵੇ। ਪਰ ਇਹ ਕੋਸ਼ਿਸ਼ਾਂ ਕਾਮਯਾਬ ਨਹੀਂ ਹੋਈਆਂ। ਜੋ ਵੀ ਪਰਣਾਲੀਆਂ ਜਾਂ ਪਰਬੰਧ ਗੁਰੂ ਅਰਜਨ ਦੇਵ ਜੀ ਨੇ ਸਿੱਖ ਧਰਮ ਦੀ ਸਥਾਪਤੀ ਅਤੇ ਪਰਸਾਰ ਵਾਸਤੇ ਅਪਣਾਏ ਸਨ ਉਨ੍ਹਾਂ ਸਭ ਵਿਚ ਭਾਈ ਸਾਹਿਬ ਦਾ ਮੋਹਰੀ ਨੇਤਾਵਾਂ ਵਾਲਾ ਯੋਗਦਾਨ ਸੀ।

ਭਾਈ ਸਾਹਿਬ ਦਾ ਅਹਿਮ ਯੋਗਦਾਨ *ਗੁਰੂ ਗ੍ਰੰਥ ਸਾਹਿਬ* ਦੀ ਸੰਪਾਦਨਾ ਸਮੇਂ ਸਾਹਮਣੇ ਆਉਂਦਾ ਹੈ। 1604 ਈ. ਵਿਚ ਗੁਰੂ ਅਰਜਨ ਦੇਵ ਜੀ ਨੇ ਪਰਾਪਤ ਹੋਈ ਪਹਿਲੇ ਗੁਰੂ ਸਾਹਿਬਾਨ

ਦੀ ਬਾਣੀ ਨੂੰ ਸਮੇਤ ਉਨ੍ਹਾਂ ਦੀ ਆਪਣੀ ਬਾਣੀ ਅਤੇ ਹੋਰ ਸਮਕਾਲੀ ਤੇ ਪੂਰਬ-ਸਮਕਾਲੀ ਭਗਤਾਂ ਦੀ ਬਾਣੀ ਦੇ, ਇਕ ਬਾਕਾਇਦਾ ਰੂਪ ਵਿਚ ਸੰਪਾਦਿਤ ਕਰਨ ਦਾ ਕੰਮ ਸ਼ੁਰੂ ਕੀਤਾ ਸੀ। ਭਾਈ ਸਾਹਿਬ ਗੁਰੂ ਜੀ ਦੇ ਲਿਖਾਰੀ ਸਨ। ਜੋ ਵੀ ਬਾਣੀ ਸ਼ੁੱਧ ਕਰਕੇ ਅਤੇ ਚੁਣ ਕੇ ਗੁਰੂ ਸਾਹਿਬ ਭਾਈ ਸਾਹਿਬ ਅੱਗੇ ਰੱਖੀ ਜਾਂਦੇ ਸਨ ਭਾਈ ਸਾਹਿਬ ਆਪਣੇ ਕਰ-ਕਮਲਾਂ ਨਾਲ ਉਸ ਬਾਣੀ ਨੂੰ ਲਿਖੀ ਜਾਂਦੇ ਸਨ। ਕਿੰਨੇ ਭਾਗਾਂ ਵਾਲੀ ਹੋਵੇਗੀ ਉਹ ਕਲਮ ਅਤੇ ਕਿੰਨੇ ਭਾਗਾਂ ਵਾਲੇ ਹੋਣਗੇ ਉਹ ਹੱਥ ਜਿਹੜੇ ਗੁਰਬਾਣੀ ਨੂੰ ਮੋਤੀਆਂ ਵਾਂਗ ਚਿਣ-ਚਿਣ ਕੇ ਲਿਖ ਰਹੇ ਹੋਣਗੇ। ਇਨ੍ਹਾਂ ਭਾਗਾਂ ਦਾ ਮਾਲਕ ਸੀ ਭਾਈ ਗੁਰਦਾਸ। ਜੋ ਬਾਣੀ ਅੱਜ ਅਸੀਂ ਪੜ੍ਹ ਰਹੇ ਹਾਂ ਇਹ ਭਾਈ ਗੁਰਦਾਸ ਜੀ ਦੇ ਕਰ-ਕਮਲਾਂ ਵਿਚੋਂ ਨਿਕਲੀ ਹੋਈ ਹੈ। ਗੁਰੂ ਅਰਜਨ ਦੇਵ ਜੀ ਆਪਣੇ ਸਿੱਖ ਨੂੰ ਕਿਤਨੀ ਵੱਡੀ ਉਪਮਾ ਦੇ ਗਏ ਹਨ।

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਪਿੱਛੋਂ ਗੁਰੂ ਹਰਿਗੋਬਿੰਦ ਸਾਹਿਬ ਨੇ ਛੇਵੇਂ ਪਾਤਸ਼ਾਹ ਦੇ ਤੌਰ ਤੇ ਗੁਰਗੱਦੀ ਸੰਭਾਲੀ। ਇਸ ਸਮੇਂ ਭਾਈ ਗੁਰਦਾਸ ਮੋਹਰੀ ਸਿੱਖਾਂ ਵਿਚੋਂ ਸਨ। ਗੁਰਗੱਦੀ, ਅਕਾਲ ਤਖ਼ਤ ਸਾਹਿਬ ਦਾ ਨਾਂ ਦੇ ਕੇ ਬਣਾਏ ਗਏ ਉੱਚੇ ਥੜ੍ਹੇ ਉਪਰ ਤਖ਼ਤ ਲਗਾ ਕੇ ਧਾਰਨ ਕੀਤੀ ਗਈ ਸੀ। ਇਸ ਥੜ੍ਹੇ ਨੂੰ ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਨੇ ਆਪਣੇ ਹੱਥੀ ਬਣਾਇਆ ਸੀ। ਭਾਈ ਗੁਰਦਾਸ ਜੀ ਨੂੰ ਹੀ ਇਸ ਨਵ-ਉਸਰੇ ਅਕਾਲ ਤਖ਼ਤ ਸਾਹਿਬ ਦਾ ਪਹਿਲਾ ਸੇਵਾਦਾਰ ਥਾਪਿਆ ਗਿਆ ਸੀ। ਇਸ ਗੱਲ ਦੀ ਜਾਣਕਾਰੀ ਸਾਨੂੰ *ਗੁਰਬਿਲਾਸ ਛੇਵੀਂ ਪਾਤਸ਼ਾਹੀ* ਤੋਂ ਮਿਲਦੀ ਹੈ :

*ਆਇਸ ਯੌਂ ਗੁਰਦਾਸ ਕੋ ਸ੍ਰੀ ਗੁਰ ਕਹੀ ਸੁਨਾਏ ॥*
*ਤਖ਼ਤ ਪੂਜ ਤੁਮ ਹੀ ਕਰੋ ਨਿਸ ਦਿਨ ਆਪ ਰਹਾਇ ॥*

ਅਕਾਲ ਤਖ਼ਤ ਸਾਹਿਬ ਦਾ ਸੇਵਾਦਾਰ ਹੋਣ ਦੇ ਨਾਤੇ ਭਾਈ ਗੁਰਦਾਸ ਜੀ ਨਵੀਂ ਖੜ੍ਹੀ ਕੀਤੀ ਗਈ ਹਥਿਆਰਬੰਦ ਘੋੜਸੁਆਰ ਸੈਨਾ ਦੇ ਨੇਤਾ ਵੀ ਸਨ। ਇਹ ਗੱਲ ਵੀ *ਗੁਰਬਿਲਾਸ ਛੇਵੀਂ ਪਾਤਸ਼ਾਹੀ* ਵਲੋਂ ਦਰਸਾਈ ਗਈ ਹੈ। ਜਦੋਂ ਗੁਰੂ ਹਰਿਗੋਬਿੰਦ ਸਾਹਿਬ ਦਿੱਲੀ ਵਿਖੇ ਬਾਦਸ਼ਾਹ ਜਹਾਂਗੀਰ ਨੂੰ ਉਨ੍ਹਾਂ ਦੇ ਬੁਲਾਵੇ ਤੇ, ਮਿਲਣ ਲਈ ਗਏ ਸਨ ਤਾਂ ਜਾਣ ਸਮੇਂ ਭਾਈ ਸਾਹਿਬ ਨੂੰ ਡਿਊਟੀ ਸੌਂਪ ਗਏ ਸਨ ਕਿ ਉਹ ਸਿੱਖ ਸਿਪਾਹੀਆਂ ਨੂੰ ਹਰ ਸਮੇਂ ਕੂਚ ਕਰਨ ਲਈ ਤਿਆਰ ਰੱਖਣ।

ਗੁਰਦਾਸ ਬੁਢੇ ਕੋ ਯੌਂ ਕਹਾ ਸਭ ਬਿਧ ਰਹੋ ਸੁਚੇਤ।
ਸੈਨਾ ਕੋ ਐਸੇ ਕਹਾ ਇਨ ਆਗਿਆ ਧਰ ਹੇਤ।

ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਕਰ ਲੈਣ ਕਰਕੇ, ਹਥਿਆਰਬੰਦ ਸੈਨਾ ਖੜ੍ਹੀ ਕਰ ਲੈਣ ਕਰਕੇ ਅਤੇ ਹੋਰ ਜੰਗਜੂ ਮਾਹੌਲ ਪੈਦਾ ਕਰ ਲੈਣ ਕਰਕੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਗਵਾਲੀਅਰ ਦੀ ਜੇਲ੍ਹ ਵਿਚ ਭੇਜ ਦਿੱਤਾ ਗਿਆ ਸੀ ਤਾਂ ਪਿੱਛੋਂ ਗੁਰੂ-ਘਰ ਦੇ ਨਿੰਦਕਾਂ ਨੇ ਇਨ੍ਹਾਂ ਹੀ ਗੱਲਾਂ ਨੂੰ ਆਧਾਰ ਬਣਾ ਕੇ ਗੁਰੂ ਹਰਿਗੋਬਿੰਦ ਸਾਹਿਬ ਦੀ ਨਿੰਦਿਆ ਕਰਨੀ ਸ਼ੁਰੂ ਕਰ ਦਿੱਤੀ ਸੀ। ਇਸ ਨਿੰਦਿਆ ਨੂੰ ਭਾਈ ਗੁਰਦਾਸ ਜੀ ਨੇ ਹੀ ਆਪਣੇ ਵਿਖਿਆਨਾ ਦੁਆਰਾ ਠੱਲ ਪਾਈ ਸੀ। ਗੁਰੂ-ਘਰ ਦੇ ਨਿੰਦਕ ਕਹਿੰਦੇ ਸਨ ਕਿ ਪਹਿਲੇ ਗੁਰੂ ਤਾਂ ਸਤਿਨਾਮ ਦਾ ਉਪਦੇਸ਼ ਦਿੰਦੇ ਸਨ ਤੇ ਇਹ ਨਵਾਂ ਗੁਰੂ ਲੜਾਈਆਂ ਕਰਨ ਦੀਆਂ ਗੱਲਾਂ ਕਰਦਾ ਹੈ; ਪਹਿਲੇ ਗੁਰੂ ਤਾਂ ਮੰਜੀ ਉਤੇ ਬੈਠ ਕੇ ਸੰਗਤਾਂ ਵਿਚ ਗੁਰਮਤ ਦਾ ਵਿਖਿਆਨ ਕਰਦੇ ਹਨ ਪਰ ਇਹ ਤਖ਼ਤ ਲਗਾ ਕੇ ਬੈਠਦਾ ਹੈ ਅਤੇ ਕੁੱਤੇ ਰੱਖ ਕੇ ਸ਼ਿਕਾਰ ਖੇਡਦਾ ਫਿਰਦਾ ਹੈ; ਪਹਿਲੇ ਗੁਰੂਆਂ ਪਾਸ ਤਾਂ ਬਾਦਸ਼ਾਹ ਖੁਦ ਚੱਲ ਕੇ ਆਉਂਦੇ ਸਨ ਪਰ ਨਵੇਂ ਗੁਰੂ ਨੂੰ

ਬਾਦਸ਼ਾਹ ਨੇ ਜੇਲ੍ਹ ਅੰਦਰ ਭੇਜ ਦਿੱਤਾ ਹੈ। ਆਦਿ, ਆਦਿ। ਭਾਈ ਸਾਹਿਬ ਕਹਿੰਦੇ ਹਨ ਕਿ ਜਿਵੇਂ ਖੇਤ ਦੀ ਰਾਖੀ ਲਈ ਵਾੜ ਕਰਕੇ ਰੱਖੀਂਦੀ ਹੈ ਅਤੇ ਚੰਦਨ ਦੇ ਰੁੱਖਾਂ ਦੀ ਰਾਖੀ ਲਈ ਉਸ ਨਾਲ ਸੱਪ ਲਿਪਟੇ ਰਹਿੰਦੇ ਹਨ ਉਸੇ ਤਰ੍ਹਾਂ ਧਰਮ ਦੀ ਰਾਖੀ ਲਈ ਤਲਵਾਰ ਦਾ ਚੁੱਕਣਾ ਵੀ ਜ਼ਰੂਰੀ ਹੈ। ਇਸ ਸਭ ਕੁਝ ਲਈ ਗੁਰੂ ਸਾਹਿਬ ਜੋ ਕੁਝ ਵੀ ਕਰ ਰਹੇ ਹਨ ਉਹ ਸਭ ਠੀਕ ਹੈ। ਜਿਸ ਤਰ੍ਹਾਂ ਗੁਰੂ ਨੂੰ ਭਾਉਂਦਾ ਹੈ ਸਿੱਖ-ਸੰਗਤਾਂ ਨੂੰ ਉਸੇ ਤਰ੍ਹਾਂ ਹੀ ਮੰਨਣਾ ਚਾਹੀਦਾ ਹੈ।[1]

ਆਖਿਰ, ਭਾਈ ਗੁਰਦਾਸ ਜੀ ਚਾਰ ਗੁਰੂ ਸਾਹਿਬਾਨ ਦੀ ਹਜ਼ੂਰੀ ਵਿਚ ਰਹਿ ਕੇ ਅੰਦਾਜ਼ਨ 1629 ਈ. ਵਿਚ ਚਲਾਣਾ ਕਰ ਗਏ ਸਨ। ਭਾਈ ਸਾਹਿਬ ਗੁਰੂ ਸਾਹਿਬਾਨ ਦੇ ਮੁਖੀ ਸਿੱਖ ਸਨ ਅਤੇ ਸਿੱਖ ਧਰਮ ਦੇ ਵਿਆਖਿਆਕਾਰ ਸਨ। ਆਪ ਨੇ ਜੋ ਵੀ ਰਚਨਾਵਾਂ ਰਚੀਆਂ ਹਨ ਉਨ੍ਹਾਂ ਵਿਚ ਸਿੱਖ ਧਰਮ ਦੀ ਹੀ ਵਿਆਖਿਆ ਕੀਤੀ ਗਈ ਹੈ। ਆਪ ਦੀਆਂ ਰਚਨਾਵਾਂ ਜੋ ਪੰਜਾਬੀ ਬੋਲੀ ਵਿਚ ਹਨ ਉਹ ਬਹੁਤ ਹੀ ਸੌਖੀ ਅਤੇ ਠੇਠ ਪੰਜਾਬੀ ਵਿਚ ਹਨ ਅਤੇ ਜੋ ਕਬਿੱਤ ਬਰਿੱਜ ਭਾਸ਼ਾ ਵਿਚ ਹਨ ਉਹ ਪੂਰੀ ਬਰਿੱਜ ਭਾਸ਼ਾ ਹਨ। ਰਚਨਾਵਾਂ ਤੋਂ ਇਉਂ ਜਾਪਦਾ ਹੈ ਜਿਵੇਂ ਕਿ ਭਾਈ ਸਾਹਿਬ ਸਭ ਦੇਸੀ ਭਾਸ਼ਾਵਾਂ ਦੇ ਪੂਰੀ ਤਰ੍ਹਾਂ ਮਾਹਰ ਹੁੰਦੇ ਹੋਣ। ਆਪ ਦੀਆਂ ਰਚਨਾਵਾਂ ਸਿੱਖ ਵਿਦਵਾਨਾ ਵਿਚ ਇਤਨੀਆਂ ਮਕਬੂਲ ਹਨ ਕਿ ਇਨ੍ਹਾਂ ਨੂੰ *ਗੁਰੂ ਗ੍ਰੰਥ ਸਾਹਿਬ* ਦੀ ਕੁੰਜੀ ਤਕ ਕਿਹਾ ਗਿਆ ਹੈ।

ਡਾ. ਰਤਨ ਸਿੰਘ ਜੱਗੀ ਦੇ ਸ਼ਬਦਾਂ ਅਨੁਸਾਰ "ਉਂਜ ਗੁਰਬਾਣੀ ਨਾਲੋਂ ਇਹ (ਭਾਈ ਗੁਰਦਾਸ ਜੀ ਦੀ ਲਿਖਤ) ਕਿਤੇ ਜ਼ਿਆਦਾ ਸਰਲ ਅਤੇ ਸਪਸ਼ਟ ਹੈ। ਅਸਲੋਂ ਇਸ ਬੋਲੀ ਦੀ ਸਫਲਤਾ ਅਤੇ ਇਸ ਦਾ ਲੋਕਾਂ ਦੇ ਜ਼ਿਆਦਾ ਨੇੜੇ ਹੋਣਾ ਹੀ ਕੁਝ ਅਜਿਹੇ ਕਾਰਣ ਹਨ ਜਿਨ੍ਹਾਂ ਕਰਕੇ ਇਸ ਨੂੰ 'ਗੁਰਬਾਣੀ ਦੀ ਕੁੰਜੀ' ਕਿਹਾ ਗਿਆ ਹੈ। ਕੁੰਜੀ ਹਮੇਸ਼ਾਂ ਮੂਲ ਰਚਨਾ ਨਾਲੋਂ ਸਰਲ ਬੋਲੀ ਵਿਚ ਹੁੰਦੀ ਹੈ। ਇਸ ਲਈ ਭਾਈ ਗੁਰਦਾਸ ਦੀ ਬੋਲੀ ਆਪਣੇ ਵਕਤ ਵਿਚ ਨਿਸਚੈ ਹੀ ਗੁਰਬਾਣੀ ਤੋਂ ਬਹੁਤ ਸਰਲ ਸੀ। ਨਾਲੇ ਇਸ ਦਾ ਮੁਹਾਵਰਾ ਕੇਂਦਰੀ ਪੰਜਾਬੀ ਦਾ ਸੀ ਜਿਸ ਨੂੰ ਮਾਝੇ ਦੀ ਬੋਲੀ ਵੀ ਕਿਹਾ ਜਾ ਸਕਦਾ ਹੈ। .... ਪੰਜਾਬੀ ਦਾ ਜੋ ਅਜੋਕਾ ਟਕਸਾਲੀ ਰੂਪ ਹੈ ਉਸ ਦਾ ਸਾਰਾ ਮੁੱਢ ਕੇਵਲ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਬੱਝਿਆ ਹੈ।"[2]

ਵਿਆਖਿਆਕਾਰ ਹੋਣ ਦੇ ਨਾਲ ਨਾਲ ਆਪ ਪਰਬੰਧਕੀ ਯੋਗਤਾ ਦੇ ਵੀ ਮਾਹਰ ਸਨ। ਸਿੱਖ ਧਰਮ ਨੂੰ ਪੰਜਾਬ ਤੋਂ ਬਾਹਰ ਆਗਰੇ ਜੈਸੀਆਂ ਥਾਵਾਂ ਤੇ ਪਰਚਾਰਨਾ ਆਪ ਜੀ ਦੀ ਯੋਗਤਾ ਦੀ ਬਹੁਤ ਵੱਡੀ ਨਿਸ਼ਾਨੀ ਸੀ। ਜਦੋਂ ਵੀ ਗੁਰੂ ਨਿੰਦਕਾਂ ਨੇ ਸਰਕਾਰੀ ਸਹਿ ਨਾਲ ਸਿੱਖ ਧਰਮ ਦੀ ਵਿਰੋਧਤਾ ਕੀਤੀ ਤਾਂ ਭਾਈ ਸਾਹਿਬ ਪੂਰੀ ਸ਼ਕਤੀ ਨਾਲ ਸਿੱਖ ਸੰਗਤਾਂ ਨੂੰ ਨਾਲ ਲੈ ਕੇ ਉਸ ਦਾ ਮੁਕਾਬਲਾ ਕਰਦੇ ਸਨ। ਜੋ ਸਾਹਿਤ ਭਾਈ ਸਾਹਿਬ ਨੇ ਤਿਆਰ ਕੀਤਾ ਸੀ ਸਿੱਖ ਧਰਮ ਦੇ ਇਤਿਹਾਸ ਵਿਚ ਇਹ ਆਪਣੀ ਮਿਸਾਲ ਆਪ ਹੈ। ਆਪ ਦੀਆਂ ਰਚਨਾਵਾਂ ਵਿਚ ਅਨੇਕਾਂ ਇਤਿਹਾਸਕ ਹਵਾਲੇ ਅੱਜ ਸਾਡੇ ਲਈ ਬੜੇ ਹੀ ਸਹਾਈ ਹੋ ਰਹੇ ਹਨ। ਭਾਈ ਸਾਹਿਬ ਦੀਆਂ ਰਚਨਾਵਾਂ ਨੂੰ ਅੱਜ ਹਰ ਗੁਰਸਿੱਖ ਬੜੀ ਹੀ ਸ਼ਰਧਾ ਅਤੇ ਲਗਨ ਨਾਲ ਪੜ੍ਹਦਾ ਹੈ।

---

1. ਦੇਖੋ 26ਵੀਂ ਵਾਰ ਦੀ 24ਵੀਂ ਅਤੇ 25ਵੀਂ ਪਉੜੀ।
2. ਭਾਈ ਗੁਰਦਾਸ : ਜੀਵਨ ਤੇ ਰਚਨਾ, ਪਟਿਆਲਾ, 1974, ਪੰਨਾ 130

ਭਾਈ ਸਾਹਿਬ ਨੇ ਆਪਣੀਆਂ ਵਾਰਾਂ ਦੀ ਰਚਨਾ ਉਸ ਸਮੇਂ ਕਰਨੀ ਸ਼ੁਰੂ ਕੀਤੀ ਸੀ ਜਦੋਂ ਗੁਰੂ ਹਰਿਗੋਬਿੰਦ ਸਾਹਿਬ ਨੇ ਸਿਰੀ ਅਕਾਲ ਤਖ਼ਤ ਸਾਹਿਬ ਦੀ ਰਚਨਾ ਕਰ ਕੇ ਇੱਥੋਂ ਢਾਡੀਆਂ ਕੋਲੋਂ ਵਾਰਾਂ ਗਵਾਉਣ ਦਾ ਕੰਮ ਸ਼ੁਰੂ ਕੀਤਾ ਸੀ। ਭਾਈ ਸਾਹਿਬ ਦੀਆਂ ਰਚੀਆਂ ਵਾਰਾਂ ਨੂੰ ਢਾਡੀਆਂ ਰਾਹੀਂ ਸਿਰੀ ਅਕਾਲ ਤਖ਼ਤ ਸਾਹਿਬ ਤੋਂ ਸਿੱਖ-ਸੰਗਤਾਂ ਦੇ ਸਾਹਮਣੇ ਗਾਇਆ ਜਾਂਦਾ ਸੀ। ਇਸ ਤਰ੍ਹਾਂ ਭਾਈ ਸਾਹਿਬ ਨੇ ਸਿੱਖ-ਸੰਗਤ ਨੂੰ ਆਤਮ-ਰੱਖਿਆ ਦੇ ਜੋਸ਼ ਵਿਚ ਭਰਨ ਲਈ ਜਿਹੜਾ ਸਾਹਿਤ ਪੇਸ਼ ਕੀਤਾ ਸੀ ਉਹ ਸਿੱਖ ਧਰਮ ਦੇ ਅਸੂਲਾਂ ਮੁਤਾਬਕ ਵੀ ਸੀ ਅਤੇ ਇਤਿਹਾਸਕ ਵੀ। ਇਤਿਹਾਸ ਦੇ ਪੱਖੋਂ ਗੁਰੂ ਨਾਨਕ ਦੇਵ ਜੀ ਦਾ ਜੋ ਜੀਵਨ-ਬਿਰਤਾਂਤ ਭਾਈ ਸਾਹਿਬ ਨੇ ਆਪਣੀ ਪਹਿਲੀ ਵਾਰ ਵਿਚ ਪੇਸ਼ ਕੀਤਾ ਹੈ ਉਹ ਪਹਿਲਾ ਜੀਵਨ-ਬਿਰਤਾਂਤ ਹੈ। ਇਤਿਹਾਸਕ ਤੌਰ ਤੇ ਸਾਡੇ ਲਈ ਇਹ ਬੜਾ ਹੀ ਮਹੱਤਵਪੂਰਨ ਹੈ। ਇਹ ਕੁੱਜੇ ਵਿਚ ਸਮੁੰਦਰ ਸਮਾਉਣ ਦੇ ਬਰਾਬਰ ਹੈ। ਗੁਰੂ ਸਾਹਿਬਾਨ ਦੇ ਸਮਕਾਲੀ ਸਿੱਖਾਂ ਦੀ ਜਾਣਕਾਰੀ ਵੀ ਭਾਈ ਸਾਹਿਬ ਦੀਆਂ ਵਾਰਾਂ ਵਿਚੋਂ ਹੀ ਮਿਲਦੀ ਹੈ। ਇਸ ਲਈ ਭਾਈ ਸਾਹਿਬ ਦੀਆਂ ਰਚੀਆਂ ਵਾਰਾਂ ਨੂੰ ਜਿੱਥੇ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ ਬਣਨ ਦਾ ਮਾਣ ਹਾਸਲ ਹੈ ਉਥੇ ਇਹ ਸਿੱਖ ਇਤਿਹਾਸ ਦਾ ਸਮਕਾਲੀ ਸਰੋਤ ਵੀ ਹਨ। ਸ਼ਿਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ, ਅੰਮ੍ਰਿਤਸਰ ਵਲੋਂ ਆਪ ਜੀ ਦੀਆਂ ਰਚਨਾਵਾਂ ਨੂੰ ਵੱਖ-ਵੱਖ ਰੂਪਾਂ ਵਿਚ ਛਪਵਾਇਆ ਗਿਆ ਹੈ।

## ਅੰਤਿਕਾ 3
# ਪੰਜਾਬ ਇਤਿਹਾਸ (1469 -1708) ਦੇ ਪਰਮੁੱਖ ਸਰੋਤ

ਪੰਜਾਬ ਦੇ 1469 ਤੋਂ ਲੈ ਕੇ 1708 ਈ. ਤੱਕ ਦੇ ਇਤਿਹਾਸ ਨੂੰ ਗੁਰੂ-ਕਾਲ ਅਰਥਾਤ ਸਿੱਖ ਇਤਿਹਾਸ ਵੀ ਕਿਹਾ ਜਾਂਦਾ ਹੈ ਕਿਉਂਕਿ ਇਸ ਸਮੇਂ ਦੌਰਾਨ ਚੱਲੀ ਸਿੱਖ ਲਹਿਰ ਨੇ ਸਮੁੱਚੇ ਪੰਜਾਬ ਅਤੇ ਭਾਰਤੀ ਉਪ-ਮਹਾਂਦੀਪ ਨੂੰ ਪੂਰੀ ਤਰ੍ਹਾਂ ਪਰਭਾਵਤ ਕੀਤਾ ਸੀ। ਇਸ ਲਈ ਇਸ ਸਮੇਂ ਨਾਲ ਸਬੰਧਤ ਜੋ ਵੀ ਲਿਖਤਾਂ ਮਿਲਦੀਆਂ ਹਨ ਉਨ੍ਹਾਂ ਨੂੰ ਇਸ ਸਮੇਂ ਦੇ ਇਤਿਹਾਸ ਦਾ ਸਰੋਤ ਮੰਨਿਆ ਗਿਆ ਹੈ। ਖੁਸ਼ਕਿਸਮਤੀ ਨਾਲ ਇਹ ਸਰੋਤ ਬਹੁਤ ਹਨ ਅਤੇ ਇਨ੍ਹਾਂ ਵਿਚੋਂ ਅਨੇਕਾਂ ਸਮਕਾਲੀ ਅਤੇ ਨਿਕਟ-ਸਮਕਾਲੀ ਹਨ। ਇਹ ਸਰੋਤ ਮੁੱਖ ਰੂਪ ਵਿਚ ਪੰਜਾਬੀ ਵਿਚ ਹਨ ਪਰ ਫਾਰਸੀ ਵਿਚ ਵੀ ਕਾਫੀ ਸਰੋਤ ਹਨ। ਇਥੋਂ ਤੱਕ ਕਿ ਅੰਗਰੇਜ਼ੀ ਵਿਚ ਵੀ ਕਾਫੀ ਸਰੋਤ ਮਿਲਦੇ ਹਨ। ਫਾਰਸੀ ਦੇ ਕਈ ਸਰੋਤ ਤਾਂ ਪੰਜਾਬੀ ਅਤੇ ਅੰਗਰੇਜ਼ੀ ਵਿਚ ਅਨੁਵਾਦ ਹੋ ਚੁੱਕੇ ਹਨ। ਇਸ ਲਈ ਅੱਜ ਕੱਲ ਇਨ੍ਹਾਂ ਨੂੰ ਪੰਜਾਬੀ ਦੇ ਸਰੋਤਾਂ ਵਿਚ ਹੀ ਸ਼ਾਮਲ ਕਰ ਲਿਆ ਗਿਆ ਹੈ ਜਿਵੇਂ ਕਿ ਮੁਨਸ਼ੀ ਸੁਜਾਨ ਰਾਇ ਦੀ ਲਿਖਤ *ਖੁਲਾਸਤੁ-ਤਵਾਰੀਖ਼* ਹੈ। ਇਨ੍ਹਾਂ ਦਾ ਸਿਲਸਿਲੇਵਾਰ (ਮਿਤੀ-ਬੱਧ) ਵਿਸਥਾਰ ਸਹਿਤ ਵੇਰਵਾ ਹੇਠ ਲਿਖੇ ਅਨੁਸਾਰ ਹੈ। ਪਹਿਲਾਂ ਪੰਜਾਬੀ ਫਿਰ ਫਾਰਸੀ ਅਤੇ ਅਖੀਰ ਤੇ ਅੰਗਰੇਜ਼ੀ ਵਿਚਲੇ ਸਰੋਤ ਹਨ।

### (ਪੰਜਾਬੀ)

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ** : ਗੁਰੂ-ਕਾਲ ਦਾ ਇਤਿਹਾਸ ਲਿਖਣ ਵਿਚ ਅਤੇ ਸਿੱਖ ਧਰਮ ਦੀ ਵਿਚਾਰਧਾਰਾ ਨੂੰ ਵਰਨਣ ਕਰਨ ਵਾਲੀ *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ* ਇਕ ਪਰਮੁੱਖ ਸਰੋਤ ਲਿਖਤ ਹੈ। ਇਸ ਵਿਚ ਸਿੱਖ ਵਿਚਾਰਧਾਰਾ ਤਾਂ ਸਮੁੱਚੇ ਰੂਪ ਵਿਚ ਹੈ ਹੀ ਜਿਸ ਦੀ ਕਿ ਹੋਰ ਕਿਸੇ ਵੀ ਪਾਸਿਉਂ ਜਾਣਕਾਰੀ ਨਹੀਂ ਮਿਲਦੀ। ਇਸ ਦੇ ਨਾਲ ਨਾਲ ਸੋਲ੍ਹਵੀਂ ਸਦੀ ਦੇ ਪੰਜਾਬ ਦੀ ਸਮਾਜਕ ਹਾਲਤ, ਕੁਝ ਹੱਦ ਤੱਕ ਆਰਥਕ ਅਤੇ ਰਾਜਨੀਤਕ ਹਾਲਤ ਬਾਰੇ ਵੀ ਭਰਪੂਰ ਜਾਣਕਾਰੀ ਹੈ। ਬਾਬਰ ਦੇ ਹਮਲੇ ਦਾ ਅੱਖੀਂ ਦੇਖਿਆ ਹਾਲ ਵਰਨਣ ਕਰਨ ਵਾਲੀ ਪੰਜਾਬੀ ਵਿਚ ਸਿਰਫ ਇਹੀ ਪੁਸਤਕ (ਗਰੰਥ) ਹੈ ਇੱਥੋਂ ਤੱਕ ਕਿ *ਗੁਰੂ ਗ੍ਰੰਥ ਸਾਹਿਬ* ਵਿਚਲੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਦਰਜ ਵੇਰਵੇ ਬਾਬਰ ਦੀ ਆਪਣੀ ਲਿਖਤ *ਤੁਜ਼ਕੇ-ਬਾਬਰੀ* ਵਿਚਲੇ ਸਵੈ-ਲਿਖਤ ਵੇਰਵਿਆਂ ਨੂੰ ਵੀ ਝੁਠਲਾਉਂਦੇ ਹਨ। *ਤੁਜ਼ਕੇ-ਬਾਬਰੀ* ਵਿਚ ਬਾਬਰ ਦਾ ਲਿਖਣਾ ਹੈ ਕਿ ਉਸ ਨੇ ਆਪਣੀ ਫ਼ੌਜ ਨੂੰ ਲੋਕਾਂ ਦੀ ਸੂਈ ਤੱਕ ਵੀ ਖੋਹਣ ਤੋਂ ਰੋਕਣ ਦੇ ਹੁਕਮ ਕੀਤੇ ਹੋਏ ਸਨ ਪਰ ਗੁਰੂ ਨਾਨਕ ਦੇਵ ਜੀ ਦੀ 'ਬਾਬਰ ਬਾਣੀ' ਵਿਚਲੇ ਵੇਰਵੇ ਦੱਸਦੇ ਹਨ ਕਿ ਬਿਨਾਂ ਕਿਸੇ ਹਿੰਦੂ ਮੁਸਲਿਮ ਦੀ ਪਛਾਣ ਕੀਤੇ ਸਭ ਅਮੀਰ ਘਰਾਣੇ ਲੁੱਟ ਲਏ ਗਏ ਸਨ ਅਤੇ ਔਰਤਾਂ ਦਾ ਬੁਰਾ ਹਾਲ

ਕਰ ਦਿੱਤਾ ਗਿਆ ਸੀ। ਗੁਰੂ ਅਮਰ ਦਾਸ, ਗੁਰੂ ਰਾਮ ਦਾਸ, ਗੁਰੂ ਅਰਜਨ ਦੇਵ ਅਤੇ ਗੁਰੂ ਹਰਿ ਗੋਬਿੰਦ ਸਾਹਿਬ ਦੇ ਬਚਪਨ ਨਾਲ ਸੰਬੰਧਤ ਅਨੇਕਾਂ ਜੀਵਨ ਘਟਨਾਵਾਂ ਨਾਲ ਸੰਬੰਧਤ ਵੇਰਵੇ ਇਸ ਵਿਚ ਦਰਜ਼ ਹਨ। ਸਿੱਖ ਧਰਮ ਵਿਚ ਉੱਤਰ-ਅਧਿਕਾਰਤਾ ਦੀ ਪਰੰਪਰਾ ਬਾਰੇ ਸਮਕਾਲੀ ਜਾਣਕਾਰੀ 'ਸਤੇ ਤੇ ਬਲਵੰਡ ਦੀ ਵਾਰ' ਵਿਚ ਦਿੱਤੀ ਗਈ ਹੈ। ਅਹਿਮ ਗੱਲ ਇਹ ਹੈ ਕਿ ਇਸ ਤਰ੍ਹਾਂ ਦੀ ਜਾਣਕਾਰੀ ਹੋਰ ਕਿਸੇ ਵੀ ਸਮਕਾਲੀ (ਫਾਰਸੀ ਜਾਂ ਦੇਵ ਨਾਗਰੀ) ਲਿਖਤ ਵਿਚ ਨਹੀਂ ਹੈ।

*ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ* ਦਸੇ ਗੁਰੂ ਸਾਹਿਬਾਨ ਰਾਹੀਂ ਪਰਵਾਣਤ ਅਤੇ ਉਨ੍ਹਾਂ ਦੀ ਆਪਣੀ ਨਿਗਰਾਨੀ ਹੇਠ ਸੰਪੂਰਣ ਹੋਇਆ ਗਰੰਥ (ਲਿਖਤ) ਹੈ। ਇਸ ਕਰਕੇ ਇਸ ਵਿਚ ਕਿਸੇ ਵੀ ਰਲਾਵਟ ਜਾਂ ਕਿਸੇ ਆਖੇਪ ਲਿਖਤ ਹੋਣ ਦੀ ਕੋਈ ਵੀ ਗੁੰਜ਼ਾਇਸ਼ ਨਹੀਂ ਹੈ। ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਬਾਣੀ ਦੀ ਸੰਭਾਲ ਹੋਣੀ ਸ਼ੁਰੂ ਹੋ ਗਈ ਸੀ। ਹਰ ਉੱਤਰ-ਅਧਿਕਾਰੀ ਗੁਰੂ ਨੂੰ ਵਿਰਸੇ ਵਿਚ ਗੁਰਗੱਦੀ ਮਿਲਣ ਦੇ ਸਮੇਂ ਪੂਰਵ ਗੁਰੂ ਦੀ ਬਾਣੀ ਵੀ ਪਰਾਪਤ ਹੁੰਦੀ ਸੀ। ਇਸ ਤਰ੍ਹਾਂ ਦੂਸਰੇ, ਤੀਸਰੇ ਅਤੇ ਚੌਥੇ ਗੁਰੂ ਦੇ ਸਮੇਂ ਪਰਵਾਣਤ ਲਿਖਤ ਸੰਭਾਲ ਕੇ ਰੱਖੀ ਜਾਂਦੀ ਸੀ। ਗੁਰੂ ਅਰਜਨ ਦੇਵ ਜੀ ਨੇ ਆਪਣੀ ਬਾਣੀ, ਸਮੇਤ ਬਾਕੀ ਪਿਛਲੇ ਚਾਰ ਗੁਰੂ ਸਾਹਿਬਾਨ ਦੇ, ਪਹਿਲੀ ਵਾਰ ਸੰਪਾਦਤ ਕਰਕੇ 1604ਈ. ਵਿਚ ਬਾਕਾਇਦਾ ਗ੍ਰੰਥ ਦਾ ਰੂਪ ਦੇ ਦਿੱਤਾ ਸੀ। ਗੁਰੂ ਹਰਿਗੋਬਿੰਦ ਸਾਹਿਬ, ਗੁਰੂ ਹਰਿ ਰਾਇ ਜੀ ਅਤੇ ਗੁਰੂ ਹਰਿ ਕਰਿਸ਼ਨ ਜੀ ਨੇ ਬਾਣੀ ਰਚੀ ਨਹੀਂ ਸੀ। ਇਸ ਕਰਕੇ ਉਨ੍ਹਾਂ ਦੀ ਕੋਈ ਰਚਨਾ ਇਸ ਵਿਚ ਨਹੀਂ ਹੈ। ਪਰ ਉਨ੍ਹਾਂ ਵੱਲੋਂ *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ* ਨੂੰ ਸ਼ਬਦ ਗੁਰੂ ਦੇ ਤੌਰ'ਤੇ ਪਰਵਾਣ ਕੀਤਾ ਗਿਆ ਸੀ। ਉਹ ਇਸ ਵਿਚਲੀ ਬਾਣੀ ਦਾ ਪਾਠ ਕਰਦੇ ਸਨ ਅਤੇ ਇਸ ਨੂੰ ਪਰਚਾਰਦੇ ਸਨ। ਗੁਰੂ ਤੇਗ ਬਹਾਦੁਰ ਜੀ ਨੇ ਆਪਣੀ ਬਾਣੀ ਰਚੀ ਸੀ ਪਰ ਉਨ੍ਹਾਂ ਦੇ ਜੀਵਨ-ਕਾਲ ਵਿਚ ਇਸ ਨੂੰ ਗ੍ਰੰਥ ਸਾਹਿਬ ਵਿਚ ਸ਼ਾਮਲ ਨਹੀਂ ਕੀਤਾ ਜਾ ਸਕਿਆ। ਇਸ ਨੂੰ ਗ੍ਰੰਥ ਸਾਹਿਬ ਵਿਚ ਦਰਜ ਕਰਨ ਦਾ ਕੰਮ ਗੁਰੂ ਗੋਬਿੰਦ ਸਿੰਘ ਜੀ ਨੇ 1706 ਈ. ਵਿਚ *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ* ਨੂੰ ਮੁੜ ਤੋਂ ਸੰਪਾਦਿਤ ਕਰਕੇ ਕੀਤਾ। ਸਿੱਖ ਧਰਮ ਵਿਚ ਸ਼ਬਦ-ਗੁਰੂ ਦੇ ਸਿਧਾਂਤ ਦੀ ਸਰਬਉੱਚਤਾ ਹੋਣ ਕਰਕੇ ਅਤੇ ਗ੍ਰੰਥ ਸਾਹਿਬ ਨੂੰ ਦਸਾਂ ਗੁਰੂ ਸਾਹਿਬਾਨ ਵੱਲੋਂ ਪਰਵਾਣਤ ਹੋਣ ਕਰਕੇ *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ*, ਆਖਰ ਸਿੱਖਾਂ ਦੇ ਆਤਮਿਕ ਗੁਰੂ ਦੇ ਤੌਰ'ਤੇ ਮੰਨਿਆ ਗਿਆ ਹੈ। ਇਸ ਲਈ ਜਿੱਥੇ ਤੱਕ ਸਿੱਖ ਵਿਚਾਰਧਾਰਾ ਦਾ, ਸਿੱਖ ਸਿਧਾਂਤਾਂ ਦਾ ਅਤੇ ਉਨ੍ਹਾਂ ਵੇਰਵਿਆਂ ਦਾ ਸੰਬੰਧ ਹੈ ਜਿਹੜੇ ਗੁਰੂ ਸਾਹਿਬਾਨ ਦੀਆਂ ਜੀਵਨ-ਘਟਨਾਵਾਂ ਬਾਰੇ ਇਤਿਹਾਸਕ ਜਾਣਕਾਰੀ ਦਿੰਦੇ ਹਨ, ਉਨ੍ਹਾਂ ਸਭ ਦੇ ਸੰਬੰਧ ਵਿਚ *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ* ਦੀ ਜਾਣਕਾਰੀ ਅੰਤਮ ਹੈ। ਇਸ ਨੂੰ ਨਜ਼ਰ ਅੰਦਾਜ਼ ਕਰਕੇ ਦਸ ਗੁਰੂ ਸਾਹਿਬਾਨ ਦਾ ਇਤਿਹਾਸ ਲਿਖਿਆ ਹੀ ਨਹੀਂ ਜਾ ਸਕਦਾ। ਇਸ ਸੰਦਰਭ ਵਿਚ ਇਹ ਗੱਲ ਵੀ ਕਹੀ ਜਾ ਸਕਦੀ ਹੈ ਕਿ ਗੁਰੂ ਸਾਹਿਬਾਨ ਪਰਤੀ *ਆਦਿ ਗ੍ਰੰਥ ਸਾਹਿਬ* ਤੋਂ ਇਲਾਵਾ ਹੋਰ ਕਿਸੇ ਲਿਖਤ ਵਿਚ ਆਏ ਐਸੇ ਵੇਰਵੇ ਨੂੰ ਵੀ ਸੱਚ ਨਹੀਂ ਮੰਨਿਆ ਜਾ ਸਕਦਾ ਜਿਹੜਾ *ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਬਾਣੀ ਦੇ ਵਿਰੋਧ ਵਿਚ ਹੋਵੇ। ਬਾਣੀ, ਗੁਰੂ ਸਾਹਿਬਾਨ ਦੀ ਕਥਨੀ ਹੈ। ਇਤਿਹਾਸ ਗੁਰੂ ਸਾਹਿਬਾਨ ਦੀ ਕਰਨੀ(ਅਮਲ) ਹੈ। ਜਿਸ ਤਰ੍ਹਾਂ ਗੁਰੂ ਸਾਹਿਬਾਨ ਦੀ ਕਥਨੀ ਅਤੇ ਕਰਨੀ ਵਿਚ ਫਰਕ ਨਹੀਂ ਹੋ ਸਕਦਾ ਇਸੇ ਤਰ੍ਹਾਂ ਗੁਰਬਾਣੀ ਅਤੇ ਗੁਰੂ-ਇਤਿਹਾਸ ਵਿਚ ਵੀ ਫਰਕ ਨਹੀਂ ਹੋ ਸਕਦਾ। ਗੁਰਬਾਣੀ ਅਤੇ ਗੁਰ-ਇਤਿਹਾਸ ਇਕ ਦੂਜੇ ਦੇ ਪੂਰਕ ਹਨ ਵਿਰੋਧੀ ਨਹੀ। ਇਸ ਰੋਸ਼ਨੀ ਵਿਚ ਇਹ ਵੀ ਕਿਹਾ ਜਾ ਸਕਦਾ ਹੈ ਕਿ *ਗੁਰੂ ਗ੍ਰੰਥ ਸਾਹਿਬ*, ਗੁਰੂ-ਇਤਿਹਾਸ ਨਾਲ ਸੰਬੰਧਤ ਵੇਰਵਿਆਂ ਨੂੰ ਪਰਖਣ ਲਈ ਇਕ ਪਾਰਖੂ ਦਸਤਾਵੇਜ਼ ਵੀ ਹੈ। ਇਸ ਤਰ੍ਹਾਂ ਗੁਰੂ-ਕਾਲ ਦਾ ਇਤਿਹਾਸ ਲਿਖਣ ਵਿਚ *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ*

  

ਇਕ ਅਹਿਮ ਅਤੇ ਅੰਤਮ ਲਿਖਤ ਹੈ।

**ਭਾਈ ਗੁਰਦਾਸ ਦੀਆਂ ਵਾਰਾਂ** : ਭਾਈ ਗੁਰਦਾਸ ਜੀ ਦੇ ਜੀਵਨ ਸੰਬੰਧੀ ਮਿਤੀਆਂ ਨਹੀਂ ਮਿਲਦੀਆਂ। ਭਾਈ ਸਾਹਿਬ ਗੁਰੂ ਅਮਰ ਦਾਸ ਜੀ ਦੇ ਖਾਨਦਾਨ ਨਾਲ ਹੀ ਸਬੰਧਤ ਸਨ। ਰਿਸ਼ਤੇ ਵਜੋਂ ਭਾਈ ਸਾਹਿਬ ਗੁਰੂ ਅਮਰ ਦਾਸ ਜੀ ਦੇ ਭਤੀਜੇ ਲਗਦੇ ਸਨ। ਉਹ ਗੁਰੂ ਰਾਮ ਦਾਸ ਜੀ, ਗੁਰੂ ਅਰਜਨ ਦੇਵ ਜੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਸਮਕਾਲੀ ਸਨ। ਇਸ ਤਰ੍ਹਾਂ ਉਨ੍ਹਾਂ ਦੀਆਂ ਵਾਰਾਂ ਸਾਡੇ ਲਈ ਸਮਕਾਲੀ ਸਰੋਤ ਹੋਣ ਦਾ ਮਹੱਤਵ ਰੱਖਦੀਆਂ ਹਨ। ਉਨ੍ਹਾਂ ਨੇ ਆਪਣੀਆਂ ਵਾਰਾਂ ਦੀ ਰਚਨਾ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਦੌਰਾਨ ਉਸ ਵੇਲੇ ਕਰਨੀ ਸ਼ੁਰੂ ਕੀਤੀ ਸੀ ਜਦੋਂ ਕਿ ਗੁਰੂ ਜੀ ਨੇ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਕਰਕੇ ਢਾਡੀਆਂ ਕੋਲੋਂ ਵਾਰਾਂ ਗਾਏ ਜਾਣ ਦੀ ਪਰੰਪਰਾ ਸ਼ੁਰੂ ਕੀਤੀ ਸੀ। ਭਾਈ ਸਾਹਿਬ ਨੇ ਇਤਿਹਾਸਕ ਪਰਸੰਗਾਂ ਵਾਲੀਆਂ ਵਾਰਾਂ ਰਚੀਆਂ। ਇਹ ਕੁੱਲ 39 ਹਨ। ਇਸ ਨੂੰ ਸ਼ਿਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ, ਅੰਮ੍ਰਿਤਸਰ ਨੇ ਛਪਵਾਇਆ ਹੈ। ਇਨ੍ਹਾਂ ਵਾਰਾਂ ਦੀ ਸਾਡੇ ਲਈ ਬਹੁਤ ਹੀ ਇਤਿਹਾਸਕ ਮਹੱਤਤਾ ਹੈ। ਪਹਿਲੀ 'ਵਾਰ' ਗੁਰੂ ਨਾਨਕ ਦੇਵ ਜੀ ਦੇ ਜੀਵਨ ਬਿਰਤਾਂਤ ਨੂੰ ਸੰਖੇਪ ਵਿਚ ਪੇਸ਼ ਕਰਦੀ ਹੈ। ਬਾਕੀ ਦੀਆਂ 'ਵਾਰਾਂ' ਵਿਚ ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਜੀਵਨ ਨਾਲ ਸਬੰਧਤ ਵੇਰਵੇ ਮਿਲਦੇ ਹਨ। ਭਾਵੇ ਇਹ ਬਹੁਤ ਸੰਖੇਪ ਹਨ ਪਰ ਜੋ ਵੀ ਹਨ ਉਹ ਬਹੁਤ ਮਹੱਤਵਪੂਰਨ ਹਨ। ਉਕਤ ਗੁਰੂ ਸਾਹਿਬਾਨ ਦੇ ਸਮਕਾਲੀ ਸਿੱਖਾਂ ਦੇ ਨਾਂ ਬੜੇ ਵਿਸਥਾਰ ਵਿਚ ਦਿਤੇ ਗਏ ਹਨ। ਭਾਈ ਸਾਹਿਬ ਦਾ ਜਨਮ ਅੰਦਾਜ਼ਨ 1553 ਅਤੇ ਅਕਾਲ ਚਲਾਣਾ 1629 ਈ. ਵਿਚ ਹੋਇਆ ਮੰਨਿਆ ਜਾਂਦਾ ਹੈ। ਭਾਈ ਸਾਹਿਬ ਦੀਆਂ ਵਾਰਾਂ ਨੂੰ ਇਤਿਹਾਸਕ ਤੌਰ ਤੇ ਮਹੱਤਵਪੂਰਨ ਹੋਣ ਦੇ ਨਾਲ ਨਾਲ ਧਾਰਮਿਕ ਤੌਰ ਤੇ ਵੀ ਬਹੁਤ ਕੀਮਤੀ ਮੰਨਿਆ ਜਾਂਦਾ ਹੈ। ਇਨ੍ਹਾਂ ਨੂੰ ਅਕਸਰ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ ਕਹਿ ਕੇ ਵਡਿਆਇਆ ਜਾਂਦਾ ਹੈ।

**ਹੁਕਮਨਾਮੇ** : ਹੁਕਮਨਾਮੇ ਗੁਰੂ-ਕਾਲ ਦੇ ਇਤਿਹਾਸ ਦਾ ਮੌਲਿਕ ਸਰੋਤ ਹਨ। ਇਹ ਗੁਰੂ ਸਾਹਿਬਾਨ ਦੇ ਉਹ ਚਿੱਠੀ ਪੱਤਰ ਹਨ ਜਿਨ੍ਹਾਂ ਰਾਹੀ ਉਨ੍ਹਾਂ ਨੇ ਸਿੱਖ ਸੰਗਤਾਂ ਨੂੰ ਕੋਈ ਹੁਕਮ ਪੂਰਾ ਕਰਨ ਲਈ ਕਿਹਾ ਸੀ। ਜਿਵੇਂ ਕਿ ਕੁਝ ਵਸਤਾਂ ਭੇਜਣ ਬਾਰੇ, ਸੋਨਾ ਜਾਂ ਧਨ ਭੇਜਣ ਬਾਰੇ, ਵਰਤੋਂ ਵਿਚ ਆਉਣ ਵਾਲਾ ਕੋਈ ਜਾਨਵਰ ਭੇਜਣ ਬਾਰੇ ਆਦਿ,ਆਦਿ। ਸਿੱਖ ਸੰਗਤਾਂ ਗੁਰੂ ਸਾਹਿਬਾਨ ਦੇ ਅਜਿਹੇ ਲਿਖਤੀ ਚਿੱਠੀ-ਪੱਤਰਾਂ ਨੂੰ ਉਨ੍ਹਾਂ ਦਾ ਪਵਿੱਤਰ ਹੁਕਮ ਸਮਝ ਕੇ ਪੂਰਾ ਕਰਦੀਆਂ ਸਨ। ਇਸੇ ਕਰਕੇ ਇਨ੍ਹਾਂ ਨੂੰ ਗੁਰੂ ਸਾਹਿਬਾਨ ਦੇ ਹੁਕਮਨਾਮੇ ਕਿਹਾ ਗਿਆ ਹੈ।

ਹੁਣ ਤੱਕ ਦੇ ਹੁਕਮਨਾਮਿਆਂ ਵਿਚ ਸਿਰਫ ਛੇਵੇਂ, ਨੌਵੇਂ ਅਤੇ ਦਸਵੇਂ ਪਾਤਸ਼ਾਹ ਦੇ ਹੀ ਹੁਕਮਨਾਮੇ ਮਿਲੇ ਹਨ। ਇਹ ਵੀ ਸਾਰੇ ਹੁਕਮਨਾਮੇ ਨਹੀਂ ਹਨ ਜਿਹੜੇ ਮਿਲ ਸਕਦੇ ਸਨ ਸਿਰਫ ਉਹ ਹੀ ਹਨ। ਇਹ ਵੀ ਆਮ ਤੌਰ'ਤੇ ਪੂਰਬੀ ਭਾਰਤ ਦੀਆਂ ਸਿੱਖ ਸੰਗਤਾਂ ਨੂੰ ਭੇਜੇ ਹੋਏ ਹੀ ਮਿਲੇ ਹਨ। ਬਹੁਤ ਘੱਟ ਹੁਕਮਨਾਮੇ ਪੰਜਾਬ ਦੀਆਂ ਜਾਂ ਉੱਤਰੀ ਭਾਰਤ ਦੀਆਂ ਸਿੱਖ ਸੰਗਤਾਂ ਨੂੰ ਭੇਜੇ ਹੋਏ ਮਿਲੇ ਹਨ। ਇਨ੍ਹਾਂ ਉਪਲਭਧ ਹੁਕਮਨਾਮਿਆਂ ਨੂੰ ਹੁਣ ਤੱਕ ਸਿਰਫ ਤਿੰਨ ਇਤਿਹਾਸ਼ਕਾਰਾਂ ਵੱਲੋਂ ਸੰਪਾਦਤ ਕਰਕੇ ਛਪਵਾਇਆ ਗਿਆ ਹੈ। ਸਭ ਤੋਂ ਪਹਿਲਾਂ ਸਮਸ਼ੇਰ ਸਿੰਘ ਅਸ਼ੋਕ ਵੱਲੋਂ ਸੰਪਾਦਿਤ ਕੀਤੇ ਗਏ ਸਨ। ਇਨ੍ਹਾਂ ਨੂੰ ਸ਼ਿਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਅੰਮ੍ਰਿਤਸਰ (1967) ਨੇ ਛਾਪਿਆ ਹੈ। ਫਿਰ ਡਾ. ਗੰਡਾ ਸਿੰਘ ਤੋਂ ਸੰਪਾਦਿਤ ਕਰਾ ਕੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ (1967) ਪਰਕਾਸ਼ਤ ਕੀਤਾ ਹੈ। ਡਾ. ਫੌਜਾ ਸਿੰਘ ਨੇ ਸਿਰਫ ਗੁਰੂ ਤੇਗ ਬਹਾਦੁਰ ਜੀ ਦੇ ਹੁਕਮਨਾਮਿਆਂ ਨੂੰ ਹੀ ਪੰਜਾਬੀ, ਅੰਗਰੇਜ਼ੀ, ਅਤੇ ਹਿੰਦੀ

ਤਰਜਮੇ ਕਰਕੇ ਇਕੱਠਿਆਂ ਹੀ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ (1976) ਪਰਕਾਸ਼ਿਤ ਕਰਵਾਇਆ ਹੈ।

ਇਹ ਹੁਕਮਨਾਮੇ ਗੁਰੂ-ਕਾਲ ਦਾ ਮੌਲਿਕ ਸਰੋਤ ਹਨ। ਇਨ੍ਹਾਂ ਰਾਹੀਂ ਕਈ ਐਸੇ ਮਸਲੇ ਹੱਲ ਕਰਨ ਵਿਚ ਸਹਾਇਤਾ ਮਿਲਦੀ ਹੈ ਜਿਹੜੇ ਬੜੇ ਹੀ ਮਹੱਤਵਪੂਰਨ ਹਨ। ਗੁਰੂ ਹਰਿ ਗੋਬਿੰਦ ਸਾਹਿਬ ਦੇ ਹੁਕਮਨਾਮਿਆਂ ਤੋਂ ਇਹ ਅਹਿਮ ਜਾਣਕਾਰੀ ਮਿਲਦੀ ਹੈ ਕਿ ਉਨਾਂ ਦੇ ਸਮੇਂ ਵੀ ਕੁਝ ਸੰਗਤਾਂ, ਖਾਲਸਾ ਸਨ। ਗੁਰੂ ਤੇਗ ਬਹਾਦੁਰ ਜੀ ਦੇ ਹੁਕਮਨਾਮਿਆਂ ਤੋਂ ਮੁੱਖ ਰੂਪ ਵਿਚ ਉਨ੍ਹਾਂ ਵੱਲੋਂ ਪੂਰਬੀ ਭਾਰਤ ਦੇ ਅਸਥਾਨਾਂ ਦੀ ਯਾਤਰਾ ਕਰਨ ਦੀ ਜਾਣਕਾਰੀ ਮਿਲਦੀ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਨਾਮਿਆਂ ਤੋਂ ਬਾਦਸ਼ਾਹ ਬਹਾਦੁਰ ਸ਼ਾਹ ਨਾਲ ਆਪਸੀ ਸੰਬੰਧਾਂ ਦੀ, ਵੱਖ ਵੱਖ ਖੇਤਰਾਂ ਦੀਆਂ ਸਿੱਖ ਸੰਗਤਾਂ ਵੱਲੋਂ ਪਾਏ ਗਏ ਯੋਗਦਾਨ ਦੀ ਅਤੇ ਮਸੰਦਾਂ ਨਾਲ ਕੀਤੇ ਗਏ ਬਹਿਸ਼ਕਾਰ ਦੀ ਮੁੱਖ ਜਾਣਕਾਰੀ ਮਿਲਦੀ ਹੈ। ਸਭ ਤੋਂ ਮਹੱਤਵਪੂਰਨ ਜਾਣਕਾਰੀ ਲਿਪੀ ਦੇ ਖੇਤਰ ਵਿਚ ਮਿਲਦੀ ਹੈ। ਇਹ ਗੁਰੂ ਸਾਹਿਬਾਨ ਦੇ ਆਪਣੇ ਕਰ-ਕਮਲਾਂ ਰਾਹੀਂ ਅਤੇ ਉਨ੍ਹਾਂ ਦੀ ਹਜ਼ੂਰੀ ਵਿਚ ਬੈਠ ਕੇ ਉਨ੍ਹਾਂ ਦੇ ਮੁਨਸ਼ੀਆਂ ਰਾਹੀਂ ਲਿਖੇ ਜਾਂਦੇ ਸਨ। ਉਨ੍ਹਾਂ ਸਮੇਂ ਗੁਰਮੁਖੀ ਲਿਪੀ ਦੀ ਵਰਤੋਂ ਦੀ, ਇਸ ਲਿਪੀ ਦੇ ਅੱਖਰਾਂ ਦੀ ਅਤੇ ਉਨ੍ਹਾਂ ਦੇ ਦਸਖ਼ਤਾਂ ਦੀ ਪਹਿਚਾਣ ਹੁੰਦੀ ਹੈ! ਇਸ ਤਰ੍ਹਾਂ ਹੁਕਮਨਾਮੇ ਸਿੱਖ ਇਤਿਹਾਸ ਦਾ ਮੌਲਿਕ ਸਰੋਤ ਹੋ ਨਿਬੜੇ ਹਨ।

**ਬਚਿਤ੍ਰ ਨਾਟਕ :** ਬਚਿਤ੍ਰ ਨਾਟਕ ਗੁਰੂ ਗੋਬਿੰਦ ਸਿੰਘ ਜੀ ਦੇ ਮੁੱਢਲੇ ਜੀਵਨ ਬਾਰੇ ਕਾਫੀ ਅੱਛੀ ਰੋਸ਼ਨੀ ਪਾਉਂਦਾ ਹੈ ਇਸ ਲਈ ਇਤਿਹਾਸਕ ਤੌਰ ਤੇ ਇਹ ਕਾਫੀ ਮਹੱਤਵਪੂਰਨ ਸੋਮਾ ਹੈ। ਭਾਵੇਂ ਇਸ ਵਿਚ ਇਤਿਹਾਸਕ ਸਾਮੱਗਰੀ ਬਹੁਤ ਥੋੜ੍ਹੀ ਹੈ ਜਦੋਂ ਕਿ ਇਹ ਲਿਖਤ ਬਹੁਤ ਵਿਸਥਾਰਮਈ ਹੈ। ਬਹੁਤ ਜ਼ਿਆਦਾ ਬਿਰਤਾਂਤ ਮਿਥਿਹਾਸਕ ਹੈ। ਜਿਹੜਾ ਬਚਿਤ੍ਰ ਨਾਟਕ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਸ਼ਬਦਾਰਥ ਦਸਮਗ੍ਰੰਥ ਦੇ ਨਾਂ ਹੇਠ ਛਾਪਿਆ ਗਿਆ ਹੈ ਅਤੇ ਭਾਈ ਰਣਧੀਰ ਸਿੰਘ ਵਲੋਂ ਸੰਪਾਦਤ ਕੀਤਾ ਗਿਆ ਹੈ ਉਸ ਦੇ 504 ਬੰਦ ਤਾਂ ਪਹਿਲੋਂ ਹੀ ਕੱਟੇ ਹੋਏ ਹਨ ਅਤੇ 471 ਬੰਦ ਦਿਤੇ ਹੋਏ ਹਨ। ਇਨ੍ਹਾਂ 471 ਬੰਦਾਂ ਵਿਚੋਂ ਵੀ ਇਤਿਹਾਸਕ ਮਹੱਤਤਾ ਵਾਲੇ ਕੇਵਲ 190 ਬੰਦ ਤੋਂ ਲੈ ਕੇ 460 ਬੰਦ ਤਕ ਹਨ। ਇਹ ਕੁੱਲ 270 ਬੰਦ ਬਣਦੇ ਹਨ ਅਤੇ ਇਨ੍ਹਾਂ ਦੇ ਅਧਿਆਏ ਚਾਰ ਤੋਂ ਲੈ ਕੇ ਚੌਦਾਂ ਤਕ ਬਣਦੇ ਹਨ। ਬਾਕੀ ਦਾ ਸਾਰਾ ਵਿਸ਼ਾ-ਵਸਤੂ ਜਾਂ ਤਾਂ ਮਿਥਿਹਾਸਕ ਹੈ ਤੇ ਜਾਂ ਮੰਨਣਯੋਗ ਨਹੀਂ ਹੈ। ਜਿਤਨੀ ਕੁ ਜਾਣਕਾਰੀ ਮੰਨਣਯੋਗ ਹੈ ਜਾਂ ਇਤਿਹਾਸਕ ਤੌਰ ਤੇ ਮਹੱਤਵਪੂਰਨ ਹੈ ਉਹ ਗੁਰੂ ਤੇਗ ਬਹਾਦੁਰ ਜੀ ਦੀ ਸ਼ਹਾਦਤ ਨਾਲ ਸਬੰਧਤ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਮੁੱਢਲੇ ਜੀਵਨ ਬਾਰੇ, ਖਾਲਸਾ ਸਾਜੇ ਜਾਣ ਤੋਂ ਪਹਿਲਾਂ ਗੁਰੂ ਜੀ ਦੀਆਂ ਲੜਾਈਆਂ ਬਾਰੇ 'ਬਚਿਤ੍ਰ ਨਾਟਕ' ਵਿਚੋਂ ਅੱਛੀ ਜਾਣਕਾਰੀ ਮਿਲਦੀ ਹੈ। ਇਸ ਦਾ ਲਿਖਣ-ਢੰਗ ਇਸ ਤਰ੍ਹਾਂ ਦਾ ਹੈ ਜਿਵੇਂ ਕਿ ਇਹ ਗੁਰੂ ਗੋਬਿੰਦ ਸਿੰਘ ਜੀ ਦੀ ਸਵੈ- ਜੀਵਨੀ ਹੋਵੇ ਪਰ ਇਹ ਗੱਲ ਇਤਿਹਾਸਕ ਤੌਰ ਤੇ ਠੀਕ ਨਹੀਂ ਉਤਰਦੀ। ਇਸ ਨੂੰ ਸ਼ਿਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਨੇ ਵੱਖਰੇ ਤੌਰ ਤੇ ਵੀ ਅਤੇ ਦਸ- *ਗ੍ਰੰਥੀ* ਦੇ ਵਿਚ ਵੀ ਛਾਪਿਆ ਹੈ।

**ਜ਼ਫ਼ਰਨਾਮਾ :** ਜ਼ਫ਼ਰਨਾਮਾ ਗੁਰੂ ਗੋਬਿੰਦ ਸਿੰਘ ਜੀ ਵਲੋਂ ਬਾਦਸ਼ਾਹ ਔਰੰਗਜ਼ੇਬ ਨੂੰ ਲਿਖਿਆ ਗਿਆ ਉਹ ਫਤਹਿ ਦਾ ਪੱਤਰ ਹੈ ਜਿਹੜਾ ਉਸ ਨੂੰ ਉਸ ਵਲੋਂ ਗੁਰੂ ਜੀ ਨੂੰ ਦਿਤੇ ਗਏ ਭਰੋਸਿਆਂ ਅਤੇ ਕੀਤੇ ਗਏ ਵਾਇਦਿਆਂ ਦੀ ਪਾਲਣਾ ਨਾ ਕਰਨ ਬਾਰੇ ਯਾਦ ਦਿਲਾਉਂਦਾ ਹੈ। ਜ਼ਫਰਨਾਮੇ ਦੀ ਅੰਦਰਲੀ ਗਵਾਹੀ ਤੋਂ ਹੀ ਪਤਾ ਲਗਦਾ ਹੈ ਕਿ ਬਾਦਸ਼ਾਹ ਔਰੰਗਜ਼ੇਬ ਨੇ ਗੁਰੂ ਜੀ ਨੂੰ ਉਨ੍ਹਾਂ ਦੇ ਧਨ-ਮਾਲ ਅਤੇ ਜਾਨੀ ਸੁਰੱਖਿਅਤਾ ਦਾ ਯਕੀਨ ਦੁਆਇਆ ਹੋਇਆ ਸੀ ਪਰ ਔਰੰਗਜ਼ੇਬ ਦੇ ਜ਼ਿੰਮੇਵਾਰ ਅਧਿਕਾਰੀਆਂ ਵਲੋਂ ਗੁਰੂ ਸਾਹਿਬ ਦਾ ਨਾਂ ਹੀ ਕੇਵਲ ਸੰਪਤੀ ਦਾ ਹੀ ਨੁਕਸਾਨ ਕੀਤਾ ਗਿਆ ਸੀ ਸਗੋਂ ਉਨ੍ਹਾਂ ਦੇ ਪਰਿਵਾਰਕ

ਮੈਂਬਰਾ ਦਾ, ਸਮੇਤ ਉਨ੍ਹਾਂ ਦੇ ਚਾਰੇ ਪੁੱਤਰਾਂ ਦੇ, ਵੀ ਖ਼ਾਤਮਾ ਕਰ ਦਿੱਤਾ ਗਿਆ ਸੀ। ਇਤਨਾ ਵੱਡਾ ਜਾਨੀ ਅਤੇ ਮਾਲੀ ਨੁਕਸਾਨ ਬਾਦਸ਼ਾਹ ਦੇ ਭਰੋਸਿਆਂ ਦੇ ਬਾਵਜੂਦ ਵੀ ਹੋ ਜਾਣਾ ਆਪਣੇ ਆਪ ਵਿਚ ਹੀ ਬਹੁਤ ਮਾੜੀ ਗੱਲ ਸੀ। ਇਸ ਲਈ ਗੁਰੂ ਸਾਹਿਬ ਨੇ ਇਸ ਸਭ ਕੁਝ ਬਾਰੇ ਬਾਦਸ਼ਾਹ ਨੂੰ ਜਾਣੂ ਕਰਵਾਉਣ ਲਈ ਇਹ ਪੱਤਰ ਲਿਖਿਆ ਸੀ। ਇਸ ਦਾ ਨਾਂ ਜ਼ਫ਼ਰਨਾਮਾ ਇਸ ਕਰਕੇ ਰੱਖਿਆ ਗਿਆ ਸੀ ਕਿ ਇਹ ਪੱਤਰ ਨਾ ਹੀ ਤਾਂ ਸਿਰਫ ਸੂਚਨਾ ਦੇਣ ਲਈ ਸੀ ਅਤੇ ਨਾ ਹੀ ਉਸ ਕੋਲੋਂ ਕੋਈ ਗੋਰ ਗਰੰਟੀ ਮੰਗਣ ਲਈ ਸੀ। ਇਸ ਪੱਤਰ ਰਾਹੀਂ ਗੁਰੂ ਸਾਹਿਬ ਨੇ ਬਾਦਸ਼ਾਹ ਨੂੰ ਉਸ ਵੱਲੋਂ ਆਪਣੇ ਵਾਇਦੇ ਨਾ ਨਿਭਾਅ ਸਕਣ ਕਰਕੇ ਉਸ ਨੂੰ ਫਿੱਟਲਾਹਨਤ ਪਾਈ ਸੀ। ਉਸ ਨੂੰ ਦੱਸਿਆ ਗਿਆ ਸੀ ਕਿ ਬਾਦਸ਼ਾਹ ਧਾਰਮਿਕ ਪੁਰਖ ਹੋਣ ਦੇ ਬਾਵਜੂਦ ਵੀ ਧਰਮੀ ਮੁਸਲਮਾਨ ਨਹੀਂ ਹੈ ਕਿਉਂਕਿ ਇਸਲਾਮ ਵਾਇਦਾ ਤੋੜਨ ਦੀ ਗੱਲ ਨੂੰ ਇਜਾਜ਼ਤ ਨਹੀਂ ਦਿੰਦਾ। ਬਾਦਸ਼ਾਹ ਮਰਦ ਨਹੀਂ ਹੈ। ਕਿਉਂਕਿ ਮਰਦ ਜ਼ਬਾਨ ਦੇ ਕੇ ਕਦੇ ਮੁੱਕਰਦਾ ਨਹੀਂ ਹੈ। ਬਾਦਸ਼ਾਹ ਇਕ ਹੁਕਮਰਾਨ ਵੀ ਨਹੀਂ ਹੈ ਕਿਉਂਕਿ ਇਕ ਹੁਕਮਰਾਨ ਲਈ ਆਪਣੀ ਪਰਜਾ ਦੇ ਅਧਿਕਾਰਾਂ ਦੀ ਰੱਖਿਆ ਜਰੂਰੀ ਹੁੰਦੀ ਹੈ। ਉਹ ਤਾਂ ਸਗੋਂ ਮਕਾਰ ਹੈ ਕਿਉਂਕਿ ਧਰਮ-ਇਮਾਨ ਦੀਆਂ ਸਹੁੰਆਂ ਖਾ ਕੇ ਇਕ ਪਾਸੇ ਯਕੀਨ ਦਿਵਾਉਂਦਾ ਹੈ ਪਰ ਦੂਜੇ ਪਾਸੇ ਉਹ ਇਨ੍ਹਾਂ ਕਸਮਾਂ ਨੂੰ ਤੋੜ ਕੇ ਨੁਕਸਾਨ ਵੀ ਕਰਵਾ ਦਿੰਦਾ ਹੈ। ਉਹ ਪਾਖੰਡੀ ਮੁਸਲਮਾਨ ਹੈ ਕਿਉਂਕਿ ਉਸ ਦੇ ਮੁੱਖ ਵਿਚ ਕੁਝ ਹੋਰ ਹੈ ਅਤੇ ਕਰਦਾ ਕੁਝ ਹੋਰ ਹੈ। ਅਖੀਰ ਵਿਚ ਸਿੱਟੇ ਦੇ ਤੌਰ ਤੇ ਗੁਰੂ ਜੀ ਨੇ ਕਿਹਾ ਹੈ ਕਿ ਉਨ੍ਹਾਂ ਦਾ ਇਤਨਾ ਜਬਰਦਸਤ ਨੁਕਸਾਨ ਹੋ ਜਾਣ ਦੇ ਬਾਵਜੂਦ ਵੀ ਉਨ੍ਹਾਂ ਦਾ ਮਿਸ਼ਨ ਜਾਰੀ ਹੈ ਅਤੇ ਉਨ੍ਹਾਂ ਦਾ ਖਾਲਸਾ ਇਸ ਮਿਸ਼ਨ ਨੂੰ ਜਾਰੀ ਰੱਖ ਰਿਹਾ ਹੈ। ਉਨ੍ਹਾਂ ਦਾ ਖਾਲਸਾ ਉਸ(ਬਾਦਸ਼ਾਹ) ਨੂੰ ਪੰਜਾਬ ਦੇ ਵਿਚ ਚੈਨ ਨਾਲ ਟਿਕ ਕੇ ਬੈਠਣ ਨਹੀਂ ਦੇਵੇਗਾ। ਇਹ ਭਾਵਨਾ ਇਕ ਜੇਤੂ ਵਾਲੀ ਹੈ ਅਤੇ ਗੁਰੂ ਸਾਹਿਬ ਮੁਕਤਸਰ ਦੀ ਲੜਾਈ ਵਿਚ ਅਸਲੀ ਭਾਵ ਵਿਚ ਸਰਹਿੰਦ ਦੀਆਂ ਫੌਜਾਂ ਦੇ ਖਿਲਾਫ਼ ਲੜਾਈ ਜਿੱਤ ਵੀ ਚੁੱਕੇ ਸਨ। ਜ਼ਫ਼ਰਨਾਮਾ ਮੁਕਤਸਰ ਦੀ ਲੜਾਈ ਤੋਂ ਬਾਅਦ ਲਿਖਿਆ ਗਿਆ ਸੀ, ਇਸ ਲਈ ਇਸ ਪੱਤਰ ਦਾ ਅਸਲ ਭਾਵ ਆਪਣੇ ਮਿਸ਼ਨ ਦੀ ਜਿੱਤ ਪਰਗਟ ਕਰਨ ਤੋਂ ਸੀ। ਇਸੇ ਕਰਕੇ ਹੀ ਇਸ ਦਾ ਨਾਂ ਜ਼ਫ਼ਰਨਾਮਾ ਰੱਖਿਆ ਗਿਆ ਸੀ।

ਜ਼ਫ਼ਰਨਾਮਾ ਮਿਲਣ ਤੋਂ ਬਾਅਦ ਔਰੰਗਜ਼ੇਬ ਨੂੰ ਅਸਲੀਅਤ ਦਾ ਗਿਆਨ ਹੋ ਗਿਆ ਸੀ। ਅਸਲੀਅਤ ਤੋਂ ਜਾਣੂ ਹੋਣ ਕਰਕੇ ਹੀ ਉਸ ਨੇ ਗੁਰੂ ਸਾਹਿਬ ਨੂੰ ਆਪਣੇ ਪਾਸ (ਦੱਖਣ ਵਿੱਚ) ਆਉਣ ਦਾ ਸੱਦਾ ਵੀ ਦਿੱਤਾ ਸੀ ਤਾਂ ਕਿ ਉਹ ਗੁਰੂ ਸਾਹਿਬ ਨੂੰ ਅਮਲੀ ਰੂਪ ਵਿਚ ਮਿਲ ਕੇ ਉਨ੍ਹਾਂ ਨਾਲ ਹੋਈਆਂ ਜ਼ਿਆਦਤੀਆਂ ਦੇ ਸਬੰਧ ਵਿਚ ਅਫਸੋਸ ਜ਼ਾਹਰ ਕਰ ਸਕੇ। ਇਸ ਮਨੋਰਥ ਲਈ ਉਸ ਨੇ ਇਕ ਵਿਸੇਸ਼ ਹੁਕਮ ਪੰਜਾਬ ਦੇ ਅਧਿਕਾਰੀਆਂ ਦੇ ਨਾਂ ਜਾਰੀ ਕੀਤਾ ਸੀ ਜਿਸ ਵਿਚ ਹਦਾਇਤ ਕੀਤੀ ਗਈ ਸੀ ਕਿ ਉਹ ਗੁਰੂ ਸਾਹਿਬ ਨੂੰ ਪੂਰੇ ਯਕੀਨ ਨਾਲ ਦੱਖਣ ਵਲ ਉਨ੍ਹਾਂ ਪਾਸ ਭੇਜ ਸਕਣ। ਗੁਰੂ ਸਾਹਿਬ ਦੱਖਣ ਵਲ ਚੱਲ ਵੀ ਪਏ ਸਨ। ਪਰ ਬਾਦਸ਼ਾਹ ਔਰੰਗਜ਼ੇਬ ਦੀ ਗੁਰੂ ਜੀ ਦੇ ਪਹੁੰਚਣ ਤੋਂ ਪਹਿਲਾਂ ਹੀ ਮੌਤ ਹੋ ਗਈ ਸੀ। ਇਹ ਪੱਤਰ ਗੁਰੂ ਜੀ ਦੇ ਬਾਦਸ਼ਾਹ ਔਰੰਗਜੇਬ ਦੇ ਨਾਲ ਆਪਸੀ ਸਬੰਧਾਂ ਬਾਰੇ ਇਕ ਬੜੀ ਹੀ ਇਤਿਹਾਸ਼ਕ ਮਹੱਤਤਾ ਵਾਲਾ ਮੌਲਿਕ ਦਸਤਾਵੇਜ਼ ਹੈ। ਇਸ ਨੂੰ ਅੱਜ ਕੱਲ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਅਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਪਰਕਾਸ਼ਤ ਕੀਤਾ ਗਿਆ ਹੈ।

**ਸ੍ਰੀ ਗੁਰ ਸੋਭਾ** : ਸ੍ਰੀ ਗੁਰ ਸੋਭਾ ਕਵੀ ਸੈਨਾਪਤਿ ਦੀ ਲਿਖੀ ਹੋਈ ਲਿਖਤ ਹੈ। ਕਵੀ ਸੈਨਾਪਤਿ ਗੁਰੂ ਗੋਬਿੰਦ ਸਿੰਘ ਜੀ ਦਾ ਦਰਬਾਰੀ ਕਵੀ ਸੀ। ਇਹ ਲਿਖਤ ਉਸ ਨੇ 1758 ਬਿਕਰਮੀ (1701 ਈ.) ਵਿਚ ਲਿਖਣੀ ਸ਼ੁਰੂ ਕੀਤੀ ਸੀ। ਇਸ ਨੂੰ ਪੂਰਾ ਕਦੋਂ ਕੀਤਾ ਗਿਆ ਸੀ ਇਸ ਬਾਰੇ ਤਾਂ ਲਿਖਤ ਵਿਚ ਕੋਈ

ਜਾਣਕਾਰੀ ਨਹੀਂ ਦਿੱਤੀ ਗਈ ਪਰ ਲਿਖਤ ਦੇ ਅੰਤਲੇ ਪਾਠਾਂ ਤੋਂ ਇਉਂ ਜਾਪਦਾ ਹੈ ਜਿਵੇਂ ਕਿ ਕਵੀ ਨੇ ਗੁਰੂ ਜੀ ਦੇ ਜੋਤੀ-ਜੋਤ ਸਮਾਅ ਜਾਣ ਵਾਲੇ ਸਾਲ (1708 ਈ.) ਵਿਚ ਹੀ ਇਸ ਨੂੰ ਸੰਪੂਰਨ ਕਰ ਲਿਆ ਹੋਵੇ।

ਇਸ ਲਿਖਤ ਦਾ ਮੁੱਖ ਵਿਸ਼ਾ ਗੁਰੂ ਗੋਬਿੰਦ ਸਿੰਘ ਜੀ ਦੀਆਂ ਜੀਵਨ-ਘਟਨਾਵਾਂ ਨੂੰ ਬਿਆਨ ਕਰਨ ਦਾ ਹੈ ਭਾਵੇਂ ਇਸ ਵਿਚ ਗੁਰੂ ਜੀ ਦੇ ਜੀਵਨ ਨੂੰ ਜਨਮ ਤੋਂ ਲੈ ਕੇ ਪੂਰੇ ਸਿਲਸਿਲੇਵਾਰ ਢੰਗ ਨਾਲ ਨਹੀਂ ਲਿਖਿਆ ਗਿਆ ਅਤੇ ਘਟਨਾਵਾਂ ਦਾ ਸਾਲ-ਸੰਮਤ ਵੀ ਨਹੀਂ ਦਿਤਾ ਗਿਆ ਹੈ। ਖਾਲਸਾ ਸਾਜੇ ਜਾਣ ਤੋਂ ਪਹਿਲਾਂ ਦਾ ਬਿਰਤਾਂਤ ਬਹੁਤ ਸੰਖੇਪ ਹੈ। ਅਸਲ ਬਿਰਤਾਂਤ ਖਾਲਸਾ ਸਾਜੇ ਜਾਣ ਤੋਂ ਬਾਅਦ ਦਾ ਹੈ। ਖਾਲਸੇ ਦੀ ਸਾਜਨਾ ਦਾ, ਖਾਲਸਾ ਰਹਿਤ ਮਰਯਾਦਾ ਬਾਰੇ ਖਾਲਸੇ ਅਤੇ ਗੈਰ-ਖਾਲਸੇ ਦੇ ਆਪਸੀ ਝਗੜੇ ਦਾ, ਗੁਰੂ ਜੀ ਦੇ ਜੁੱਧਾਂ ਦਾ ਵਰਨਣ, ਚਮਕੌਰ ਸਾਹਿਬ ਦੀ ਲੜਾਈ, ਮਾਲਵੇ ਦੇਸ਼ ਵਿਚ ਗੁਰੂ ਜੀ ਦਾ ਜਾਣਾ, ਮੁਕਤਸਰ ਦੀ ਜੰਗ, ਜ਼ਫ਼ਰਨਾਮਾ ਲਿਖ ਕੇ ਭੇਜਣਾ ਫਿਰ ਔਰੰਗਜ਼ੇਬ ਵਲੋਂ ਸੱਦਾ ਮਿਲਣਾ, ਗੁਰੂ ਜੀ ਦਾ ਦੱਖਣ ਨੂੰ ਜਾਣਾ ਆਦਿ ਘਟਨਾਵਾਂ ਬਾਰੇ ਅੱਛੀ ਜਾਣਕਾਰੀ ਦਿੱਤੀ ਗਈ ਹੈ। ਪਹਿਲਾਂ ਇਸ ਨੂੰ 1925 ਵਿਚ ਅਕਾਲੀ ਕੌਰ ਸਿੰਘ ਨੇ ਛਪਵਾਇਆ ਸੀ ਪਿੱਛੋਂ ਡਾ. ਗੰਡਾ ਸਿੰਘ ਨੇ ਸੰਪਾਦਿਤ ਕਰਕੇ 1967 ਵਿਚ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਛਪਵਾਇਆ ਗਿਆ ਹੈ। ਇਹ ਗੁਰੂ ਗੋਬਿੰਦ ਸਿੰਘ ਜੀ ਦਾ ਸਮਕਾਲੀ ਸਰੋਤ ਹੈ ਜੋ ਇਤਿਹਾਸਕ ਦਰਿਸ਼ਟੀਕੋਣ ਤੋਂ ਬਹੁਤ ਹੀ ਮਹੱਤਵਪੂਰਨ ਹੈ।

**ਭੱਟ ਵਹੀਆਂ :** ਭੱਟ ਵਹੀਆਂ ਇਕ ਐਸਾ ਸਰੋਤ ਹੈ ਜਿਸ ਬਾਰੇ ਇਤਿਹਾਸਕਾਰਾਂ ਵਿਚ ਪੂਰਾ ਵਿਵਾਦ ਹੈ। ਜਿਨ੍ਹਾਂ ਇਤਿਹਾਸਕਾਰਾਂ ਨੇ ਇਨ੍ਹਾਂ ਨੂੰ ਵਰਤਿਆ ਹੈ ਉਹ ਇਸ ਨੂੰ ਗੁਰੂ ਸਹਿਬਾਨ ਦੇ ਸਮਕਾਲੀ ਭੱਟਾਂ ਦੇ ਲਿਖੇ ਹੋਏ ਅਤੇ ਪੂਰੇ ਭਰੋਸੇਯੋਗ ਦਸਤਾਵੇਜ਼ ਮੰਨਦੇ ਹਨ। ਜਿਨ੍ਹਾਂ ਲਈ ਇਹ ਉਪਲਬਧ ਨਹੀਂ ਹਨ ਉਹ ਇਨ੍ਹਾਂ ਨੂੰ ਐਵੇਂ ਕਲਪਿਤ ਅਤੇ ਮਨਘੜਤ ਦਸਤਾਵੇਜ਼ ਮੰਨਦੇ ਹਨ। ਉਨ੍ਹਾ ਦਾ ਤਰਕ ਹੈ ਕਿ ਉਹ ਅਨੇਕਾਂ ਭੱਟਾਂ ਦੇ ਘਰਾਂ ਵਿਚ ਹੋ ਆਏ ਹਨ ਪਰ ਉਨ੍ਹਾਂ ਨੂੰ ਕਿਸੇ ਵੀ ਭੱਟ ਨੇ ਅਜਿਹੀ ਕੋਈ ਲਿਖਤ ਨਹੀਂ ਦਿਖਾਈ। ਅਸਲ ਵਿਚ ਭੱਟ-ਵਹੀਆਂ ਦਾ ਖੋਜ਼ਕਾਰ ਸਵਰਗਵਾਸੀ ਗਿਆਨੀ ਗਰਜਾ ਸਿੰਘ ਸੀ। ਉਹ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਪੰਜਾਬ ਇਤਿਹਾਸ ਅਧਿਐਨ ਵਿਭਾਗ ਵਿਚ ਇਕ ਖੋਜ਼ਕਾਰ ਦੇ ਤੌਰ'ਤੇ ਰੱਖੇ ਹੋਏ ਸਨ। ਉਹ ਹਰਿਦੁਆਰ, ਰਿਸ਼ੀਕੇਸ਼, ਪਿਹੋਵੇ ਆਦਿ ਥਾਵਾਂ ਤੇ ਵੱਖ ਵੱਖ ਭੱਟਾਂ ਦੇ ਪਾਸ ਗਏ ਸਨ। ਉਨ੍ਹਾਂ ਕੋਲੋਂ ਉਸ ਨੇ ਕਾਫੀ ਖੱਜਲ-ਖੁਆਰੀ ਅਤੇ ਮਿਹਨਤ ਦੇ ਬਾਅਦ ਇਹ ਲਿਖਤਾਂ ਹਾਸਲ ਕੀਤੀਆਂ ਸਨ। ਇਹ ਲਿਖਤਾਂ ਮੂਲ ਤੌਰ 'ਤੇ ਭੱਟ ਅੱਖਰਾਂ ਵਿਚ ਸਨ ਪਰ ਗਰਜਾ ਸਿੰਘ ਨੇ ਭੱਟ-ਅੱਖਰੀ ਤੋਂ ਗੁਰਮੁਖੀ ਅੱਖਰਾਂ ਵਿਚ ਆਪ ਉਤਾਰਾ ਕੀਤਾ ਸੀ। ਇਸ ਉਤਾਰੇ ਸਮੇਂ ਹੋ ਸਕਦਾ ਹੈ ਕਿ ਉਤਾਰਾ ਕਰਨ ਵਾਲੇ ਨੇ ਕੁਝ ਵਾਧਾ ਘਾਟਾ ਕਰ ਦਿੱਤਾ ਹੋਵੇ ਪਰ ਇਨ੍ਹਾਂ ਸਭ ਨੂੰ ਕਲਪਿਤ ਜਾ ਮਨਘੜਤ ਕਹਿ ਦੇਣਾ ਠੀਕ ਨਹੀਂ ਹੈ।

ਭੱਟ ਵਹੀਆਂ ਦੇ ਅੰਦਰਾਜ਼ ਹੁਣ ਤੱਕ ਗੁਰੂ-ਇਤਿਹਾਸ ਬਾਰੇ ਜਾਣਕਾਰੀ ਦੇਣ ਵਿਚ ਬਹੁਤ ਸਹਾਈ ਹੋਏ ਹਨ। ਇਨ੍ਹਾਂ ਵਿਚ ਦਿੱਤੀਆਂ ਗਈਆਂ ਮਿਤੀਆਂ ਜ਼ਿਆਦਾਤਰ ਠੀਕ ਮੰਨੀਆਂ ਗਈਆਂ ਹਨ। ਭੱਟ, ਅਕਸਰ ਗੁਰੂ ਸਾਹਿਬਾਨ ਦੇ ਦਰਬਾਰਾਂ ਵਿਚ ਹੀ ਰਿਹਾ ਕਰਦੇ ਸਨ। ਉਹ ਗੁਰੂ ਸਾਹਿਬਾਨ ਦੀ ਪਰਸੰਸਾ ਵਿਚ ਦੋਹੇ ਜਾਂ ਕਬਿੱਤ ਉਚਾਰਦੇ ਰਹਿੰਦੇ ਸਨ। ਉਹ ਹਰ ਜੰਮਣ ਅਤੇ ਮਰਨ ਵਾਲੇ ਦਾ ਅੰਦਰਾਜ਼ ਵੀ ਬਣਾਉਂਦੇ ਰਹਿੰਦੇ ਸਨ। ਜਨਮ ਸਮੇਂ ਉਹ ਘਰੋਂ ਘਰੀਂ ਜਾਂ ਕੇ ਵਧਾਈਆਂ ਵਸੂਲਦੇ ਸਨ ਇਸ ਤਰ੍ਹਾਂ ਦੇ ਅੰਦਰਾਜ਼ ਉਹ ਆਪਣੀਆਂ ਵਹੀਆਂ ਵਿਚ ਦਰਜ ਕਰ ਲੈਂਦੇ ਸਨ। ਇਨ੍ਹਾਂ ਹੀ ਅੰਦਰਾਜ਼ਾਂ ਨੂੰ ਭੱਟ ਵਹੀਆਂ ਕਿਹਾ ਗਿਆ ਹੈ। ਇਸ ਬਾਰੇ ਹੋਰ ਖੋਜ਼ ਦੀ ਲੋੜ ਹੈ। ਜੇ ਤਾਂ ਇਹ ਸਚਮੁੱਚ ਹੀ ਭੱਟਾਂ ਦੀਆਂ ਵਹੀਆਂ

ਵਿਚੋਂ ਨੋਟ ਕੀਤੇ ਗਏ ਹਨ ਫਿਰ ਤਾਂ ਇਹ ਬਹੁਤ ਹੀ ਭਰੋਸੇਯੋਗ ਸਮਕਾਲੀ ਸਰੋਤ ਹਨ। ਜੇਕਰ ਇਨ੍ਹਾਂ ਦੇ ਅੰਦਰਾਜ਼ ਭੱਟ ਵਹੀਆਂ ਵਿਚ ਨਹੀਂ ਹਨ ਫਿਰ ਇਨ੍ਹਾਂ ਦੀ ਕੋਈ ਮਹੱਤਤਾ ਨਹੀਂ ਹੈ। ਨਾ ਹੀ ਮੈਂ ਅਤੇ ਨਾ ਹੀ ਇਨ੍ਹਾਂ ਨੂੰ ਵਰਤਣ ਵਾਲੇ ਕਿਸੇ ਇਤਿਹਾਸਕਾਰ ਨੇ ਭੱਟਾਂ ਦੀਆਂ ਵਹੀਆਂ ਨੂੰ ਦੇਖਿਆ ਹੈ। ਸਭ ਨੇ ਗਿਆਨੀ ਗਰਜਾ ਸਿੰਘ ਵੱਲੋਂ ਲਿਖੇ ਗਏ ਅੰਦਰਾਜ਼ਾਂ ਨੂੰ ਹੀ ਅਪਨਾਇਆ ਹੈ। ਹੁਣ ਤੱਕ ਸਿਰਫ ਡਾ. ਫੌਜਾ ਸਿੰਘ ਨੇ ਅਤੇ ਪਿਆਰਾ ਸਿੰਘ ਪਦਮ ਨੇ ਹੀ ਇਨ੍ਹਾਂ ਨੂੰ ਆਪਣੀਆਂ ਲਿਖਤਾਂ ਵਿਚ ਵਰਤਿਆ ਹੈ। ਭੱਟ ਵਹੀਆਂ ਗੁਰੂ ਹਰਿ ਗੋਬਿੰਦ ਸਾਹਿਬ, ਗੁਰੂ ਹਰਿ ਕਰਿਸ਼ਨ, ਗੁਰੂ ਤੇਗ ਬਹਾਦੁਰ, ਗੁਰੂ ਗੋਬਿੰਦ ਸਿੰਘ ਦੇ ਸੰਬੰਧ ਵਿਚ ਖਿੰਡਵੀ ਜਿਹੀ ਜਾਣਕਾਰੀ ਦਿੰਦੀਆਂ ਹਨ। ਇੱਕ ਗੱਲ ਨੋਟ ਕਰਨ ਵਾਲੀ ਹੈ ਕਿ ਭੱਟ ਵਹੀਆਂ ਦੀ ਕੋਈ ਵੀ ਲਿਖਤ ਗੁਰਮਤਿ ਆਸ਼ਿਆ ਦੇ ਵਿਰੁੱਧ ਨਹੀਂ ਹੈ।

**ਜਨਮ ਸਾਖੀਆਂ:** ਜਨਮ ਸਾਖੀਆਂ ਸਿੱਖ ਇਤਿਹਾਸ ਦਾ ਮਹੱਤਵਪੂਰਨ ਸਰੋਤ ਹਨ। ਇਨ੍ਹਾਂ ਨੂੰ ਨਿਕਟ-ਸਮਕਾਲੀ ਸਰੋਤ ਮੰਨਿਆ ਜਾਣਾ ਚਾਹੀਦਾ ਹੈ। ਮੁੱਖ ਰੂਪ ਵਿਚ ਜਨਮਸਾਖੀਆਂ ਚਾਰ ਹਨ ਭਾਵੇਂ ਕਿ ਇਨ੍ਹਾਂ ਚਾਰਾਂ ਤੋਂ ਇਲਾਵਾ ਹੋਰ ਵੀ ਕੁਝ ਇਕ ਜਨਸਾਖੀਆਂ ਮਿਲਦੀਆਂ ਹਨ। ਇਹ ਚਾਰ ਹਨ: ਭਾਈ ਬਾਲੇ ਵਾਲੀ ਜਨਮਸਾਖੀ, ਮਿਹਰਬਾਨ ਵਾਲੀ ਜਨਮਸਾਖੀ, ਪੁਰਾਤਨ ਜਨਮਸਾਖੀ ਅਤੇ ਭਾਈ ਮਨੀ ਸਿੰਘ ਵਾਲੀ ਜਨਮਸਾਖੀ। ਇਨ੍ਹਾਂ ਜਨਮਸਾਖੀਆਂ ਦੀ ਸਮੱਸਿਆ ਇਹ ਹੈ ਕਿ ਇਨ੍ਹਾਂ ਦੇ ਨਾਂ ਬੜੇ ਹੀ ਭੁਲੇਖਾਪਾਊ ਹਨ। ਜੋ ਕੁਝ ਨਾਵਾਂ ਰਾਹੀਂ ਦੱਸਣ ਦੀ ਕੋਸਿਸ਼ ਕੀਤੀ ਗਈ ਹੈ ਉਹ ਕੁਝ ਵਿਸ਼ਾ-ਵਸਤੂ ਵਿਚ ਨਹੀਂ ਹੈ। ਭਾਈ ਬਾਲੇ ਵਾਲੀ ਜਨਮਸਾਖੀ ਬਾਰੇ ਸਮਝਿਆ ਜਾਂਦਾ ਹੈ ਕਿ ਇਸ ਨੂੰ ਭਾਈ ਬਾਲੇ ਨੇ ਲਿਖਵਾਇਆ ਸੀ ਪਰ ਜਿਸ ਤਰ੍ਹਾਂ ਦਾ ਵਿਸ਼ਾ-ਵਸਤੂ ਅੱਜ ਇਸ ਵਿਚ ਮਿਲਦਾ ਹੈ ਉਹ ਭਾਈ ਬਾਲੇ ਨਾਲ ਮੇਲ ਨਹੀਂ ਖਾਂਦਾ। ਇਹ ਤਾਂ ਹੋ ਸਕਦਾ ਹੈ ਕਿ ਇਸ ਜਨਮਸਾਖੀ ਨੂੰ ਮੌਲਿਕ ਰੂਪ ਵਿਚ ਭਾਏ ਬਾਲੇ ਨੇ ਲਿਖਵਾਇਆ ਹੋਵੇ ਅਤੇ ਬਾਅਦ ਵਿਚ ਸਮੇਂ ਦੇ ਗੇੜ ਨਾਲ ਇਸ ਵਿਚ ਰਲਾ ਪੈਂਦਾ ਗਿਆ ਹੋਵੇ।

ਮਿਹਰਬਾਨ ਵਾਲੀ ਜਨਮਸਾਖੀ ਨੇ ਇਸ ਤੋਂ ਵੀ ਵੱਡਾ ਭੁਲੇਖਾ ਪਾਇਆ ਹੈ। ਨਾਂ ਤੋਂ ਹੀ ਸਮਝਿਆ ਜਾਂਦਾ ਹੈ ਕਿ ਇਸ ਨੂੰ ਪਿਰਥੀ ਚੰਦ ਦੇ ਪੁੱਤਰ ਮਿਹਰਬਾਨ ਨੇ ਲਿਖਿਆ ਜਾਂ ਲਿਖਵਾਇਆ ਸੀ। ਸਾਡੇ ਆਧੁਨਿਕ ਇਤਿਹਾਸਕਾਰਾਂ ਨੇ ਇਹ ਗੱਲ ਬੜੇ ਮਾਣ ਨਾਲ ਲਿਖੀ ਹੈ ਕਿ ਮਿਹਰਬਾਨ ਗੁਰੂ ਅਰਜਨ ਦੇਵ ਜੀ ਦੇ ਭਤੀਜੇ ਸਨ ਅਤੇ ਬਹੁਤ ਵੱਡੇ ਵਿਦਵਾਨ ਸਨ। ਸ਼ਬਦਾਂ ਦਾ ਕਿਸ ਤਰ੍ਹਾਂ ਦਾ ਭਰਮ-ਜਾਲ ਵਿਛਾਇਆ ਗਿਆ ਹੈ। ਇਹ ਨਹੀਂ ਲਿਖਿਆ ਕਿ ਮਿਹਰਬਾਨ ਗੁਰੂ ਅਰਜਨ ਦੇਵ ਜੀ ਦੇ ਮੁਕਾਬਲੇ ਤੇ ਬਣੇ ਪੰਜਵੇਂ ਗੁਰੂ ਪਿਰਥੀ ਚੰਦ ਦਾ ਪੁੱਤਰ ਸੀ ਜਿਹੜਾ ਗੁਰੂ ਹਰਿਗੋਬਿੰਦ ਸਾਹਿਬ ਦੇ ਮੁਕਾਬਲੇ ਤੇ ਛੇਵਾਂ ਗੁਰੂ ਬਣਿਆ ਹੋਇਆ ਸੀ। ਕਿਨਾਂ ਵੱਡਾ ਫ਼ਰਕ ਹੈ ਜਾਣਕਾਰੀ ਕਰਵਾਉਣ ਵਿੱਚ। ਇਹ ਜਨਮਸਾਖੀ ਸਿੱਖ ਸਿਧਾਂਤਾਂ ਦੇ ਇਕ ਦਮ ਉਲਟ ਹੈ। ਸਿੱਖ ਸਿਧਾਂਤਾਂ ਅਨੁਸਾਰ ਪਰਮਾਤਮਾ ਨਿਰਅਕਾਰ ਹੈ ਪਰ ਇਸ ਜਨਸਾਖੀ ਅਨੁਸਾਰ ਪਰਮਾਤਮਾ ਮਨੁੱਖੀ ਰੂਪ ਵਾਲਾ ਹੈ ਉਸ ਦਾ ਨਾਂ ਵੀ ਮਿਹਰਬਾਨ ਹੀ ਹੈ। ਇਉਂ ਇਹ ਜਨਮਸਾਖੀ ਜੋ ਕੁਝ ਗੁਰੂ ਨਾਨਕ ਦੇਵ ਜੀ ਦੇ ਬਾਰੇ ਜਾਣਕਾਰੀ ਦਿੰਦੀ ਹੈ ਉਹ ਸਿੱਖ ਧਰਮ ਦੇ ਵਿਰੋਧੀ ਸੰਕਲਪਾਂ ਵਿਚ ਲਪੇਟੀ ਹੋਈ ਹੈ।

ਇਸ ਦੀ ਤਰ੍ਹਾਂ ਹੀ ਪੁਰਾਤਨ ਜਨਮਸਾਖੀ ਦਾ ਨਾਂ ਭੁਲੇਖਾ ਪਾਊ ਹੈ। ਪੁਰਾਤਨ ਤੋਂ ਇਉਂ ਸਮਝ ਲਿਆ ਗਿਆ ਹੈ ਜਿਵੇਂ ਕਿ ਇਹ ਸਾਰੀਆਂ ਜਨਮਸਾਖੀਆਂ ਤੋਂ ਪਰਾਚੀਨ ਹੈ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਇਸ ਜਨਮਸਾਖੀ ਨੂੰ ਵਲਾਇਤਵਾਲੀ ਅਤੇ ਹਾਫਿਜ਼ਾਬਾਦ ਵਾਲੀ ਜਨਮਸਾਖੀ ਤੋਂ ਮਿਲਾ ਕੇ ਇਕ ਸਾਂਝਾ ਰੂਪ ਤਿਆਰ ਕਰਕੇ ਭਾਈ ਵੀਰ ਸਿੰਘ ਨੇ ਇਸ ਤੀਜੇ ਰੂਪ ਦਾ ਨਾਂ ਪੁਰਾਤਨ ਜਨਮਸਾਖੀ ਰੱਖਿਆ

  

ਹੈ। ਇਤਿਹਾਸਕਾਰਾਂ ਨੇ ਜੁਗਾਂ-ਜੁਗਾਤਰਾਂ(ਚਾਰੇ ਯੁੱਗਾਂ) ਦਾ ਹਿਸਾਬ-ਕਿਤਾਬ ਕੱਢ ਕੇ ਇਸ ਦਾ ਲਿਖਣ ਸਾਲ 1734 ਬਣਾ ਦਿੱਤਾ ਹੈ। ਇਹ ਸਭ ਕੁਝ ਇਤਿਹਾਸ ਦੇ ਵਿਦਿਆਰਥੀਆਂ ਨਾਲ ਇਕ ਮਜ਼ਾਕ ਤੋਂ ਵੱਧ ਕੁਝ ਨਹੀਂ।

ਭਈ ਮਨੀ ਸਿੰਘ ਵਾਲੀ ਜਨਮਸਾਖੀ ਵੀ ਭਾਈ ਸਾਹਬਿ ਦਾ ਨਾਂ ਜੋੜਨ ਦੇ ਬਾਵਜੂਦ ਵੀ ਇਤਿਹਾਸ ਦਾ ਕੋਈ ਵੀ ਨਿਰਣਾ ਕਰਨ ਵਿਚ ਆਪਣੀ ਥਾਂ ਨਹੀਂ ਬਣਾ ਸਕੀ। ਇਤਿਹਾਸਕਾਰਾਂ ਨੇ ਇਸ ਨੂੰ ਭਾਈ ਗੁਰਦਾਸ ਦੀ ਗਿਆਰ੍ਹਵੀਂ ਵਾਰ ਦਾ ਟੀਕਾ ਕਿਹਾ ਹੈ ਪਰ ਇਸ ਵਿਚ ਐਸਾ ਕੁਝ ਨਹੀਂ ਹੈ। ਸੰਖੇਪ ਵਿਚ ਜਨਮਸਾਖੀਆਂ ਬਾਰੇ ਕਿਹਾ ਜਾ ਸਕਦਾ ਹੈ ਕਿ ਇਹ ਸਿੱਖ ਇਤਿਹਾਸ ਦਾ ਸਰੋਤ ਜਰੂਰ ਹਨ। ਪਰ ਇਹ ਸੰਪਰਦਾਈ ਝੁਕਾਅ ਰੱਖਦੀਆਂ ਹਨ। ਇਹ ਗੁਰੂ ਨਾਨਕ ਦੇਵ ਜੀ ਦੇ ਜੀਵਨ ਬਾਰੇ ਜਾਣਕਾਰੀ ਜਰੂਰ ਮੁਹੱਈਆ ਕਰਦੀਆਂ ਹਨ ਪਰ ਇਹ ਜਾਣਕਾਰੀ ਅੱਖਾਂ ਮੀਟ ਕੇ ਨਹੀਂ ਲਈ ਜਾ ਸਕਦੀ। ਇਨ੍ਹਾਂ ਵਿਚ ਗੁਰੂ ਜੀ ਦੇ ਜੀਵਨ-ਵਾਕਿਆਤ ਨੂੰ ਜਰੂਰ ਦੱਸਿਆ ਗਿਆ ਹੈ ਪਰ ਇਹ ਮਿਥਿਹਾਸ ਅਤੇ ਕਾਲਪਨਿਕ ਕਥਾਵਾਂ ਦੇ ਰੂਪ ਵਿਚ ਰੰਗਿਆ ਹੋਇਆ ਹੈ। ਜਨਮਸਾਖੀਆਂ ਵਲੋਂ ਦਿੱਤੀ ਗਈ ਜਾਣਕਾਰੀ ਬਹੁਤ ਸਾਧਾਰਨ ਪੱਧਰ ਦੀ ਹੈ।

**ਗੁਰੂ ਕੀਆਂ ਸਾਖੀਆਂ:** ਗੁਰੂ ਕੀਆਂ ਸਾਖੀਆਂ ਸਰੂਪ ਸਿੰਘ ਕੋਸ਼ਿਸ਼ ਭੱਟ ਦੀਆਂ ਲਿਖੀਆਂ ਹੋਈਆਂ ਹਨ। ਇਨ੍ਹਾਂ ਦਾ ਆਧਾਰ ਭੱਟ-ਵਹੀਆਂ ਹਨ। ਇਨ੍ਹਾਂ ਨੂੰ 1790 ਈ. ਵਿਚ ਭਾਦਸੋਂ ਨਗਰ ਵਿਖੇ ਲਿਖਿਆ ਗਿਆ ਸੀ ਅਤੇ 1868 ਈ. ਵਿਚ ਛੱਜੂ ਸਿੰਘ ਕੌਸ਼ਿਕ ਭੱਟ ਨੇ ਭੱਟ-ਅੱਖਰੀ ਤੋਂ ਗੁਰਮੁਖੀ ਅੱਖਰਾਂ ਵਿਚ ਉਤਾਰਾ ਕੀਤਾ ਸੀ। ਗਿਆਨੀ ਗਰਜਾ ਸਿੰਘ ਨੇ ਇਨ੍ਹਾਂ ਨੂੰ ਫਿਰ ਤੋਂ ਲੱਭ ਕੇ ਲਿਆਂਦਾ ਸੀ। ਪਿਆਰਾ ਸਿੰਘ ਪਦਮ ਨੇ ਇਨ੍ਹਾਂ ਨੂੰ ਸੰਪਾਦਤ ਕਰਕੇ ਪਹਿਲੀ ਵਾਰ ਪਟਿਆਲੇ ਤੋਂ 1986 ਵਿਚ ਪਰਕਾਸ਼ਤ ਕਰਵਾਇਆ ਸੀ। ਇਨ੍ਹਾਂ ਵਿਚ ਗੁਰੂ ਹਰਿਗੋਬਿੰਦ ਸਾਹਿਬ ਤੋਂ ਲੈ ਕੇ ਬਾਕੀ ਦੇ ਸਾਰੇ ਗੁਰੂ ਸਾਹਿਬਾਨਾਂ ਨਾਲ ਸਬੰਧਤ ਅਤੇ ਕੁਝ ਕੁ ਬੰਦਾ ਸਿੰਘ ਬਹਾਦੁਰ ਨਾਲ ਸਬੰਧਤ ਸਾਖੀਆਂ ਹਨ। ਇਨ੍ਹਾਂ ਸਾਖੀਆਂ ਦੀ ਜਾਣਕਾਰੀ ਗੁਰ-ਇਤਿਹਾਸ ਲਈ ਬਹੁਤ ਮਹੱਤਵਪੂਰਨ ਹੈ। ਦੂਸਰੀਆਂ ਗੁਰਮੁਖੀ ਲਿਖਤਾਂ ਦੇ ਮੁਕਾਬਲੇ ਤੇ ਗੁਰੂ ਕੀਆਂ ਸਾਖੀਆਂ ਵਿਚ ਮਿਤੀਆਂ ਦੀ ਬਹੁਲਤਾ ਅਤੇ ਘਟਨਾਵਾਂ ਦੀ ਜਿਆਦਾ ਸਪਸ਼ਟਤਾ ਦਿੱਤੀ ਗਈ ਹੈ। ਭਾਵੇਂ ਕੁਝ ਮਿਤੀਆਂ ਗਲਤ ਵੀ ਸਾਬਤ ਹੋ ਗਈਆਂ ਹਨ ਪਰ ਆਮ ਤੌਰ ਤੇ ਇਨ੍ਹਾਂ ਵਿਚ ਦਿੱਤੀਆਂ ਗਈਆਂ ਮਿਤੀਆਂ ਨੂੰ ਮੰਨਿਆ ਜਾ ਚੁੱਕਿਆ ਹੈ।

**ਗੁਰ ਬਿਲਾਸ ਪਾਤਿਸ਼ਾਹੀ ਛੇਵੀ:** ਜਿਵੇਂ ਕਿ ਨਾਂ ਤੋਂ ਹੀ ਸਪਸ਼ਟ ਹੈ ਕਿ ਇਸ ਵਿਚ ਛੇਵੇਂ ਪਾਤਿਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਦਾ ਜੀਵਨ-ਬਿਰਤਾਂਤ ਦਿੱਤਾ ਗਿਆ ਹੈ। ਪਹਿਲਾਂ ਕੁਝ ਬਿਰਤਾਂਤ ਗੁਰੂ ਅਰਜਨ ਦੇਵ ਜੀ ਦਾ ਹੈ ਪਰ ਇਤਿਹਾਸਕ ਤੌਰ ਤੇ ਦੋਵੇਂ ਜੀਵਨ ਬਿਰਤਾਂਤ ਹੀ ਨਿਰਾਸ਼ਾਜਨਕ ਹਨ। ਮਨਮੱਤ ਅਤੇ ਕਾਲਪਨਿਕ ਗੱਲਾਂ ਬਹੁਤ ਲਿਖੀਆਂ ਗਈਆਂ ਹਨ। ਭਰਮ-ਭੁਲੇਖੇ ਬਹੁਤ ਜ਼ਿਆਦਾ ਪਾਏ ਗਏ ਹਨ। ਧਿਆਨ ਨਾਲ ਵਾਚਣ ਤੋਂ ਇਹੀ ਮਾਲੂਮ ਹੁੰਦਾ ਹੈ ਕਿ ਸ਼ਾਇਦ ਇਹ ਲਿਖਤ ਕਿਸੇ ਗੁਰਮਤ ਵਿਰੋਧੀ ਵਿਅੱਕਤੀ ਦੀ ਲਿਖੀ ਹੋਈ ਹੈ। ਇਸ ਵਿਚ ਗੁਰਮਤ ਦੀ ਥਾਂ ਬਰਾਹਮਣਵਾਦ ਜ਼ਿਆਦਾ ਦਿੱਤਾ ਗਿਆ ਹੈ। ਲਿਖਤ ਵਿਚ ਭਾਵੇਂ ਲਿਖਣ-ਸਾਲ 1718 ਈ. ਦਾ ਦਿੱਤਾ ਹੋਇਆ ਹੈ ਪਰ ਇਸ ਵਿਚ ਵੇਰਵੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਤੋਂ ਵੀ ਪਿੱਛੋਂ ਦੇ ਦਿੱਤੇ ਗਏ ਹਨ। ਲਿਖਤ ਵਿਚ ਭਾਵੇਂ ਲਿਖਣ-ਸਰੋਤ ਭਾਈ ਮਨੀ ਸਿੰਘ ਦੇ ਵਿਖਿਆਨ ਦੱਸੇ ਗਏ ਹਨ ਪਰ ਭਾਈ ਸਾਹਿਬ ਦੇ ਵਿਖਿਆਨ ਗੁਰਮਤ-ਵਿਰੋਧੀ ਨਹੀਂ ਹੋ ਸਕਦੇ। ਭਾਵੇਂ ਇਸ ਲਿਖਤ ਨੂੰ ਸਿੱਖ ਇਤਿਹਾਸ ਦੇ ਸਰੋਤਾਂ ਵਿਚ ਦਰਜ ਕੀਤਾ ਜਾਂਦਾ ਹੈ ਪਰ

ਇਹ ਕਿਸੇ ਵੀ ਤਰੀਕੇ ਅਨੁਸਾਰ ਸਿੱਖ ਇਤਿਹਾਸ ਦਾ ਸਰੋਤ ਨਹੀਂ ਬਣ ਸਕਦੀ। ਇਸ ਦੇ ਲਿਖਾਰੀ ਦਾ ਨਾਂ ਨਹੀਂ ਦਿੱਤਾ ਗਿਆ ਹੈ।

**ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ** : ਬੰਸਾਵਲੀਨਾਮਾ ਕੇਸਰ ਸਿੰਘ ਛਿੱਬਰ ਦਾ ਲਿਖਿਆ ਹੋਇਆ ਹੈ। ਇਸ ਦੀ ਰਚਨਾ 1769 ਈ. ਵਿਚ ਕੀਤੀ ਗਈ ਸੀ ਇਸ ਵਿਚ ਦਸਾਂ ਗੁਰੂ ਸਾਹਿਬਾਨ ਤੋਂ ਇਲਾਵਾ 1745 ਈ. ਤਕ ਦੇ ਸਮਕਾਲੀ ਸਿੱਖ ਇਤਿਹਾਸ ਦੀ ਜਾਣਕਾਰੀ ਵੀ ਦਿੱਤੀ ਹੋਈ ਹੈ। ਛਿੱਬਰ ਦੀ ਗੁਰੂ ਸਾਹਿਬਾਨ ਬਾਰੇ ਜਾਣਕਾਰੀ ਪਰਮਾਣੀਕਤਾ ਪਰਾਪਤ ਨਹੀਂ ਕਰ ਸਕੀ ਪਰ ਸਮਕਾਲੀ ਸਿੱਖਾਂ ਬਾਰੇ ਛਿੱਬਰ ਦੀ ਜਾਣਕਾਰੀ ਭਰੋਸੇਯੋਗ ਹੈ। ਛਿੱਬਰ ਨੇ ਆਪਣੀ ਲਿਖਤ 69 ਸਾਲ ਦੀ ਉਮਰ ਵਿਚ ਲਿਖੀ ਸੀ। ਛਿੱਬਰ ਉਸ ਬਰਾਹਮਣ ਖਾਨਦਾਨ ਵਿਚੋਂ ਸੀ ਜਿਹੜਾ ਕਈ ਪੀੜ੍ਹੀਆਂ ਤੋਂ ਗੁਰੂ-ਘਰ ਦੀਆਂ ਜ਼ਿੰਮੇਵਾਰੀਆਂ ਨਿਭਾਉਂਦਾ ਆ ਰਿਹਾ ਸੀ। ਇਸ ਕਰਕੇ ਛਿੱਬਰ ਨੇ ਜੋ ਕੁਝ ਆਪਣੇ ਵਡੇ-ਵਡੇਰਿਆਂ ਕੋਲੋਂ ਸੁਣਿਆ ਜਾਂ ਵਿਰਸੇ ਦੇ ਰੂਪ ਵਿਚ ਪਰਾਪਤ ਕੀਤਾ ਸੀ ਉਸ ਦੇ ਆਧਾਰ ਤੇ ਬੰਸਾਵਲੀਨਾਮਾ ਤਿਆਰ ਕੀਤਾ ਗਿਆ ਸੀ। ਇਸ ਹਿਸਾਬ ਅਨੁਸਾਰ ਛਿੱਬਰ ਦੀ ਲਿਖਣ ਪਰਮਾਨਿਕ ਮੰਨੀ ਜਾਣੀ ਚਾਹੀਦੀ ਸੀ। ਛਿੱਬਰ ਨੇ ਆਪਣੀ ਲਿਖਤ ਵਿਚ ਸੰਨ- ਸੰਮਤ ਇਤਨੀ ਤਾਦਾਦ ਵਿਚ ਦਿੱਤੇ ਹਨ ਕਿ ਹੋਰ ਕਿਸੇ ਵੀ ਲਿਖਤ ਵਿਚ ਇਤਨੇ ਸਾਲ-ਸੰਮਤ ਨਹੀਂ ਮਿਲਦੇ। ਦੁਖਾਂਤ ਇਹ ਹੈ ਕਿ ਇਨ੍ਹਾਂ ਸਾਲ-ਸੰਮਤਾਂ ਵਿਚੋਂ ਬਹੁਤੇ ਗਲਤ ਸਾਬਤ ਹੋ ਗਏ ਹਨ। ਬਰਾਮਣਵਾਦ ਵੀ ਸਾਰੀ ਲਿਖਤ ਵਿਚ ਭਾਰੂ ਹੈ ਕਿਉਂਕਿ ਛਿੱਬਰ ਖੁਦ ਬਰਾਹਮਣ ਸੀ। ਇਤਨਾ ਕੁਝ ਹੋਣ ਦੇ ਬਾਵਜੂਦ ਵੀ ਕੁਝ ਪੱਖਾਂ ਤੋਂ ਛਿੱਬਰ ਨੇ ਬਹੁਤ ਅੱਛੀ ਜਾਣਕਾਰੀ ਦਿੱਤੀ ਹੈ। ਗੁਰੂ ਨਾਨਕ ਦੇਵ ਜੀ ਦੀ ਜਨਮ ਮਿਤੀ ਕੱਤਕ ਦੀ ਪੂਰਨਮਾਸੀ ਦੀ ਦੱਸੀ ਗਈ ਹੈ। ਜਨਮਸਾਖੀ ਭਾਈ ਬਾਲੇ ਦੀ ਲਿਖਣ ਦੀ ਜਾਣਕਾਰੀ ਦਿੱਤੀ ਗਈ ਹੈ। ਗੁਰੂ ਅੰਗਦ ਦੇਵ ਜੀ ਵਲੋਂ ਗੁਰਮੁਖੀ ਅੱਖਰਾਂ ਦੀ ਕਾਢ ਕੱਢੀ ਗਈ ਦੱਸੀ ਹੈ।

**ਮਹਿਮਾ ਪ੍ਰਕਾਸ਼** : ਮਹਿਮਾ ਪ੍ਰਕਾਸ਼ ਨਾਂ ਦੀਆਂ ਦੋ ਲਿਖਤਾਂ ਮਿਲਦੀਆਂ ਹਨ। ਇੱਕ ਮਹਿਮਾ ਪ੍ਰਕਾਸ਼ ਵਾਰਤਕ ਵਿਚ ਹੈ ਅਤੇ ਦੂਜੀ ਮਹਿਮਾ ਪ੍ਰਕਾਸ਼ ਕਵਿਤਾ ਵਿਚ ਹੈ, ਪਹਿਲੀ ਦਾ ਲੇਖਕ ਬਾਵਾ ਕਿਰਪਾਲ ਦਾਸ ਭੱਲਾ ਹੈ ਅਤੇ ਇਹ 1741 ਈ. ਵਿਚ ਲਿਖੀ ਗਈ ਸੀ। ਦੂਜੀ ਲਿਖਤ 1776 ਈ. ਵਿੱਚ ਲਿਖੀ ਗਈ ਸੀ ਅਤੇ ਇਸ ਦਾ ਲੇਖਕ ਸਰੂਪ ਦਾਸ ਭੱਲਾ ਹੈ। ਇਸ ਵਿਚ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਬੰਦਾ ਸਿੰਘ ਬਹਾਦਰ ਤਕ ਦਾ ਬਿਰਤਾਂਤ ਦਿੱਤਾ ਗਿਆ ਹੈ। ਇਤਿਹਾਸਕ ਤੌਰ ਤੇ ਇਹ ਲਿਖਤਾਂ ਵੀ ਪਰਮਾਣੀਕਤਾ ਪਰਾਪਤ ਨਹੀਂ ਕਰ ਸਕੀਆਂ। ਭਾਵੇਂ ਕਿ ਇਹ ਭੱਲੇ ਲੇਖਕ ਗੁਰੂ ਅਮਰ ਦਾਸ ਜੀ ਦੇ ਖਾਨਦਾਨ ਵਿਚੋਂ ਸਨ। ਜਿਵੇਂਕਿ ਇਨ੍ਹਾਂ ਲੇਖਕਾਂ ਦੇ ਨਾਵਾਂ ਤੋਂ ਹੀ ਸਾਬਤ ਹੋ ਜਾਂਦਾ ਹੈ ਕਿ ਇਹ ਅਠਾਰਵੀਂ ਸਦੀ ਤਕ ਵੀ ਅੰਮ੍ਰਿਤਧਾਰੀ ਸਿੰਘ ਨਹੀ ਸਜੇ ਸਨ। ਇਨ੍ਹਾਂ ਦੇ ਨਾਵਾਂ ਨਾਲ 'ਸਿੰਘ' ਨਹੀਂ ਸਗੋਂ 'ਦਾਸ' ਦਾ ਪਿਛੇਤਰ ਜੁੜਿਆ ਹੋਇਆ ਹੈ। ਇਸ ਤੋਂ ਜਾਪਦਾ ਹੈ ਕਿ ਇਹ ਖਾਨਦਾਨ ਖਾਲਸਾ ਪੰਥ ਦੀ ਮੁੱਖ-ਧਾਰਾ ਨਾਲੋਂ ਅਲੱਗ ਹੀ ਰਿਹਾ ਸੀ। ਇਨ੍ਹਾਂ ਦੀਆਂ ਲਿਖਤਾਂ ਵਿਚ ਆਪਣੇ ਸਮੇਂ ਦੇ ਸਿੱਖ ਸੰਘਰਸ਼ ਦੀ ਉੱਕਾ ਹੀ ਕੋਈ ਇਸ਼ਾਰੇ-ਮਾਤਰ ਜਾਣਕਾਰੀ ਨਹੀਂ ਹੈ। 1709 ਤੋਂ ਲੈ ਕੇ 1765 ਤੱਕ ਸਿੱਖ ਸੰਘਰਸ਼ ਇਤਨੇ ਉਤਰਾਵਾਂ-ਚੜ੍ਹਾਵਾਂ ਵਿਚੋਂ ਦੀ ਲੰਘਿਆ ਸੀ ਕਿ ਉਹ ਸਿੱਖ ਇਤਿਹਾਸ ਦੇ ਮਹੱਤਵਪੂਰਨ ਕਾਂਡ ਬਣ ਗਏ ਹਨ ਪਰ ਇਨ੍ਹਾਂ ਭੱਲੇ ਲੇਖਕਾਂ ਦੀਆਂ ਲਿਖਤਾਂ ਵਿਚ ਇਨ੍ਹਾਂ ਦਾ ਉੱਕਾ ਹੀ ਕੋਈ ਜ਼ਿਕਰ ਨਹੀਂ ਹੈ। ਕੋਈ ਵੀ ਲੇਖਕ ਆਪਣੇ ਸਮੇਂ ਦੀਆਂ ਘਟਨਾਵਾਂ ਤੋਂ ਪਰਭਾਵਤ ਹੋਏ ਬਿਨਾ ਨਹੀ ਰਹਿ ਸਕਦਾ। ਜਿਸ ਲੇਖਕ ਤੇ ਸਮੇਂ ਦੀਆਂ ਘਟਨਾਵਾਂ ਦਾ ਕੋਈ ਪਰਭਾਵ ਨਹੀਂ ਹੈ ਤਾਂ ਇਸ ਦਾ ਭਾਵ ਕੇਵਲ ਤੇ ਕੇਵਲ ਇਹ ਹੀ ਹੁੰਦਾ ਹੈ

ਕਿ ਉਹ ਆਪਣੇ ਸਮੇਂ ਦੇ ਸਮਾਜ ਨਾਲੋਂ ਟੁੱਟਿਆ ਹੋਇਆ ਸੀ।

**ਗੁਰਬਿਲਾਸ ਪਾਤਿਸ਼ਾਹੀ ਦਸਵੀ**: ਗੁਰਬਿਲਾਸ ਪਾਤਿਸ਼ਾਹੀ ਦਸਵੀਂ ਨਾਂ ਦੀਆਂ ਸਾਡੇ ਪਾਸ ਦੋ ਲਿਖਤਾਂ ਹਨ। ਇਕ ਭਾਈ ਸੁਖਾ ਸਿੰਘ ਦੀ ਲਿਖੀ ਹੋਈ ਹੈ। ਇਹ 1797 ਈ. ਵਿਚ ਲਿਖੀ ਗਈ ਸੀ। ਦੂਜੀ ਕਵੀ ਕੋਇਰ ਸਿੰਘ ਦੀ ਲਿਖੀ ਹੋਈ ਹੈ। ਇਹ 1843 ਈ. ਵਿਚ ਲਿਖੀ ਗਈ ਸੀ। ਭਾਈ ਸੁੱਖਾ ਸਿੰਘ ਤਖ਼ਤ ਸ੍ਰੀ ਕੇਸ਼ਗੜ੍ਹ ਸਾਹਿਬ ਦਾ ਗ੍ਰੰਥੀ ਸੀ ਅਤੇ ਕੋਇਰ ਸਿੰਘ ਕੋਈ ਵੈਰਾਗੀ ਮੱਤ ਨਾਲ ਸਬੰਧਤ ਸੀ। ਦੋਵੇਂ ਲਿਖਤਾਂ ਵਿਚ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ-ਬਿਰਤਾਂਤ ਦਿੱਤਾ ਹੋਇਆ ਹੈ। ਪਰ ਇਹ ਦੋਵੇਂ ਬਿਰਤਾਂਤ ਹੀ ਇਤਿਹਾਸਕ ਤੌਰ ਤੇ ਬਹਤੁ ਘੱਟ ਮਹੱਤਤਾ ਰੱਖਦੇ ਹਨ। ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਬਾਰੇ ਭੁਲੇਖੇ ਜ਼ਿਆਦਾ ਪਾਏ ਗਏ ਹਨ । ਇਨ੍ਹਾਂ ਵਲੋਂ ਖਾਲਸੇ ਦੀ ਕੀਤੀ ਗਈ ਵਿਆਖਿਆ ਵੀ ਮੰਨਣਯੋਗ ਨਹੀਂ ਹੈ। ਦਿੱਤੇ ਗਏ ਸੰਨ-ਸੰਮਤ ਅਕਸਰ ਗਲਤ ਸਾਬਤ ਹੋਏ ਹਨ। ਇਨ੍ਹਾਂ ਵਲੋਂ ਦਿੱਤੀ ਗਈ ਜਾਣਕਾਰੀ ਬਹੁਤ ਹੀ ਸਾਧਾਰਨ ਪੱਧਰ ਦੀ ਹੈ।

**ਸ੍ਰੀ ਗੁਰੂ ਪ੍ਰਤਾਪਿ ਸੂਰਜ ਗ੍ਰੰਥ** : ਇਹ ਭਾਈ ਸੰਤੋਖ ਸਿੰਘ ਦਾ ਲਿਖਿਆ ਹੋਇਆ ਗ੍ਰੰਥ ਹੈ। ਇਸ ਵਿਚ ਦਸੇ ਗੁਰੂ ਸਾਹਿਬਾਨ ਦਾ ਜੀਵਨ-ਬਿਰਤਾਂਤ ਹੈ। ਗੁਰੂ ਨਾਨਕ ਦੇਵ ਜੀ ਦੇ ਜੀਵਨ-ਬਿਰਤਾਂਤ ਨੂੰ ਅਲੱਗ ਜਿਲਦ ਵਿਚ ਦਿੱਤਾ ਗਿਆ ਹੈ ਜਿਸ ਦਾ ਟਾਈਟਲ 'ਨਾਨਕ ਪ੍ਰਕਾਸ਼' ਹੈ। ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਬੰਦਾ ਸਿੰਘ ਬਹਾਦੁਰ ਤਕ ਦਾ ਬਿਰਤਾਂਤ ਬਹੁਤ ਜ਼ਿਆਦਾ ਵਿਸਥਾਰ ਵਿਚ ਸ੍ਰੀ ਗੁਰ ਪ੍ਰਤਾਪਿ ਸੂਰਜ ਗ੍ਰੰਥ ਵਿਚ ਦਿਤਾ ਗਿਆ ਹੈ । ਇਸ ਕੰਮ ਨੂੰ ਭਾਈ ਸੰਤੋਖ ਸਿੰਘ ਨੇ 1840 ਵਿਆਂ ਵਿਚ ਲਿਖਿਆ ਸੀ। ਪਿੱਛੋਂ ਭਾਈ ਵੀਰ ਸਿੰਘ ਨੇ ਇਸ ਸਮੁੱਚੇ ਕੰਮ ਨੂੰ ਸੰਪਾਦਿਤ ਕਰਕੇ ਖਾਲਸਾ ਸਮਾਚਾਰ ਅੰਮ੍ਰਿਤਸਰ ਤੋਂ ਵੱਖ-ਵੱਖ 14 ਜਿਲਦਾਂ ਵਿਚ ਛਪਦਾ ਦਿੱਤਾ ਗਿਆ ਸੀ। ਇਹ ਪਰਕਾਸ਼ਨਾ 1935 ਵਿਆਂ ਵਿਚ ਕੀਤੀ ਗਈ ਸੀ।

ਬਿਨ੍ਹਾ ਸ਼ੱਕ ਭਾਈ ਸੰਤੋਖ ਸਿੰਘ ਦਾ ਕੰਮ ਬਹੁਤ ਵਿਸਥਾਰ ਵਿਚ ਹੈ ਅਤੇ ਪਹਿਲੀਆਂ ਸਾਰੀਆਂ ਲਿਖਤਾਂ ਨਾਲੋਂ ਜਿਆਦਾ ਵਿਸ਼ਥਾਰ ਵਿਚ ਹੈ ਫਿਰ ਵੀ ਇਸ ਕੰਮ ਨੇ ਇਤਿਹਾਸਕ ਖੇਤਰਾਂ ਵਿਚ ਉਸ ਪਰਮਾਣੀਕਤਾ ਨੂੰ ਹਾਸ਼ਲ ਨਹੀਂ ਕੀਤਾ ਜਿਹੜੀ ਇਸ ਤਰ੍ਹਾਂ ਦੀ ਲਿਖਤ ਨੂੰ ਪਰਾਪਤ ਹੋਣੀ ਚਾਹੀਂਦੀ ਸੀ। ਇਸ ਦੀ ਮਹੱਤਤਾ ਸਿਰਫ ਧਾਰਮਿਕ ਤੌਰ ਤੇ ਹੀ ਹੈ। ਭਾਸ਼ਾ ਬਹੁਤ ਕਠਨ ਹੈ। ਵਿਸਥਾਰ ਹੱਦੋਂ ਵੱਧ ਜ਼ਿਆਦਾ ਹੈ। ਕਠਨ ਭਾਸ਼ਾ ਦੇ ਨਾਲ ਕਾਵਿ-ਮਈ ਸ਼ੈਲੀ ਇਸ ਨੂੰ ਹੋਰ ਵੀ ਔਖਾ ਬਣਾ ਦਿੰਦੀ ਹੈ। ਅੱਖਰ ਭਾਵੇਂ ਗੁਰਮੁਖੀ ਹਨ ਫਿਰ ਵੀ ਬੋਲੀ ਹਿੰਦਵੀ ਬਰਿਜ ਹੈ। ਸ਼ਾਇਦ ਇਸੇ ਕਰਕੇ ਕਿਸੇ ਵੀ ਇਤਿਹਾਸਕਾਰ ਨੇ ਇਸ ਲਿਖਤ ਨੂੰ ਵਰਤਣ ਵਿਚ ਦਿਲਚਸਪੀ ਨਹੀ ਲਈ।

ਇਤਨਾ ਕੁਝ ਹੋਣ ਦੇ ਬਾਵਜੂਦ ਵੀ ਇਹ ਲਿਖਤ ਦੀ ਆਪਣੀ ਹੀ ਇਤਿਹਾਸਕ ਮਹੱਤਤਾ ਹੈ। ਇਹ ਇਕ ਸਿਲਸਿਲੇ ਅਨੁਸਾਰ ਗੁਰੂ-ਕਾਲ ਅਤੇ ਬੰਦਾ ਸਿੰਘ ਬਹਾਦਰ ਦਾ ਵਿਸਥਾਰਸਹਿਤ ਬਿਰਤਾਂਤ ਹੈ। ਇਸ ਦੀ ਵਿਆਖਿਆ ਦਿਲਚਸਪ ਹੈ। ਯਾਤਰਾਵਾਂ ਅਤੇ ਘਟਨਾਵਾਂ ਦਾ ਬਿਰਤਾਂਤ ਸਪਸ਼ਟ ਅਤੇ ਸੰਪੂਰਨ ਹੈ। ਸਮੇਂ ਦੀਆਂ ਪਰੰਪਰਾਵਾਂ ਅਤੇ ਵਿਸ਼ਵਾਸ ਨੂੰ ਕਲਮਬੰਦ ਕੀਤਾ ਗਿਆ ਹੈ। ਕਲਪਿਤ ਅਤੇ ਮਿਥਿਹਾਸਕ ਬਿਰਤਾਂਤ ਹੋਣ ਦੇ ਬਾਵਜੂਦ ਵੀ ਸਿੱਖ ਜ਼ਜ਼ਬਾਤਾਂ ਦੀ ਤਰਜਮਾਨੀ ਕਰਦਾ ਹੈ। 1469 ਤੋਂ ਲੈ ਕੇ 1716 ਤਕ ਦੇ ਸਿੱਖ ਇਤਿਹਾਸ ਨੂੰ ਲਿਖਣ ਲਈ ਇਸ ਲਿਖਤ ਵਿਚੋਂ ਕਾਫੀ ਜਾਣਕਾਰੀ ਲਈ ਜਾ ਸਕਦੀ ਹੈ।

**ਸਾਖੀ ਪੋਥੀ** : ਇਸ ਲਿਖਤ ਦਾ ਪੂਰਾ ਨਾਂ ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ ਹੈ। ਇਸ ਵਿਚ ਗੁਰੂ ਤੇਗ ਬਹਾਦਰ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਮਾਲਵਾ ਵਿਚਲੇ ਦੌਰਿਆਂ ਦਾ ਬਿਰਤਾਂਤ ਦਿੱਤਾ ਗਿਆ ਹੈ। ਇਸ ਕਰਕੇ ਮਾਲਵੇ ਵਿਚਲੇ, ਉਕਤ ਗੁਰੂ ਸਾਹਿਬਾਨ ਵਲੋਂ, ਕੀਤੇ ਗਏ ਸਫਰਾਂ ਦਾ ਬੜਾ ਵਧੀਆ ਮੁਢਲਾ ਸਰੋਤ ਹੈ। ਇਹ ਕੰਮ ਸਰਦਾਰ ਅਤਰ ਸਿੰਘ ਭਦੌੜ ਨੇ 1870 ਵਿਆਂ ਵਿਚ ਕਿਸੇ ਉਦਾਸੀ ਸਾਧ ਕੋਲੋਂ ਕਰਵਾਇਆ ਸੀ। ਇਹ ਗੁਰੂ ਸਾਹਿਬਾਨ ਦੁਆਰਾ ਯਾਤਰਾ ਕੀਤੀਆਂ ਗਈਆਂ ਥਾਵਾਂ ਦੀ ਸਰਵੇਖਣ -ਰਿਪੋਰਟ ਹੈ। ਬਾਅਦ ਵਿਚ ਇਸ ਨੂੰ ਸਰਦਾਰ ਅਤਰ ਸਿੰਘ ਭਦੌੜ ਨੇ ਅੰਗਰੇਜ਼ੀ ਵਿਚ ਵੀ ਤਰਜਮਾ ਕਰਕੇ ਲਿਖਿਆ ਸੀ। ਬਾਅਦ ਵਿਚ ਇਸ ਨੂੰ ਭਾਈ ਵੀਰ ਸਿੰਘ ਨੇ ਸੰਪਾਦਿਤ ਕਰਕੇ ਖਾਲਸਾ ਸਮਾਚਾਰ, ਅੰਮ੍ਰਿਤਸਰ ਤੋਂ ਛਪਵਾਇਆ ਸੀ।

**ਗਿਆਨੀ ਗਿਆਨ ਸਿੰਘ** : ਗਿਆਨੀ ਗਿਆਨ ਸਿੰਘ, ਲੌਂਗੋਵਾਲ (ਸੰਗਰੂਰ) ਦਾ ਵਸਨੀਕ, ਦੂਲਟ ਗੋਤ ਦਾ ਜੱਟ ਅਤੇ ਨਿਰਮਲਾ ਸੰਤ ਸੀ। ਗਿਆਨੀ ਜੀ ਗਰੀਬ ਪਰਿਵਾਰ ਨਾਲ ਸਬੰਧਤ ਸਨ ਇਸ ਲਈ ਵਿਦਿਆ ਵੱਡੀ ਉਮਰ ਵਿਚ ਸਾਧਾਂ-ਸੰਤਾਂ ਦੇ ਡੇਰਿਆਂ ਵਿਚੋਂ ਹੀ ਪਰਾਪਤ ਕੀਤੀ ਸੀ। ਇਨ੍ਹਾਂ ਦੀ ਉਮਰ 1822 ਈ. ਤੋਂ ਲੈ ਕੇ 1921 ਤਕ ਤਕਰੀਬਨ 99 ਸਾਲਾਂ ਦੀ ਸੀ। ਇਨ੍ਹਾਂ ਨੇ ਪੰਜਾਬ ਅਤੇ ਹਿੰਦੁਸਤਾਨ ਵਿਚ ਅਨੇਕਾਂ ਘਟਨਾਵਾਂ ਨੂੰ ਖੁਦ ਦੇਖਿਆ, ਅਨੇਕਾਂ ਅਸਥਾਨਾਂ ਦੀ ਯਾਤਰਾ ਕੀਤੀ ਅਤੇ ਅਨੇਕਾਂ ਗਰੰਥਾਂ ਦਾ ਅਧਿਐਨ ਕੀਤਾ ਸੀ। ਇਸ ਲਈ ਇਨ੍ਹਾਂ ਪਾਸ ਜਾਤੀ ਜੀਵਨ ਦਾ ਅਤੇ ਅਧਿਐਨ ਦਾ ਵਿਸ਼ਾਲ ਤਜਰਬਾ ਸੀ। ਇਸੇ ਵਿਸ਼ਾਲ ਤਜਰਬੇ ਵਿਚੋਂ ਇਨ੍ਹਾਂ ਨੇ ਪਹਿਲਾਂ 1880 ਵਿਚ ਪੰਥ ਪ੍ਰਕਾਸ਼ ਲਿਖਿਆ। ਇਸ ਵਿਚ 1469 ਤੋਂ ਲੈ ਕੇ 1880 ਤੱਕ ਦੇ ਹਾਲਾਤ ਵਰਨਣ ਕੀਤੇ ਗਏ ਸਨ। ਇਹ ਪੰਜਾਬੀ ਦੀ ਬੜੀ ਉੱਚ ਕੋਟੀ ਦੀ ਕਵਿਤਾ ਵਿਚ ਸੀ। ਇਸ ਕਰਕੇ ਇਹ ਗ੍ਰੰਥ ਇਤਿਹਾਸਕ ਹੋਣ ਦੇ ਨਾਲ ਨਾਲ ਸਾਹਿਤਕ ਖੇਤਰ ਵਿਚ ਵੀ ਮਾਨਤਾ ਪਰਾਪਤ ਹੈ। ਫਿਰ 1891 ਵਿਚ ਇਨ੍ਹਾਂ ਨੇ ਇਸੇ ਹੀ ਵਿਸ਼ੇ ਨੂੰ ਪੰਜਾਬੀ ਦੀ ਠੇਠ ਵਾਰਤਕ ਵਿਚ ਤਵਾਰੀਖ ਗੁਰੂ ਖਾਲਸਾ, ਤਵਾਰੀਖ਼ ਸ਼ਮਸ਼ੇਰ ਖਾਲਸਾ ਅਤੇ ਤਵਾਰੀਖ ਰਾਜ ਖਾਲਸਾ ਆਦਿ ਵੱਖ ਵੱਖ ਜਿਲਦਾਂ ਵਿਚ ਸਿੱਖ ਇਤਿਹਾਸ ਨੂੰ ਲਿਖਿਆ। ਇਹ ਆਪਣੇ ਆਪ ਵਿਚ ਪਹਿਲੀ ਕੋਸ਼ਿਸ਼ ਸੀ ਜਦੋਂ ਕਿਸੇ ਪੰਜਾਬੀ ਇਤਿਹਾਸਕਾਰ ਨੇ ਪੰਜਾਬ (ਸਿੱਖ) ਦੇ ਇਤਿਹਾਸ ਨੂੰ ਗੁਰਮੁਖੀ ਅੱਖਰਾਂ ਅਤੇ ਵਾਰਤਿਕ ਸੈਲੀ ਵਿਚ ਲਿਖਿਆ ਸੀ। ਲਿਖਣ-ਢੰਗ ਪੂਰਾ ਇਤਿਹਾਸਕ ਅਤੇ ਵਿਸ਼ਲੇਸ਼ਕ ਹੈ। ਇਸ ਲਈ ਗਿਆਨ ਸਿੰਘ ਦੀਆਂ ਲਿਖਤਾਂ ਪਿਛਲੇਰੇ ਸਮੇਂ ਦੀਆਂ ਹੋਣ ਦੇ ਬਾਵਜੂਦ ਦੀ ਆਪਣੀ ਇਤਿਹਾਸਕ ਮਹੱਤਤਾ ਰੱਖਦੀਆਂ ਹਨ। ਤਵਾਰੀਖ ਗੁਰੂ ਖਾਲਸਾ ਗੁਰੂ-ਕਾਲ ਨਾਲ ਸਬੰਧ ਰੱਖਦੀ ਹੈ। ਗਿਆਨ ਸਿੰਘ ਦੀ ਵਿਆਖਿਆ, ਪਹੁੰਚ ਅਤੇ ਲਿਖਣ ਕਲਾ ਬਿਲਕੁਲ ਨਵੀਂ ਅਤੇ ਨਿਵੇਕਲੀ ਹੈ। ਇਸ ਵਿਚ ਪਰੰਪਰਾ, ਵਿਸ਼ਵਾਸ ਅਤੇ ਇਤਿਹਾਸਕ ਤੱਥਾਂ ਦਾ ਸੁਮੇਲ ਹੈ। ਇਸ ਕਰਕੇ ਗਿਆਨ ਸਿੰਘ ਬਾਰੇ ਇਹ ਕਿਹਾ ਜਾ ਸਕਦਾ ਹੈ ਕਿ ਉਹ ਪੁਰਾਤਨ ਪੀੜ੍ਹੀ ਦੇ ਸਭ ਤੋਂ ਅਖੀਰਲੇ ਅਤੇ ਆਧੁਨਿਕ ਪੀੜ੍ਹੀ ਦੇ ਸਭ ਤੋਂ ਪਹਿਲੇ ਇਤਿਹਾਸਕਾਰ ਹਨ। ਪੰਥ ਪਰਕਾਸ਼ ਰਾਹੀਂ ਪੁਰਾਤਨ ਪੀੜ੍ਹੀ ਦੇ ਲੇਖਕਾਂ ਦੀ ਪਰੱਤੀਨਿਧਤਾ ਕੀਤੀ ਗਈ ਹੈ ਅਤੇ ਤਵਾਰੀਖ ਖਾਲਸਾ ਰਾਹੀਂ ਆਧੁਨਿਕ ਪੀੜ੍ਹੀ ਦੇ ਇਤਿਹਾਸਕਾਰਾਂ ਦੀ ਪਰੱਤੀਨਿਧਤਾ ਕੀਤੀ ਗਈ ਹੈ।

## (ਫਾਰਸੀ ਲਿਖਤਾਂ)

**ਬਾਬਰਨਾਮਾ** : ਬਾਬਰਾਨਾਮਾ ਨੂੰ ਤੁਜ਼ਕੇ ਬਾਬਰੀ ਵੀ ਕਿਹਾ ਜਾਂਦਾ ਹੈ ਜਿਸ ਦਾ ਅਰਥ ਹੈ ਬਾਬਰ ਦੀ ਸਵੈ-ਜੀਵਨੀ। ਬਾਬਰ ਉਹ ਹਮਲਾਵਰ ਸੀ ਜਿਸ ਨੇ ਭਾਰਤ ਉਪਰ ਕਈ ਹਮਲੇ ਕਰਕੇ ਆਖਰ ਇਥੇ

ਮੁਗਲ ਸਾਮਰਾਜ ਦੀ ਨੀਂਹ ਰੱਖ ਦਿੱਤੀ ਸੀ। ਉਹ ਪੜ੍ਹਿਆ-ਲਿਖਿਆ ਤਾਂ ਸੀ ਹੀ ਸਗੋਂ ਉੱਚ ਕੋਟੀ ਦਾ ਸ਼ਾਸਕ ਵੀ ਸੀ। ਉਸ ਦੀ ਸਵੈ-ਜੀਵਨੀ ਉਸ ਦੀ ਵਿਦਵਤਾ ਦੀ ਹੀ ਨਿਸ਼ਾਨੀ ਹੈ। ਇਹ ਲਿਖੀ ਤਾਂ ਉਸ ਨੇ ਆਪਣੀ ਮਾਤ-ਭਾਸ਼ਾ(ਤੁਰਕੀ) ਵਿਚ ਸੀ ਪਰ ਪਿੱਛੇ ਇਸ ਦਾ ਫਾਰਸੀ ਅਤੇ ਅੰਗਰੇਜ਼ੀ ਵਿਚ ਤਰਜਮਾ ਹੋ ਗਿਆ ਸੀ। ਇਸ ਸਵੈ-ਜੀਵਨੀ ਵਿਚ ਆਏ ਉਹ ਵੇਰਵੇ ਸਾਡੇ ਕੰਮ ਦੇ ਹਨ ਜਿਹੜੇ ਉਸ ਨੇ ਪੰਜਾਬ ਅਤੇ ਭਾਰਤ ਬਾਰੇ ਆਪਣੇ ਹਮਲਿਆਂ ਦੌਰਾਨ ਲਿਖੇ ਸਨ। ਇਹ ਵੇਰਵੇ ਇਥੋਂ ਦੀ ਬਨਸਪਤੀ ਬਾਰੇ, ਭੂਗੋਲਿਕ ਸਥਿਤੀ ਬਾਰੇ, ਪਸ਼ੂ-ਪੰਛੀਆਂ ਬਾਰੇ ਅਤੇ ਇਥੋਂ ਦੇ ਲੋਕਾਂ ਦੇ ਰਹਿਣ-ਸਹਿਣ ਬਾਰੇ ਹਨ। ਭਾਵੇ ਬਾਬਰ ਵਲੋਂ ਲਿਖੇ ਸਾਰੇ ਵੇਰਵੇ ਮੰਨਣਯੋਗ ਨਹੀਂ ਹਨ ਫਿਰ ਵੀ ਇਨ੍ਹਾਂ ਦੀ ਇਤਿਹਾਸਕ ਮਹੱਤਤਾ ਹੈ। ਲੇਨਪੂਲ ਤਾਂ ਇਥੋਂ ਤਕ ਲਿਖ ਗਿਆ ਹੈ ਕਿ ਇਕੱਲੀ 'ਤੁਜ਼ਕੇ-ਬਾਬਰੀ' ਦੀ ਲਿਖਤ ਨਾਲ ਹੀ ਬਾਬਰ ਦਾ ਸਮੁੱਚਾ ਇਤਿਹਾਸ ਲਿਖਿਆ ਜਾ ਸਕਦਾ ਹੈ। ਪਰ ਇਹ ਸਿਰਫ ਬਾਬਰ ਦਾ ਇਤਿਹਾਸ ਹੀ ਲਿਖਿਆ ਜਾ ਸਕਦਾ ਹੈ, ਉਸ ਦੇ ਪੰਜਾਬ ਅਤੇ ਭਾਰਤ ਬਾਰੇ ਵੇਰਵਿਆਂ ਨਾਲ ਇਥੋਂ ਦੇ ਲੋਕਾਂ ਦਾ ਇਤਿਹਾਸ ਨਹੀਂ ਲਿਖਿਆ ਜਾ ਸਕਦਾ। ਮਿਸਾਲ ਦੇ ਤੌਰ ਤੇ ਜਦੋਂ ਭਾਰਤੀ ਲੋਕਾਂ ਬਾਰੇ ਬਾਬਰ ਇਉਂ ਲਿਖਦਾ ਹੈ ਕਿ "ਹਿੰਦੁਸਤਾਨ ਇਕ ਐਸਾ ਦੇਸ ਹੈ ਜਿਥੇ ਬਹੁਤ ਘੱਟ ਆਨੰਦ ਦਾਇਕ ਵਸਤੂਆਂ ਹਨ। ਲੋਕ ਸੋਹਣੇ ਨਹੀਂ ਹਨ। ਉਹ ਮਿੱਤਰਤਾ ਅਤੇ ਸਮਾਜਕ ਮੇਲ-ਮਿਲਾਪ ਦੀ ਰਸਮ ਤੋਂ ਜਾਣੂ ਨਹੀਂ ਹਨ। ਉਨ੍ਹਾਂ ਵਿਚ ਕੋਈ ਤਰਸ-ਭਾਵਨਾ ਨਹੀਂ ਹੈ, ਕੋਈ ਆਪਸੀ ਮਿਲਵਰਤਣ ਦਾ ਜਜ਼ਬਾ ਵੀ ਨਹੀਂ ਹੈ। ਕਲਾ ਦੀ ਯੋਜਨਾ ਬਣਾਉਣ ਦਾ ਕੋਈ ਗਿਆਨ ਨਹੀਂ ਹੈ। ਇਹ ਲੋਕ ਭਵਨ-ਨਿਰਮਾਣ ਕਲਾ ਦੇ ਗਿਆਨ ਤੋਂ ਵੀ ਵਾਂਝੇ ਹਨ। ਇਥੇ ਚੰਗੇ ਘੋੜੇ ਨਹੀਂ, ਚੰਗਾ ਮਾਸ ਨਹੀਂ, ਅੰਗੂਰ ਤੇ ਮਿੱਠੇ ਖ਼ਰਬੂਜ਼ੇ ਨਹੀਂ ਹਨ। ਚੰਗੇ ਫਲ ਨਹੀਂ ਹਨ, ਬਰਫ ਤੇ ਠੰਢਾ ਪਾਣੀ ਨਹੀਂ ਹੈ। ਬਾਜ਼ਾਰਾਂ ਵਿਚ ਚੰਗਾ ਭੋਜਨ ਜਾਂ ਰੋਟੀ ਨਹੀਂ ਹੈ। ਇਸ਼ਨਾਨ-ਘਰ ਤੇ ਮਦਰੱਸੇ ਨਹੀਂ ਹਨ। ਮੋਮਬੱਤੀ ਤੇ ਮਿਸ਼ਾਲਾਂ ਨਹੀਂ ਹਨ। ਨਾ ਹੀ ਇਥੇ ਸ਼ਮਾਦਾਨ ਹਨ" ਆਦਿ, ਆਦਿ। ਪਰ ਇਹ ਸਾਰੀਆਂ ਗੱਲਾਂ ਠੀਕ ਨਹੀਂ ਹਨ। ਜੇਕਰ ਬਾਬਰ ਦੀਆਂ ਇਨ੍ਹਾਂ ਗੱਲਾਂ ਨੂੰ ਸੱਚ ਮੰਨ ਲਿਆ ਜਾਂਦਾ ਹੈ ਫਿਰ ਤਾਂ ਉਲਟਾ ਬਾਬਰ ਨੂੰ ਹੀ ਸੁਆਲ ਕੀਤਾ ਜਾ ਸਕਦਾ ਹੈ ਕਿ ਜੇਕਰ ਇਥੇ ਉਹ ਸਭ-ਕੁਝ ਨਹੀਂ ਸੀ ਜਿਸ ਦਾ ਉਸ ਨੇ ਜ਼ਿਕਰ ਕੀਤਾ ਹੈ ਫਿਰ ਉਹ ਇਥੇ ਸਾਮਰਾਜ ਸਥਾਪਤ ਕਰਨ ਲਈ ਰਿਹਾ ਕਿਉਂ ਸੀ? ਬਾਬਰ ਤੋਂ ਪਹਿਲਾਂ ਵੀ ਇਥੇ ਸੁਲਤਾਨਾਂ ਅਤੇ ਲੋਧੀਆਂ ਦਾ ਸਾਮਰਾਜ ਸੀ। ਇਸ ਥਾਂ ਨੂੰ ਉਸ ਨੇ ਬੰਜਰ ਪਈ ਨੂੰ ਤਾਂ ਸੰਭਾਲਿਆ ਨਹੀਂ ਸੀ। ਇਹ ਵੀ ਉਪਜਾਊ ਧਰਤੀ ਸੀ। ਦਰਿਆਵਾਂ ਦੀ ਧਰਤੀ ਸੀ।

ਬਾਬਰ ਦੇ ਹੋਰ ਵੇਰਵੇ ਆਪਣੇ ਆਪ ਹੀ ਉਸ ਦੇ ਇਸ ਕਥਨ ਦੀ ਵਿਰੋਧਤਾ ਕਰਦੇ ਹਨ। ਜਿਵੇ ਕਿ ਇਕ ਥਾਂ ਤੇ ਉਹ ਲਿਖਦਾ ਹੈ: "ਹਿੰਦੁਸਤਾਨ ਦੀ ਮੁੱਖ ਵਿਸ਼ੇਸ਼ਤਾ ਇਹ ਹੈ ਕਿ ਇੱਥੇ ਕਾਫੀ ਜ਼ਿਆਦਾ ਮਾਤਰਾ ਵਿਚ ਸੋਨਾ-ਚਾਂਦੀ ਮਿਲਦਾ ਹੈ।" ਇਸ ਲਈ "ਮੈਂ ਹਿੰਦੁਸਤਾਨ ਨੂੰ ਜਿੱਤਣ ਲਈ ਇਕ ਜਾਂ ਦੋ ਹਾਰਾਂ ਤੋਂ ਨਿਰਾਸ਼ ਹੋ ਕੇ ਟਿਕ ਕੇ ਬੈਠਣ ਵਾਲਾ ਵਿਅੱਕਤੀ ਨਹੀਂ ਹਾਂ।" ਇਥੋਂ ਦੇ ਸੁਲਤਾਨ ਇਬਰਾਹਿਮ ਲੋਧੀ ਬਾਰੇ ਬਾਬਰ ਲਿਖਦਾ ਹੈ, "ਉਹ ਇਕ ਗੈਰ-ਤਜਰਬੇਕਾਰ ਨੌਜੁਆਨ ਸ਼ਾਸਕ ਸੀ ਜੋ ਮੁਹਿੰਮਾਂ ਸਮੇ ਉੱਕਾ ਹੀ ਬੇਪਰਵਾਹ ਰਹਿੰਦਾ ਸੀ। ਉਹ ਬਿਨਾ ਕਿਸੇ ਜ਼ਾਬਤੇ ਤੋਂ ਕੂਚ ਕਰਦਾ ਸੀ, ਬਿਨਾਂ ਕਿਸੇ ਪਰੋਗਰਾਮ ਤੋਂ ਹੀ ਰੁਕ ਜਾਂਦਾ ਸੀ ਜਾਂ ਪਿੱਛੇ ਹਟ ਜਾਂਦਾ ਸੀ। ਜੁੱਧ ਦੇ ਮੈਦਾਨ ਵਿਚ ਉਹ ਬਿਨਾਂ ਕਿਸੇ ਦੂਰ-ਦਰਿਸ਼ਟੀ ਤੋਂ ਹੀ ਲੜਦਾ ਸੀ।" ਭਾਵੇਂ ਇਸ ਤਰ੍ਹਾਂ ਦੇ ਵੇਰਵੇ ਹੋਰ ਵੀ ਅਨੇਕਾਂ ਹਨ। ਨਿਰਸੰਦੇਹ ਇਹ ਸਾਡੇ ਇਤਿਹਾਸ ਲਈ ਕਾਫੀ ਮਹੱਤਵਪੂਰਨ ਹਨ।

**ਅਕਬਰਨਾਮਾ** : ਇਹ ਫਾਰਸੀ ਦੀ ਲਿਖਤ ਮੁਗਲ ਬਾਦਸਾਹ ਅਕਬਰ ਦੀਆਂ ਜੀਵਨ-ਘਟਨਾਵਾਂ ਦਾ ਰੋਜ਼ਾਨਾ ਦਾ ਬਿਰਤਾਂਤ ਪੇਸ਼ ਕਰਦੀ ਹੈ। ਬਾਦਸ਼ਾਹ ਅਕਬਰ ਗੁਰੂ ਅਮਰ ਦਾਸ, ਗੁਰੂ ਰਾਮ ਦਾਸ ਅਤੇ ਗੁਰੂ ਅਰਜਨ ਦੇਵ ਜੀ ਦਾ ਸਮਕਾਲੀ ਸੀ। ਉਸ ਦੇ ਗੁਰੂ ਘਰ ਨਾਲ ਬਹੁਤ ਅੱਛੇ ਸਬੰਧ ਰਹੇ ਸਨ। ਸਿੱਖ ਸਰੋਤਾਂ ਵਿਚ ਤਾਂ ਗੁਰੂ ਅਮਰ ਦਾਸ ਦੇ ਲੰਗਰ ਵਿਚ ਬਾਦਸ਼ਾਹ ਅਕਬਰ ਦੇ ਆਉਣ ਦੀਆਂ ਅਤੇ ਲੰਗਰ ਛਕਣ ਦੀਆਂ ਗੱਲਾਂ ਵੀ ਦਿੱਤੀਆਂ ਹੋਈਆਂ ਹਨ ਅਤੇ ਗੁਰੂ ਰਾਮ ਦਾਸ ਜੀ ਦੇ ਗੁਰੂ ਬਣਨ ਤੋਂ ਪਹਿਲਾਂ ਦੀਆਂ ਮੁਲਾਕਾਤਾਂ ਹੋਣ ਬਾਰੇ ਵੀ ਲਿਖਿਆ ਗਿਆ ਹੈ। ਭਾਵੇਂ ਕਿ ਅਕਬਰਨਾਮੇਂ ਵਿਚ ਇਨ੍ਹਾਂ ਦਾ ਜ਼ਿਕਰ ਨਹੀਂ ਹੈ। ਅਕਬਰਨਾਮੇ ਵਿਚ ਸਿਰਫ ਗੁਰੂ ਅਰਜਨ ਦੇਵ ਜੀ ਦਾ ਜ਼ਿਕਰ ਆਇਆ ਹੈ। ਇਹ ਵੇਰਵਾ ਇਉਂ ਹੈ: " ਸਫਾ 513: 26 ਆਬਾਨ, 43 ਵਾਂ ਸਾਲ ਸਮਕਾਲੀ ਸ਼ਾਸ਼ਕ 7 ਨਵੰਬਰ, 1598 ਈ. ਚੌਧਵਾਂ ਸਾਲ ਜਾਰੀ ਹੈ ਕਿ ਪੰਜਾਬ, ਸ਼ਾਹ ਅਕਬਰ ਦੇ ਰਾਜ ਅਧੀਨ ਪ੍ਰਫੁੱਲਿਤ ਹੋ ਰਿਹਾ ਹੈ। ....ਆਬਾਨ ਮਹੀਨਾ ਦੀ 26 ਤਾਰੀਖ਼, ਵੀਰਵਾਰ ਦੇ ਦਿਨ ਹਾਥੀ ਉਪਰ ਸਵਾਰ ਹੋ ਕੇ ਸ਼ਹਿਨਸ਼ਾਹ (ਅਕਬਰ)ਲਾਹੌਰ ਤੋਂ ਅਹਿਮਦ ਨਗਰ(ਦੱਖਣ) ਵੱਲ ਰਵਾਨਾ ਹੋਏ। ਮਰੀਅਮ ਮਕਾਨੀ, ਹੋਰ ਬਹੁਤ ਸਾਰੀਆਂ ਬੇਗਮਾਂ-ਬਾਂਦੀਆਂ ਅਤੇ ਸੁਲਤਾਨ ਖ਼ੁਰਮ ਸ਼ਾਹਜਾਦਾ ਲਾਹੌਰ ਹੀ ਰਹੇ।

"ਸਫਾ 514 : ਖ਼ਵਾਜ਼ਾ ਸੱਮਸੁੱਦੀਨ ਦਰਬਾਰੀ ਸੇਵਾਵਾਂ ਅਤੇ ਉਸ ਪਰਾਂਤ ਦੀ ਨਿਗਰਾਨੀ ਵਾਸਤੇ ਨਿਯੁਕਤ ਕਰ ਦਿੱਤਾ ਗਿਆ। ਮੀਰ ਮੁਰਾਦ ਬਖ਼ਸੀ ਦੇ ਅਹੁਦੇ ਅਤੇ ਮਾਲਕ ਖੇਰੁੱਲਾ ਕੋਤਵਾਲ ਨਿਯੁਕਤ ਕੀਤੇ ਗਏ।

"ਮਹੀਨਾ ਆਜ਼ਰ, 13 ਤਾਰੀਖ਼ ਸਮਕਾਲੀ ਸ਼ਾਸਕ ਸਾਲ 43, 24 ਨਵੰਬਰ, 1598 ਈ. ਆਜ਼ਰ ਮਹੀਨਾ ਦੀ 13 ਤਾਰੀਖ਼, ਗੋਇੰਦਵਾਲ ਦੇ ਸਥਾਨ ਦੇ ਨਜ਼ਦੀਕ(ਸ਼ਹਿਨਸ਼ਾਹ) ਨੇ ਦਰਿਆ ਬਿਆਸ ਨੂੰ ਹਾਥੀ ਤੇ ਸਵਾਰ ਹੋ ਕੇ ਪਾਰ ਕੀਤਾ ਅਤੇ ਜਿੱਤਾਂ ਜਿੱਤਣ ਵਾਲੇ ਸ਼ਾਹੀ ਲਸ਼ਕਰ ਨੇ ਪੁਲ ਰਾਹੀਂ ਦਰਿਆ ਪਾਰ ਕੀਤਾ। ਅੱਜ ਅਰਜਨ ਗੁਰੂ ਦਾ ਘਰ ਸ਼ਹਿਨਸ਼ਾਹ ਦੇ ਪਵਿੱਤਰ ਕਦਮ ਪੈਣ ਨਾਲ ਸੁਭਾਗਾ ਹੋ ਗਿਆ। ਉਹ(ਗੁਰੂ ਅਰਜਨ) ਜੋ ਬਰਾਹਮਣਾ ਦੇ ਧਰਮ ਦਾ ਪਿਤਾ ਪੁਰਖੀ ਰਾਹਨੁਮਾ ਹੈ ਅਤੇ ਉਸ ਨੂੰ ਕਾਫੀ ਜੱਦੀ ਪੁਸ਼ਤੀ ਸਰਮਾਇਆ ਪਰਾਪਤ ਹੈ। ਉਸ ਦੀ ਦਰਸ਼ਨ ਕਰਨ ਦੀ ਬੇਨਤੀ ਸੱਚੇ ਦਿਲੋਂ ਕੀਤੀ ਗਈ ਇਸ ਕਾਰਨ ਪਰਵਾਨ ਕਰ ਲਈ ਗਈ।" ਨਿਰਸੰਦੇਹ ਅਕਬਰ ਨਾਮੇ ਦਾ ਇਹ ਵੇਰਵਾ ਗੁਰੂ ਅਰਜਨ ਦੇਵ ਜੀ ਦੇ ਇਤਿਹਾਸ ਨੂੰ ਲਿਖਣ ਵਿਚ ਬਹੁਤ ਮਹੱਤਵਪੂਰਨ ਹੈ।

**ਤੁਜ਼ਕਿ ਜ਼ਹਾਂਗਿਰੀ**: ਤੁਜ਼ਕਿ ਜਹਾਂਗੀਰੀ ਬਾਦਸ਼ਾਹ ਜਹਾਂਗੀਰ ਦੀ ਆਪਣੀ ਲਿਖੀ ਹੋਈ ਲਿਖਤ ਹੈ। ਇਸ ਵਿਚ ਜੋ ਵੇਰਵੇ ਪੰਜਾਬ ਅਤੇ ਸਿੱਖ ਇਤਿਹਾਸ ਬਾਰੇ ਦਿੱਤੇ ਗਏ ਹਨ ਉਹ ਇਤਿਹਾਸ ਲਈ ਬੜੀ ਹੀ ਮਹੱਤਤਾ ਰੱਖਦੇ ਹਨ ਇਹ ਮੌਲਿਕ ਵੇਰਵੇ ਹਨ। ਮਾਖ਼ਿਜ਼ਿ ਤਵਾਰੀਖਿ ਸਿੱਖਾਂ ਦੇ ਪੰਜਾਬੀ ਤਰਜਮੇ ਵਿਚ ਜਿਸ ਤਰ੍ਹਾਂ ਤੁਜ਼ਕਿ ਜ਼ਹਾਗਿਰੀ ਬਾਰੇ ਜਾਣਕਾਰੀ ਦਿੱਤੀ ਗਈ ਹੈ ਉਹ ਇਸ ਤਰ੍ਹਾਂ ਹੈ:

ਸਫ਼ਾ 24 : ਰਾਜਕਾਲ ਦੇ ਪਹਿਲੇ ਸਾਲ ਵਿਚ ਹੀ ਖੁਸਰੋ ਦਾ ਦੌੜ ਜਾਣਾ

ਸਫ਼ਾ 23 :....ਵੀਰਵਾਰ ਦੇ ਦਿਨ, ਮੁਹਰਮ ਮਹੀਨਾ ਤਿੰਨ ਤਾਰੀਖ਼ ਸੰਨ 1015 ਹਿਜਰੀ, ਮਿਰਜ਼ਾ ਕਾਮਰਾਨ ਦੇ ਬਾਗ਼ ਵਿਖੇ ਖੁਸਰੋ ਦੇ ਹੱਥ ਬੰਨ੍ਹ ਕੇ ਪੈਰ੍ਹਾਂ ਵਿਚ ਸੰਗਲ ਪਾ ਕੇ ਚੰਗੇਜ਼ ਖ਼ਾਨ(ਦੇ ਸਮੇਂ ਤੋਂ ਪ੍ਰਚਲਿਤ ਵਿਧੀ ਦੇ ਅੰਤਰਗਤ)ਅਨੁਸਾਰ ਖੱਬੇ ਪਾਸਿਉਂ ਮੇਰੇ ਸਾਹਮਣੇ ਲੈ ਆਏ।

9 ਮੁਹਰਮ 1015 ਬੁੱਧਵਾਰ 7 ਮਈ, 1606 ਈਸਵੀ: ਜ਼ਿਲ ਹੱਜ ਮਹੀਨੇ ਦੇ ਦੂਸਰੇ ਸ਼ੁੱਕਰਵਾਰ ਤੋਂ

ਲੈ ਕੇ ਮੁਹਰਮ ਮਹੀਨੇ ਦੀ ਨੌਂ ਤਰੀਖ ਤਕ.... ਮਿਰਜ਼ਾ ਕਾਮਰਾਨ ਦੇ ਬਾਗ ਵਿਚ ਹੀ ਟਿਕਾਣਾ ਕੀਤਾ ਗਿਆ.....ਮੁਹਰਮ ਦੀ ਨੌਂ ਤਾਰੀਖ਼ ਨੂੰ ਮੈਂ ਲਾਹੌਰ ਦੇ ਕਿਲ੍ਹੇ ਵਿਚ ਆਇਆ।

22 ਸਫ਼ਰ 1015 ਹਿਜਰੀ, 19 ਜੂਨ, 1606 ਵੀਰਵਾਰ, ਸਫ਼ਾ 35: ਗੋਇੰਦਵਾਲ ਸਥਾਨ ਜੋ ਬਿਆਸ ਦਰਿਆ ਦੇ ਕਿਨਾਰੇ ਉੱਤੇ ਸਥਿਤ ਹੈ, ਵਿਚ ਇਕ ਹਿੰਦੂ (ਰਹਿੰਦਾ) ਸੀ ਜਿਸ ਦਾ ਨਾਮ ਅਰਜਨ ਸੀ ਤੇ ਉਹ ਪੀਰਾਂ ਤੇ ਸ਼ੇਖਾਂ ਦੇ ਲਿਬਾਸ ਵਿਚ ਰਹਿੰਦਾ ਸੀ। ਉਸ ਨੇ ਬਹੁਤ ਸਾਰੇ ਅਨਪੜ੍ਹ ਹਿੰਦੂ ਇਥੋਂ ਤਕ ਕਿ ਘਟੀਆ ਕਿਸਮ ਦੇ ਮੁਸਲਮਾਨਾਂ ਨੂੰ ਵੀ ਆਪਣੇ ਤਰੀਕਿਆਂ ਤੇ ਢੰਗਾਂ ਦਾ ਕੈਦੀ ਬਣਾ ਕੇ ਆਪਣੀ ਵਡਿਆਈ, ਪੀਰੀ ਅਤੇ ਰਾਜਸੀ ਅਗਵਾਈ ਦਾ ਢੰਡੋਰਾ ਉੱਚਾ ਕੀਤਾ ਹੋਇਆ ਸੀ। ਲੋਕ ਉਸ ਨੂੰ ਗੁਰੂ ਆਖਦੇ ਸਨ ਅਤੇ ਦੂਰ ਦੂਰ ਦੇ ਇਲਾਕਿਆਂ ਤੋਂ ਜਾਹਲ ਗੰਵਾਰ ਲੋਕ ਅਤੇ ਜਹਾਲਤ ਪਸੰਦ ਲੋਕ, ਉਸ ਪਾਸ ਆਉਂਦੇ ਤੇ ਆਪਣੀ ਸ਼ਰਧਾ ਉਸ ਅੱਗੇ ਦਿਖਾਉਂਦੇ। ਉਸਨੇ ਤਿੰਨ ਚਾਰ ਪੀੜ੍ਹੀਆਂ ਤੋਂ ਇਹ ਵਿਉਪਾਰ (ਦੁਕਾਨਦਾਰੀ)ਗਰਮ ਰੱਖਿਆ ਹੋਇਆ ਸੀ। ਬੜੀ ਵਾਰ(ਮੇਰੇ) ਦਿਲ ਵਿਚ ਵਿਚਾਰ ਆਇਆ ਕਿ ਇਸ ਝੂਠ ਦੀ ਦੁਕਾਨ ਨੂੰ ਬੰਦ ਕਰ ਦੇਣਾ ਚਾਹੀਦਾ ਹੈ ਜਾਂ ਉਸ ਨੂੰ ਇਸਲਾਮੀ ਕਟਹਿਰੇ ਵਿਚ ਲਿਆਂਦਾ ਜਾਵੇ। ਗੱਲ ਇਥੋਂ ਤਕ ਵਧੀ ਕਿ ਇਹਨਾਂ ਹੀ ਦਿਨਾਂ ਵਿਚ(ਬਾਗ਼ੀ) ਖੁਸਰੋਂ ਏਥੋਂ ਦੀ ਲੰਘ ਰਿਹਾ ਸੀ। ਇਸ ਅਗਿਆਨੀ ਪੁਰਖ ਨੇ ਉਸ ਨੂੰ ਮਿਲਣ ਦਾ ਵਿਚਾਰ ਬਣਾਇਆ। ਉਸ ਦੀ ਰਿਹਾਇਸ਼ ਦੇ ਨੇੜੇ ਹੀ ਖੁਸਰੋ ਦਾ ਠਿਕਾਣਾ ਹੋਇਆ। ਉਹ ਉਥੇ ਆਇਆ ਅਤੇ ਖੁਸਰੋ ਨੂੰ ਮਿਲਿਆ ਤੇ ਉਸ ਨਾਲ ਕੁਝ ਵਿਸ਼ੇਸ਼ ਗੱਲਬਾਤ ਕੀਤੀ। ਉਸ ਨੇ ਖੁਸਰੋ ਦੇ ਮੱਥੇ ਉਪਰ ਕੇਸਰ ਵਾਲੀ ਉਂਗਲ ਨਾਲ ਨਿਸ਼ਾਨ ਲਾਇਆ, ਜਿਸ ਨੂੰ ਕਸ਼ਕਾ (ਤਿਲਕ) ਕਹਿੰਦੇ ਹਨ ਅਤੇ ਹਿੰਦੂ ਲੋਕਾਂ ਵਿਚ ਇਕ ਸ਼ਗਨ ਦੀ ਰਸਮ ਮੰਨੀ ਜਾਂਦੀ ਹੈ। ਜਦੋਂ ਇਸ ਮਸਲੇ ਦੀ ਸੁਣਵਾਈ ਸ਼ਹਿਨਸ਼ਾਹ ਵੱਲੋਂ ਹੋਈ ਅਤੇ

1. ਮੈਂ ਉਸ ਦੇ ਫ਼ਰੇਬ ਨੂੰ ਪੂਰੀ ਤਰ੍ਹਾਂ ਸਮਝ ਲਿਆ ਤਾਂ ਉਸ ਨੂੰ ਪੇਸ਼ ਕੀਤੇ ਜਾਣ ਦਾ ਹੁਕਮ ਜਾਰੀ ਕੀਤਾ।
2. ਉਸ ਦੇ ਮਕਾਨ, ਘਰ, ਜ਼ਮੀਨ ਅਤੇ ਉਸ ਦੇ ਪੁੱਤਰਾਂ ਦੇ ਘਰ ਜ਼ਮੀਨਾਂ ਤੇ ਜਾਇਦਾਦ ਵੀ, ਮੈਂ ਮੁਰਤਜ਼ਾ ਖ਼ਾਨ ਦੇ ਹਵਾਲੇ ਕਰ ਦਿੱਤੇ।
3. ਉਸ ਦੇ ਮਾਲ-ਅਸਬਾਬ ਨੂੰ ਜ਼ਬਤ ਕਰ ਕੇ ਹੁਕਮ ਕੀਤਾ ਕਿ
4. ਉਸ ਨੂੰ ਯਾਸਾ ਵਿਧੀ ਅਨੁਸਾਰ ਸਜ਼ਾ ਦਿੱਤੀ ਜਾਵੇ ਅਤੇ
5. ਦੋ ਆਦਮੀ ਹੋਰ ਵੀ ਜਿਹਨਾਂ ਦੇ ਨਾਮ ਰਾਜੂ ਤੇ ਅੰਬਾ ਸਨ, ਉਹ ਦੌਲਤ ਖ਼ਾਨ ਖ਼ਵਾਜਾ ਸਿਰਾਂ ਦੀ ਨਿਗਰਾਨੀ ਵਿਚ ਸਨ।
6. ਇਹਨਾਂ ਹੀ ਦਿਨਾਂ ਵਿਚ ਜਦੋਂ ਕਿ ਖੁਸਰੋ ਲਾਹੌਰ ਨੂੰ ਕਬਜ਼ੇ ਵਿਚ ਕਰ ਰਿਹਾ ਸੀ ਤਾਂ ਉਹਨਾਂ ਨੇ ਲੁੱਟ ਮਾਰ ਕੀਤੀ ਸੀ।
7. ਮੈਂ ਹੁਕਮ ਜਾਰੀ ਕੀਤਾ ਕਿ ਰਾਜੂ ਨੂੰ ਫਾਂਸੀ ਲਗਾ ਦਿੱਤਾ ਜਾਵੇ।
8. ਅੰਬਾ ਕਿਉਂਕਿ ਸੁਨਿਆਰਿਆਂ ਦੇ ਕਾਰੋਬਾਰ ਵਿਚ ਪ੍ਰਸਿੱਧ ਸੀ, ਇਸ ਕਾਰਨ ਉਸ ਤੋਂ ਜੁਰਮਾਨਾ ਲਿਆ ਗਿਆ। ਪੂਰੇ ਇਕ ਲੱਖ ਪੰਦਰਾਂ ਹਜ਼ਾਰ ਰੁਪਏ, ਉਸ ਤੋਂ ਵਸੂਲ ਹੋਏ। ਮੈਂ ਹੁਕਮ ਕੀਤਾ ਕਿ ਉਸ ਰੁਪਏ ਨੂੰ(ਗਿਲੋਰਖ਼ਾਨੇ) ਮਜ਼ਲੂਮਾਂ ਅਤੇ ਖ਼ੈਰਾਤ (ਦਾਨ) ਉਪਰ ਖ਼ਰਚ ਕਰ ਦਿੱਤਾ ਜਾਵੇ।

**ਦਬਿਸਤਾਨਿ ਮਜ਼ਾਹਿਬ** : (ਸ਼ੇਖ ਮਹੁੰਮਦ ਮੁਹਸਿਨ ਫਾਨੀ 1055 ਹਿਜਰੀ, 1644 ਈਸਵੀਂ, ਦੀ ਰਚਨਾ ਵਿਚੋਂ। ਛਾਪਕ : ਨਾਵਲ ਕਿਸ਼ੋਰ ਪ੍ਰੈਸ, ਕਾਨ੍ਹਪੁਰ, ਜਨਵਰੀ 1904)

ਇਸ ਬਾਰੇ ਜਿਸ ਤਰ੍ਹਾਂ ਮਾਖਿਜ਼ਿ ਤਵਾਰੀਖਿ ਸਿੱਖਾਂ ਵਿਚ ਦੱਸਿਆ ਗਿਆ ਹੈ ਉਹ ਇਸ ਤਰ੍ਹਾਂ ਹੈ: ਮੁੱਢਲੀ ਜਾਣਕਾਰੀ: ਮੁਹਸਿਨ ਫਾਨੀ, ਜਿਵੇਂ ਕਿ ਉਸ ਦੀ ਪੁਸਤਕ ਦੇ ਹੋਰ ਹਵਾਲਿਆਂ ਅਤੇ ਦੂਸਰਿਆਂ ਇਤਿਹਾਸ-ਸ੍ਰੋਤਾਂ ਤੋਂ ਸਪੱਸ਼ਟ ਹੁੰਦਾ ਹੈ, ਲਗਪਗ 1025 ਹਿਜਰੀ ਮੁਤਾਬਿਕ 1615 ਈਸਵੀ ਵਿਚ ਪੈਦਾ ਹੋਇਆ ਅਤੇ 1081 ਹਿਜਰੀ, 1670 ਈਸਵੀ ਵਿਚ ਇੰਤਕਾਲ ਕਰ ਗਿਆ।

ਮੁਹਸਿਨ ਫਾਨੀ ਬਚਪਨ ਤੋਂ ਹੀ ਧਾਰਮਿਕ ਬਿਰਤੀ ਵਾਲਾ ਪੁਰਖ ਸੀ ਉਸ ਨੇ ਆਪਣੇ ਸਰਪ੍ਰਸਤ ਮੋਬਦ ਹੁਸ਼ਿਆਰ ਅਤੇ ਯਾਕੂਬ ਕਸ਼ਮੀਰੀ ਦੀ ਨਿਗਰਾਨੀ ਵਿਚ ਸੂਫ਼ੀ ਢੰਗਾਂ ਅਨੁਸਾਰ ਵਿਦਿਆ ਅਤੇ ਪਾਲਣ ਪੋਸ਼ਣ ਪ੍ਰਾਪਤ ਕੀਤਾ। ਇਸ ਕਾਰਨ ਉਹ ਮਜ਼ਹਬੀ ਤਰਫ਼ਦਾਰੀ ਦੇ ਮਾਮਲੇ ਵਿਚ ਬਹੁਤ ਆਜ਼ਾਦ ਅਤੇ ਖੁਲ੍ਹੇ ਦਿਲ ਵਾਲਾ ਵਿਅਕਤੀ ਸੀ। ਟੀ.ਡਬਲਯੂ.ਬੈੱਲ ਦੀ ਪੁਸਤਕ ਮਿਫ਼ਤਾਹ ਅਲਤਵਾਰੀਖ਼ ਦੇ ਸਫ਼ਾ 275 ਅਤੇ 'ਓਰੀਐਂਟਲ ਬਾਇਓਗ੍ਰਾਫ਼ੀਕਲ' ਡਿਕਸ਼ਨਰੀ' ਪੰਨਾ 276 ਉੱਤੇ ਦਰਜ਼ ਬਿਆਨਾਂ ਦੇ ਅਨੁਸਾਰ ਮੁਹਸ਼ਿਨ ਫਾਨੀ ਸ਼ਾਹਜਹਾਨ ਦੇ ਰਾਜਕਾਲ ਦੌਰਾਨ ਇਲਾਹਾਬਾਦ ਪ੍ਰਾਂਤ ਦਾ ਗਵਰਨਰ ਨਿਯੁਕਤ ਹੋਇਆ ਸੀ। ਫਿਰ ਸੰਨ 1056 ਹਿਜ਼ਰੀ ਅਥਵਾ 1646 ਈਸਵੀ ਦੇ ਹਾਕਮ ਨਜ਼ਰ ਮੁਹੰਮਦਖਾਨ ਦੇ ਲੁੱਟੇ ਹੋਏ ਅਸਬਾਬ ਵਿਚੋਂ ਮੁਹਸਿਨ ਫਾਨੀ ਦਾ ਲਿਖਿਆ ਹੋਇਆ ਇਕ ਦੀਵਾਨ ਪਰਾਪਤ ਹੋਇਆ, ਜਿਸ ਨੂੰ ਉਸ ਨੇ ਤੁਹਫ਼ੇ ਵਜੋਂ ਉਕਤ ਕਥਿਤ ਹਾਕਮ ਨੂੰ ਆਪ ਭੇਜਿਆ ਸੀ। ਉਸੇ ਦੀਵਾਨ ਵਿਚ ਫਾਨੀ ਨੇ ਨਜ਼ਰ ਮਹੁੰਮਦ ਖ਼ਾਨ ਦੀ ਸਿਫ਼ਤ ਵਿਚ ਇਕ ਕਸੀਦਾ ਵੀ ਲਿਖਿਆ ਹੋਇਆ ਸੀ। ਇਸ ਗੱਲ ਤੋਂ ਸ਼ਾਹ ਜਹਾਨ ਬਹੁਤ ਕਰੋਧਿਤ ਹੋਇਆ ਅਤੇ ਉਸ ਨੇ ਮੁਹਸਿਨ ਫਾਨੀ ਨੂੰ ਉਸ ਦੇ ਅਹੁਦੇ ਤੋਂ ਬਰਖ਼ਾਸਤ ਕਰ ਦਿੱਤਾ। ਉਸ ਨੂੰ ਮਾਮੂਲੀ ਜੇਹੀ ਪੈਨਸ਼ਨ ਦੇ ਦਿੱਤੀ ਗਈ। ਮੁਹਸਿਨ ਨੇ ਆਪਣੀ ਬਾਕੀ ਜ਼ਿੰਦਗੀ ਕਸ਼ਮੀਰ ਵਿਚ ਹੀ ਬਤਾਈ।

"24 ਸਫ਼ਾ-ਉਸ ਨੇ ਆਪਣੀ ਜ਼ਿੰਦਗੀ ਦਾ ਵੱਡਾ ਹਿੱਸਾ ਵੱਖ ਵੱਖ ਧਰਮਾਂ ਦੇ ਅਧਿਐਨ ਕਰਨ ਵਿਚ ਬਿਤਾਇਆ। ਇਕ ਸੱਚੇ ਖੋਜੀ ਦੇ ਤੌਰ ਉੱਤੇ ਆਪਣੇ ਸਮੇਂ ਦੇ ਧਰਮਾਂ ਦੀ ਜਾਣਕਾਰੀ ਪਰਾਪਤ ਕਰਨ ਦੇ ਮੰਤਵ ਨਾਲ ਉਸ ਨੇ ਹਿੰਦੁਸਤਾਨ ਦੇ ਦੂਰ ਦੂਰ ਦੇ ਇਲਾਕਿਆਂ ਅਤੇ ਮਸਹਦ(ਈਰਾਨ) ਦਾ ਸਫ਼ਰ ਕੀਤਾ, ਜਿੱਥੇ ਉਹ ਆਪਣੇ ਸਮੇਂ ਦੇ ਪਰਸਿੱਧ ਧਾਰਮਿਕ ਆਗੂਆਂ ਨੂੰ ਮਿਲਿਆ ਅਤੇ ਉਹਨਾਂ ਦੇ ਧਰਮਾਂ ਦੇ ਗ੍ਰੰਥਾਂ ਦਾ ਅਧਿਐਨ ਕੀਤਾ। ਉਸ ਨੇ ਦਬਿਸਤਾਨੇ ਮਜ਼ਾਹਿਬ ਦੇ ਅਖ਼ੀਰ ਵਿਚ ਲਿਖਿਆ ਹੈ:

"ਪੰਜ ਪ੍ਰਮੁੱਖ ਧਰਮਾਂ ਦੀ ਸੰਗਤ ਅਤੇ ਸਮਾਗਮਾਂ ਵਿਚ ਬਾਰ ਬਾਰ ਆਉਣ ਜਾਣ ਅਤੇ ਉਹਨਾਂ ਵਿਚ ਹਾਜ਼ਿਰ ਹੋਣ ਦੇ ਪਿੱਛੋਂ ਇਸ ਪੁਸਤਕ ਨੂੰ ਲਿਖਣ ਦਾ ਵਿਚਾਰ ਮਨ ਵਿਚ ਆਇਆ। ਇਸ ਪੁਸਤਕ ਵਿਚ ਵੱਖ ਵੱਖ ਮੁਲਕਾਂ ਅਤੇ ਉਹਨਾਂ ਵਿਚ ਪਰਚਲਿਤ ਧਰਮਾਂ ਅਤੇ ਉਹਨਾਂ ਦੇ ਸੰਕਲਪਾਂ ਬਾਰੇ ਲਿਖਿਆ ਗਿਆ ਹੈ। ਉਹਨਾਂ ਧਰਮਾਂ ਦੇ ਗ੍ਰੰਥਾਂ ਅਤੇ ਧਾਰਮਿਕ ਰਾਹਨੁਮਾਵਾਂ ਦੇ ਜੀਵਨ ਢੰਗ ਨੂੰ ਨਿਰਖ ਪਰਖ ਕਰਨ ਉਪਰੰਤ ਜੋ ਵਿਚਾਰ ਬਣੇ, ਉਹਨਾਂ ਨੂੰ ਲਿਖਤੀ ਰੂਪ ਦਿੱਤਾ ਗਿਆ ਹੈ। ਲੇਖਕ ਨੇ ਇਹ ਜਾਣਕਾਰੀ ਉਹਨਾਂ ਧਰਮਾਂ ਦੇ ਪੱਕੇ ਸ਼ਰਧਾਲੂਆਂ ਅਤੇ ਉਹਨਾਂ ਧਾਰਮਿਕ ਰਾਹੁਨੁਮਾਵਾਂ ਦੇ ਜਿਗਰੀ ਦੋਸਤਾਂ ਪਾਸੋਂ ਪੁੱਛ ਕੇ ਪਰਾਪਤ ਕੀਤੀ ਹੈ। ਲੇਖਕ ਨੇ ਉਸ ਸਾਰੀ ਜਾਣਕਾਰੀ ਨੂੰ, ਬਿਨਾਂ ਕਿਸੇ ਕਿਸਮ ਦੀ ਕਾਂਟ ਛਾਂਟ ਦੇ ਹੀ, ਇੰਨ ਬਿੰਨ ਬਿਆਨ ਕਰ ਦਿੱਤਾ ਹੈ ਤਾਂ ਜੋ ਕਿਸੇ ਭਾਂਤ ਦੀ ਤਰਫ਼ਦਾਰੀ ਜਾਂ ਦੁਸ਼ਮਣੀ ਮਹਿਸੂਸ ਨਾ ਹੋਵੇ।"

ਸਤਾਰ੍ਹਵੀ ਸਦੀ ਦੇ ਅੱਧ ਵਿਚ ਸਿੱਖ ਪੰਥ, ਸਿੱਖ ਗੁਰੂਆਂ ਅਤੇ ਉਹਨਾਂ ਦੇ ਸ਼ਰਧਾਲੂਆਂ ਦੇ ਸੰਬੰਧ ਵਿਚ ਲਿਖੀ ਗਈ ਇਹ ਪਹਿਲੀ ਕਿਤਾਬ ਹੈ ਜੋ ਇਕ ਗ਼ੈਰ ਸਿੱਖ ਸਮਕਾਲੀ ਦੀ ਕਲਮ ਤੋਂ ਲਿਖੀ ਹੋਈ ਦਿਖ਼ਾਈ ਦੇਂਦੀ ਹੈ। ਇਸ ਵਿਚੋਂ ਸਿੱਖ ਪੰਥ ਦੇ ਮੁੱਢ ਬਾਰੇ ਬਹੁਤ ਸਾਰੀ ਜਾਣਕਾਰੀ ਪਰਾਪਤ ਹੁੰਦੀ ਹੈ। ਇਹ ਦਾਅਵਾ ਤਾਂ ਨਹੀਂ ਕੀਤਾ ਜਾ ਸਕਦਾ ਕਿ ਮੁਹਸਿਨ ਫ਼ਾਨੀ ਦੀ ਇਹ ਪੁਸਤਕ ਗ਼ਲਤੀਆਂ ਤੋਂ ਪਾਕ ਹੈ। ਇਸ ਵਿਚ ਤਾਂ ਕਈ ਥਾਵਾਂ ਉਪਰ ਅਜੇਹੇ ਬਿਆਨ ਤੇ ਘਟਨਾਵਾਂ ਵੀ ਮਿਲਦੀਆਂ ਹਨ, ਜਿਨ੍ਹਾਂ ਬਾਰੇ ਇਤਿਹਾਸ ਦੇ ਬਾਕੀ ਸਰੋਤ ਚੁੱਪ ਹਨ। ਜਾਂ ਜਿਹਨਾਂ ਨੂੰ ਹੋਰਨਾਂ ਸਰੋਤਾਂ ਦੇ ਆਧਾਰ ਉੱਤੇ ਪੁਸ਼ਟੀ ਦਿੱਤੀ ਜਾ ਸਕੇ। ਅਜੇਹੇ ਬਿਆਨ ਇਸ ਪੁਸਤਕ ਵਿਚ ਥਾਂ ਪਰ ਥਾਂ ਟਿੱਪਣੀ ਸਹਿਤ ਦੇ ਦਿੱਤੇ ਗਏ ਹਨ। ਇਹ ਗੱਲ ਅਸੀਂ ਪੂਰੇ ਯਕੀਨ ਨਾਲ ਆਖ ਸਕਦੇ ਹਾਂ ਕਿ ਇਸ ਪੁਸਤਕ ਤੋਂ ਮੁਹਸਨ ਫ਼ਾਨੀ ਦੇ ਕਿਸੇ ਵਿਸ਼ੇਸ਼ ਗਿਰੋਹ ਜਾਂ ਧਰਮ ਪ੍ਰਤੀ ਨਫ਼ਰਤ ਜਾਂ ਦੁਸ਼ਮਣੀ ਦੇ ਵਿਚਾਰ ਨਹੀਂ ਮਿਲਦੇ। ਇਸੇ ਕਾਰਨ ਅਸੀਂ ਉਸ ਦੀਆਂ ਸਭ ਕੋਤਾਹੀਆਂ ਇਸੇ ਆਧਾਰ ਉੱਤੇ ਹੀ ਅੱਖੋਂ ਪਰੋਖੇ ਕਰ ਦੇਂਦੇ ਹਾਂ ਕਿ ਉਹਨਾਂ ਲੋਕਾਂ ਦੀ ਭਾਸ਼ਾਂ ਤੇ ਬੋਲੀ ਤੋਂ ਉਹ ਪੂਰੀ ਤਰ੍ਹਾਂ ਵਾਕਿਫ਼ ਨਹੀਂ ਸੀ। ਜਾਂ ਜਿਨ੍ਹਾਂ ਲੋਕਾਂ ਪਾਸੋਂ ਉਸ ਨੇ ਜਾਣਕਾਰੀ ਪ੍ਰਾਪਤ ਕੀਤੀ, ਉਹਨਾਂ ਦੀ ਆਪਣੀ ਜਾਣਕਾਰੀ ਅਧੂਰੀ ਸੀ।

ਇਹ ਗੱਲ ਪੱਕੇ ਨਿਸ਼ਚੇ ਨਾਲ ਲਿਖੀ ਜਾ ਸਕਦੀ ਹੈ ਕਿ ਮੁਹਸਨ ਫ਼ਾਨੀ ਨੇ ਸਿੱਖ ਪੰਥ ਅਤੇ ਉਸ ਦੇ ਗੁਰੂ ਸਾਹਿਬਾਨ ਦੇ ਸੰਬੰਧ ਵਿਚ ਆਪਣੀਆਂ ਮੁਲਾਕਾਤਾਂ-ਮਿਲਣੀਆਂ ਦੇ ਦੌਰਾਨ ਜੋ ਕੁਝ ਦੇਖਿਆ ਜਾਂ ਹੋਰਾਂ ਪਾਸੋਂ ਸੁਣਿਆ ਉਸ ਨੂੰ ਬਿਲਕੁਲ ਕਿਸੇ ਭੇਦ ਭਾਵ ਦੇ ਬਿਨਾਂ ਦਰਜ ਕਰ ਦਿੱਤਾ ਹੈ। ਉਸ ਦੇ ਆਪਣੇ ਕਥਨ ਅਨੁਸਾਰ ਉਹ ਗੁਰੂ ਹਰਗੋਬਿੰਦ ਅਤੇ ਗੁਰੂ ਹਰਿ ਰਾਏ ਸਾਹਿਬ ਨੂੰ ਨਿੱਜੀ ਤੌਰ ਉੱਤੇ ਜਾਣਦਾ ਸੀ ਇਹ ਗੱਲ ਇਤਿਹਾਸਕ ਸਬੂਤ ਹੋ ਨਿਬੜਦੀ ਹੈ ਕਿ ਉਹਨਾਂ 'ਬਜ਼ੁਰਗ ਮਹਾਨ ਵਿਅਕਤੀਆਂ' ਨਾਲ ਮੇਲ ਜੋਲ ਦੇ ਸਬੱਬ ਨਾਲ ਹੀ ਉਹਦੇ ਦਿਲ ਵਿਚ ਉਹਨਾਂ ਪ੍ਰਤੀ ਪਿਆਰ, ਸਨੇਹ, ਕਦਰ-ਕੀਮਤ ਅਤੇ ਉਹਨਾਂ ਦੀਆਂ ਸਿਖਿਆਵਾਂ ਦੀ ਸ਼ਲਾਘਾ ਕਰਨ ਦਾ ਜਜ਼ਬਾ, ਉਸ ਦੇ ਦਿਲ ਵਿਚ ਕਾਰਜਸ਼ੀਲ ਸੀ। (ਦੇਖੋ ਡਾ. ਹਰਚੰਦ ਸਿੰਘ ਬੇਦੀ ਦੀ ਪੰਜਾਬੀ ਅਨੁਵਾਦਿਤ ਪੁਸਤਕ *ਸਿੱਖ ਇਤਿਹਾਸ ਸਰੋਤ ਪੁਸਤਕ*, ਖਾਲਸਾ ਕਾਲਜ, ਅੰਮ੍ਰਿਤਸਰ, 2000, ਪੰਨੇ 148-150.)

**ਖ਼ੁਲਾਸਤੁ-ਤਵਾਰੀਖ:** ਖ਼ੁਲਾਸਤੁ-ਤਵਾਰੀਖ਼ ਦਾ ਲੇਖਕ ਸੁਜਾਨ ਰਾਏ ਭੰਡਾਰੀ ਉਰਫ਼ ਸੁਜਾਨ ਸਿੰਘ ਧੀਰ, ਵਾਸੀ ਬਟਾਲਾ, ਜਿਲ੍ਹਾ ਗੁਰਦਾਸਪੁਰ, ਸ਼ਹਿਨਸ਼ਾਹ ਔਰੰਗਜੇਬ ਦਾ ਸਮਕਾਲੀ ਸੀ। ਓਹ ਆਪਣੇ ਜ਼ਮਾਨੇ ਦਾ ਇਕ ਸਤਿਕਾਰਿਆ ਜਾਂਦਾ ਫ਼ਾਰਸੀ, ਹਿੰਦੀ ਅਤੇ ਸੰਸਕ੍ਰਿਤ ਭਾਸ਼ਾਵਾਂ ਦਾ ਵਿਦਵਾਨ ਸੀ। ਇਸ ਪੁਸਤਕ ਵਿਚ ਉਸ ਨੇ ਆਪਣੇ ਬਾਰੇ ਸਿਰਫ਼ ਏਨਾ ਹੀ ਦੱਸਿਆ ਹੈ ਕਿ ਜਦੋਂ ਤੋਂ ਉਹਨੇ ਹੋਸ਼ ਸੰਭਾਲੀ ਹੈ ਉਹ ਸਰਕਾਰੀ ਨਾਜ਼ਮਾਂ ਅਤੇ ਸਰਕਾਰੇ ਦਰਬਾਰੇ ਮੁਨਸ਼ੀ ਦੇ ਅਹੁਦੇ ਉੱਤੇ ਕੰਮ ਕਰਦਾ ਰਿਹਾ। ਉਸ ਦੀਆਂ ਦੋ ਰਚਨਾਵਾਂ ਖ਼ੁਲਾਸਤੁ-ਤਵਾਰੀਖ਼ ਅਤੇ ਖ਼ੁਲਾਸਾਉਇਨਸ਼ਾਈਆਂ ਦੁਨੀਆਂ ਵਿਚ ਵਿਸ਼ੇਸ਼ ਮਹੱਤਵ ਰੱਖਦੀਆਂ ਹਨ। ਖ਼ੁਲਾਸਤੁ-ਤਵਾਰੀਖ ਉਸ ਨੇ ਔਰੰਗਜ਼ੇਬ ਦੇ ਰਾਜ ਦੇ ਚਾਲ੍ਹੀਵੇਂ ਵਰ੍ਹੇ ਵਿਚ ਲਿਖੀ ਭਾਵ ਕਿ 1695-96 ਈਸਵੀ ਵਿਚ। ਉਸ ਸਮੇਂ ਲੇਖਕ ਦੇ ਸ਼ਬਦਾਂ ਅਨੁਸਾਰ ਗੁਰੂ ਗੋਬਿੰਦ ਸਿੰਘ ਨੂੰ ਗੁਰਗੱਦੀ ਸੰਭਾਲੇ 22 ਸਾਲ ਦਾ ਸਮਾਂ ਲੰਘ ਚੱਕਾ ਸੀ।

ਖ਼ੁਲਾਸਾਤੁ-ਤਵਾਰੀਖ਼ ਅਸਲ ਵਿਚ ਦਿੱਲੀ ਦੀ ਤਾਰੀਖ਼ ਹੈ ਜਿਸ ਵਿਚ ਮੁਨਸ਼ੀ ਸੁਜਾਨ ਰਾਏ ਨੇ ਆਲਮਗੀਰ ਦੇ ਜ਼ਮਾਨੇ ਵਿਚ ਮੁਗਲ ਰਾਜ ਦਾ ਜੁਗਰਾਫੀਅ ਅਤੇ ਫਿਰ ਦਿੱਲੀ ਸ਼ਹਿਰ ਦੇ ਕਦੀਮ ਤੋਂ ਲੈ

  

ਕੇ, ਸਮਕਾਲੀ ਬਾਦਸ਼ਾਹ ਦੇ ਦੌਰ ਤਕ ਦੇ ਹਾਲਾਤ ਦਰਜ ਕੀਤੇ ਹਨ।

ਪੁਸਤਕ ਨੂੰ ਹੇਠ ਲਿਖੇ ਅਨੁਸਾਰ ਤਿੰਨ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ:

**ਭਾਗ ਪਹਿਲਾ** : ਸ਼ਹਿਨਸਾਹ ਔਰੰਗਜ਼ੇਬ ਦੇ ਕਾਲ ਵਿਚ ਹਿੰਦੁਸਤਾਨ ਦੇਸ਼ ਦਾ ਭੂਗੋਲ।

**ਭਾਗ ਦੂਜਾ** : ਹਿੰਦੂ ਰਾਜਿਆਂ ਦੇ ਹਾਲਾਤ, ਪਹਿਲੇ ਰਾਜਾ ਯੁਧਿਸ਼ਟਰ ਤੋਂ ਲੈ ਕੇ ਰਾਜਾ ਪ੍ਰਿਥੀਰਾਜ ਰਾਏ ਪਿਥੌਰਾ ਦੇ ਦੌਰ ਤਕ।

**ਭਾਗ ਤੀਜਾ** : ਇਸਲਾਮੀ ਬਾਦਸ਼ਾਹਾਂ ਦੇ ਹਾਲਤ ਨਾਸਿਰਦੀਨ ਸਬੁਕਤਗਿਨ ਤੋਂ ਲੈ ਕੇ ਔਰੰਗਜ਼ੇਬ ਬਾਦਸ਼ਾਹ ਤਕ ਦਾ ਭੂਗੋਲ, ਦੇ ਇਸ ਭਾਗ ਵਿਚ ਸਿੱਖਾਂ ਦੇ ਗੁਰਧਾਮਾਂ, ਪਵਿੱਤਰ ਸਥਾਨਾਂ ਦਾ ਜ਼ਿਕਰ ਹੈ ਅਤੇ ਤੀਸਰੇ ਭਾਗ ਵਿਚ ਗੁਰੂ ਅਰਜਨ ਦੇਵ ਜੀ ਦੀ, ਬਾਦਸ਼ਾਹ ਅਕਬਰ ਨਾਲ ਮੁਲਾਕਾਤ ਦਰਜ ਹੈ, ਜੋ ਇਸ ਦੇ ਮੂਲ ਪਾਠ ਵਿਚ ਇਥੇ ਦਿੱਤੇ ਜਾ ਰਹੇ ਹਨ:

"ਥਾਨੇਸਰ ਇਕ ਪਵਿੱਤਰ ਸ਼ਹਿਰ ਹੈ ਅਤੇ ਉਸ ਦੇ ਨੇੜੇ ਹੀ ਇਕ ਵੱਡਾ ਤਲਾਬ ਹੈ, ਜਿਸ ਦਾ ਨਾਮ ਕੁਰਖੇਤ ਹੈ। 'ਭਾਰਤੀ (ਗ੍ਰੰਥਾਂ) ਪੁਸਤਕਾਂ ਵਿਚ ਉਸ ਨੂੰ ਧਰਤੀ ਦੀ ਧੁੰਨੀ(ਕੇਂਦਰ) ਕਿਹਾ ਜਾਂਦਾ ਹੈ ਉਹਨਾਂ ਵਿਚ ਲਿਖਿਆ ਹੈ ਕਿ ਸੰਸਾਰ ਦਾ ਆਰੰਭ ਉਸੇ ਸਥਾਨ ਤੋਂ ਹੋਇਆ। ਉਸ(ਤਲਾਬ) ਨੂੰ ਪਵਿੱਤਰ ਜਾਣਦੇ ਹੋਏ ਉਸ ਵਿਚ ਇਸ਼ਨਾਨ ਕਰਨ ਨੂੰ ਪਵਿੱਤਰ ਕਾਰਜ ਖ਼ਿਆਲ ਕਰਦੇ ਹਨ।

ਸਫ਼ਾ 36..... "ਪਾਂਡੋ ਅਤੇ ਕੌਰਵ ਜੋ ਹਿੰਦੁਸਤਾਨੀ ਲੋਕਾਂ ਦੇ ਵਡੇਰੇ ਸਨ, ਇਸ ਧਰਤੀ ਉੱਤੇ ਉਹਨਾਂ ਨੇ ਜੰਗ ਲੜੀ ਅਤੇ ਸ਼ਹੀਦੀ ਦਾ ਪੇਯ ਚਖਿਆ। ਰਾਜਧਾਨੀ ਦੇ ਉੱਤਰ ਵੱਲ ਚਾਲੀ ਕਰੋਹ(ਕੋਹ) ਉੱਤੇ ਸੰਭਲ (ਨਾਮੀ)ਪੁਰਾਣਾ ਸ਼ਹਿਰ ਹੈ। ਉਸ ਵਿਚ ਹਰਿਮੰਦਰ ਨਾਮੀ ਪੁਰਾਤਨ ਪੂਜਾ ਸਥਾਨ ਹੈ। ਲੋਕੀਂ ਆਖਦੇ ਹਨ ਕਿ ਕਿਸੇ ਦਿਨ ਰੱਬੀ ਨੂਰ ਵਾਲਾ ਮਨੁੱਖ ਉੱਥੇ ਆਵੇਗਾ। ਉਸ ਦੇ ਨਾਲ ਨਾਨਕ ਮਤਾ(ਨਾਮੀ)ਸਥਾਨ ਹੈ, ਜਿੱਥੇ ਕਿ ਬਾਬਾ ਨਾਨਕ ਦੇ ਸ਼ਰਧਾਲੂ ਇਕੱਤਰ ਹੁੰਦੇ ਅਤੇ ਪੂਜਾ ਪਾਠ ਕਰਦੇ ਹਨ। ਸੂਬਾਈ ਰਾਜਧਾਨੀ ਲਾਹੌਰ: ਸਫ਼ਾ 66...... ਦੁਆਬਾ ਬਾਰੀ ਵਿਚ ਹੈਬਤਪੁਰ ਪਟੀ ਨਾਮੀ ਇਕ ਪਰਗਨਾ ਹੈ.... ਅਤੇ ਇਕ ਬਾਗ਼ ਅਤੇ ਇਕ ਸੁਹਾਣਾ ਤਲਾਬ ਹੈ। ਬੈਸਾਖੀ ਦੇ ਦਿਨ (ਬਹੁਤ ਸਾਰੇ) ਲੋਕ ਉਥੇ ਇਕੱਠ ਕਰਦੇ ਹਨ। ਉਥੋਂ ਦੋ ਤਿੰਨ ਕੋਹਾਂ(ਦੇ ਫਾਸਲੇ) ਉੱਤੇ ਰਾਮ ਤੀਰਥ (ਨਾਮੀ) ਪਰਾਚੀਨ ਮੰਦਰ ਹੈ। ਉਥੋਂ ਕੁਝ ਕੁ ਕੋਹਾਂ (ਦੇ ਫ਼ਾਸਲੇ) ਉੱਤੇ ਬਟਾਲਾ ਨਾਮੀ ਕਸਬਾ ਹੈ ਜੋ ਦਿਲ ਖੁਸ਼ ਕਰਦਾ ਹੈ।

ਸ਼ਫਾ 69...."ਬਟਾਲਾ ਤੋਂ 12 ਕੋਹ ਦਰਿਆ ਰਾਵੀ ਦੇ ਕਿਨਾਰੇ ਬਾਬਾ ਨਾਨਕ ਦਾ ਸਥਾਨ ਹੈ, ਜਿੱਥੇ ਕਿ ਉਸ ਦੀ ਔਲਾਦ ਹਾਲੇ ਤਕ ਰਹਿੰਦੀ ਹੈ। ਉਹ ਆਪਣੇ ਸਮੇਂ ਦਾ ਰੂਹਾਨੀਅਤ, ਸਦਾਚਾਰ, ਰੱਬੀ ਭੇਦਾਂ ਨੂੰ ਜਾਨਣ ਵਾਲੇ ਕਾਫ਼ਲੇ ਦਾ ਸਿਪਾਹਸਾਲਾਰ ਅਤੇ ਮਿਸਾਲ ਫੜ੍ਹਨ ਵਾਲਾ ਸੀ। ਉਸ ਨੂੰ ਰੱਬੀ ਹੁਕਮ ਨਾਲ ਰੂਹਾਨੀਅਤ ਭਰੇ ਸ਼ਿਅਰ ਹਿੰਦੀ (ਹਿੰਦੁਸਤਾਨੀ) ਜ਼ਬਾਨ ਵਿਚ ਕਹੇ। ਉਸ ਨੇ ਇਕੀਸ਼ਵਰਵਾਦ ਦੇ ਵਿਸ਼ੇ ਨੂੰ ਆਪਣੇ ਬਿਆਨਾਂ ਅਤੇ ਵਿਸ਼ੇਸ਼ਣਾਂ ਨਾਲ ਸਪਸ਼ਟ ਕੀਤਾ। ਲੋਕ ਆਖਦੇ ਹਨ ਕਿ ਪ੍ਰਭੂ ਦਾ ਚੁਣਿਆ ਇਹ ਬੰਦਾ 1526 ਬਿਕਰਮੀ ਅਨੁਸਾਰ 809 ਹਿਜਰੀ ਨੂੰ ਸੁਲਤਾਨ ਬਹਿਲੋਲ ਲੋਧੀ ਦੇ ਦੌਰ ਵਿਚ ਤਲਵੰਡੀ ਰਾਏ ਭੋਏ ਦੇ ਸਥਾਨ ਉੱਤੇ ਜਨਮਿਆ। ਉਥੇ ਹੀ ਉਹ ਆਪਣੇ ਨਾਨਕੇ ਰਹਿੰਦਾ ਸੀ, ਕਿਉਂਕਿ ਉਹ ਰੱਬ ਦੀ ਮਿਹਰਬਾਨੀ ਵਿਚ ਸ਼ੁਰੂ ਤੋਂ ਹੀ ਦਾਖ਼ਲ ਸੀ। ਛੋਟੀ ਉਮਰ ਵਿਚ ਹੀ ਪ੍ਰਭੂ ਭੇਦ ਜਾਨਣ ਅਤੇ ਕਾਰਮਾਤਾਂ-ਬਖ਼ਸ਼ਿਸ਼ਾਂ ਦੀਆਂ ਨਿਸ਼ਾਨੀਆਂ ਉਸ ਤੋਂ ਦਿਖਾਈ ਦੇਣ ਲਗ ਪਈਆਂ ਸਨ। ਬਹੁਤ ਸਾਰੇ ਲੋਕ ਉਸ ਉਪਰ ਸ਼ਰਧਾ ਲੈ ਆਏ। ਉਸ ਨੇ ਦੁਨੀਆਂ ਦੇ ਬਹੁਤ ਇਲਾਕੇ ਘੁੰਮੇ। ਕਸਬਾ ਬਟਾਲਾ ਵਿਚ ਆਣ

ਕੇ ਉਸ ਨੇ ਵਿਆਹ ਕੀਤਾ। ਬਟਾਲਾ ਕਸਬੇ ਦੇ ਪਿੰਡਾਂ ਵਿੱਚੋਂ ਹੀ ਇਕ ਪਿੰਡ ਵਿਚ ਜੋ ਰਾਵੀ ਦਰਿਆ ਕਿਨਾਰੇ ਸੀ, ਉਹ ਰਹਿਣ ਲੱਗਾ। ਉਸ ਦਾ ਬ੍ਰਹਮ ਗਿਆਨੀ ਹੋਣਾ ਅਤੇ ਉਹਦੇ ਪਰਭਾਵਸ਼ੀਲ ਬੋਲਾਂ ਦਾ ਪਰਭਾਵ ਪ੍ਰਸਿੱਧ ਹੋ ਗਿਆ। ਦੂਰ ਦੂਰ ਦੇ ਦੇਸ਼ਾਂ ਤੇ ਦਿਸ਼ਾਵਾਂ ਤੋਂ ਲੋਕ ਆਣ ਕੇ ਉਸ ਦੇ ਸਰਧਾਲੂ ਬਣ ਗਏ। ਉਸਦੇ ਨਜ਼ਦੀਕੀਆਂ ਵਿਚੋਂ ਮਰਦਾਨਾ ਨਾਮੀ ਗਵੱਈਆ ਸੀ ਜੋ ਉਸ ਪ੍ਰਭੂ ਦੇ ਨਜ਼ਦੀਕੀ ਮਨੁੱਖ ਦੇ ਸ਼ਿਅਰਾਂ ਨੂੰ ਪਰਭਾਵਸ਼ਾਲੀ ਤੇ ਦਿਲਕਸ਼ ਢੰਗ ਨਾਲ ਗਾ ਕੇ ਲੋਕਾਂ ਨੂੰ ਸ਼ਰਧਾ ਦੇ ਬੰਧਨ ਵਿਚ ਲੈ ਆਉਂਦਾ ਸੀ। ਬ੍ਰਹਮ ਗਿਆਨੀਆਂ ਦਾ ਉਹ ਮੁਖੀ ਸੁਲਤਾਨ ਸਲੀਮਸ਼ਾਹ ਅਫ਼ਗਾਨ ਦੇ ਰਾਜਕਾਲ ਵਿਚ 70-80 ਸਾਲ ਦੀ ਉਮਰ ਦਾ ਹੋ ਕੇ ਦੁਨੀਆ ਤੋਂ ਚਲਾਣਾ ਕਰ ਗਿਆ। ਭਾਵੇਂ ਲਖਮੀ ਦਾਸ ਨਾਮੀ ਉਸ ਦਾ ਬਾਲਗ ਪੁੱਤਰ ਸੀ ਪਰ ਕਿਉਂਕਿ ਰੂਹਾਨੀਅਤ ਦੀ ਦੌਲਤ ਉਸ ਦੇ ਨਸੀਬ ਵਿਚ ਨਹੀਂ ਸੀ। ਸੋ ਲਹਿਣਾ ਨਾਮੀ ਖੱਤਰੀ ਉਰਫ਼ ਤ੍ਰੇਹਨ ਜੋ (ਬਾਬਾ ਨਾਨਕ ਦਾ) ਨਜ਼ਦੀਕੀ ਤੇ ਹਮਾਇਤੀ ਸੀ, ਉਸ ਨੂੰ ਗੁਰੂ ਅੰਗਦ ਦਾ ਨਾਮ ਦੇ ਕੇ ਮੌਤ ਵੇਲੇ ਆਪਣਾ ਗੱਦੀ ਨਸ਼ੀਨ ਬਣਾ ਦਿੱਤਾ। ਉਹ 13 ਸਾਲ ਉਸ ਦੀ ਗੱਦੀ 'ਤੇ ਬੈਠਾ ਰਿਹਾ ਤੇ ਅਕਾਲ ਚਲਾਣਾ ਕਰ ਗਿਆ। ਇਸ ਕਾਰਨ ਅਮਰਦਾਸ ਭੱਲਾ ਨੂੰ ਗੱਦੀ ਉਪਰ ਬਿਠਾਇਆ। ਉਸ ਨੇ ਦੁਨੀਆਂ ਦੀ ਰਾਹਨੁਮਾਈ 22 ਸਾਲ ਤਕ ਕੀਤੀ ਤੇ ਫਿਰ ਸਰੀਰ ਤਿਆਗ ਦਿੱਤਾ। ਭਾਵੇਂ ਉਸ ਦੀ ਔਲਾਦ ਵੀ ਸੀ ਪਰ ਅਕਾਲ ਚਲਾਣੇ ਵੇਲੇ ਉਸ ਨੇ ਆਪਣੇ ਜਵਾਈ ਰਾਮਦਾਸ ਉਰਫ਼ ਸੋਢੀ ਨੂੰ ਆਪਣੀ ਥਾਂ ਉੱਤੇ ਬਿਠਾ ਦਿੱਤਾ। ਉਹ ਸੱਤ ਸਾਲ ਤਕ ਸ਼ਰਧਾਲੂਆਂ ਦੇ ਮੱਥੇ ਟੇਕਣ ਦਾ ਕੇਂਦਰ ਰਿਹਾ। ਉਸ ਤੋਂ ਬਾਅਦ ਉਸ ਦਾ ਪੁੱਤਰ ਗੁਰੂ ਅਰਜਨ ਗੱਦੀ ਉੱਪਰ ਬੈਠਾ। ਉਸ ਤੋਂ ਬਾਅਦ ਉਸਦਾ ਬਾਲਗ ਪੁੱਤਰ ਗੁਰੂ ਹਰਗੋਬਿੰਦ 37 ਸਾਲ ਤਕ ਗੁਰਗੱਦੀ ਦੀ ਸ਼ੋਭਾ ਬਣਿਆ। ਉਸ ਤੋਂ ਪਿੱਛੋ ਗੁਰੂ ਹਰਿ ਰਾਏ ਜਿਸ ਦਾ ਪਿਤਾ ਗੁਰਦਿੱਤਾ, ਆਪਣੇ ਪਿਤਾ ਦੇ ਜੀਵਨ ਕਾਲ ਵਿਚ ਹੀ ਗੁਜ਼ਰ ਗਿਆ ਸੀ, ਆਪਣੇ ਦਾਦੇ ਦੀ ਥਾਂ ਉਪਰ ਬੈਠਾ, ਉਸ ਨੇ 17 ਸਾਲ ਤਕ ਆਪਣੇ ਸ਼ਰਧਾਲੂਆਂ ਦਾ ਮਾਰਗ ਦਰਸ਼ਨ ਕੀਤਾ। ਉਸ ਤੋਂ ਪਿਛੋਂ ਉਸ ਦਾ ਪੁੱਤਰ ਗੁਰੂ ਹਰਿਕ੍ਰਿਸ਼ਨ ਤਿੰਨ ਸਾਲ ਦੀ ਛੋਟੀ ਉਮਰ ਵਿਚ ਗੱਦੀ'ਤੇ ਬੈਠਾ। ਉਸ ਤੋਂ ਬਾਅਦ ਗੁਰੂ ਹਰਗੋਬਿੰਦ ਦਾ ਛੋਟਾ ਪੁੱਤਰ ਤੇਗ ਬਹਾਦਰ 11ਸਾਲ ਤਕ ਗੱਦੀ ਉਪਰ ਬੈਠਾ। ਉਹ ਸ਼ਾਹੀ ਹੁਕਮ ਦੇ ਅੰਤਰਗਤ ਕੈਦ ਕਰ ਲਿਆ ਗਿਆ। 1081 ਹਿਜਰੀ ਅਤੇ ਆਲਮਗੀਰੀ ਸੰਨ 17 ਵਿਚ ਆਲਮਗੀਰ ਬਾਦਸ਼ਾਹ ਦੇ ਹੁਕਮ ਨਾਲ ਸ਼ਾਹਜਹਾਨ ਆਬਾਦ ਵਿਚ ਕਤਲ (ਸ਼ਹੀਦ) ਕਰ ਦਿੱਤਾ ਗਿਆ। ਹੁਣ ਇਸ ਸਮੇਂ ਜਦੋਂ ਕਿ ਇਹ ਹੱਥ-ਲਿਖਤ(ਪੁਸਤਕ) ਲਿਖੀ ਜਾ ਰਹੀ ਹੈ, ਗੁਰੂ ਤੇਗ ਬਹਾਦਰ ਦਾ ਪੁੱਤਰ ਗੁਰੂ ਗੋਬਿੰਦ ਰਾਏ ਪਿਛਲੇ 22ਸਾਲ ਤੋਂ ਗੱਦੀ ਨਸ਼ੀਨ ਹੈ। ਆਮ ਤੌਰ ਉੱਤੇ ਬਾਬਾ ਨਾਨਕ ਦੇ ਮੁਰੀਦਾਂ ਤੇ ਸ਼ਰਧਾਲੂਆਂ ਵਿਚੋਂ ਲੋਕ ਚੰਗੇ ਸੂਝਵਾਨ, ਮਿੱਠ ਬੋਲੇ, ਬੰਦਗੀ ਵਾਲੇ ਤੇ ਸੇਵਾ ਭਾਵਨਾ ਵਾਲੇ ਹੁੰਦੇ ਹਨ। ਇਸ ਗਿਰੋਹ ਵਿਚ ਪੂਜਾ ਤੋਂ ਅਰਥ ਹੈ ਕਿ ਆਪਣੇ ਗੁਰੂ ਦੇ ਸ਼ਿਅਰਾਂ (ਬਾਣੀ) ਨੂੰ ਪੜ੍ਹਨਾ। ਜਿਸ ਨੂੰ ਉਹ ਲੈਅ ਅਤੇ ਸੁਰ ਨਾਲ ਪੜ੍ਹਦੇ ਹਨ ਅਤੇ ਸਿਤਾਰ ਬਹੁਤ ਦਿਲ ਖਿਚਵੇਂ ਢੰਗ ਨਾਲ ਵਜਾਉਂਦੇ ਹਨ। ਉਹ ਦੁਨਿਆਵੀ ਬੁਰਿਆਈਆਂ ਦਿਲਾਂ ਵਿਚੋਂ ਖ਼ਤਮ ਕਰਦੇ ਹਨ। ਅਗਿਆਨਤਾ ਦਾ ਪਰਦਾ ਉਹ ਦਿਲਾਂ ਤੋਂ ਲਾਹ ਕੇ ਸੁੱਟਦੇ ਹਨ। ਓਪਰਾ ਜਾਂ ਆਪਣਾ ਉਹਨਾਂ ਦੇ ਵਿਚਾਰਾਂ ਵਿਚ ਇਕੋ ਜੇਹਾ ਦੋਸਤ ਅਤੇ ਦੁਸ਼ਮਣ ਉਹਨਾਂ ਦੇ ਵਿਚਾਰ ਅਨੁਸਾਰ ਬਰਾਬਰ ਹੁੰਦੇ ਹਨ। ਉਹ ਦੋਸਤਾਂ ਨਾਲ ਰਲ ਮਿਲ ਕੇ ਅਤੇ ਦੁਸ਼ਮਣਾਂ ਨਾਲ ਬਗੈਰ ਕਿਸੇ ਲੜਾਈ ਕੀਤੇ ਹੀ ਰਹਿੰਦੇ ਹਨ ਉਹ ਸ਼ਰਧਾ ਭਾਵਨਾ ਜੋ ਇਹ ਲੋਕ ਆਪਣੇ ਮਤ ਪਰੱਤੀ ਰੱਖਦੇ ਹਨ, ਉਹ ਹੋਰ ਮਤਾਂ ਵਿਚ ਘਟ ਹੀ ਦਿਖਾਈ ਦੇਂਦੀ ਹੈ। ਉਹ ਆਪਣੇ ਗੁਰੂ ਦਾ ਨਾਮ ਜ਼ਬਾਨੀ ਨਿਰੰਤਰ ਜਪਦੇ ਹੀ ਰਹਿੰਦੇ ਹਨ ਅਤੇ ਆਏ ਗਏ ਦੀ ਸੇਵਾ ਕਰਨੀ ਵੱਡੀ ਪੂਜਾ ਸਮਝਦੇ ਹਨ। ਜੇ ਕੋਈ

ਆਦਮੀ ਅੱਧੀ ਰਾਤ ਨੂੰ ਅੰਦਰ ਆਵੇ ਅਤੇ ਬਾਬਾ ਨਾਨਕ ਦਾ ਨਾਮ ਲਵੇ ਤਾਂ ਉਹ ਭਾਵੇਂ ਕਿੰਨਾ ਵੀ ਓਪਰਾ ਅਤੇ ਅਨਜਾਣ ਹੋਵੇ, ਸਗੋਂ ਚੋਰ, ਡਾਕੂ ਜਾਂ ਬਦਕਰਮੀ ਹੋਵੇ, ਉਹਨੂੰ ਆਪਣਾ ਭਰਾ ਤੇ ਦੋਸਤ ਮੰਨ ਕੇ ਸੇਵਾ ਕਰਦੇ ਹਨ।

ਸਫ਼ਾ 76..... "ਪਹਿਲਾ ਦਰਿਆ ਹੈ ਸਤਲੁਜ ਜੋ ਤਿੱਬਤ ਦੇ ਪਹਾੜਾਂ ਤੋਂ ਉਛਲਦਾ ਹੈ ਅਤੇ ਕੁੱਲੂ ਸ਼ਹਿਰ ਦੇ ਇਲਾਕੇ ਵਿੱਚੋਂ ਲੰਘਦਾ ਹੈ ਉਸ ਪਿੱਛੋਂ ਉਹ ਪਹਾੜਾਂ ਵਿਚ ਹੀ ਵਗਦਾ ਹੋਇਆ ਕਹਿਲੂਰ ਪੁੱਜਦਾ ਹੈ, ਉਸ ਸ਼ਹਿਰ ਨੂੰ ਤਿੰਨ ਪਾਸਿਆਂ ਤੋਂ ਘੇਰ ਲੈਂਦਾ ਹੈ। ...ਅਤੇ ਇਹ ਦਰਿਆ ਪਹਾੜਾਂ ਵਿੱਚੋਂ ਨਿਕਲ ਕੇ ਦੋ ਭਾਗਾਂ ਵਿਚ ਵੰਡਿਆ ਜਾਂਦਾ ਹੈ। ਮਾਖੋਵਾਲ, ਗੁਰੂ ਗੋਬਿੰਦ ਰਾਏ ਦੇ ਰਿਹਾਇਸ਼ੀ ਸਥਾਨ ਪਾਸੋਂ ਅਤੇ ਕੀਰਤਪੁਰ ਪਾਸੋਂ ਲੰਘਦਾ ਹੈ, ਜਿੱਥੇ ਗੁਰੂ ਹਰਗੋਬਿੰਦ ਅਤੇ ਗੁਰੂ ਹਰਿ ਰਾਏ ਦੀ ਰਿਹਾਇਸ਼ ਸੀ। ਮੁੜ ਇਹ (ਦਰਿਆ) ਕਸਬਾ ਰੋਪੜ ਵਿਚ ਪਹੁੰਚ ਕੇ ਇਕ ਹੋ ਜਾਂਦਾ ਹੈ।

ਸਫਾ 425 "ਅਕਬਰ ਬਾਦਸ਼ਾਹ ਦਾ ਲਾਹੌਰ ਤੋਂ ਦੱਖਣ ਦੇਸ਼ ਵੱਲ ਰਵਾਨੀ ਅਤੇ ਪੜਾਉ: ਜਦੋਂ ਉਹ (ਬਾਦਸ਼ਾਹ) ਲਾਹੌਰ ਤੋਂ ਚਲਿਆ ਤਾਂ ਕਸਬਾ ਬਟਾਲਾ ਦੇ ਇਲਾਕੇ ਵਿਚ ਪੁੱਜਾ। ਅੱਚਲ ਦੇ ਸਥਾਨ ਉੱਤੇ ਮੁਸਲਮਾਨ ਫ਼ਕੀਰਾਂ ਅਤੇ ਸੰਨੀਆਸੀਆਂ ਦੇ ਗਿਰੋਹ ਵਿਚ ਲੜਾਈ ਹੋ ਗਈ ਸੀ। ਮੁਸਲਮਾਨ ਫ਼ਕੀਰ ਭਾਰੂ ਰਹੇ ਅਤੇ ਬਦਲੇ ਵਜੋਂ ਉਹਨਾਂ ਨੇ ਉਥੇ ਦਾ ਮੰਦਿਰ ਢਾਹ ਦਿੱਤਾ। ਸਮੇਂ ਦੇ ਖ਼ਾਕਾਨ ਬਾਦਸ਼ਾਹ(ਅਕਬਰ) ਨੇ ਨਿਆਂ ਆਮ ਕਰਨ ਦੀ ਮੰਗ ਵਜੋਂ ਉਸ ਗਿਰੋਹ ਦੀ ਜ਼ਿਆਦਤੀ ਬਾਰੇ ਜਾਣਕਾਰੀ ਲੈ ਕੇ ਉਹਨਾਂ ਵਿਚੋਂ ਬਹੁਤਿਆਂ ਨੂੰ ਜੇਲ੍ਹ ਵਿਚ ਭੇਜ ਦਿੱਤਾ। (ਉਹਨਾਂ ਦਾ) ਹੁਕਮ ਹੋਇਆ ਕਿ ਜੋ ਮੰਦਿਰ ਢਾਹ ਦਿੱਤਾ ਗਿਆ ਹੈ ਉਸ ਨੂ ਦੁਬਾਰਾ ਬਣਾ ਲੈਣ। ਉਥੋਂ ਕੂਚ ਕਰ ਕੇ ਉਹਨਾਂ ਦਰਿਆ ਬਿਆਸ ਨੂੰ ਪਾਰ ਕੀਤਾ ਅਤੇ ਬ੍ਰਹਮ ਗਿਆਨ ਵਿਚ ਪਰਸਿੱਧ ਬਾਬਾ ਨਾਨਕ ਦੇ ਗੱਦੀ ਨਸ਼ੀਨ ਗੁਰੂ ਅਰਜਨ ਦੇ ਠਿਕਾਣੇ ਉੱਤੇ ਗਏ। ਉਥੇ ਉਹਨਾਂ ਨੇ ਰੱਬੀ ਗਿਆਨ ਬਾਰੇ ਗੁਰੂ ਨਾਨਕ ਦੇ ਲਿਖੇ ਸ਼ਿਅਰ (ਸ਼ਬਦ) ਉਸ ਦੀ ਜ਼ਬਾਨ ਤੋਂ ਸੁਣੇ ਅਤੇ ਖ਼ੁਸ ਖ਼ੁਸ ਸ਼ਮਾਂ ਬਿਤਾਇਆ। ਗੁਰੂ ਅਰਜਨ ਨੇ ਇਸ ਮਿਲਣੀ ਨੂੰ ਆਪਣੇ ਸਨਮਾਨ ਦਾ ਸਬੱਬ ਜਾਣਦੇ ਹੋਏ ਚੰਗੀ ਪੇਸ਼ਕਸ਼-ਨਜ਼ਰਾਨਾ ਦਿੱਤਾ। ਉਸ ਨੇ ਬੇਨਤੀ ਕੀਤੀ ਕਿ ਫਤਹਿਮੰਦ ਫ਼ੌਜਾਂ ਦੇ ਪੰਜਾਬ ਵਿਚ ਪੜਾਵ ਹੋਣ ਕਾਰਨ ਅਨਾਜ ਦੀਆਂ ਕੀਮਤਾਂ ਮਹਿੰਗੀਆਂ ਸਨ। ਇਸ ਕਾਰਨ ਇਹਨਾਂ ਪਰਗਨਿਆਂ ਦੇ ਸਿਰ ਜਮ੍ਹਾਂ ਰਕਮ(ਟੈਕਸ ਆਦਿ) ਵਧ ਗਈਆਂ ਸਨ। ਹੁਣ ਜੇਤੂ ਫ਼ੌਜਾਂ ਦੇ ਕੂਚ ਕਰਨ ਨਾਲ ਅਨਾਜ ਸਸਤਾ ਹੋ ਗਿਆ ਹੈ ਪਰਜਾ ਇਹ ਬਕਾਏ ਰਕਮਾਂ ਜਮ੍ਹਾਂ ਕਰਵਾਣ ਦਾ ਫ਼ਰਜ਼ ਪੂਰਾ ਨਹੀਂ ਕਰ ਸਕਦੀ। ਉਸ ਦੀ ਬੇਨਤੀ ਉਪਰ (ਇਲਾਕੇ ਦੇ) ਵੱਡੇ ਦੀਵਾਨਾਂ ਨੂੰ ਹੁਕਮ ਹੋਇਆ ਕਿ 10 ਤੋਂ 12 ਹਿੱਸੇ ਦੇ ਹਿਸਾਬ ਨਾਲ ਛੱਡ ਦੇਣ ਅਤੇ ਉਹ ਕਾਰਿੰਦਿਆਂ ਨੂੰ ਹੁਕਮ ਦੇਣ ਕਿ ਪਰਜਾ ਨਾਲ ਰਿਆਇਤ ਕਰਦੇ ਹੋਏ ਇਸ ਰਕਮ ਤੋਂ ਬਹੁਤੀ ਮੰਗ ਨ ਕਰਨ।

ਔਰੰਗਜ਼ੇਬ – ਦਾਰਾ ਸ਼ਿਕੋਹ ਦੀ ਜੰਗ ਦਾ ਬਿਆਨ ਅਤੇ ਦਾਰਾ ਸ਼ਿਕੋਹ ਦੇ ਹਾਲਾਤ: ਸਫ਼ਾ 511 ... 21 ਰਮਜ਼ਾਨ 1068 ਹਿਜਰੀ, 12 ਜੂਨ, 1658 ਈਸਵੀ ਰਮਜ਼ਾਨ ਦੀ 21 ਤਾਰੀਖ਼ ਨੂੰ ਦਿੱਲੀ ਤੋਂ ਲਾਹੌਰ ਨੂੰ ਕੂਚ ਕੀਤਾ ..... ਸ਼ੱਵਾਲ (ਮਹੀਨੇ ਦੀ 17 ਤਾਰੀਖ਼ ਲਾਹੌਰ ਪੁੱਜ ਕੇ ਸ਼ਾਹੀ ਕਿਲ੍ਹੇ ਵਿਚ ਦਾਖ਼ਲ ਹੋਏ। ਉਸ ਸੂਬੇ ਦੇ ਇਰਦ ਗਿਰਦ ਦੇ(ਪ੍ਰਮੁੱਖ) ਲੋਕਾਂ ਨੂੰ ਚਿਤਾਵਨੀ ਭੇਜੀ ਕਿ ਉਸ ਇਲਾਕੇ ਦੇ ਸਿਪਾਹੀ ਪੇਸ਼ਾ ਲੋਕਾਂ ਨੂੰ ਭਾਵੇਂ ਉਹ ਕਿਸੇ ਵੀ ਕਬੀਲੇ ਜਾਂ ਕੌਮ ਨਾਲ ਸੰਬੰਧਿਤ ਹੋਣ ਨੌਕਰੀ ਕਰਨ ਲਈ ਆਕਰਸ਼ਿਤ ਕਰਨ ....।

ਸਫ਼ਾ 513..... ਦਾਰਾ ਸ਼ਿਕੋਹ ਭਾਵੇਂ ਜ਼ਾਹਰਾ ਤੌਰ ਉੱਤੇ ਜੰਗ ਦਾ ਸਾਮਾਨ ਤੇ ਪਰਬੰਧ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ ਪਰੰਤੂ ਦਿਲੋਂ ਉਹ ਡਰਿਆ ਅਤੇ (ਔਰੰਗਜ਼ੇਬ ਬਾਦਸ਼ਾਹ) ਦੇ ਰੁਅਬ ਹੇਠ ਦਬਿਆ ਹੋਇਆ ਸੀ.... ਉਹ ਮੁਲਤਾਨ ਅਤੇ ਕਾਬਲ ਵੱਲ ਜਾਣ ਦਾ ਇਰਾਦਾ ਕਰ ਰਿਹਾ ਸੀ। ਨਜ਼ਦੀਕੀ ਲੋਕ ਜਾਣਦੇ ਸਨ ਕਿ ਜਿਉਂ ਹੀ ਸ਼ਾਹੀ ਲਸ਼ਕਰ ਨੇ ਇਸ ਪਾਸੇ ਵੱਲ ਨਿਗਾਹ ਕੀਤੀ ਤਾਂ ਉਹ ਪੱਕੇ ਪੈਰੀਂ ਜੁਰਅਤ ਕਰਨ ਦੀ ਬਜਾਏ ਦੌੜ ਜਾਵੇਗਾ। ਇਸ ਕਾਰਨ ਉਹ (ਹਮਾਇਤੀ) ਉਸ ਨਾਲੋਂ ਟੁੱਟ ਰਹੇ ਹਨ। ਰਾਜਾ ਰੂਪ ਇਹ ਬਹਾਨਾ ਲਗਾ ਕੇ ਖਿਸਕ ਗਿਆ ਕਿ ਉਹ ਫ਼ੌਜ ਦਾ ਪ੍ਰਬੰਧ ਕਰ ਲਵੇ। (ਦੇਖੋ ਹਰਚੰਦ ਸਿੰਘ ਬੇਦੀ, *ਪੁਸਤਕ ਉਹੀ*, ਪੰਨੇ 169–173)

**ਮਿਰਜ਼ਾ ਅਨਾਇਤੁੱਲਾ ਖ਼ਾਨ ਇਸਮੀ ਦਾ ਅਹਕਾਮਿ ਆਲਮਗੀਰੀ:** (ਮਾਖਿਜਿ ਤਵਾਰੀਖਿ ਸਿੱਖਾਂ ਵਿਚ ਇਉਂ ਲਿਖਿਆ ਗਿਆ ਹੈ।)

ਅਹਿਕਾਮਿ ਆਲਮਗੀਰੀ ਦਾ ਸੰਗ੍ਰਹਿ ਕਰਤਾ ਮਿਰਜ਼ਾ ਅਨਾਇਤੁੱਲਾ ਖ਼ਾਨ ਕਸਮੀਰੀ ਉਪਨਾਮ ਇਸਮੀ ਬਿਨ ਮਿਰਜ਼ਾ ਸ਼ੁਕਰਅੱਲਾ ਕਸ਼ਮੀਰੀ ਸਈਦ ਜਮਾਲ ਨੀਸ਼ਾਪੁਰੀ ਦੇ ਖ਼ਾਨਦਾਨ ਵਿੱਚੋਂ ਸੀ। ਤਾਰੀਖ਼ੇ ਮੁਹੰਮਦੀ ਦੇ ਬਿਆਨ ਅਨੁਸਾਰ ਅਨਾਇਤੁੱਲਾ 1063 ਹਿਜਰੀ ਮੁਤਾਬਿਕ 1653 ਈਸਵੀ ਨੂੰ ਕਸ਼ਮੀਰ ਵਿਚ ਪੈਦਾ ਹੋਇਆ। ਉਸ ਦੀ ਮਾਤਾ ਹਾਫ਼ਿਜ਼ਾ ਮਰੀਅਮ ਬਾਨੋ ਔਰੰਗਜ਼ੇਬ ਆਲਮਗੀਰ ਦੀ ਸ਼ਹਿਜ਼ਾਦੀ ਜ਼ੇਬੁੱਲਨਿਸਾ ਦੀ ਉਸਤਾਨੀ ਸੀ। ਉਸ ਦੀ ਪਹੁੰਚ ਸਦਕਾ ਹੀ ਅਨਾਇਤੁੱਲਾ ਸ਼ਾਹੀ ਖ਼ਾਨਦਾਨ ਦੀਆਂ ਬਖ਼ਸ਼ਿਸ਼ਾਂ ਤੋਂ ਸਨਮਾਨਿਤ ਹੋਇਆ। ਔਰੰਗਜ਼ੇਬ ਦੇ ਰਾਜ ਪਰਾਪਤੀ ਦੇ ਅਠਾਈਵੇਂ ਸਾਲ ਵਿਚ ਉਹ ਵਾਕਿਆ ਨਿਗਾਰ ਨਿਯੁਕਤ ਹੋਇਆ। ਪੈਂਤੀਵੇਂ ਸਾਲ ਵਿਚ ਉਸ ਨੂੰ ਖ਼ਾਨ ਦਾ ਖ਼ਿਤਾਬ ਦਿੱਤਾ ਗਿਆ। ਛੱਤੀਵੇਂ ਸਾਲ ਵਿਚ ਦੀਵਾਨੇ ਤਨ ਅਤੇ ਪੈਂਤਾਲੀਵੇਂ ਸਾਲ ਵਿਚ ਦੀਵਾਨੇ ਖ਼ਾਲਸਾ ਨਿਯੁਕਤ ਕਰ ਦਿੱਤਾ ਗਿਆ।

ਉਪਰੋਕਤ ਜ਼ਿੰਮੇਵਾਰੀਆਂ ਤੋਂ ਇਲਾਵਾ ਉਸ ਨੂੰ ਕਸ਼ਮੀਰ ਦਾ ਸੂਬੇਦਾਰ ਵੀ ਬਣਾਇਆ ਗਿਆ ਸੀ। ਅਨਾਇਤੁੱਲਾ ਖ਼ਾਨ ਕਿਉਂਕਿ ਆਪ ਸ਼ਾਹੀ ਦਰਬਾਰ ਵਿਚ ਹਾਜ਼ਿਰ ਰਹਿੰਦਾ ਸੀ ਇਸ ਕਾਰਨ ਕਸ਼ਮੀਰ ਦੀ ਸੂਬੇਦਾਰੀ ਦਾ ਕੰਮ ਉਸ ਨੇ ਇਕ ਨਾਇਬ ਦੇ ਸਪੁਰਦ ਕੀਤਾ ਹੋਇਆ ਸੀ। ਬਾਦਸ਼ਾਹ ਮੁਹੰਮਦ ਸ਼ਾਹ ਦੇ ਰਾਜ ਕਾਲ ਵਿਚ ਉਸ ਨੂੰ ਮੀਰੇ ਸਾਮਾਨ ਫਿਰ ਕੁਝ ਸਮੇਂ ਵਾਸਤੇ ਉਹ ਨਾਇਬ ਵਜ਼ੀਰ ਵੀ ਬਣਿਆ ਰਿਹਾ ਅਤੇ ਹਫ਼ਤ ਹਜ਼ਾਰੀ (ਅੱਠ ਹਜ਼ਾਰੀ) ਦਾ ਖ਼ਿਤਾਬ ਪਰਾਪਤ ਹੋਇਆ। 7 ਰਬੀਉਲਅੱਵਲ, 1138 ਹਿਜਰੀ ਮੁਤਾਬਿਕ 2 ਨਵੰਬਰ, 1725 ਈਸਵੀ ਨੂੰ ਉਹ ਦਿੱਲੀ ਵਿਚ ਹੀ ਮਰ ਗਿਆ।

ਰਿਪੋਰਟਿੰਗ ਅਤੇ ਡਾਕ ਦੇ ਦਫ਼ਤਰ ਵਿਚ ਅਨਾਇਤੁੱਲਾ ਖ਼ਾਨ ਇਸਮੀ ਕਈ ਸਾਲਾਂ ਤਕ ਬਾਦਸ਼ਾਹ ਔਰੰਗਜ਼ੇਬ ਵੱਲੋਂ ਰਾਜ ਪੁੱਤਰਾਂ, ਵਜ਼ੀਰਾਂ, ਅਮੀਰਾਂ ਦੇ ਨਾਮ ਚਿੱਠੀਆਂ ਅਤੇ ਸ਼ਾਹੀ ਹੁਕਮ ਲਿਖਣ ਦੇ ਕੰਮ ਉੱਤੇ ਲਾਇਆ ਗਿਆ ਸੀ। ਬਾਦਸ਼ਾਹ ਦੇ ਸੁਵਰਗਵਾਸ ਹੋਣ ਪਿੱਛੋਂ ਉਹਨਾਂ ਸਾਰੇ ਅਹਿਕਾਮਾ (ਹੁਕਮਨਾਮਿਆਂ) ਨੂੰ ਇਕੱਤਰ ਕਰਕੇ ਅਹਕਾਮਿ ਆਲਮਗੀਰੀ ਸੰਗ੍ਰਹਿ ਲਿਖਿਆ। ਇਸ ਤੋਂ ਇਲਾਵਾ ਉਸ ਨੇ ਬਾਦਸ਼ਾਹ ਦੇ ਆਪਣੇ ਲਿਖੇ ਹੋਏ ਹੁਕਮ ਇਕੱਤਰ ਕਰਕੇ ਦੂਜੀ ਜਿਲਦ ਕਲਿਮਾਤੇ ਤਈਬਾਤ ਲਿਖੀ।

ਉਪਰੋਕਤ ਰਚਨਾਵਾਂ ਦੀਆਂ ਵੱਖ ਵੱਖ ਨਕਲਾਂ ਰਿਆਸਤ ਰਾਮਪੁਰ ਦੀ ਲਾਇਬ੍ਰੇਰੀ, ਖ਼ੁਦਾਬਖ਼ਸ਼ ਓਰੀਐਂਟਲ ਲਾਇਬਰੇਰੀ, ਇੰਡੀਆ ਆਫਿਸ ਬ੍ਰਿਟਿਸ਼ ਮਿਊਜ਼ੀਅਮ ਵਿਖੇ ਮੌਜੂਦ ਹਨ। ਇਸ ਤੋਂ ਇਲਾਵਾ ਇਹ ਨਕਲਾਂ ਲਾਇਬਰੇਰੀ ਬਾਂਕੀਪੁਰ (ਪਟਨਾ) ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਵਿਚ ਵੀ ਪਈਆਂ ਹੋਈਆਂ ਹਨ। ਇਸ ਸੰਗ੍ਰਹਿ ਵਿਚ ਦਰਜ ਹੁਕਮ ਰਿਆਸਤ ਰਾਮਪੁਰ ਦੀ ਲਾਇਬਰੇਰੀ ਵਿਚ ਮੌਜੂਦ

ਹੱਥ–ਲਿਖਤ (ਇਨਸ਼ਾ ਫ਼ਾਰਸੀ-11) ਵਿੱਚੋਂ ਲਏ ਗਏ ਹਨ।

ਕਲਿਮਾਤੇ ਤਈਬਾਤ ਵੀ ਇਸਮੀ ਦੇ ਆਪਣੇ ਸ਼ਬਦਾਂ ਵਿਚ ਲਿਖਿਆ ਹੋਇਆ ਸੰਗ੍ਰਹਿ ਹੈ। ਇਸ ਸੰਗ੍ਰਹਿ ਦੇ ਹੁਕਮ ਗਿਣਤੀ ਵਿਚ ਕਾਫੀ ਹਨ ਅਤੇ ਔਰੰਗਜ਼ੇਬ ਦੀ ਸ਼ਖਸੀਅਤ, ਪਾਲਿਸੀਆਂ ਅਤੇ ਕੂਟਨੀਤੀਆਂ ਦਾ ਸ਼ੀਸ਼ਾ ਹਨ। ਪਰ ਅਫ਼ਸੋਸ ਤਾਂ ਇਹ ਹੈ ਕਿ ਇਸ ਸੰਗ੍ਰਹਿ ਵਿਚ ਸਿੱਖ ਗੁਰੂਆਂ, ਜਾਂ ਸਿੱਖ ਕੌਮ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ। ਇਥੋਂ ਤਕ ਕਿ ਪੰਜਾਬ ਦਾ ਜ਼ਿਕਰ ਵੀ ਨਹੀਂ ਹੈ। ਔਰੰਗਜ਼ੇਬ ਦਾ ਬਿਦੇਸ਼ੀ ਵਿਉਪਾਰੀ ਕੰਪਨੀਆਂ ਨੂੰ ਟੈਕਸ ਲਾਉਣਾ, ਉਹਨਾਂ ਦੇ ਪਰਮਿਟ ਰੱਦ ਕਰਨੇ ਅਤੇ ਕਈ ਸ਼ਾਨਦਾਰ ਇਮਾਰਤਾਂ ਨੂੰ ਢਹਿ ਢੇਰੀ ਕਰਵਾਉਣ ਦੇ ਹੁਕਮ ਜਾਰੀ ਕਰਨੇ, ਕੁਝ ਨਵੀਆਂ ਇਮਾਰਤਾਂ ਦੀ ਉਸਾਰੀ ਦੇ ਹੁਕਮ ਜਾਰੀ ਕਰਨੇ, ਆਦਿ ਇਸ ਸੰਗ੍ਰਹਿ ਵਿਚ ਦਰਜ ਹੁਕਮਾਂ ਤੋਂ ਸਪੱਸ਼ਟ ਹੋ ਜਾਂਦੇ ਹਨ।

**ਅਹਿਕਾਮਿ ਆਲਮਗੀਰੀ (ਆਲਮਗੀਰ-ਔਰੰਗਜ਼ੇਬ ਦੇ ਹਕਮਨਾਮੇ) ਸਫ਼ਾ - 16**

ਇਸ ਸਮੇਂ ਮੁਹੰਮਦ ਅਲੀਆਸ, ਵਸਨੀਕ ਕਸਬਾ ਬੂੜੀਆ ਅਮਲਾ ਪਰਗਨਾ ਖ਼ਿਜ਼ਰਾਬਾਦ ਜੋ ਸਹਰਨਦ (ਸਰਹਿੰਦ) ਦੀ ਸਰਕਾਰ ਦੇ ਅਧੀਨ ਹੈ, ਨੇ ਸ਼ਾਹੀ ਤਖ਼ਤ ਦੇ ਪਾਵਿਆਂ ਤੋਂ ਜਾਣੂ ਲੋਕਾਂ ਰਾਹੀਂ ਜਹਾਨ ਨੂੰ ਸਜਾਉਣ ਵਾਲੇ (ਬਾਦਸ਼ਾਹ) ਅੱਗੇ ਬਿਆਨ ਕੀਤਾ ਕਿ ਉਸ ਨੇ ਕਾਜ਼ੀ ਦੇ ਸਹਿਯੋਗ ਨਾਲ ਉਹਨਾਂ ਦੇ ਹੁਕਮ ਅਨੁਸਾਰ ਉਪਰੋਕਤ ਸ਼ਹਿਰ ਵਿਚ ਸਥਿਤ ਨਾਨਕ ਪੂਜਕਾਂ ਦਾ ਮੂਰਤੀ-ਮੰਦਰ (ਗੁਰਦੁਆਰਾ) ਢਾਹ ਕੇ (ਉਥੇ) ਮਸਜਿਦ ਬਣਵਾ ਦਿੱਤੀ। ਸਈਦ ਜ਼ਫ਼ਰਨਾਮੀ ਫ਼ਕੀਰ ਨੂੰ ਉਸ ਮਸਜਿਦ ਵਿਚ ਨਮਾਜ਼ ਦੀ ਬਾਂਗ ਦੇਣ ਵਾਸਤੇ ਰਖ ਦਿੱਤਾ। ਉਪਰੋਕਤ ਗਿਰੋਹ ਨੇ ਉਸ ਮਸਜਿਦ ਉਪਰ ਹਮਲਾ ਕਰਕੇ ਦਰਵੇਸ਼ ਨੂੰ ਕੁੱਟਿਆ ਅਤੇ ਫਿਰ ਧਮਕੀਆਂ ਦੇਣ ਪਿੱਛੋਂ ਕਤਲ ਕਰ ਦਿੱਤਾ। ਇਸ ਗੱਲ ਦੀ ਇਤਲਾਹ ਵਾਸਤੇ ਕੁਝ ਲੋਕ ਇਥੇ ਪੁੱਜੇ ਹਨ। ਉੱਥੋਂ ਦੇ ਕਾਜ਼ੀ ਅਤੇ ਮੁਹਿਤਸਿਬ ਨੂੰ ਮੁਅੱਤਲ ਕਰ ਦਿੱਤਾ ਗਿਆ ਹੈ। ਅਲੀਮੁੱਲਾ ਨੂੰ ਕਾਜ਼ੀ ਅਤੇ ਉਸ ਦੇ ਪਿਤਾ ਨੂੰ ਮੁਹਿਤਸਿਬ ਦੀਆਂ ਸੇਵਾਵਾਂ ਉਪਰ ਨਿਯੁਕਤ ਕਰ ਦਿੱਤਾ ਹੈ। ਬਾਦਸ਼ਾਹ ਦਾ ਹੁਕਮ ਹੋਇਆ ਕਿ ਨਵੇਂ ਅਹੁਦੇਦਾਰਾਂ ਤੋਂ ਲਿਖਤੀ ਲਿਆ ਜਾਵੇ ਕਿ ਅਜੇਹੀ ਲਾਪਰਵਾਹੀ ਕਿਉਂ ਹੋਈ? (ਸਫ਼ਾ 13) ਇਸ ਨੁਕਸਾਨ ਦੀ ਪੂਰਤੀ ਸਹੀ ਢੰਗ ਨਾਲ ਕੀਤੀ ਜਾਵੇ। ਇਹ ਵੀ ਹੁਕਮ ਹੋਇਆ ਕਿ ਪਿਛਲੇ ਅਹੁਦੇਦਾਰਾਂ ਬਾਰੇ ਲਿਖਤੀ ਰਿਪੋਰਟ ਦਿੱਤੀ ਜਾਵੇ। ਜਦੋਂ ਤਕ ਲਿਖਤੀ ਰਿਪੋਰਟਾਂ ਨ ਪੁੱਜਣ ਨਵੇ ਨਿਯੁਕਤੀ ਪੱਤਰ ਜਾਰੀ ਨ ਕੀਤੇ ਜਾਣ।

ਪਵਿੱਤਰ ਲਿਖਤ ਜਿਸ ਦੇ ਵਿਸ਼ੇ – ਨਾਨਕ ਪੂਜਕ ਗੋਬਿੰਦ ਦਾ ਸਹਰਨਦ (ਸਰਹਿੰਦ) ਤੋਂ 12 ਕੋਹ ਦੇ ਫਾਸਲੇ ਉੱਤੇ ਉਤਾਰਾ, ਉਸ ਦੇ ਮੁਕਾਬਲੇ ਲਈ ਸਤ ਸੌ ਸਵਾਰ ਹਥਿਆਰਬੰਦ ਸਿਪਾਹੀਆਂ, ਤੋਪਖ਼ਾਨੇ ਸਮੇਤ ਚੜ੍ਹਤ, ਚਮਕੌਰ ਪਿੰਡ ਦੇ ਜ਼ਿਮੀਂਦਾਰ ਦੀ ਹਵੇਲੀ ਵਿਚ ਉਸ ਦਾ ਘੇਰੇ ਵਿਚ ਆਉਣਾ, ਉਸ ਦੇ ਦੋ ਪੁੱਤਰਾਂ ਅਤੇ ਹੋਰ ਸਾਥੀਆਂ ਦਾ ਕਤਲ ਹੋਣਾ, ਉਸ ਦੀ ਮਾਂ ਅਤੇ ਇਕ ਪੁੱਤਰ ਦੇ ਫੜੇ ਜਾਣ ਆਦਿ (ਦੀ ਸੂਚਨਾ) ਬਾਰੇ ਸਨ। ਤੁਹਾਡੀ ਇਹਨਾਂ ਵਿਸ਼ਿਆਂ ਬਾਰੇ ਲਿਖੀ ਬੇਨਤੀ ਆਲਮ ਪਨਾਹ ਦੇ ਸੁਣਨ ਵਿਚ ਆ ਗਈ ਅਤੇ ਉਨ੍ਹਾਂ ਨੇ ਮਿਰਜ਼ਾ ਯਾਰ ਅਲੀ ਬੇਗ ਨੂੰ ਭੇਜ ਦਿੱਤੀ (ਤੋਰ ਦਿੱਤੀ) ਹੁਣ ਉਸ ਬਾਰੇ ਲਿਖਤੀ ਵਰਣਨ ਉਨ੍ਹਾਂ ਨੂੰ ਨਾ ਘੱਲਿਆ ਜਾਵੇ।

ਇਹਨਾਂ ਘੜੀਆਂ ਵਿਚ ਜਹਾਨ ਦੇ ਸਰਦਾਰ (ਬਾਦਸ਼ਾਹ) ਦਾ ਹੁਕਮ ਜਾਰੀ ਹੋਇਆ ਕਿ ਪਨਾਹ ਦੇਣ ਵਾਲੇ ਵਿਭਾਗ ਦੇ ਵਜ਼ੀਰ ਨੂੰ ਇਹ ਲਿਖ ਦਿੱਤਾ ਜਾਵੇ ਕਿ ਨਾਨਕ ਪੂਜਕਾਂ ਦੇ ਮੁਖੀ ਗੋਬਿੰਦ ਦੀ ਅਰਜ਼ੀ (ਜ਼ਫਰਨਾਮਾ) ਜੋ ਉਸ ਨੇ ਇਕ ਪਰਤੀਨਿਧ ਰਾਹੀਂ ਬਾਦਸ਼ਾਹ ਦੀ ਦਹਿਲੀਜ਼ ਚੁੰਮਣ (ਭਾਵ ਕਿ

ਮਿਲਣ) ਦੇ ਵਿਸ਼ੇ ਉਪਰ ਭੇਜੀ ਸੀ, ਸ਼ਾਹੀ ਮਿਹਰਬਾਨੀਆਂ ਨੇ ਜਾਰੀ ਉੱਤਰ ਵਿਚ, ਉਸ ਲਈ ਫ਼ਖ਼ਰ ਦਾ ਵਸੀਲਾ ਕਰ ਦਿੱਤਾ। ਗੁਰਜ ਵਾਲਾ ਅਤੇ ਸ਼ੇਖ਼ ਮੁਹੰਮਦ ਯਾਰ ਅਧਿਕਾਰੀ ਉਸ ਦੀ ਲਿਖਤ ਲਿਆ ਰਹੇ ਹਨ ਤਾਂ ਜੋ ਬਾਦਸ਼ਾਹ ਦਾ ਫ਼ੁਰਮਾਨ (ਹੁਕਮ) ਤੁਹਾਡੇ ਤਕ ਪੁਚਾ ਦਿੱਤਾ ਜਾਵੇ। ਚਾਹੀਦਾ ਹੈ ਕਿ ਆਪ ਉਸ ਨੂੰ ਸੁਧਾਰਨ ਵਾਸਤੇ ਪਾਸ ਬੁਲਾਵੋ ਅਤੇ ਉਪਰੰਤ ਬਾਦਸ਼ਾਹ ਵੱਲ ਭੇਜ ਦੇਵੋ ਪਰ ਨਾਲ ਕੋਈ ਹੁਸ਼ਿਆਰ ਅਧਿਕਾਰੀ ਹੋਵੇ। ਉਪਰੋਕਤ ਪੁਰਸ਼ ਨੂੰ ਗੁਰਜ਼ ਬਰਦਾਰ ਅਤੇ ਦੱਸੇ ਹੋਏ ਅਧਿਕਾਰੀ ਨਾਲ ਹੀ, ਹਜ਼ੂਰ ਵੱਲ ਘੱਲਣਾ। ਇਸ ਵਿਸ਼ੇ ਉੱਤੇ ਬਹੁਤ ਬਹੁਤ ਪੱਕਾ ਕੀਤਾ ਜਾਂਦਾ ਹੈ।

ਦੁਨਿਆਵੀ ਮਾਲਕ ਬਾਦਸ਼ਾਹ ਦਾ ਹੁਕਮ ਪ੍ਰਾਪਤ ਹੋਇਆ ਹੈ ਕਿ ਨਾਨਕ ਪੂਜਾਂ ਦੇ ਆਗੂ ਗੋਬਿੰਦ ਨੇ ਹਜ਼ੂਰ ਬਾਦਸ਼ਾਹ ਦੀ ਦਹਿਲੀਜ਼ ਚੁੰਮਣ ਦੇ ਇਰਾਦੇ ਨਾਲ, ਇਕ ਪ੍ਰਤੀਨਿਧ ਰਾਹੀਂ ਜਿਹੜੀ ਅਰਜ਼ੀ (ਜ਼ਫ਼ਰਨਾਮਾ) ਭੇਜੀ ਸੀ, ਹਜ਼ੂਰ ਦੀ ਕਿਰਪਾ ਨੇ ਅਤੇ ਫ਼ੁਰਮਾਨ ਨੇ ਉਸ ਦਾ ਸਨਮਾਨ ਵਧਾ ਦਿੱਤਾ ਅਤੇ ਮੁਹੰਮਦ ਬੇਗ਼ ਗੁਰਜ਼ ਵਾਲਾ (attendant) ਅਤੇਸ਼ੇਖ਼ ਮੁਹੰਮਦ ਯਾਰ ਮਨਸਬਦਾਰ ਉਪਰੋਕਤ ਖ਼ਾਨ ਨੂੰ ਹੁਕਮ ਜਾਰੀ ਕੀਤਾ ਗਿਆ ਹੈ ਕਿ ਉਸ ਸ਼ਖ਼ਸ (ਗੋਬਿੰਦ) ਨੂੰ ਤਾੜਨਾ ਦੇਂਦੇ ਹੋਏ ਪਾਸ ਸੱਦੋ ਅਤੇ ਫ਼ੁਰਮਾਨ ਪਰਾਪਤ ਹੋਣ ਪਿੱਛੋਂ ਆਪਣੇ ਕਿਸੇ ਵਿਸ਼ਵਾਸ ਯੋਗ ਆਦਮੀ ਨਾਲ, ਗੁਰਜ਼ ਬਰਦਾਰ ਅਤੇ ਮਨਸਬਦਾਰ ਨਾਲ ਹਜ਼ੂਰ (ਬਾਦਸ਼ਾਹ) ਵੱਲ ਭੇਜ ਦੇਵੋ। ਜਿਉਂ ਹੀ ਗੋਬਿੰਦ ਸਹਰਨਦ (ਸਰਹਿੰਦ) ਦੇ ਇਲਾਕੇ ਪਹੁੰਚੇ ਉਸ ਨੂੰ ਰਾਹਨੁਮਾ ਦੇ ਕੇ ਆਪਣੀ ਸਰਹੱਦ ਤੋਂ ਲੰਘਾ ਦੇਵੋ ਜੇ ਉਹ ਪ੍ਰਤੱਖ ਤੌਰ ਉੱਤੇ ਜਾਂ ਪਰਦੇ ਵਿਚ ਕੋਈ ਸ਼ੱਕੀ ਗੱਲ ਕਰੇ ਤਾਂ ਤਾੜਨਾ ਕਰ ਦੇਵੋ। ਜੇ ਉਹ ਰਸਤੇ ਦਾ ਖ਼ਰਚ ਮੰਗੇ ਤਾਂ ਉਸ ਸਾਰੀ ਜਾਇਦਾਦ ਵਿਚੋਂ, ਜੋ ਆਪ ਨੇ ਜ਼ਬਤ ਕੀਤੀ ਹੈ, ਖ਼ਰਚੇ ਜੋਗੀ ਨਕਦੀ ਦੇ ਦੇਵੋ। (ਦੇਖੋ ਡਾ. ਹਰਚੰਦ ਸਿੰਘ ਬੇਦੀ ਦਾ ਪੰਜਾਬੀ ਤਰਜਮਾ, *ਸਿੱਖ ਇਤਿਹਾਸ ਸਰੋਤ ਪੁਸਤਕ*, ਖਾਲਸਾ ਕਾਲਜ, ਅੰਮ੍ਰਿਤਸਰ, 2000, ਪੰਨੇ 189-191)

**ਤਾਰੀਖ਼ਿ ਮੁਅੱਜ਼ਮਸ਼ਾਹੀ :** ਲੇਖਕ ਮੌਲਵੀ ਅਬਦੁਲ ਰਸੂਲ ਕਾਲ 1120 ਹਿਜਰੀ, ਬੁਰਹਾਨਪੁਰ (ਇਹ ਹੱਥ ਲਿਖਤ ਰਾਮਪੁਰ ਦੇ ਸ਼ਾਹੀ ਪੁਸਤਕਾਲੇ ਵਿਚ ਫ਼ਾਰਸੀ ਹੱਥਲਿਖਤ 128 ਦੇ ਅੰਤਰਗਤ ਸੁਰੱਖਿਅਤ ਹੈ।) ਜਿਸ ਤਰ੍ਹਾਂ ਮਾਖਿਜ਼ਿ ਤਵਾਰੀਖਿ ਸਿੱਖਾਂ ਵਿਚ ਇਸ ਦਾ ਹਵਾਲਾ ਦਿੱਤਾ ਗਿਆ ਹੈ ਉਸੇ ਤਰ੍ਹਾਂ ਹੀ ਇਥੇ ਦਿੱਤਾ ਜਾ ਰਿਹਾ ਹੈ:

"ਇਕ ਦਿਨ ਬਾਬਾ ਨਾਨਕ ਦੇ ਪਰਸਿੱਧ ਗੱਦੀ ਨਸ਼ੀਨ ਗੁਰੂ ਗੋਬਿੰਦ ਦੇ ਪੁੱਤਰ ਨੇ ਜੋ ਲੜਕਪਨ ਦੀ ਉਮਰ ਵਿਚ ਸੀ, ਨੇ ਚਿਤੌੜ ਦਾ ਕਿਲ੍ਹਾ ਦੇਖਣ ਦੀ ਇੱਛਾ ਪਰਗਟ ਕੀਤੀ। ਉਹ ਕੋਮਲ ਕਦਮੀਂ ਇਮਾਰਤ ਵਿਚ ਤੁਰਦਾ ਸੀ ਅਤੇ ਉਸ ਦੀ ਸ਼ਾਨ ਸਾਹਮਣੇ ਸੂਰਜ ਵੀ ਮਾਤ ਹੁੰਦਾ ਸੀ। ਉਸ ਦੇ ਨਾਲ ਹੀ ਉਸ ਦੇ ਹਮਉਮਰ, ਆਪਸ ਵਿਚ ਪ੍ਰੇਮ ਪਿਆਰ ਕਰਨ ਵਾਲੇ ਨੌਨਿਹਾਲ ਬੱਚੇ ਵੀ ਸਨ, ਮਾਨੋ ਗੁੰਚੇ ਦੇ ਪਾਲ ਪੱਤੀਆਂ ਹੋਣ। ਉਹਨਾਂ ਨੇ ਬਗ਼ੀਚੀਆਂ ਦੇਖੀਆਂ ਅਤੇ ਫਿਰ ਆਲੀਸ਼ਾਨ ਇਮਾਰਤ ਦੇਖਣ ਵਾਸਤੇ ਤੁਰ ਪਏ। ਮਹਿਬੂਬਾ ਦੀਆਂ ਜ਼ੁਲਫ਼ਾਂ ਵਾਂਗ ਲੰਬੇ ਬਿਖਰੇ ਵਿੰਗੇ ਟੇਢੇ ਰਾਹਾਂ ਦਾ ਸਫ਼ਰ ਕਰਦਿਆਂ, ਉਹ ਬਾਦਸ਼ਾਹ ਦੇ ਹਜ਼ੂਰ ਪੁੱਜੇ। ਮੌਤ ਵਰਗੇ ਮਾਰੂ ਤੂਫ਼ਾਨ ਅੱਗੇ ਡਿੱਗਦੇ ਢਹਿੰਦੇ ਜੋਸ਼ ਨਾਲ, ਸੂਰ ਵਰਗੇ ਕੱਦ ਜਿਹੇ ਜਾਦੂਗਰ ਮਹਿਬੂਬ ਦੀ ਤਾਰੀਫ਼ ਵਰਗੇ ਵਿਚਾਰਾਂ ਨਾਲ, ਉਨ੍ਹਾਂ ਨੇ ਉਸ ਵੱਡ-ਆਕਾਰੀ ਕਿਲ੍ਹੇ ਦੀ ਉਸਤਤੀ ਲਈ ਜ਼ੁਬਾਨ ਖੋਲ੍ਹੀ। ਹੈਰਾਨੀ ਵਿਚ ਸੀਨੇ ਉੱਤੇ ਹੱਥ ਰੱਖਿਆ। ਉਨ੍ਹਾਂ ਨੇ ਆਖਿਆ ਕਿ ਆਸਮਾਨੀ ਮਿਸਾਲ ਜੇਹਾ ਵੱਡ ਆਕਾਰੀ, ਦੁਸ਼ਮਣ ਤੋਂ ਜਿੱਤਿਆ ਇਹ ਕਿਲ੍ਹਾ, ਜੋ ਸਵਰਗਵਾਸੀ ਧਰਮ ਜੁੱਧ ਲੜਾਕੂ ਜਲਾਲੁਦੀਨ ਮੁਹੰਮਦ ਅਕਬਰ ਦੇ ਜ਼ਮਾਨੇ ਵਿਚ, ਲਸ਼ਕਰ ਦੀਆਂ ਤਲਵਾਰਾਂ ਦੀ ਸੱਟ ਦੇ ਸਬੱਬ ਇਸਲਾਮ ਦੀ ਜਾਇਦਾਦ ਬਣਿਆ, ਈਮਾਨ ਨਾਲ ਇਕ ਤਰ੍ਹਾਂ ਖਰਾਬ ਹੋ ਰਿਹਾ ਹੈ। ਸਾਡਾ

ਵਿਚਾਰ ਹੈ ਕਿ ਕੋਈ ਵੀ ਹਿੰਦੂ ਜਾਂ ਮੁਸਲਮਾਨ ਮਨੁੱਖ ਇਸ ਕਿਲ੍ਹੇ ਦੀ ਪਰਿਕਰਮਾ ਨਹੀਂ ਕਰ ਸਕਦਾ ਕਿਉਂਕਿ ਇਹ ਮੁਸ਼ਕਲ ਹੀ ਨਹੀਂ ਸਗੋਂ ਅਸੰਭਵ ਹੈ। ਫਿਰ ਇਹ ਕਿਲ੍ਹਾ ਬਣਤਰ ਵਿਚ ਅਜਿਹਾ ਦਾਅਪੇਚਾਂ ਵਾਲਾ ਹੈ ਕਿ ਜੇ ਕੋਈ ਜਾਣੂ ਮਨੁੱਖ ਜਾਂ ਦੁਸ਼ਮਣ ਦਹਿਲੀਜ਼ ਤੋਂ ਅੰਦਰ ਆ ਵੜੇ ਅਤੇ ਨੌਕਰਾਂ ਚਾਕਰਾਂ ਨੂੰ ਇਤਲਾਹ ਨ ਹੋਵੇ ਤਾਂ ਉਸ ਦਾ ਸਿਰ ਯਕੀਨੀ ਤੌਰ ਉੱਤੇ ਕਤਲ ਕਰ ਦਿੱਤਾ ਜਾਵੇਗਾ ਅਤੇ ਉਹ ਮੌਤ ਦੇ ਸਫ਼ਰ ਦਾ ਮੁਸਾਫ਼ਰ ਬਣ ਜਾਵੇਗਾ।

ਉਸ ਨੇ ਬੜੀ ਸ਼ੋਖੀ, ਬਹਾਦਰੀ, ਦਲੇਰੀ ਨਾਲ ਨੇਜ਼ਾ ਬਾਜ਼ੀ ਦਾ ਬੇਨੁਕਸ ਪੈਦਾਨ ਸਜਾਇਆ, ਉਪਰੰਤ ਉਸ ਮੈਦਾਨ ਵਿਚੋਂ ਸਿਪਾਹੀਆਂ ਵਾਂਗ ਵਾਪਸ ਮੁੜਿਆ। ਜਦੋਂ ਸੂਰਜ ਡੁੱਬ ਗਿਆ ਤਾਂ ਬਾਜ਼ਾਰ ਦੀ ਰੌਣਕ, ਲੋਕਾਂ ਦੀ ਚਹਿਲ ਪਹਿਲ ਚਹਾਰ ਬਾਗ਼ ਇਮਾਰਤ, ਪਿਛਲੇ ਖੰਡਰਾਤ ਅਤੇ ਵਹਿੰਦੀਆਂ ਨਹਿਰਾਂ ਵੇਖ ਕੇ ਆਨੰਦ ਮਾਨਣ ਲਈ ਚਲਿਆ ਗਿਆ। ਬਗ਼ੀਚਿਆਂ ਵਿਚ ਨਸਰੀਨ (ਗੇਂਦੇ) ਅਤੇ ਯਾਸਮੀਨ (ਮੋਤੀਏ) ਦੇ ਫੁੱਲ ਤੋੜ ਤੋੜ ਇਕੱਠੇ ਕਰਕੇ, ਉਸ ਆਪਣੇ ਚੋਲੇ ਦੇ ਦਾਮਨ ਨੂੰ ਬਗ਼ੀਚੀ ਹੀ ਬਣਾ ਲਿਆ ਅਤੇ ਖ਼ੁਸ਼ਬੂਦਾਰ ਫੁੱਲਾਂ ਜੇਹੇ ਪਿਆਲਿਆਂ ਨਾਲ ਜੀਵਨ ਦਾਤਾ ਜਲ ਰੱਜ ਕੇ ਪੀਤਾ।

ਉਸ ਤਲਵਾਰ ਦੇ ਧਨੀ ਨੇ ਆਪਣੇ ਸਾਥੀਆਂ ਦੇ ਨਾਲ ਉਸ ਕਿਲ੍ਹੇ ਦੀ ਜਿੱਤ ਬਾਰੇ ਇਸ ਭਾਂਤ ਗੱਲਾਂ ਕੀਤੀਆਂ ਕਿ ਉਸ ਦੇ ਸ਼ਬਦਾਂ ਵਿਚ ਜਾਦੂ ਦਿਖਾਈ ਦੇਂਦਾ ਸੀ। ਉਸਨੇ ਆਪਣੀ ਸ਼ਾਨ ਸ਼ੌਕਤ ਦੇ ਸਾਮਾਨ ਨੂੰ ਸੰਭਾਲਿਆ ਅਤੇ ਹਰ ਇਕ ਕੰਮ ਨੂੰ ਸਹਿਜੇ ਹੀ ਨਿਪਟਾ ਲਿਆ। ਫਿਰ ਲਹਿਰਾਂ ਵਾਂਗ ਰਵਾਂ ਫ਼ੌਜਾਂ ਵਿਚ ਵਿਚਾਰ ਵਟਾਂਦਰਾ ਕੀਤਾ। ਦਲੇਰੀ ਦੇ ਸਬਕ ਸਿਖਾਏ। ਦਲੇਰਾਂ ਨੂੰ ਜਾਨ ਲੈਣ ਦੇ ਵਲ ਸਿਖਾਏ। ਤੀਰ ਦੀ ਨੋਕ ਵਾਂਗ (ਸਿੱਧੇ) ਸਭ ਕਾਰਜ ਦੱਸੇ। ਦੂਸਰੇ ਪਾਸੇ ਫੌਜੀ ਸਿਪਾਹੀ ਲੜਾਈ ਲਈ ਜੁੱਟ ਗਏ।

ਜਦੋਂ ਜੰਗ ਦੇ ਮੈਦਾਨ ਵਿਚ ਪੁੱਜੇ ਤਾਂ ਦੋਹਾਂ ਪਾਸਿਆਂ ਤੋਂ ਕੋਸ਼ਿਸ਼ ਕਰਨ ਲਈ ਬਾਹਵਾਂ ਉੱਠੀਆਂ/ਮਰਦਾਨਗੀ ਅਤੇ ਦਲੇਰੀ ਦਾ ਪ੍ਰਦਰਸ਼ਨ ਹੋਇਆ। ਅੱਗ ਲਾਉਣ ਵਾਲੇ ਬਾਗ਼ੀ-ਤੀਰ ਦਿਲਾਂ ਵਿਚ ਭਲੀ ਭਾਂਤ ਖੁਭ ਗਏ। ਕਮਾਨਾਂ ਨੇ ਜਿੱਤ ਦਾ ਸ਼ੌਕ ਪੂਰਾ ਕਰਨ ਲਈ ਆਪਣੀਆਂ ਜੱਫੀਆਂ ਖੋਹਲੀਆਂ ਅਤੇ ਜ਼ਖ਼ਮਾਂ ਦਾ ਹਰਜਾਨਾ ਵਸੂਲਿਆ। ਹਜ਼ਾਰਾਂ ਦੀ ਗਿਣਤੀ ਵਿਚ ਨੇਜ਼ੇ ਉੱਚੇ ਉੱਠੇ। ਫੁੱਲਾਂ ਜੇਹੀਆਂ ਚਿਤ੍ਰਿਤ ਢਾਲਾਂ ਦੇ ਫੁੱਲ, ਜਿੱਤ ਦੀ ਬਗੀਚੀ ਵਿਚ ਖਿੜਨ ਲੱਗੇ। ਭਾਲਿਆਂ ਨੇ ਮਾਣ (ਪਰਾਪਤੀ) ਲਈ ਸਿਰ ਉਪਰ ਚੁੱਕੇ। ਦਾਤਰਾਂ ਨੇ ਜੰਗ ਲੜਨ ਦੀ ਜ਼ਿੰਮੇਵਾਰੀ ਸਿਰ ਲੈ ਲਈ। ਦਿਲਾਂ ਵਿਚ ਖੁਭਣ ਵਾਲੇ ਤੀਰਾਂ ਨੇ ਫੁਰਤੀ ਨਾਲ ਦਲੇਰਾਂ ਦੇ ਪੰਜਿਆਂ ਵਿਚ ਥਾਂ ਲੈ ਲਈ। ਛੋਟੀ ਅੱਖ ਵਾਲੀ ਬੰਦੂਕ ਨੇ ਈਰਖਾ ਨਾਲ ਦਿਲੋਂ ਭਰੇ ਦੁਸ਼ਮਣਾਂ ਦੇ ਸੀਨਿਆਂ ਵੱਲ ਸ਼ਿਸ਼ਤ ਬੱਧੀ। ਕਮੰਦਾਂ ਨੇ ਲੁੱਟਮਾਰ ਕਰਨ ਲਈ ਪੰਜੇ ਵਧਾਏ। ਪਲੰਗਾਂ ਨੇ ਦੁਸ਼ਮਣਾਂ ਨੂੰ ਬੰਨ੍ਹਣ ਵਾਸਤੇ ਗੰਢਾਂ ਖੋਲ੍ਹੀਆਂ/ ਜ਼ਰਾਬਕਤਰਾਂ ਨੇ ਬਹਾਦਰਾਂ ਦੇ ਸੀਨਿਆਂ ਉਪਰ ਹਿੱਲਣ ਜੁੱਲਣ ਕਰਕੇ ਜੰਗਾਲ ਛੱਡਿਆ। ਵਿਰੋਧੀਆਂ ਤੋਂ ਬਦਲਾ ਲੈਣ ਲਈ ਢਾਲਾਂ ਨੇ ਆਪਣੇ ਰਾਹ ਦੇ ਬੰਧਣ ਹਟਾਏ। ਸੈਂਕੜੇ ਪੱਤੀਆਂ ਵਾਲੇ ਫੁੱਲਾਂ ਵਾਂਗ ਮੱਥਿਆਂ ਉੱਤੇ ਹਜ਼ਾਰਾਂ ਵਟ ਪਏ। ਬਹਾਦਰਾਂ ਦੇ ਲਾਲ ਫੁੱਲ ਜੇਹੇ ਰੰਗ ਵਾਲੇ ਖ਼ੂਨ ਨੇ ਬਹਾਰ ਦੇ ਫੁੱਲਾਂ ਦਾ ਨਕਸ਼ਾ ਖਿੱਚ ਦਿੱਤਾ।

ਇਥੋਂ ਤਕ ਕਿ ਦੁਸ਼ਮਣਾਂ ਵਾਸਤੇ ਬਿਪਤਾ ਵਧ ਗਈ। ਉਹ ਲੜਾਈ ਤੋਂ ਤੰਗ ਆ ਗਏ। ਤਾਕਤਵਰ ਬਾਹਵਾਂ ਵਾਲੇ ਕਮਜ਼ੋਰਾਂ ਨੂੰ ਮਾਰ ਕੇ ਸੌਖੇ ਹੋਏ। ਇਸੇ ਸਮੇਂ ਸ਼ਿਸ਼ਤ ਲਗਾਈ ਬੈਠੀ ਇਕ ਹੋਰ ਫੌਜ ਨੇ ਆਣ ਕੇ ਹਮਲਾ ਕਰ ਦਿੱਤਾ। ਰਾਜਪੂਤਾਂ ਦਿਆਂ ਬਰਛਿਆਂ ਅਤੇ ਹਿੰਦੂਆਂ ਦੀਆਂ ਕਟਾਰਾਂ ਨੇ ਢੇਰਾਂ ਦੇ ਢੇਰ (ਲਾਸ਼ਾਂ ਦੇ) ਲਗਾ ਦਿੱਤੇ। ਦੋਹਾਂ ਪਾਸਿਆਂ ਤੋਂ ਜੰਗ ਦੀ ਲਾਟ ਬਲ ਉੱਠੀ। ਇਕ ਭਾਂਬੜ

ਆਸਮਾਨ ਤਕ ਲਗ ਗਿਆ ਅਤੇ ਕਮਾਂਡਰਾਂ ਦੇ ਕਮਾਨਾਂ ਦੀਆਂ ਤੰਦਾਂ ਟੁਣਕ ਕੇ ਮੁੜ ਗਈਆਂ।

ਜ਼ੋਰਾਵਰ ਬਹਾਦਰ ਹੱਥ ਦੇ ਜ਼ੋਰ ਨਾਲ ਮਹੱਤਵਪੂਰਨ ਕਾਰਜ ਨਿਬੇੜਨ ਵਿਚ ਅਤੇ ਲੁੱਟ ਮਾਰ ਵਿਚ ਅਰਬਾਂ ਤੇ ਈਰਾਨੀਆਂ ਨੂੰ ਵੀ ਮਾਤ ਪਾ ਗਏ। ਤਾਕਤਵਰ ਹੱਥਾਂ ਵਾਲੇ ਜੁਝਾਰੂਆਂ ਨੇ ਉਸ ਲੁੱਟਮਾਰ ਵਿਚ ਪੰਜਾਹ ਤੋਂ ਸੱਠ ਤਕ ਦੁਸ਼ਮਣਾਂ ਨੂੰ ਕਾਬੂ ਕਰ ਲਿਆ। ਉਹਨਾਂ ਨੂੰ ਬਦਲਾਲਊ ਬੰਦੂਕਾਂ ਦੀਆਂ ਗੋਲੀਆਂ ਸੱਟ ਲਾਊ ਪੱਥਰ ਮਾਰ ਮਾਰ ਕੇ ਖ਼ੂਨ ਵਿਚ ਲੱਥਪੱਥ ਧਰਤੀ ਉੱਤੇ ਸੁੱਟ ਦਿੱਤਾ। ਗੁਰੂ ਗੋਬਿੰਦ ਦੇ ਪੁੱਤਰ ਨੇ ਫੁਰਤੀਲੇ ਸ਼ੇਰ ਵਾਂਗ ਸਿਰ ਚੀਰ ਦੇਣ ਵਾਲੀ ਸ਼ੈਫ਼ ਹੱਥ ਵਿਚ ਫੜੀ। ਕੁਝ ਦੁਸ਼ਮਨਾਂ ਨੂੰ ਆਪਣੇ ਸਾਥੀਆਂ ਵਾਂਗ ਹੀ ਮਾਰ ਮੁਕਾ ਦਿੱਤਾ ਅਤੇ ਆਪ ਵੀ ਉਹਨਾਂ ਦੇ ਪਾਸ ਹੀ ਮੌਤ ਦੇ ਸਿਰਹਾਣੇ ਉਪਰ ਸੌਂ ਗਿਆ।"

## ਪੈਰ-ਟਿੱਪਣੀ

1. ਸ਼ਾਹ ਆਲਮ ਬਹਾਦਰ ਸ਼ਾਹ ਬਾਦਸ਼ਾਹ ਆਜ਼ਮ ਸ਼ਾਹ ਨਾਲ ਅਕਬਰਾਬਾਦ ਆਗਰਾ ਵਿਚ ਜੰਗ ਜਿੱਤਣ ਪਿਛੋਂ 12 ਸ਼ਅਬਾਨ, 1119 ਹਿਜਰੀ ਮੁਤਾਬਿਕ 28, ਅਕਤੂਬਰ 1707 ਈਸਵੀ ਨੂੰ ਦੱਖਣ ਦੇ ਇਲਾਕੇ ਵੱਲ ਜਾਣ ਦੇ ਇਰਾਦੇ ਨਾਲ ਅਜਮੇਰ ਸ਼ਹਿਰ ਵੱਲ ਰਵਾਨਾ ਹੋਇਆ। ਮਹੀਨਾ ਜ਼ੀਕਅਦ 1119 ਹਿਜਰੀ ਭਾਵ 17 ਜਨਵਰੀ, 1708 ਈ. ਨੂੰ ਅਜਮੇਰ ਤੋਂ ਰਾਜਾ ਅਜੀਤ ਸਿੰਘ ਦੀ ਬਗ਼ਾਵਤ ਦਬਾਉਣ ਲਈ ਉਹ ਜੋਧਪੁਰ ਵੱਲ ਰਵਾਨਾ ਹੋਇਆ ਪਰੰਤੂ ਮੁਹੰਮਦ ਕਾਮ ਬਖਸ਼ ਦੀ ਬਗ਼ਾਵਤ ਦੀ ਖ਼ਬਰ ਸੁਣ ਕੇ ਉਹ ਰਾਹ ਵਿਚ ਹੀ ਮੇਰਤਾ ਦੇ ਸਥਾਨ ਉੱਤੇ ਹੀ ਹੱਜ 1119 ਹਿਜਰੀ ਭਾਵ 13 ਫਰਵਰੀ, 1708 ਈ. ਨੂੰ ਅਜਮੇਰ ਵੱਲ ਵਾਪਸ ਪਰਤ ਆਇਆ ਅਤੇ ਮੁਹਰਮ ਮਹੀਨੇ ਦੀ ਪਹਿਲੀ ਤਾਰੀਖ਼ 1120 ਹਿਜਰੀ ਅਨੁਸਾਰ 12 ਮਾਰਚ, 1708 ਈ. ਨੂੰ ਦੁਬਾਰਾ ਅਜਮੇਰ ਪੁੱਜਾ। ਮੁੜ ਉਹ ਮੁਹਰਮ 11, 1120 ਹਿਜ਼ਰੀ ਅਨੁਸਾਰ 22 ਮਾਰਚ, 1708 ਈਸਵੀ ਨੂੰ ਅਜਮੇਰ ਤੋਂ ਉਜੈਨ ਵੱਲ ਰਵਾਨਾ ਹੋਇਆ ਅਤੇ 22 ਮੁਹਰਮ 1120 ਹਿਜਰੀ ਭਾਵ 20 ਅਪਰੈਲ, 1708 ਈਸਵੀ ਨੂੰ ਟਿਕਾਣੇ ਪੁੱਜਾ। ਫਿਰ ਸਫ਼ਰ ਮਹੀਨੇ ਦੀ ਪਹਿਲੀ ਤਾਰੀਖ 1120 ਹਿਜਰੀ ਭਾਵ 20 ਅਪਰੈਲ, 1708 ਈਸਵੀ ਨੂੰ ਉਹ ਚਿਤੌੜ ਤੋਂ ਕੂਚ ਕਰਕੇ ਮੰਡਸੂਰ ਦੇ ਇਲਾਕੇ ਵਿਚ ਪੁੱਜਾ। (ਦੇਖੋ ਡਾ. ਹਰਚੰਦ ਸਿੰਘ ਬੇਦੀ, ਪੰਨੇ 192-197)

**ਚਹਾਰ ਗੁਲਸ਼ਨ,** ਰਾਏ ਚਤਰਮਾਨ, 1173 ਹਿਜਰੀ (ਖ਼ੁਦਾ ਬਖ਼ਸ਼ ਓਰੀਐਂਟਲ ਪਬਲਿਕ ਲਾਇਬਰੇਰੀ ਬਾਂਕੀਪੁਰ ਪਟਨਾ ਵਿਚ ਸੁਰੱਖਿਅਤ ਫ਼ਾਰਸੀ ਹੱਥ ਲਿਖਤ 92)

ਮਾਖਿਜ਼ਿ ਤਵਾਰੀਖਿ ਸਿੱਖਾਂ ਅਨੁਸਾਰ:

**ਸਫ਼ਾ 36 ਅ:** ਨਾਨਕ ਮਤਾ ਸੰਭਲ (ਘਾਟੀ) ਨਾਲ ਮਿਲਿਆ ਇਕ ਸਥਾਨ ਹੈ ਜਿੱਥੇ ਕਿ ਗੁਰੂ ਨਾਨਕ ਦੇ ਸ਼ਰਧਾਲੂ ਮੁਕੱਰਰ ਦਿਨ ਉੱਤੇ ਮੇਲਾ ਲਾਉਂਦੇ ਹਨ।

**ਸਫ਼ਾ 46 ਅ:** ਚੱਕ ਗੁਰੂ ਨਾਨਕ ਹੈਬਤਪੁਰ ਪੱਟੀ ਦੇ ਇਲਾਕਿਆਂ ਵਿਚ ਹੈ। ਗੁਰੂ ਹਰਗੋਬਿੰਦ, ਜੋ ਗੁਰੂ ਨਾਨਕ ਦਾ ਪੰਜਵਾਂ ਗੱਦੀ ਨਸ਼ੀਨ ਹੈ, ਨੇ ਉੱਥੇ ਇਕ ਬਾਗ਼ ਅਤੇ ਸ਼ਾਨਦਾਰ ਤਾਲਾਬ ਬਣਵਾਇਆ। ਬੈਸਾਖੀ ਦੇ ਦਿਨ ਬਹੁਤ ਸਾਰੇ ਲੋਕ ਉਥੇ ਇਕੱਠੇ ਹੁੰਦੇ ਹਨ। ਇਕ ਦੋ ਦਿਨ ਬਿਤਾ ਕੇ (ਆਪੋ ਆਪਣੇ ਘਰ) ਵਾਪਸ ਚਲੇ ਜਾਂਦੇ ਹਨ। ... ਤਿੰਨ ਕਰੋਹ (ਕੋਹ) ਉੱਤੇ ਪਰਾਤਨ ਰਾਮ ਤੀਰਥ ਮੰਦਿਰ ਹੈ (ਕੁਝ) ਉਥੇ ਚਲੇ ਜਾਂਦੇ ਹਨ।

**ਸਫ਼ਾ 138 ਅ:**ਨਾਨਕ ਪੰਥੀ ਉਹਨਾਂ ਦਾ ਮੁਰਸ਼ਦ, ਨਾਮ ਤੋਂ ਨਾਨਕ, ਆਪਣੇ ਆਪ ਵਿਚ ਇਕ ਨੇਕ ਪੁਰਖ ਸੀ।

**ਸਫ਼ਾ 139 ੳ:** ਪੈਰਵੀ ਕਰਨ ਵਾਲੇ (ਲੋਕ) ਉਸ ਨੂੰ ਵੇਦਾਂ ਦਾ ਵਿਰੋਧੀ ਜਾਣਦੇ ਹਨ। ਉਸ ਨੇ

ਉਹਨਾਂ (ਵੇਦਾਂ) ਨਾਲੋਂ ਵੱਖਰਾ ਦਸਤੂਰ ਚਲਾਇਆ। ਉਸ ਦੇ ਗੱਦੀਨਸ਼ੀਨਾਂ ਨੇ ਪਰਚਾਰ ਕੀਤਾ। ਹਰ ਹਾਲ ਵਿਚ (ਗੁਰੂ) ਨਾਨਕ ਸਮੇਂ ਇਹਨਾਂ ਦੀ ਜਨ ਸੰਖਿਆ ਘੱਟ ਹੀ ਹੋਵੇਗੀ। ਹੁਣ ਉਹ ਏਨੇ ਹਨ ਕਿ ਹਰ ਮੁਲਕ ਅਤੇ ਹਰ ਸ਼ਹਿਰ ਵਿਚ ਉਹ ਹਜ਼ਾਰਾਂ ਦੀ ਜਨ ਸੰਖਿਆ ਵਿਚ ਹਨ, ਇਥੋਂ ਤਕ ਕਿ ਕਈ ਸ਼ਹਿਰਾਂ ਵਿਚ ਤਾਂ ਉਹ ਲੱਖਾਂ ਦੀ ਗਿਣਤੀ ਵਿਚ ਹਨ।

**ਗੁਰੂ ਨਾਨਕ**: ਉਸ ਉਪਰ ਇਲਾਹੀ ਜਜ਼ਬਾ ਛਾ ਗਿਆ। ਤੇ ਉਸ ਨੂੰ ਪ੍ਰਭੂ ਦੀ ਹਸਤੀ ਵਿਚ ਹੀ ਰਲਗੱਡ ਕਰ ਦਿੱਤਾ। ਉਸ ਦੇ ਮੁਰੀਦਾਂ ਦੇ ਤੌਰ ਤਰੀਕੇ ਅਤੇ (ਫ਼ਕੀਰੀ) ਚੋਲੇ ਤੋਂ ਵੱਖਰੇ ਹਨ। ....ਗੁਰੂ ਗੋਬਿੰਦ, ਇਹ ਸਾਰੇ ਚੁਣੇ ਹੋਏ ਗੁਰੂ ਹਨ। ਬਹੁਤ ਵਿਸ਼ਵਾਸ ਯੋਗ ਹਨ, ਇਹਨਾਂ ਦਸ ਮੁਰਸ਼ਦਾਂ ਨੂੰ ਦਸ ਮਹਲ ਕਹਿੰਦੇ ਹਨ। ਉਸ ਤੋਂ ਪਿੱਛੋਂ ਉਹਨਾਂ ਦੇ ਸਥਾਨ ਉਪਰ ਬੈਠੇ (ਗੁਰੂਆਂ) ਉਪਰ ਉਹ ਵਿਸ਼ਵਾਸ ਨਹੀਂ ਲਿਆਉਂਦੇ ਪਰ ਕੁਝ ਲੋਕ ਉਹਨਾਂ ਨੂੰ ਵੀ ਸ਼ਰਧਾ ਪਾਤਰ ਮੰਨਦੇ ਹਨ।

**ਸਫ਼ਾ 40 ਓ ਗੁਰੂ ਅਜੀਤ ਸਿੰਘ** : ਸੰਨ ਇਕ ਹਜ਼ਾਰ ਇਕ ਸੌ ਬਾਈ ਹਿਜਰੀ ਨੂੰ ਬਹਾਦਰ ਸ਼ਾਹ ਦੇ ਰਾਜ ਕਾਲ ਦੌਰਾਨ ਗੱਦੀ ਉਪਰ ਬੈਠਾ, ਕਿਉਂਕਿ ਗੁਰੂ ਗੋਬਿੰਦ ਦੇ ਦੋਨਾਂ ਪੁੱਤਰਾਂ ਵਿੱਚੋਂ ਇਕ ਸਹਰਨਦ (ਸਰਹੰਦ) ਦੇ ਇਲਾਕੇ ਵਿਚ ਫ਼ੌਜਦਾਰ ਵਜ਼ੀਰ ਖਾਨ ਨਾਲ ਜੰਗ ਕਰਦੇ ਹੋਏ ਮਾਰਿਆ ਗਿਆ ਅਤੇ ਦੂਸਰਾ ਅਜਮੇਰ (ਦੇ ਥਾਂ ਉੱਤੇ) ਮਾਰਿਆ ਗਿਆ ਸੀ। ਸੋ ਉਸ ਦੀ ਕੋਈ ਔਲਾਦ ਨਹੀਂ ਬਚੀ। ਉਸ ਦੇ ਮੁਰੀਦਾਂ ਨੇ ਇਸ ਖ਼ਾਨਦਾਨ ਦਾ ਸਿਲਸਿਲਾ ਜਾਰੀ ਰੱਖਣਾ ਸੀ ਸੋ ਅਜੀਤ ਸਿੰਘ ਨੂੰ (ਗੁਰੂ ਦਾ) ਪੁੱਤਰ ਥਾਪ ਕੇ ਬਾਦਸ਼ਾਹ ਤੋਂ ਗੱਦੀਨਸ਼ੀਨ ਕਰਨ ਦੀ ਆਗਿਆ ਪਰਾਪਤ ਕਰ ਕੇ ਗੱਦੀ ਉਪਰ ਬਿਠਾ ਦਿੱਤਾ। ਬਹੁਤ ਸਾਰੇ ਲੋਕ ਉਸ ਦੇ ਸ਼ਰਧਾਲੂ ਹੋ ਗਏ। ਜਦੋਂ ਉਸ ਨੇ ਬਚਪਨ ਤੋਂ ਜਵਾਨੀ ਵਿਚ ਕਦਮ ਰੱਖਿਆ ਤਾਂ ਕੁਝ ਆਜ਼ਾਦੀ ਪਸੰਦਾਂ ਨੇ ਚਾਹਿਆ ਕਿ ਉਹ ਵੱਖਰਾ ਮੱਤ ਸਥਾਪਿਤ ਕਰ ਲੈਣ ਅਤੇ ਮਾਤਾ ਸੁੰਦਰੀ, ਗੁਰੂ ਗੋਬਿੰਦ ਸਿੰਘ ਦੀ ਪਤਨੀ ਨੂੰ ਬੇਦਖ਼ਲ ਕਰ ਦੇਣ ਤਾਂ ਉਹਨਾਂ ਵਿਚ ਆਪਸੀ ਵਿਰੋਧਤਾ ਖੜ੍ਹੀ ਹੋ ਗਈ। ਫਰੁਖਸੀਅਰ ਸ਼ਹੀਦ ਬਾਦਸ਼ਾਹ ਦੇ ਦੌਰ ਵਿਚ ਮਾਤਾ ਸੁੰਦਰੀ ਨੇ ਵੱਖਰੀ ਗੱਦੀ ਸਥਾਪਤ ਕਰ ਲਈ। ਕੁਝ ਸਿੱਖ ਅਜੀਤ ਸਿੰਘ ਨਾਲੋਂ ਟੁੱਟ ਕੇ ਉਸ ਨਾਲ ਜੁੜ ਗਏ। ਆਖ਼ਰ ਬੁਰੀ ਕਿਸਮਤ ਨੂੰ ਮੁਹੰਮਦ ਸ਼ਾਹ ਦੇ ਰਾਜ ਕਾਲ ਦੇ ਚੌਥੇ ਸਾਲ ਵਿਚ ਉਸ ਨੂੰ ਝੂਠੀ ਤੁਹਮਤ ਦੇ ਆਧਾਰ ਉੱਤੇ ਕਿ ਉਸ ਨੇ ਇਕ ਮੁਸਲਿਮ ਫ਼ਕੀਰ ਦਾ ਕਤਲ ਕੀਤਾ ਹੈ ਨਾਹੱਕ (ਖ਼ੁਦ) ਮਾਰਿਆ ਗਿਆ। ਲਗਪਗ ਦੋ ਹਜ਼ਾਰ ਫ਼ਕੀਰ ਤੇ ਆਮ ਲੋਕ ਇਕੱਠੇ ਹੋਏ। ਉਹਨਾਂ ਨੇ ਇਤਮਾਦੁ-ਉਲ-ਦੌਲਾ ਅੱਗੇ ਫਰਿਆਦ ਕੀਤੀ। ਉਪਰ ਕਥਿਤ ਵਜ਼ੀਰ ਨੇ ਆਪਣੀ ਫ਼ੌਜ ਭੇਜੀ ਤੇ ਉਸ ਨੂੰ ਬੰਨ੍ਹ ਕੇ ਬਾਦਸ਼ਾਹ ਦੇ ਹਜ਼ੂਰ ਵਿਚ ਲਿਆਂਦਾ ਗਿਆ। ਉਸ ਨੂੰ ਹਾਥੀ ਦੇ ਪੈਰਾਂ ਥੱਲੇ ਰੌਂਦ ਦਿੱਤਾ ਗਿਆ। ਇਹ ਘਟਨਾ 1134 ਹਿਜਰੀ ਵਿਚ ਵਾਪਰੀ। ਅਜੀਤ ਸਿੰਘ ਦਾ ਨਾਇਬ ਪੁੱਤਰ ਹਠੀ ਸਿੰਘ ਬਹੁਤ ਛੋਟਾ ਸੀ। ਆਜ਼ਾਦੀ ਦੇ ਚਾਹਵਾਨ ਸਿੱਖ ਡਰਦੇ ਹੋਏ ਕਿ ਕੋਈ ਉਸ ਨੂੰ ਨੁਕਸਾਨ ਨ ਪਹੁੰਚਾਏ, ਆਪਣੇ ਨਾਲ ਮਥਰਾ ਦੇ ਸਥਾਨ ਉੱਤੇ ਲੈ ਗਏ। ਉਹ ਅਜੇ ਤਕ ਵੀ ਭਾਵ 1173 ਹਿਜਰੀ ਤਕ ਉਥੇ ਹੀ ਰਹਿੰਦਾ ਹੈ। ਬਹੁਤ ਸਾਰੇ ਲੋਕ ਉਸ ਨਾਲ ਜੁੜੇ ਹੋਏ ਹਨ। ਕੁਝ ਲੋਕ ਦੂਸਰੇ ਗਿਰੋਹ ਵੱਲ ਮੁੜ ਗਏ ਹਨ। ਮਾਤਾ ਸੁੰਦਰੀ ਗੁਰੂ ਗੋਬਿੰਦ ਦੀ ਸ਼ਰਧਾਲੂ ਸੀ, ਸੇਵਕਾ ਵੀ ਸੀ। ਉਹ ਲੋਕ ਜੋ ਅਜੀਤ ਸਿੰਘ ਨਾਲੋਂ ਵੱਖ ਹੋ ਗਏ ਸਨ, ਉਸ ਨਾਲ ਜੁੜ ਗਏ ਸਨ ਕਿਉਂਕਿ ਉਸ ਨੇ ਵੱਖਰੀ ਮੰਜੀ/ਗੱਦੀ ਸਥਾਪਤ ਕਰ ਲਈ ਸੀ। ਜਦੋਂ ਉਹ ਵੀ ਅਕਾਲ ਚਲਾਣਾ ਕਰ ਗਈ ਤਾਂ ਸ਼ਰਧਾਲੂ ਸਾਹਿਬ ਦੇਵੀ ਨਾਲ ਜੁੜ ਗਏ।

ਸਾਹਿਬ ਦੇਵੀ ਕੰਵਾਰਾ ਡੋਲਾ ਦੇ ਤੌਰ ਉੱਤੇ ਜਾਣੀ ਜਾਂਦੀ ਹੈ। ਲੋਕੀ ਕਹਿੰਦੇ ਹਨ ਕਿ ਉਹ ਕਿਸੇ ਪਹਾੜੀ ਰਾਜੇ ਦੀ ਕੰਵਾਰੀ ਬੇਟੀ ਸੀ ਜਿਸ ਨੂੰ ਗੁਰੂ ਗੋਬਿੰਦ ਪਾਸ ਘੱਲ ਦਿੱਤਾ ਗਿਆ ਸੀ। ਉਸ ਦੇ ਪੂੰਜਣ

ਤੋਂ ਪਹਿਲਾਂ ਹੀ ਗੁਰੂ ਗੋਬਿੰਦ ਸਿੰਘ ਅਕਾਲ ਚਲਾਣਾ ਕਰ ਗਏ ਸਨ। ਉਸ ਨੇ ਮੁੜ ਵਿਆਹ ਨਹੀਂ ਕੀਤਾ ਅਤੇ ਦਿੱਲੀ ਵਿਚ ਹੀ ਰਹਿਣ ਲੱਗੀ। ਮਾਤਾ ਸੁੰਦਰੀ ਦੇ ਅਕਾਲ ਚਲਾਣੇ ਤੋਂ ਬਾਅਦ, ਉਹ ਗੱਦੀ ਉਪਰ ਬੈਠੀ ਅਤੇ ਇਕ ਸਾਲ ਪਿਛੋਂ ਉਹ ਵੀ ਕਾਲ ਵਾਸ ਹੋ ਗਈ। ਇਹ ਦੋਨੋਂ ਦਿੱਲੀ ਸ਼ਹਿਰ ਵਿਚ ਹੀ ਰਹਿੰਦੀਆਂ ਸਨ। ਫਿਰ ਸਿੱਖਾਂ ਵਾਸਤੇ ਹਠੀ ਸਿੰਘ ਤੋਂ ਇਲਾਵਾ ਹੋਰ ਕੋਈ ਵੀ ਪੂਜਣ ਯੋਗ ਹਸਤੀ ਨਹੀਂ ਰਹੀ। ਉਸ ਨੂੰ ਮਥਰਾ ਵਿਖੇ ਸੌ ਦੋ ਸੌ ਬੰਦਿਆਂ ਦੇ ਨਾਲ ਦੇਖਿਆ ਗਿਆ ਹੈ।

"ਮਾਤਾ ਸਾਹਿਬ ਦੇਵੀ ਉਰਫ਼ ਸਾਹਿਬ ਕੌਰ ਭਾਈ ਰਾਮੂ ਖੱਤਰੀ, ਵਾਸੀ ਰੁਹਤਾਸ ਦੀ ਨੇਕ ਬਖਤ ਧੀ ਸੀ। ਗੁਰੂ ਗੋਬਿੰਦ ਸਿੰਘ ਜੀ ਨਾਲ ਉਸ ਦਾ ਵਿਆਹ 18 ਬੈਸਾਖ, 1757 ਬਿਕਰਮੀ ਮੁਤਾਬਿਕ 15 ਅਪਰੈਲ, 1700 ਈਸਵੀ ਨੂੰ ਹੋਇਆ ਸੀ।" (ਦੇਖੋ ਮਹਾਨ ਕੋਸ਼ ਜਿਲਦ ਪਹਿਲੀ, ਸਫ਼ਾ 532 ਰਾਏ ਚਤਰਮਾਨ ਦਾ ਉਪਰੋਕਤ ਬਿਆਨ ਗਲ਼ਤ ਸਾਬਿਤ ਹੁੰਦਾ ਹੈ।)

(ਦੇਖੋ ਡਾ. ਹਰਚੰਦ ਸਿੰਘ ਬੇਦੀ, ਪੰਨੇ 201-203)

## (ਅੰਗਰੇਜ਼ੀ ਲਿਖਤਾਂ)

**ਅਰਲੀ ਯੂਰਪੀਅਨ ਅਕਾਊਂਟਸ ਆਫ਼ ਦਾ ਸਿੱਖਸ : (Early European Accounts of the Sikhs):**

ਇਹ ਲਿਖਤਾਂ ਉਨ੍ਹਾਂ ਯੂਰਪੀਅਨ ਲੇਖਕਾਂ ਦੀਆਂ ਹਨ ਜਿਹੜੇ ਅਠਾਰਵੀਂ ਸਦੀ ਦੇ ਅਖੀਰਲੇ ਦੋ ਦਹਾਕਿਆਂ ਭਾਵ ਕਿ 1780 ਵਿਆਂ ਅਤੇ 1790 ਵਿਆਂ ਵਿਚ ਪੰਜਾਬ ਵਿਚ ਆਏ ਸਨ। ਇਨ੍ਹਾਂ ਦੇ ਆਉਣ ਦਾ ਮਨੋਰਥ ਭਾਵੇਂ ਕੁਝ ਵੀ ਹੋਵੇ ਪਰ ਇਨ੍ਹਾਂ ਨੇ ਜੋ ਜਾਣਕਾਰੀ ਸਿੱਖਾਂ ਵਾਸਤੇ ਇਕੱਤਰ ਕੀਤੀ ਸੀ ਉਸ ਤੋਂ ਸਾਨੂੰ ਸਿੱਖ ਇਤਿਹਾਸ ਬਾਰੇ ਬਹੁਤ ਅੱਛੀ ਜਾਣਕਾਰੀ ਪਰਾਪਤ ਹੋ ਜਾਂਦੀ ਹੈ। ਇਸ ਜਾਣਕਾਰੀ ਦੇ ਕਈ ਵਿਸ਼ੇਸ਼ ਪੱਖ ਹਨ। ਇਕ, ਇਹ ਲੇਖਕ ਪੰਜਾਬੀ ਸਮਾਜ ਵਾਲੀ ਹਿੰਦੂ, ਮੁਸਲਿਮ ਫਿਰਕਾਪਰੱਸਤੀ ਵਾਲੀ ਸੋਚ ਤੋਂ ਮੁਕਤ ਸਨ। ਇਸ ਲਈ ਇਨ੍ਹਾਂ ਨੇ ਭਾਵੇਂ ਕਿਸੇ ਤੋਂ ਵੀ ਜਾਣਕਾਰੀ ਹਾਸਲ ਕੀਤੀ ਉਸ ਨੂੰ ਇਨ੍ਹਾਂ ਨੇ ਬਿਨਾਂ ਕਿਸੇ ਲੱਗ-ਲਪੇਟ ਦੇ ਲਿਖ ਦਿੱਤਾ। ਦੂਜਾ, ਇਨ੍ਹਾਂ ਦਾ ਸੁਭਾਅ ਕਿਉਂਕਿ ਵਿਗਿਆਨਕ ਅਤੇ ਇਤਿਹਾਸਕ ਸੀ ਇਸ ਲਈ ਇਨ੍ਹਾਂ ਵਲੋਂ ਦਿੱਤੀ ਗਈ ਜਾਣਕਾਰੀ ਨਾਪੀ-ਤੋਲੀ ਹੈ। ਭਾਵੇਂ ਇਹ ਲੇਖਕ ਪੰਜਾਬੀ ਬੋਲੀ ਅਤੇ ਸੱਭਿਆਚਾਰ ਤੋਂ ਨਾਵਾਕਫ ਸਨ ਇਸ ਲਈ ਇਨ੍ਹਾਂ ਦੇ ਕਥਨਾਂ ਵਿਚ ਗਲਤੀਆਂ ਦੀ ਸੰਭਾਵਨਾ ਦਾ ਹੋਣਾ ਕੁਦਰਤੀ ਗੱਲ ਹੈ। ਇਨ੍ਹਾਂ ਨੂੰ ਮੁੱਢਲੇ ਯੂਰਪੀਅਨ ਅਕਾਊਂਟਸ ਇਸ ਕਰਕੇ ਕਿਹਾ ਗਿਆ ਹੈ ਕਿਉਂਕਿ ਅਠਾਰਵੀ ਸਦੀ ਦੇ ਅਖੀਰਲੇ ਦੋ ਦਹਾਕੇ ਇਨ੍ਹਾਂ ਦੇ ਆਉਣ ਦੀ ਸ਼ੁਰੂਆਤ ਸਨ। ਇਸ ਤੋਂ ਪਹਿਲਾਂ ਦਾ ਸਿਰਫ ਫਾਦਰ ਜੈਰੋਮ ਦਾ ਪੱਤਰ ਅਤੇ ਸਟੀਫਨਸਨ ਦੇ ਪੱਤਰ ਨੂੰ ਛੱਡ ਕੇ ਉਹ ਸਭ ਤੋਂ ਪਹਿਲੇ ਅੰਗਰੇਜ਼ੀ ਵੇਰਵੇ ਹਨ ਜੋ ਸਿੱਖ ਇਤਿਹਾਸ ਬਾਰੇ ਸਾਨੂੰ ਮਿਲਦੇ ਹਨ। ਇਨ੍ਹਾਂ ਵਿਚ ਸ਼ਾਮਲ ਹਨ: ਮੇਜਰ ਜੇਮਜ਼ ਬਰਾਉਨ, ਫਾਰਸਟਰ ਅਤੇ ਕਰਨਲ ਪੋਲੀਅਰ ਆਦਿ। ਇਨ੍ਹਾਂ ਲਿਖਤਾਂ ਨੂੰ ਡਾ. ਗੰਡਾ ਸਿੰਘ ਨੇ ਇਕੱਠਾ ਕਰਕੇ 1962 ਵਿਚ, ਇੰਡੀਅਨ ਸਟੱਡੀਜ਼, ਕਲਕੱਤਾ ਵਲੋਂ ਕਿਤਾਬ ਦੇ ਰੂਪ ਵਿਚ ਛਪਵਾਇਆ ਗਿਆ ਸੀ। ਸਿੱਖ ਇਤਿਹਾਸ ਲਈ ਇਨ੍ਹਾਂ ਦਾ ਬੜਾ ਹੀ ਮਹੱਤਵ ਹੈ।

**ਮੈਲਕਾਮ ਦੀ ਸਕੈਚ ਆਫ ਦਾ ਸਿੱਖਸ (Lt. Col. Malcolm's Sketch of the Sikhs):**

ਲੈਫਟੀਨੈਂਟ ਕਰਨਲ ਮੈਲਕਾਮ ਦੀ ਲਿਖਤ 1812 ਵਿਚ ਲਿਖੀ ਗਈ ਸੀ। ਇਸ ਵਿਚ ਗੁਰੂ

